First published Aleph Book Company

ISBN : 978-93-5204-

**Punjab**
**Aurangzeb Ton Mountbatten Tak**

*by*

**Rajmohan Gandhi**

*Translated by*

**Harpal Singh Pannu**

2015
Unistar Books Pvt. Ltd.
S.C.O. 26-27, Sector 34 A, Chandigarh-160022
India
Ph. +91-172-5077427, 5077428
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
email : unistarbooks@gmail.com
website : www.unistarbooks.com

ਇਨਸਾਨੀਅਤ ਦੇ ਮਸ਼ਾਲਚੀ ਅਤੇ ਪਿਆਰੇ ਮਿੱਤਰਾਂ ਖੁਸ਼ਵੰਤ ਸਿੰਘ (ਜਿਸ ਨੇ ਸਰਗੋਧੇ ਅਤੇ ਲਾਹੌਰ ਤੋਂ ਸ਼ੁਰੂਆਤ ਕੀਤੀ ਤੇ ਬਾਦ ਵਿਚ ਦਿੱਲੀ ਵਸਿਆ);
ਮੁਬਾਸ਼ਿਰ ਹਸਨ (ਪਾਣੀਪ ਤੋਂ ਸ਼ੁਰੂ ਕਰਕੇ ਲਾਹੌਰ ਵਸਿਆ);
ਪਿਆਰੇ ਲਾਲ ਨੱਯਰ (1899–1982), ਜਿਸਨੇ ਪੰਜਾਬ ਬੰਗਾਲ ਤੇ ਭਾਰਤ ਨੂੰ ਵੰਡ ਤੋਂ ਪਹਿਲਾਂ ਅਤੇ ਵੰਡ ਤੋਂ ਬਾਦ ਪਿਆਰ ਕੀਤਾ, ਦੇ ਨਾਮ

# ਤਤਕਰਾ

# ਅਨੁਵਾਦਕੀ

ਪਾਠਕਾਂ ਨੂੰ ਅਨੁਵਾਦਕੀ ਲਫਜ਼ ਸ਼ਾਇਦ ਓਪਰਾ ਲੱਗੇ, ਪਹਿਲੋਂ ਲਿਖੇ ਨੋਟ ਨੂੰ ਜੇ ਸੰਪਾਦਕੀ ਕਿਹਾ ਜਾ ਸਕਦਾ ਹੈ ਤਾਂ ਅਨੁਵਾਦਕ ਦੀ ਲਿਖਤ ਅਨੁਵਾਦਕੀ ਕਿਉਂ ਨਹੀਂ ਹੋ ਸਕਦੀ? ਹਿੰਦੀ ਅਤੇ ਅੰਗਰੇਜ਼ੀ ਜਗਤ ਨਵੇਂ ਲਫਜ਼ਾਂ ਦੀਆਂ ਲੋੜ ਅਨੁਸਾਰ ਤੇਜ਼ੀ ਨਾਲ ਘਾੜਤਾਂ ਘੜਦਾ ਹੈ, ਪੰਜਾਬੀ ਪ੍ਰਯੋਗ ਮੱਠੀ ਚਾਲ ਚੱਲ ਰਿਹਾ ਹੈ।

ਸਾਲ 2013 ਵਿਚ ਰੂਪਾ ਪਬਲਿਸ਼ਰਜ਼ ਨੇ ਪ੍ਰੋ. ਰਾਜਮੋਹਨ ਗਾਂਧੀ ਦੀ ਕਿਤਾਬ Punjab : A History From Aurangjeb to Mountbettan ਛਾਪੀ, ਇਸਦੀ ਰਿਲੀਜ਼ ਹੋਣ ਦੀ ਖਬਰ ਪੜ੍ਹੀ। ਗਾਂਧੀ ਜੀ ਦੀ ਲਿਖਤ ਤੋਂ ਦੇਰ ਪਹਿਲਾਂ ਦਾ ਕੇਵਲ ਜਾਣੂ ਨਹੀਂ, ਪ੍ਰਭਾਵਿਤ ਹਾਂ। ਉਹ ਘਟਨਾਵਾਂ ਦੂਰ ਤੋਂ ਦੇਖਦੇ ਹਨ, ਜੋੜ ਘਟਾ ਕਰਨ ਵਕਤ, ਨਤੀਜੇ ਕੱਢਣ ਵਕਤ ਕਾਹਲ ਨਹੀਂ ਕਰਦੇ, ਦਾਅਵਾ ਨਹੀਂ ਕਰਦੇ ਉਨ੍ਹਾਂ ਦੇ ਨਤੀਜੇ ਠੀਕ ਹਨ। ਰੱਬ ਨੇ ਸਿਰਜਣਾ ਕਰ ਦਿੱਤੀ ਹੈ, ਉਹ ਆਪਣੀ ਸਿਰਜਣਾ ਦੇ ਹੱਕ ਵਿਚ ਵਕਾਲਤ ਨਹੀਂ ਕਰਦਾ, ਜਿਸ ਨੇ ਉਸ ਦੀ ਕੁਦਰਤ ਜਿਵੇਂ ਦੇਖੀ ਸੋ ਭਲਾ। ਕਿਸੇ ਨੂੰ ਮਾਂਹ ਬਾਦੀ ਕਿਸੇ ਨੂੰ ਮਾਂਹ ਸੁਆਦੀ।

ਕਿਤਾਬ ਮੰਗਵਾਈ ਅਤੇ ਪੜ੍ਹੀ। ਪੰਜਾਬ ਦੇ ਇਤਿਹਾਸ ਦਾ ਚਾਰ ਦਹਾਕਿਆਂ ਤੋਂ ਵਿਦਿਆਰਥੀ ਹਾਂ। ਪੂਰਬੀ ਪੰਜਾਬ ਦੇ ਲੇਖਕਾਂ, ਇਤਿਹਾਸਕਾਰਾਂ ਨੇ 1947 ਤੋਂ ਬਾਅਦ ਪੰਜਾਬੀ ਵਿਚ ਵੱਡੀ ਗਿਣਤੀ ਪੰਜਾਬ ਦਾ ਇਤਿਹਾਸ ਲਿਖਿਆ, ਪੜ੍ਹਿਆ ਗਿਆ। ਇਨ੍ਹਾਂ ਇਤਿਹਾਸਕਾਰਾਂ ਵਿਚ ਹਿੰਦੂ ਸਿੱਖ ਦੋਵੇਂ ਦ੍ਰਿਸ਼ਟੀਕੋਣ ਸਾਹਮਣੇ ਆਏ ਪਰ ਪਿਛਲੇ ਸਾਢੇ ਛੇ ਦਹਾਕਿਆਂ ਤੋਂ ਪੱਛਮੀ ਪੰਜਾਬ ਵਿਚ ਵੀ ਪੰਜਾਬ ਦਾ ਇਤਿਹਾਸ ਪੜ੍ਹਿਆ ਅਤੇ ਲਿਖਿਆ ਜਾ ਰਿਹਾ ਹੈ, ਉਸ ਦਾ ਹਿੰਦੁਸਤਾਨੀ ਪੰਜਾਬੀਆਂ ਨੂੰ ਪਤਾ ਨਹੀਂ। ਉਹ ਇਤਿਹਾਸ ਕਿਸ ਜ਼ਾਵੀਏ ਤੋਂ ਲਿਖਿਆ ਜਾ ਰਿਹਾ ਹੈ, ਇਧਰਲੇ ਇਤਿਹਾਸ ਤੋਂ ਕਿੰਨਾ ਤੇ ਕਿਵੇਂ ਭਿੰਨ ਹੈ, ਜਾਣਨਾ ਚਾਹੀਦਾ ਹੈ। ਰਾਜਮੋਹਨ ਗਾਂਧੀ ਸਾਹਮਣੇ ਦੋਵੇਂ ਪੰਜਾਬਾਂ ਦੇ ਸ੍ਰੋਤ ਹਨ, ਉਨ੍ਹਾਂ ਸਾਹਮਣੇ ਲੰਡਨ ਆਰਕਾਈਵਜ਼ ਹੈ ਤੇ ਲਾਹੌਰ ਆਰਕਾਈਵਜ਼ ਵੀ। ਲੰਡਨ ਆਰਕਾਈਵਜ਼ ਅਤੇ ਲਾਹੌਰ ਆਰਕਾਈਵਜ਼ ਸਾਹਮਣੇ ਰਾਜਮੋਹਨ ਗਾਂਧੀ ਹੈ ਜਿਸ ਨੇ ਸਮੱਗਰੀ ਦੀ ਚੋਣ ਕਰਦਿਆਂ ਦੂਰ-ਦ੍ਰਿਸ਼ਟੀ, ਗਹਿਰਾਈ ਅਤੇ ਨਿਰਪੱਖਤਾ ਤੋਂ ਕੰਮ ਲਿਆ।

ਕਿਤਾਬ ਪੜ੍ਹਕੇ ਮੈਂ ਇਸ ਉਪਰ ਰੀਵੀਊ ਆਰਟੀਕਲ ਲਿਖਿਆ ਜੋ ਅਖਬਾਰਾਂ ਰਸਾਲਿਆਂ ਨੇ ਥਾਪਿਆ। ਰਿਵੀਊ ਛਪਣ ਸਾਰ ਅਣਗਿਣਤ ਫੋਨ ਅਤੇ ਪੱਤਰ ਮਿਲੇ। ਮੰਗ ਕੀਤੀ ਗਈ ਕਿ ਇਸ ਨੂੰ ਗੁਰਮੁਖੀ ਲਿਪੀ, ਪੰਜਾਬੀ ਭਾਸ਼ਾ ਵਿਚ ਅਨੁਵਾਦ ਕਰਕੇ ਛਪਵਾਉ। ਦਿਲ ਮੇਰਾ ਵੀ ਕਰਦਾ ਸੀ ਪਰ ਸਾਢੇ ਚਾਰ ਸੌ

ਪੰਨਿਆ ਦੀ ਕਿਤਾਬ ਦਾ ਅਨੁਵਾਦ ਸਮਾਂ ਅਤੇ ਮਿਹਨਤ ਮੰਗੇਗਾ। ਪ੍ਰੋ. ਗਾਂਧੀ ਗੁਜਰਾਤ ਮੂਲ ਦੇ ਹੋ ਕੇ ਪੰਜਾਬ ਦਾ ਇਤਿਹਾਸ ਲਿਖਣ ਲਈ ਸਾਲਾਂ ਦਾ ਸਮਾਂ ਕੱਢ ਸਕਦੇ ਹਨ ਤਾਂ ਮੈਂ ਪੰਜਾਬੀ ਹੋ ਕੇ ਇਸ ਨਾਯਾਬ ਤੋਹਫੇ ਨੂੰ ਪੰਜਾਬੀਆਂ ਅੱਗੇ ਪੇਸ਼ ਕਰਨ ਵਾਸਤੇ ਕੁੱਝ ਮਹੀਨੇ ਨਹੀਂ ਕੱਢ ਸਕਦਾ?

ਅਫਸੋਸ ਕਿ ਪੰਜਾਬੀਆਂ ਵਾਸਤੇ ਲਿਖਿਆ ਅੰਗਰੇਜ਼ੀ ਵਿਚ ਪੰਜਾਬ ਦਾ ਇਤਿਹਾਸ 90% ਪੰਜਾਬੀ ਪਾਠਕ ਨਹੀਂ ਪੜ੍ਹਦੇ। ਜਿਨ੍ਹਾਂ ਨੂੰ ਪੜ੍ਹਨ ਦੀ ਰੁਚੀ ਹੈ ਉਹ ਅੰਗਰੇਜ਼ੀ ਨਹੀਂ ਜਾਣਦੇ, ਅੰਗਰੇਜ਼ੀ ਜਾਣਨ ਵਾਲਿਆਂ ਦੀ ਇਧਰ ਰੁਚੀ ਨਹੀਂ। ਅਨੁਵਾਦ ਵਾਸਤੇ ਲੇਖਕ ਦੀ ਇਜਾਜ਼ਤ ਲੈਣੀ ਜ਼ਰੂਰੀ ਸੀ। ਹਥਲੀ ਕਿਤਾਬ ਉਪਰ ਨਾ ਫੋਨ ਨੰਬਰ, ਨਾ ਈਮੇਲ ਆਈ. ਡੀ., ਕੀ ਕਰੀਏ?। ਸੋਚਿਆ ਮੇਰੀ ਵੈੱਬਸਾਈਟ ਹੋ ਸਕਦੀ ਹੈ ਤਾਂ ਗਾਂਧੀ ਜੀ ਦੀ ਕਿਉਂ ਨਹੀਂ ਹੋਵੇਗੀ? ਲੱਭ ਗਈ, ਸਾਰੇ ਵੇਰਵੇ ਮਿਲ ਗਏ, ਮੇਲ ਰਾਹੀਂ ਪ੍ਰਵਾਨਗੀ ਲਈ ਬੇਨਤੀ ਕੀਤੀ। ਅੱਧੇ ਘੰਟੇ ਬਾਅਦ ਅਮਰੀਕਾ ਤੋਂ ਉਨ੍ਹਾਂ ਦੇ ਸੈਕਟਰੀ ਨੇ ਜਵਾਬ ਦਿੱਤਾ— ਮੇਲ ਲਈ ਧੰਨਵਾਦ। ਪ੍ਰੋਫੈਸਰ ਗਾਂਧੀ ਅਜੇ ਦਫਤਰ ਨਹੀਂ ਪੁੱਜੇ। ਜਦੋਂ ਆਏ, ਤੁਹਾਡੀ ਮੇਲ ਦਿਖਾ ਕੇ ਉਨ੍ਹਾਂ ਨਾਲ ਇਸ ਮਸਲੇ 'ਤੇ ਗੱਲ ਕਰਾਂਗਾ, ਜੋ ਫੈਸਲਾ ਹੋਇਆ, ਤੁਹਾਨੂੰ ਜਾਣੂ ਕਰਵਾਵਾਂਗਾ। ਇਸ ਮੇਲ ਤੋਂ ਅੱਧੇ ਘੰਟੇ ਬਾਅਦ ਗਾਂਧੀ ਜੀ ਦੀ ਮੇਲ ਆ ਗਈ, ਲਿਖਿਆ ਸੀ—ਅਸੂਲਨ ਪ੍ਰੋਫੈਸਰ ਦੀ ਮੇਲ ਦਾ ਜਵਾਬ ਦੇਣਾ ਮੇਰਾ ਫਰਜ਼ ਬਣਦਾ ਸੀ ਸਕੱਤਰ ਦਾ ਨਹੀਂ। ਪਰ ਸਕੱਤਰ ਨੇ ਦੇਰ ਕਰਨ ਦੀ ਥਾਂ ਜਵਾਬ ਦੇਣਾ। ਵਾਜਬ ਸਮਝਿਆ। ਮੈਨੂੰ ਖੁਸ਼ੀ ਹੋਵੇਗੀ ਜੇ ਤੁਹਾਡੇ ਰਾਹੀਂ ਕਿਤਾਬ ਪੰਜਾਬੀ ਵਿਚ ਛਪੇ। ਠੀਕ ਲੱਗੀ ਕਿਤਾਬ ? ਮੈਂ ਜਵਾਬ ਵਿਚ ਲਿਖਿਆ- ਜੇ ਮੈਨੂੰ ਕੋਈ ਕਹੇ— ਗੁਜਰਾਤ ਦਾ ਇਤਿਹਾਸ ਲਿਖੇਂਗਾ? ਮੈਂ ਉਤਰ ਦਿਆਂ— ਗੁਜਰਾਤ ਦਾ ਇਤਿਹਾਸ ਤਾਂ ਦਰਕਿਨਾਰ, ਮੇਰੇ ਤੋਂ ਤਾਂ ਸਹੀ ਤਰ੍ਹਾਂ ਪੰਜਾਬ ਦਾ ਇਤਿਹਾਸ ਨਹੀਂ ਲਿਖਿਆ ਜਾਂਦਾ।

ਆਪਣੇ ਰੀਵੀਊ ਆਰਟੀਕਲ ਦੀ ਕਾਪੀ ਗਾਂਧੀ ਜੀ ਨੂੰ ਭੇਜ ਦਿੱਤੀ ਸੀ। ਪਿਛਲੇ ਸਾਲ 2013 ਵਿਚ ਪਤਾ ਲੱਗਾ ਉਹ ਦਿੱਲੀ ਆਏ ਹੋਏ ਹਨ। ਫੋਨ ਕਰਕੇ ਮਿਲਣ ਚਲਾ ਗਿਆ। ਉਨ੍ਹਾਂ ਨਾਲ ਬਿਤਾਇਆ ਖੁਸ਼ਗਵਾਰ ਸਮਾਂ ਯਾਦਗਾਰੀ ਹੋ ਗਿਆ। ਰਾਜਮੋਹਨ ਗਾਂਧੀ ਨੇ ਕਿਤਾਬ ਵਿਚ ਕੁਝ ਅਜਿਹੇ ਪਹਿਲੂ ਛੂਹੇ ਹਨ ਜਿਨ੍ਹਾਂ ਬਾਰੇ ਪਹਿਲੋਂ ਇਤਿਹਾਸਕਾਰਾਂ ਦਾ ਧਿਆਨ ਨਹੀਂ ਗਿਆ। ਮਹਾਤਮਾ ਗਾਂਧੀ ਦਾ ਪੋਤਾ ਹੋਣ ਦੀ ਹੈਸੀਅਤ ਕਾਰਨ ਆਪਣੇ ਬਾਬੇ ਨਾਲ ਨਾ ਰਿਆਇਤ ਕੀਤੀ, ਨਾ ਉਨ੍ਹਾਂ ਦੀ ਬੇਵਸੀ ਉਪਰ ਪਰਦਾ ਪਾਇਆ। ਆਜ਼ਾਦੀ ਦੇ ਸਾਲ 1947 ਵਿਚ ਅਤੇ ਉਸ ਤੋਂ ਪਿਛੋਂ ਮਹਾਤਮਾ ਜੀ ਅਲੱਗ ਥਲਗ, ਇਕੱਲੇ ਰਹਿ ਗਏ ਸਨ, ਸਾਰੇ ਫੈਸਲੇ ਪੰ. ਜਵਾਹਰ ਲਾਲ ਨਹਿਰੂ ਅਤੇ ਸਰਦਾਰ ਪਟੇਲ ਕਰਦੇ। ਉਦਾਸ ਹੋ ਕੇ ਉਨ੍ਹਾਂ ਨੇ ਲਾਰਡ ਮਾਊਂਟਬੇਟਨ ਨੂੰ ਪੱਤਰ ਵਿਚ ਆਖਰ ਲਿਖ ਦਿੱਤਾ ਸੀ- ਮੇਰੇ ਨਾਲ ਅਬਦੁਲ ਗ਼ਫਾਰ ਖਾਂ ਤੋਂ ਇਲਾਵਾ ਹੋਰ ਕੋਈ ਨਹੀਂ। ਆਪਣੇ ਸਲਾਹਕਾਰਾਂ ਦੀ ਲਿਸਟ ਵਿਚੋਂ ਹੁਣ ਮੇਰਾ ਨਾਮ ਕੱਟ ਦਿਉ।

ਸਾਰੀ ਕਿਤਾਬ ਦਾ ਕੇਂਦਰੀ ਮੁੱਦਾ ਹੈ— ਜਦੋਂ ਔਰੰਗਜ਼ੇਬ ਤੋਂ ਬਾਅਦ ਮੁਗਲ ਹਕੂਮਤ ਦਾ ਸੂਰਜ ਡੁੱਬ ਗਿਆ ਉਦੋਂ ਬਹੁਗਿਣਤੀ ਹੋਣ ਦੇ ਬਾਵਜੂਦ ਮੁਸਲਮਾਨਾਂ ਨੇ ਪੰਜਾਬ ਦੇਸ਼ ਉਪਰ ਭਾਰਤ ਤੋਂ ਸੁਤੰਤਰ ਹਕੂਮਤ ਕਾਇਮ ਕਰਨ ਦਾ ਯਤਨ ਕਿਉਂ ਨਾ ਕੀਤਾ? ਔਰੰਗਜ਼ੇਬ ਤੋਂ ਪਿਛੋਂ ਮਹਾਰਾਜਾ ਰਣਜੀਤ ਸਿੰਘ ਵੱਲੋਂ ਹਕੂਮਤ ਸੰਭਾਲਣ ਦੇ ਵਿਚਕਾਰਲੇ ਸਮੇਂ ਉਪਰ ਭਾਰਤ ਤੇ ਪਾਕਿਸਤਾਨ ਵਿਚ ਗੰਭੀਰ ਕੰਮ ਨਹੀਂ ਹੋਇਆ, ਵਿਥਾਂ ਰਹਿ ਗਈਆਂ ਹਨ। ਔਰੰਗਜ਼ੇਬ ਤੋਂ ਸ਼ੁਰੂ ਕਰਕੇ ਦੇਸ਼ ਵੰਡ ਤੱਕ ਮੈਂ ਉਹ ਵਿੱਥਾਂ ਭਰਨ ਦਾ ਯਤਨ ਕੀਤਾ ਹੈ।

ਪ੍ਰੋ. ਗਾਂਧੀ ਲਿਖਦੇ ਹਨ- ਅੰਗਰੇਜ਼ੀ ਹਕੂਮਤ ਕਾਇਮ ਹੋਣ ਤੱਕ ਪੰਜਾਬੀ ਮੁਸਲਮਾਨ ਘੱਟ ਗਿਣਤੀ ਸਿੱਖਾਂ ਦੇ ਨਾਲ ਨਾਲ ਪ੍ਰਛਾਵੇਂ ਵਾਂਗ ਗੁਮਨਾਮੀ ਵਿਚ ਰਹਿੰਦੇ ਰਹੇ। ਉਹ ਕੀ ਕਰਦੇ ਰਹੇ? ਉਨ੍ਹਾਂ ਦੀਆਂ ਉਮੀਦਾਂ, ਡਰ, ਇਰਾਦੇ ਤੇ ਜੱਦੋਜਹਿਦ ਕਿਹੋ ਜਿਹੇ ਸਨ? ਇਨ੍ਹਾਂ ਸਵਾਲਾਂ ਦੇ ਜਵਾਬ ਚਾਹੀਦੇ ਹਨ। ਆਖਰ ਪੰਜਾਬ ਵੰਡਣ ਦਾ ਫੈਸਲਾ ਕਰਨ ਵਾਸਤੇ ਤਿੰਨ ਬੰਦੇ ਨਕਸ਼ਾ ਵਿਛਾ ਕੇ ਬੈਠ ਗਏ— ਨਹਿਰੂ, ਪਟੇਲ ਅਤੇ ਜਿਨਾਹ। ਇਨ੍ਹਾਂ ਤਿੰਨਾਂ ਵਿਚੋਂ ਕੋਈ ਪੰਜਾਬੀ ਨਹੀਂ। ਆਪਣੀ ਹੋਣੀ ਦਾ ਫੈਸਲਾ ਪੰਜਾਬੀ ਖੁਦ ਕਦੋਂ ਕਰਨ ਲੱਗਣਗੇ? ਪੰਜਾਬ ਵੰਡ ਲਈ ਜ਼ਿੰਮੇਵਾਰ ਗ਼ੈਰ ਪੰਜਾਬੀ ਨਾਵਾਂ ਨੂੰ ਪੜ੍ਹ ਕੇ ਲੱਗੇਗਾ ਇਹ ਪੰਜਾਬ ਉਪਰ ਕੋਈ ਵਿਅੰਗ ਹੈ। ਇਹੋ ਵਿਅੰਗ ਤਾਂ ਪੰਜਾਬ ਦੀ ਸ਼ਖ਼ਸੀਅਤ ਜਾਣਨ ਵਾਸਤੇ ਸਹਾਈ ਹੋਵੇਗਾ।

ਮਹਾਤਮਾ ਗਾਂਧੀ ਦੀ ਕੌਮੀ ਕਾਂਗਰਸ ਨੇ 1919 ਤੋਂ 1947 ਤੱਕ ਭਾਰਤ ਵਿਚ ਹਨੇਰੀ ਝੁਲਾ ਦਿੱਤੀ ਸੀ ਪੰਜਾਬ ਉਪਰ ਉਸਦਾ ਕੋਈ ਅਸਰ ਕਿਉਂ ਨਾ ਹੋਇਆ ਹਾਲਾਂਕਿ 1919 ਵਿਚ ਜਲ੍ਹਿਆਂਵਾਲੇ ਬਾਗ ਦੀ ਘਟਨਾ ਘਟ ਚੁੱਕੀ ਸੀ? ਪੰਜਾਬ ਵਿਚ ਕਾਂਗਰਸ ਦਾ ਨਹੀਂ ਯੂਨੀਅਨਿਸਟ ਪਾਰਟੀ ਦਾ ਬੋਲਬਾਲਾ ਸੀ ਜਿਸ ਨੇ ਪਾਕਿਸਤਾਨ ਦੀ ਮੰਗ ਨਹੀਂ ਕੀਤੀ, ਫਿਰ ਬਾਅਦ ਵਿਚ ਜਿਨਾਹ ਦੇ ਪਿੱਛੇ ਲੱਗ ਕੇ ਮੁਸਲਮਾਨ ਕਿਉਂ ਪਾਕਿਸਤਾਨ ਮੰਗਣ ਲੱਗੇ ਜਦੋਂ ਕਿ ਜਿਨਾਹ ਨਾ ਪੰਜਾਬੀ ਸੀ ਨਾ ਉਸ ਦੀ ਮੁਸਲਿਮ ਲੀਗ ਦੀ ਸ਼ੁਰੂ ਦਿਨਾਂ ਵਿਚ ਪੰਜਾਬ ਵਿਚ ਕੋਈ ਸਾਖ ਸੀ?

ਪਾਕਿਸਤਾਨ ਬਣਿਆਂ ਦੇਸ਼ ਵੰਡ ਹੋਈ ਪਰ ਹਿੰਸਾ ਕਿਉਂ ਹੋ ਗਈ, ਉਹ ਵੀ ਥੋਕ ਵਿਚ? ਮੁਸਲਮਾਨ ਸੂਫੀ ਫ਼ਕੀਰ ਬੇਹੱਦ ਸਤਿਕਾਰਯੋਗ ਸਨ ਤਦੇ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੋਈ, ਫਿਰ ਸਿੱਖ-ਮੁਸਲਮਾਨ ਇਕ ਦੂਜੇ ਦੇ ਖ਼ੂਨ ਦੇ ਪਿਆਸੇ ਕਿਉਂ ਹੋ ਗਏ? ਇਹ ਕਿਤਾਬ ਇਨ੍ਹਾਂ ਸਵਾਲਾਂ ਦੇ ਜਵਾਬ ਤਲਾਸ਼ੇਗੀ। ਗੁਲਾਮ ਬੰਸ, ਲੋਧੀ ਬੰਸ ਜਾਂ ਮੁਗਲਾਂ ਵੇਲੇ ਤੱਕ ਕਿਸੇ ਹਕੂਮਤ ਨੇ ਪੰਜਾਬੀ, ਮੁਸਲਮਾਨਾਂ ਉਪਰ ਇਤਬਾਰ ਨਹੀਂ ਕੀਤਾ, ਨਾ ਉਨ੍ਹਾਂ ਨੂੰ ਏਸ ਕਦਰ ਸਿਆਣੇ ਮੰਨਿਆ ਕਿ ਉਨ੍ਹਾਂ ਨੂੰ ਪੰਜਾਬ ਦੀ ਸੂਬੇਦਾਰੀ ਦਿੱਤੀ ਹੋਵੇ। ਪੰਜਾਬ ਦਾ ਸੂਬੇਦਾਰ ਈਰਾਨ, ਤੁਰਕੀ ਜਾਂ ਅਫਗਾਨਿਸਤਾਨ ਤੋਂ ਆਉਂਦਾ ਜਾਂ ਹਾਕਮ ਦਾ ਖ਼ਾਨਦਾਨੀ ਪਿਛੋਕੜ ਇਨ੍ਹਾਂ ਦੇਸ਼ਾਂ ਦਾ ਹੁੰਦਾ। ਸ਼ਾਹੀ ਫੁਰਮਾਨ ਸੀ ਕਿ ਜਿਹੜੇ ਹਿੰਦੂ, ਦੀਨ ਬਦਲ ਕੇ ਮੁਸਲਮਾਨ ਹੋਏ ਹਨ ਉਨ੍ਹਾਂ ਨੂੰ ਫੌਜ ਵਿਚ ਭਰਤੀ ਨਹੀਂ ਕਰਨਾ। ਇਉਂ

ਇਨ੍ਹਾਂ ਹਾਲਾਤ ਵਿਚ ਪੰਜਾਬੀ ਮੁਸਲਮਾਨ ਦਿਨ ਕਟੀ ਕਰ ਰਿਹਾ ਸੀ ਕੇਵਲ, ਵੱਡੇ ਫੈਸਲਿਆਂ ਵਿਚ ਉਸ ਦਾ ਕੋਈ ਦਖਲ ਨਹੀਂ ਸੀ। ਇਹੀ ਕਾਰਨ ਹੈ ਕਿ ਦਿਲੀ ਤਖ਼ਤ ਵਾਸਤੇ ਜਦੋਂ ਖਾਨਾਜੰਗੀ ਹੁੰਦੀ ਉਦੋਂ ਪੰਜਾਬੀ ਮੁਸਲਮਾਨ ਜ਼ਿਮੀਦਾਰਾਂ ਨੇ ਕਿਸੇ ਧਿਰ ਦੀ ਮਦਦ, ਕਿਸੇ ਧੜੇ ਦਾ ਵਿਰੋਧ ਨਹੀਂ ਕੀਤਾ।

ਇਸ ਖ਼ੂਨੀ ਦੌਰ ਵਿਚ ਕਿਧਰੇ ਇਕਾਂਤ ਵਿਚ ਬੈਠਾ ਵਾਰਸ ਸ਼ਾਹ ਹੀਰ ਦਾ ਕਿੱਸਾ ਰਚ ਰਿਹਾ ਸੀ, ਗਾ ਕੇ ਸੁਣਾ ਰਿਹਾ ਸੀ। ਲਹੂ-ਲੁਹਾਣ ਪੰਜਾਬ ਵਿਚ ਹਰੇਕ ਬੰਦਾ ਹੀਰ ਰਾਂਝੇ ਵਾਂਗ ਵਿਯੋਗ ਵਿਚ ਜ਼ਖਮੀ ਸੀ, ਹਰ ਰੋਜ਼ ਨਵੇਂ ਵਿਛੋੜਿਆਂ ਦੇ ਸੱਲ ਦਿਸਦੇ; ਕਤਲੋਗਾਰਤ ਵਿਚ ਕਿਹੜਾ ਕਦੋਂ ਕਿਥੇ ਖਪ ਜਾਏ ਕੀ ਪਤਾ? ਵਾਰਿਸ ਦੇ ਕਿੱਸੇ ਕਿਸਮਤ ਨੇ ਪਿਆਰ ਦਾ ਅੰਤ ਕਰ ਦਿੱਤਾ, ਯੁੱਧ ਨੇ ਅਨੇਕਾਂ ਦੀ ਮੁਹੱਬਤ ਡੰਗ ਦਿੱਤੀ ਸੀ। ਹੀਰ ਦਾ ਵਿਰਲਾਪ ਅਠਾਰਵੀਂ, ਸਦੀ ਦੇ ਪੰਜਾਬ ਦਾ ਰੁਦਨ ਹੈ। ਘਰ ਘਰ ਵਿਚ ਵੈਣ ਪੈ ਰਹੇ ਸਨ। ਰਾਜ ਕਰਨਾ ਤੇ ਉਜਾੜਾ ਭੋਗਣਾ ਪੰਜਾਬੀ ਅਨੁਭਵ ਸੀ, ਪਿਆਰ ਕਰਨਾ ਤੇ ਵਿਛੜ ਜਾਣਾ ਹੀਰ ਦਾ ਕੇਂਦਰੀ ਸੁਰ ਹੈ, ਇਹ ਦੋਵੇਂ ਅਨੁਭਵ ਇਕੋ ਧਾਗੇ ਦੇ ਦੋ ਸਿਰੇ ਹਨ। ਵਾਰਿਸ ਨੇ ਪੰਜਾਬੀਆਂ ਨੂੰ ਰੁਦਨ, ਵਿਰਲਾਪ ਵਾਸਤੇ ਬੋਲ ਦੇ ਦਿੱਤੇ। ਮਨ ਦੇ ਪਰਦੇ ਉਪਰ ਘੋੜਿਆਂ ਦੀ ਟਾਪਾਂ, ਖ਼ੂਨ ਨਾਲ ਲਥ ਪਥ ਜ਼ਮੀਨ ਤੇ ਡਿਗਦੀਆਂ ਲਾਸ਼ਾਂ ਪਿਛੋਂ ਹੀਰ ਦੇ ਸੁਰ ਉਤਰੇ।

1857 ਦੇ ਗਦਰ ਵਕਤ ਪੰਜਾਬੀਆਂ ਨੇ ਅੰਗਰੇਜ਼ਾਂ ਦਾ ਸਾਥ ਕਿਉਂ ਦਿੱਤਾ, ਇਸ ਬਾਰੇ ਰਾਜਮੋਹਨ ਕੁਝ ਨੁਕਤੇ ਸਾਡੇ ਸਾਹਮਣੇ ਰਖਦੇ ਹਨ। ਸਿੱਖਾਂ ਦੇ ਮਨ ਵਿਚ ਮੁਸਲਮਾਨਾਂ ਵਿਰੁੱਧ ਗੁੱਸਾ ਸੀ। ਕਿਉਂਕਿ ਉਨ੍ਹਾਂ ਹੱਥੋਂ ਤਸੀਹੇ ਮਿਲੇ। ਪਰ ਸਿੱਖਾਂ ਨੇ ਜਦੋਂ ਵਾਹ ਲੱਗੀ ਬਦਲੇ ਵੀ ਲਏ। ਕਿਸੇ ਧਰਮ, ਜਾਤ ਦਾ ਹੋਵੇ, ਪੰਜਾਬੀ , ਗੈਰ ਪੰਜਾਬੀਆਂ ਨੂੰ ਬੰਦੇ ਨਹੀਂ ਸਮਝਦਾ। ਕੰਪਨੀ ਦੀ ਨਿਗਰਾਨੀ ਵਿਚ ਦਿੱਲੀ ਨੂੰ ਲੁੱਟਣ ਦਾ ਆਪਣਾ ਹੀ ਮਜ਼ਾ ਹੈ। ਜਿਨ੍ਹਾਂ ਨੂੰ ਲੁੱਟਣਾ ਹੈ, ਉਹ ਪੂਰਬੀਏ ਹਨ; ਉਹੋ ਪੂਰਬੀਏ ਜਿਨ੍ਹਾਂ ਨੇ ਅੰਗਰੇਜ਼ਾਂ ਦੀ ਨਿਗਰਾਨੀ ਵਿਚ ਥੋੜ੍ਹੇ ਸਾਲ ਪਹਿਲਾਂ ਪੰਜਾਬ ਲੁੱਟਿਆ ਤੇ ਸਰਕਾਰ ਖਾਲਸਾ ਦਾ ਭੋਗ ਪਾ ਦਿੱਤਾ ਸੀ। ਅੰਗਰੇਜ਼ਾਂ ਨੇ ਸਿੱਖਾਂ ਮੁਸਲਮਾਨਾਂ ਨੂੰ ਇਸ ਪਾਲਧੀ ਨਾਲ ਹਥਿਆਰਬੰਦ ਕਰ ਦਿੱਤਾ ਕਿ ਜੇ ਇਹ ਹਥਿਆਰ ਕਦੀ ਚੱਲੇ ਵੀ, ਇਕ ਦੂਜੇ ਦੇ ਖਿਲਾਫ਼ ਚੱਲਣਗੇ, ਅੰਗਰੇਜ਼ ਖਿਲਾਫ਼ ਨਹੀਂ।

ਅੰਗਰੇਜ਼ਾਂ ਨੇ ਯਕੀਨੀ ਬਣਾਇਆ ਕਿ ਸਿੱਖ ਪੱਕੇ ਸਿੱਖ ਹੋਣ ਤੇ ਮੁਸਲਮਾਨ, ਦੀਨ ਦੇ ਪੱਕੇ ਮੋਮਿਨ ਹੋਣ। ਸਿੱਖ ਲਈ ਸਾਬਤ ਸੂਰਤ ਰਹਿਣਾ ਅਤੇ ਅੰਮ੍ਰਿਤਧਾਰੀ ਹੋਣਾ ਲਾਜ਼ਮੀ ਸੀ। ਇਕ ਧਿਰ ਬਗਾਵਤ ਕਰੇ ਤਾਂ ਦੂਜੀ ਧਿਰ ਉਸ ਨੂੰ ਫੁੰਡਣ ਲਈ ਤਿਆਰ ਬਰ ਤਿਆਰ ਰਹੇ। ਇਕ ਧਿਰ ਦਾ ਦੂਜੀ ਨਾਲ ਕੋਈ ਸੰਪਰਕ ਨਹੀਂ ਪਰ ਦੋਵੇਂ ਧਿਰਾਂ ਗੋਰਿਆਂ ਦੀਆਂ ਵਫ਼ਾਦਾਰ ਰਹਿਣਗੀਆਂ।

ਗੈਰ ਪੰਜਾਬੀ ਮੁਸਲਮਾਨ ਆਪਣੇ ਨਾਵਾਂ ਨਾਲ ਪੈਗੰਬਰ ਜਾਂ ਖਲੀਫਿਆਂ ਦੇ ਖਾਨਦਾਨਾਂ ਦੇ ਜਾਤ ਗੋਤ, ਵਿਸ਼ੇਸ਼ਣ ਲਾ ਕੇ ਫਖਰ ਕਰਦੇ ਸਨ ਕਿਉਂਕਿ ਇਸ ਨਾਲ ਉਨ੍ਹਾਂ ਦਾ ਰੁਤਬਾ ਵਧਦਾ ਦਿਖਾਈ ਦਿੰਦਾ ਜਿਵੇਂ ਸੱਯਦ, ਕੁਰੈਸ਼ੀ, ਅਲੀ,

ਸਿਦੀਕੀ, ਫਾਰੂਖੀ ਜਾਂ ਸ਼ੇਖ਼ ਆਦਿਕ। ਪੰਜਾਬੀਆਂ ਨੇ ਆਪਣੇ ਨਾਵਾਂ ਨਾਲ ਸਥਾਨਕ ਗੋਤ ਲਾਏ ਜਿਵੇਂ ਨੂਨ, ਟਿਵਾਣਾ, ਮਿਨਹਾਸ, ਵੱਟੂ, ਭੱਟੀ, ਕੰਬੋਜ, ਰੰਧਾਵਾ ਆਦਿਕ। ਉਨ੍ਹਾਂ ਨੇ ਆਪਣੇ ਆਪ ਨੂੰ ਪੈਗੰਬਰ ਦੇ ਖਾਨਦਾਨ ਵਿਚੋਂ ਕਿਉਂ ਨਾ ਮੰਨਿਆ? ਕਿਉਂਕਿ ਉਸ ਖਾਨਦਾਨ ਵਿਚੋਂ ਉਹ ਹੈ ਈ ਨਹੀਂ ਸਨ। ਨਾਲੇ ਉਨ੍ਹਾਂ ਦਾ ਕਹਿਣਾ ਸੀ ਸਾਡੇ ਆਪਣੇ ਖਾਨਦਾਨ ਕਿਹੜਾ ਮਾੜੇ ਹਨ ਜੋ ਅਸੀਂ ਖਾਹਮਖਾਹ ਝੂਠੇ ਵਿਸ਼ੇਸ਼ਣ ਲਾ ਕੇ ਫਖ਼ਰ ਕਰਦੇ ਫਿਰਿਏ? ਜੱਟ ਅਤੇ ਰਾਜਪੂਤ ਅਖਵਾਉਣ ਵਿਚ ਕੀ ਹਰਜ?

ਸਮਾਜ ਸੁਧਾਰਕ ਧਾਰਮਿਕ ਲਹਿਰਾਂ 1857 ਦੇ ਗ਼ਦਰ ਪਿਛੋਂ ਕਿਉਂ ਸ਼ੁਰੂ ਹੋਈਆਂ, ਰਾਜਮੋਹਨ ਨੇ ਇਸ ਦਾ ਕਾਰਨ ਦੱਸਿਆ ਹੈ—ਸਿੱਖ ਸੋਚਣ ਲੱਗੇ, ਸਰਕਾਰ ਖਾਲਸਾ ਦੇ ਸਮੇਂ ਦੌਰਾਨ ਸਿੱਖੀ ਵੱਲ ਕਿਸੇ ਨੇ ਧਿਆਨ ਨਹੀਂ ਦਿੱਤਾ। ਰਣਜੀਤ ਸਿੰਘ ਦੇ ਰਾਜ ਵਿਚ ਬਹੁਤ ਹਿੰਦੂ ਰਸਮਾਂ ਰੀਤਾਂ ਹੁੰਦੀਆਂ ਸਨ। ਰਣਜੀਤ ਸਿੰਘ ਅਤੇ ਉਸ ਦੇ ਅਹਿਲਕਾਰ, ਗੁਰੂ ਆਸ਼ੇ ਮੁਤਾਬਿਕ ਨਹੀਂ ਚੱਲੇ। ਮੁਸਲਮਾਨਾਂ ਨੂੰ ਵੀ ਇਉਂ ਲੱਗਣ ਲੱਗਾ ਕਿ ਅੱਧੀ ਸਦੀ ਪਹਿਲਾਂ ਮੁਗਲ ਹਕੂਮਤ ਇਸ ਕਰਕੇ ਟੁੱਟੀ ਕਿਉਂਕਿ ਇਸਲਾਮ ਤੋਂ ਦੂਰ ਹੱਟ ਗਈ ਸੀ। ਗਦਰ ਨੇ ਫੇਲ ਹੋਣਾ ਹੀ ਸੀ ਕਿਉਂਕਿ ਇਸ ਦਾ ਲੀਡਰ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਖੁਦ ਭ੍ਰਿਸ਼ਟ ਸੀ। ਭਵਿਖ ਸੰਵਾਰਨ ਲਈ ਕੇਵਲ ਇਕ ਰਸਤਾ ਬਚਦਾ ਹੈ, ਅੰਗਰੇਜ਼ਾਂ ਦੇ ਵਫਾਦਾਰ ਰਹਿ ਕੇ ਚੰਗੇ ਮੁਸਲਮਾਨ ਬਣੋ।

ਸਿੱਖਾਂ ਅਤੇ ਮੁਸਲਮਾਨਾਂ ਨਾਲੋਂ ਹਿੰਦੂ, ਅੰਗਰੇਜ਼ੀ ਰਾਜ ਦੇ ਵਧੀਕ ਹਮਾਇਤੀ ਸਨ ਕਿਉਂਕਿ ਅੰਗਰੇਜ਼ਾਂ ਨੇ ਮੁਗਲ ਰਾਜ ਤੋਂ ਖਹਿੜਾ ਛੁਡਵਾਇਆ। ਹਿੰਦੂ ਵਰਗ ਨੂੰ ਲੱਗਾ ਹੁਣ ਵਪਾਰ ਵਿਚ ਵੀ ਵਧੀਕ ਚੰਗੀਆਂ ਸੰਭਾਵਨਾਵਾਂ ਹਨ ਤੇ ਸਕੂਲੀ ਵਿੱਦਿਆ ਕੰਮ ਆਏਗੀ ਕਿਉਂਕਿ ਸਰਕਾਰੀ ਨੌਕਰੀਆਂ ਮਿਲਣਗੀਆਂ, ਸਾਡੇ ਬੱਚੇ ਡਾਕਟਰ, ਵਕੀਲ, ਇੰਜੀਨੀਅਰ ਬਣ ਸਕਣਗੇ।

ਪੰਜਾਬੀ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਵਿਚ ਆਪਸੀ ਏਕਤਾ ਨਹੀਂ ਹੁੰਦੀ ਨਾ ਹੋਵੇ ਪਰ ਸਾਰਿਆਂ ਨੇ ਸੋਚਿਆ— ਸਾਡੇ ਵਾਸਤੇ ਪਵਿੱਤਰਤਾ ਵਧੀਕ ਜ਼ਰੂਰੀ ਹੈ। ਇਨ੍ਹਾਂ ਤਿੰਨਾਂ ਧਰਮਾਂ ਅੱਗੇ ਇਕ ਸਾਂਝੀ ਚੁਣੌਤੀ ਈਸਾਈ ਧਰਮ ਦੀ ਵੀ ਸੀ, ਕਿਤੇ ਸਾਡੇ ਬੱਚੇ ਆਪਣਾ ਧਰਮ ਛੱਡ ਕੇ ਈਸਾਈ ਨਾ ਹੋ ਜਾਣ। ਜਿੰਨਾ ਡਰ ਸੀ, ਈਸਾਈ ਮੱਤ ਓਨਾ ਨਹੀਂ ਵਧਿਆ-ਫੁਲਿਆ ਪਰ ਹਿੰਦੂ ਮੁਸਲਿਮ ਸਿੱਖ ਏਕਤਾ ਵੀ ਨਹੀਂ ਵਧੀ ਫੁੱਲੀ। ਸਿੱਖ ਵਿਦਵਾਨ ਭਾਈ ਕਾਨ ਸਿੰਘ ਨਾਭਾ ਦੀ ਉਨ੍ਹਾਂ ਦਿਨਾਂ ਵਿਚ ਲਿਖੀ ਕਿਤਾਬ ਹਮ ਹਿੰਦੂ ਨਹੀਂ, ਅੱਜ ਤੱਕ ਵੱਖਰੀ ਸਿੱਖ ਪਛਾਣ ਦੀ ਕਲਾਸਿਕ ਟੈਕਸਟ ਹੈ। ਸਿੱਖ ਸੁਧਾਰਕਾਂ ਨੂੰ ਲੱਗਾ, ਈਸਾਈ ਮੱਤ ਜਾਂ ਇਸਲਾਮ ਤੋਂ ਕੋਈ ਖਤਰਾ ਨਹੀਂ, ਖਤਰਾ ਪੰਥ ਨੂੰ ਆਰੀਆ ਸਮਾਜ ਤੋਂ ਹੈ।

1919 ਵਿਚ ਰੋਲਟ ਐਕਟ ਬਣਿਆ ਤਾਂ ਬੇਚੈਨ ਭਾਰਤ ਨੇ ਮਹਾਤਮਾ ਗਾਂਧੀ ਦੀ ਆਵਾਜ਼ ਸੁਣੀ ਜਿਸਨੇ ਐਲਾਨ ਕੀਤਾ ਕਿ ਅਸੀਂ ਇਸ ਐਕਟ ਵਿਰੁੱਧ ਸਤਿਆਗ੍ਰਹਿ ਕਰਾਂਗੇ, ਸਤਿਆਗ੍ਰਹਿ ਦਾ ਮਤਲਬ ਸੱਚ ਦਾ ਲੜ ਫੜ ਕੇ ਸ਼ਾਂਤਮਈ

ਵਿਰੋਧ ਕਰਾਂਗੇ। ਪੰਜਾਬੀਆਂ ਵਾਸਤੇ ਇਹ ਬੜਾ ਅਜੀਬ ਗੋਰਖਧੰਦਾ ਸੀ। ਉਨ੍ਹਾਂ ਨੇ ਪਹਿਲੀ ਵਾਰ ਸੁਣਿਆ ਕਿ ਕਿਸੇ ਕਾਨੂੰਨ ਦਾ ਸ਼ਰੇਆਮ ਵਿਰੋਧ ਵੀ ਹੋ ਸਕਦਾ ਹੈ; ਕੋਈ ਬੰਦਾ ਜਾਂ ਧੜਾ ਕਹਿ ਸਕਦਾ ਹੈ ਕਿ ਅਸੀਂ ਨੀ ਇਹ ਗਲਤ ਕਾਨੂੰਨ ਮੰਨਦੇ। ਪੰਜਾਬ ਹੈਰਾਨ ਹੋਇਆ।

ਪਹਿਲੀ ਵਾਰ 1924 ਵਿਚ ਲਾਲਾ ਲਾਜਪਤ ਰਾਇ ਨੇ ਕਿਹਾ ਕਿ ਪੰਜਾਬ ਦਾ ਬਹੁਗਿਣਤੀ ਵਿਚ ਰਹਿੰਦਾ ਮੁਸਲਮਾਨ ਸਮਾਜ, ਹਿੰਦੂ ਸਿੱਖ ਹਿਤਾਂ ਨੂੰ ਨਜ਼ਰਬੰਦ ਕਰ ਰਿਹਾ ਹੈ, ਪੰਜਾਬ ਦੇ ਇਕ ਹਿੱਸੇ ਵਿਚ ਜਿਧਰ ਹਿੰਦੂ ਸਿੱਖਾਂ ਦੀ ਬਹੁਗਿਣਤੀ ਹੈ, ਉਸ ਨੂੰ ਮੁਸਲਿਮ ਬਹੁਗਿਣਤੀ ਵਾਲੇ ਹਿੱਸੇ ਤੋਂ ਵੱਖ ਕਰ ਦੇਣਾ ਚਾਹੀਦਾ ਹੈ। ਲਾਲਾ ਜੀ ਨੇ ਇਹੋ ਦਲੀਲ ਬੰਗਾਲ ਵੰਡ ਬਾਰੇ ਦਿੱਤੀ। ਰਾਜਾ ਨਰਿੰਦਰ ਨਾਥ ਨੇ ਕਿਹਾ ਪੰਜਾਬ ਵਿਚ ਮੁਸਲਮਾਨਾਂ ਦੀ ਚੌਧਰ ਨਾਲੋਂ ਤਾਂ ਚੰਗਾ ਹੋਵੇਗਾ ਜੇ ਸਵਰਾਜ ਪ੍ਰਾਪਤੀ ਦੀ ਮੰਗ ਨੂੰ ਹਿੰਦੂ ਦੂਰ ਸਰਕਾ ਦੇਣ। ਭਾਈ ਪਰਮਾਨੰਦ ਨੇ 1932 ਵਿਚ ਕਿਹਾ— ਸਾਨੂੰ ਮੁਸਲਿਮ ਬਹੁਗਿਣਤੀ ਵਾਲੇ ਪੰਜਾਬੀ ਇਲਾਕੇ ਤੇ ਕੋਈ ਇਤਰਾਜ਼ ਨਹੀਂ ਜੇ ਇਸ ਵਿਚੋਂ ਹਿੰਦੂ ਬਹੁਗਿਣਤੀ ਵਾਲੇ ਇਲਾਕੇ ਕੱਢ ਕੇ ਦਿੱਲੀ ਜਾਂ ਯੂ. ਪੀ. ਨਾਲ ਮਿਲਾ ਦਿੱਤੇ ਜਾਣ। ਕੈਂਬਰਿਜ ਯੂਨੀਵਰਸਿਟੀ ਵਿਚ ਪੜ੍ਹਦੇ ਬਲਾਚੌਰ ਦੇ ਗੁੱਜਰ ਰਹਿਮਤੀ ਅਲੀ ਨੇ 1933 ਵਿਚ ਨਕਸ਼ਾ ਛਾਪ ਦਿੱਤਾ ਜਿਸ ਵਿਚ ਪੱਛਮੀ ਪੰਜਾਬ, ਕਸ਼ਮੀਰ, ਸਿੰਧ, ਬਲੋਚਿਸਤਾਨ ਤੇ ਅਫਗਾਨਿਸਤਾਨ ਨਾਲ ਲਗਦੇ ਇਲਾਕੇ ਦਿਖਾਏ, ਇਸ ਦਾ ਨਾਮ ਪਾਕਿਸਤਾਨ ਰੱਖਿਆ। ਜਿਨਾਹ ਦੀ ਮੁਸਲਿਮ ਲੀਗ, ਜਿਸ ਦੇ ਪੰਜਾਬ ਵਿਚ ਕਦੀ ਪੈਰ ਨਹੀਂ ਲੱਗੇ ਸਨ, ਇਸ ਘਟਨਾ ਤੋਂ ਬਾਅਦ ਜੜ੍ਹ ਫੜਨ ਲੱਗੀ, ਯੂਨੀਅਨਿਸਟਾਂ ਦੇ ਦਿਨ ਪੁੱਗਣ ਲੱਗ ਪਏ।

ਕਰਨਾਲ ਤੋਂ ਪੰਜਾਬ ਮੁਸਲਿਮ ਲੀਗ ਦੇ ਸੈਕਟਰੀ ਲਿਆਕਤ ਅਲੀ ਖਾਨ ਨੇ ਕਿਹਾ— ਜਦੋਂ ਅਸੀਂ ਪੰਜਾਬ ਕਹਿੰਦੇ ਹਾਂ ਇਸ ਦਾ ਮਤਲਬ ਹੈ ਕਿ ਉਹ ਸਟੇਟ ਜਿਸ ਦੀ ਹੱਦ ਗੁੜਗਾਉਂ ਹੋਵੇਗੀ; ਦਿਲੀ ਅਲੀਗੜ੍ਹ ਇਸ ਵਿਚ ਸ਼ਾਮਿਲ ਹੋਣਗੇ ਜੋ ਕਿ ਸਾਡੇ ਕਲਚਰ ਦੇ ਕੇਂਦਰ ਹਨ। ਇਸ ਤਰ੍ਹਾਂ ਦੇ ਬਿਆਨਾਂ ਤੋਂ ਬਾਅਦ ਸਿੱਖ ਲੀਡਰ ਕਹਿਣ ਲੱਗੇ ਸਾਡੇ ਪੂਰਬੀ ਪੰਜਾਬ ਦੀਆਂ ਹੱਦਾਂ ਪੱਛਮ ਵੱਲ ਨਨਕਾਣਾ ਸਾਹਿਬ ਤੱਕ ਹੋਣਗੀਆਂ, ਲਾਹੌਰ ਇਸ ਵਿਚ ਹੋਵੇਗਾ ਹੀ। ਸਿੱਖਾਂ ਦੀ ਇਹ ਮੰਗ ਕੇਵਲ ਇਸ ਲਈ ਸੀ ਕਿ ਕਿਤੇ ਅੰਮ੍ਰਿਤਸਰ ਪਾਕਿਸਤਾਨ ਵਿਚ ਨਾ ਚਲਾ ਜਾਵੇ। ਸੁੰਦਰ ਸਿੰਘ ਮਜੀਠੀਆ ਤਾਂ ਇਹ ਕਹਿਣ ਤੱਕ ਚਲਾ ਗਿਆ ਕਿ ਜਿਥੇ ਜਿਥੇ ਤੱਕ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ, ਉਥੇ ਤੱਕ ਸਿੱਖਾਂ ਦਾ ਹੋਮਲੈਂਡ ਹੋਵੇਗਾ।

ਯੂਨੀਅਨਿਸਟ ਪੰਜਾਬੀ ਨੇਤਾ ਉਮਰ ਹਯਾਤ ਖਾਨ ਟਿਵਾਣਾ ਨੇ ਜਿਨਾਹ ਨੂੰ ਯਾਦ ਕਰਾਇਆ ਕਿ ਸਿਕੰਦਰ-ਜਿਨਾਹ ਪੈਕਟ ਅਨੁਸਾਰ ਲੀਗ ਪੰਜਾਬ ਵਿਚ ਸਿਆਸਤ ਨਹੀਂ ਕਰ ਸਕਦੀ। ਜਿਨਾਹ ਨੇ ਉੱਤਰ ਦਿੱਤਾ- ਲੀਗ ਪਾਕਿਸਤਾਨ ਕਾਇਮ ਕਰਨ ਲਈ ਲੜ ਰਹੀ ਹੈ ਤੇ ਪਾਕਿਸਤਾਨ ਬੰਬੇ ਵਿਚ ਨਹੀਂ, ਪੰਜਾਬ ਵਿਚ ਬਣੇਗਾ। ਟਿਵਾਣੇ ਪੱਕੇ ਸ਼ਰਈ ਮੁਸਲਮਾਨ, ਕਦੀ ਰੋਜ਼ਾ ਨਮਾਜ਼ ਨਾ ਛਡਦੇ, ਫਿੱਕੇ

ਪੈਂਦੇ ਗਏ, ਮੁਸਲਮਾਨਾਂ ਨੂੰ ਲੱਗਣ ਲੱਗਾ ਜਿਵੇਂ ਇਹ ਮੁਸਲਮਾਨ ਨਹੀਂ ਰਹੇ ਪਰ ਜਿਨਾਹ ਜਿਹੜਾ ਨਾ ਰੋਜ਼ਾ ਰੱਖਦਾ ਸੀ ਨਾ ਨਮਾਜ਼ੀ ਸੀ, ਤਾਕਤ ਫੜਨ ਲੱਗਾ, ਮੁਸਲਮਾਨਾਂ ਦਾ ਹੀਰੋ ਹੋ ਗਿਆ।

ਅੰਗਰੇਜ਼ਾਂ ਨੂੰ ਪਤਾ ਸੀ ਆਉਣ ਵਾਲੇ ਸਮੇਂ ਵਿਚ ਰੂਸ ਨਾਲ ਟਕਰਾਉ ਹੋਵੇਗਾ, ਸੋ ਜੇ ਪਾਕਿਸਤਾਨ ਬਣਾਉਣਾ ਪੈ ਗਿਆ ਇਹ ਇੰਗਲੈਂਡ ਪੱਖੀ ਦੇਸ ਹੋਵੇ, ਭੂਗੋਲਿਕ ਤੌਰ 'ਤੇ ਰੂਸ ਦੇ ਵੱਧ ਤੋਂ ਵੱਧ ਨੇੜੇ। ਜਦੋਂ ਅੰਗਰੇਜ਼ਾਂ ਨੇ ਭਾਰਤ ਛੱਡਣ ਦਾ ਫੈਸਲਾ ਕਰ ਲਿਆ ਉਦੋਂ ਉਨ੍ਹਾਂ ਨੂੰ ਕੇਵਲ ਇਸ ਗੱਲ ਦੀ ਚਿੰਤਾ ਸੀ ਕਿ ਗੋਰੇ ਸੁਰੱਖਿਅਤ ਵਾਪਸ ਪੁੱਜ ਜਾਣ। ਭਾਰਤੀ ਲੀਡਰਾਂ ਨੇ ਉਨ੍ਹਾਂ ਨੂੰ ਕਿਹਾ— ਬਾਅਦ ਵਿਚ ਹਿੰਸਾ ਹੋ ਸਕਦੀ ਹੈ, ਜਾਣ ਵਿਚ ਇੰਨੀ ਕਾਹਲ ਕਿਉਂ ਕਰ ਰਹੇ ਹੋ? ਅੰਗਰੇਜ਼ਾਂ ਨੇ ਕਿਹਾ- ਤੁਸੀਂ ਹੀ ਤਾਂ ਕਿਹਾ ਸੀ— ਦਫਾ ਹੋਵੋ (Quit India) ਬਸ ਠੀਕ ਹੈ, ਦਫਾ ਹੋਣ ਲੱਗੇ ਹਾਂ। ਰਾਜਮੋਹਨ ਦਾ ਇਥੇ ਮਾਸੂਮ ਸਵਾਲ ਹੈ—ਭਾਰਤੀਆਂ ਨੇ ਕਿਹਾ ਚਲੇ ਜਾਓ, ਤੁਸੀਂ ਚਲੇ ਗਏ, ਅੱਗੇ ਤਾਂ ਭਾਰਤੀਆਂ ਦੀਆਂ ਮੰਗਾਂ ਤੁਸੀਂ ਏਨੀ ਆਸਾਨੀ ਨਾਲ ਕਦੀ ਮੰਨੀਆਂ ਨਹੀਂ ਸਨ।

ਮੁਹੰਮਦ ਅਲੀ ਜਿਨਾਹ ਨੇ ਦੇਖਿਆ ਕਿ ਸਿੱਖ ਮੁਸਲਮਾਨ ਇਕ ਦੂਜੇ ਦੇ ਖ਼ੂਨ ਦੇ ਪਿਆਸੇ ਹੋ ਰਹੇ ਹਨ ਤਾਂ ਉਸ ਨੇ 23 ਜੂਨ 1947 ਨੂੰ ਮਾਊਂਟਬੈਟਨ ਵਾਇਸਰਾਇ ਅਗੇ ਬੇਨਤੀ ਕੀਤੀ— ਪੰਜਾਬ ਵਿਚ ਗੜਬੜ ਰੋਕਣ ਲਈ ਬੇਰਹਿਮ ਹੋ ਜਾਉ। ਮੁਸਲਮਾਨਾਂ ਨੂੰ ਗੋਲੀਆਂ ਮਾਰ ਦਿਓ ਜਾਂ ਨਾ, ਮੈਨੂੰ ਪਰਵਾਹ ਨਹੀਂ, ਗੁੰਡਾਗਰਦੀ ਰੁਕਣੀ ਚਾਹੀਦਾ ਹੈ। ਉਸ ਸਾਮਰਾਜ ਉਪਰ ਇਨ੍ਹਾਂ ਬੇਨਤੀਆਂ ਦਾ ਕੀ ਅਸਰ ਜਿਹੜਾ ਆਪਣਾ ਬੋਰੀ ਬਿਸਤਰ ਬੰਨ੍ਹਣ ਵਿਚ ਰੁੱਝਾ ਹੋਇਆ ਸੀ? ਜਿਨਾਹ ਦੀ ਇਹ ਇੱਛਾ ਕਿਵੇਂ ਪੂਰੀ ਹੋ ਸਕਦੀ ਸੀ ਕਿ ਭਾਰਤ ਵੰਡਿਆ ਜਾਵੇ ਪਰ ਪੰਜਾਬ ਨਾ ਵੰਡਿਆ ਜਾਵੇ।

ਕਾਂਗਰਸ ਪਾਰਟੀ ਦੀਆਂ ਮੀਟਿੰਗਾਂ ਵਿਚ ਹਰ ਮਤਾ ਪੂਰੀ ਬਹਿਸ ਅਤੇ ਸ਼ੋਰ ਸ਼ਰਾਬੇ ਤੋਂ ਬਾਅਦ ਪਾਸ ਹੋਇਆ ਕਰਦਾ ਸੀ, ਕੇਵਲ ਸ਼ੋਕ ਮਤਾ ਸ਼ਾਂਤੀ ਨਾਲ ਪਾਸ ਹੋਇਆ ਕਰਦਾ। ਪੰਜਾਬ ਦੀ ਵੰਡ ਦਾ ਮਤਾ ਚੁਪਚਾਪ ਸ਼ੋਕ ਮਤੇ ਵਾਂਗ ਪਾਸ ਹੋ ਗਿਆ। ਪਬਲਿਕ ਦੋ ਧਿਰਾਂ ਵਿਚ ਵੰਡੀ ਗਈ—ਇਹ ਬੇਗਾਨੇ ਹਨ, ਮਾਰੇ ਜਾਣ ਦੇ ਹੱਕਦਾਰ, ਔਰਤਾਂ ਬਲਾਤਕਾਰ ਦੀਆਂ ਹੱਕਦਾਰ। ਸਾਰਿਆਂ ਧਰਮਾਂ ਨੂੰ ਅੰਗਰੇਜ਼ ਤੋਂ ਨਹੀਂ ਇਕ ਦੂਜੇ ਤੋਂ ਖਤਰਾ ਦਿਸਿਆ। ਹਥਿਆਰਬੰਦ ਸਾਬਕ ਫੌਜੀ ਦੋਹਾਂ ਧਿਰਾਂ ਦੇ ਜਰਨੈਲ ਹੋ ਗਏ।

ਆਖਰੀ ਅਧਿਆਇ ਵਿਚ ਰਾਜਮੋਹਨ ਦੇ ਵਾਕ ਹਨ—1707 ਤੋਂ ਲੈ ਕੇ 1947 ਤੱਕ ਪੰਜਾਬ ਲੰਮੀ ਹਨੇਰੀ ਸੁਰੰਗ ਵਿਚ ਦੀ ਲੰਘਦਾ ਰਿਹਾ, ਇਸ ਨੂੰ ਇਸ ਸੁਰੰਗ ਵਿਚੋਂ ਬਾਹਰ ਕੱਢਣਾ ਹੈ। ਜਿਸ ਨੂੰ ਪੰਜਾਬੀਅਤ ਆਖਦੇ ਹਨ ਦੇਖਣਾ ਹੈ ਉਸ ਵਿਚ ਕੀ ਕੀ ਤਾਕਤ ਤੇ ਕਿਹੜੀ ਕਿਹੜੀ ਕਮਜ਼ੋਰੀ ਹੈ। ਪ੍ਰੋ. ਰਾਜਮੋਹਨ ਨੂੰ ਪੰਜਾਬੀ ਨਹੀਂ ਆਉਂਦੀ, ਫਲਸਰੂਪ ਉਨ੍ਹਾਂ ਵੱਲੋਂ ਦਿੱਤੇ ਸਾਰੇ ਹਵਾਲੇ ਅੰਗਰੇਜ਼ੀ ਦੇ ਦੁਜੈਲੇ

ਸ੍ਰੋਤਾਂ ਵਿਚੋਂ ਹਨ। ਜਿਥੇ ਕਿਤੇ ਸੂਫ਼ੀਆਂ, ਕਿੱਸਾਕਾਰਾਂ ਜਾਂ ਗੁਰਬਾਣੀ ਦੇ ਹਵਾਲੇ ਆਏ ਮੈਂ ਮੂਲ ਟੂਕਾਂ ਦੇ ਦਿੱਤੀਆਂ। ਕੁਝ ਸਰੋਤਾਂ ਵਿਚ ਸੁਣੇ ਸੁਣਾਏ ਹਵਾਲੇ ਲਿਖ ਦਿੱਤੇ ਗਏ ਜੋ ਦਰਅਸਲ ਸਹੀ ਨਹੀਂ ਸਨ, ਉਥੇ ਮੈਂ ਸੰਪਾਦਕ ਦੀ ਟੂਕ ਦੇਣੀ ਵਾਜਬ ਜਾਣੀ। ਅਜਿਹਾ ਕਰਨ ਨਾਲ ਲਿਖਤ ਵਿਚੋਂ ਬੇਗਾਨਗੀ ਦਾ ਪ੍ਰਭਾਵ ਖਤਮ ਹੋਇਆ।

22, 24 ਨਵੰਬਰ 2014 ਨੂੰ ਉੱਤਰੀ ਭਾਰਤ ਦੇ ਸਾਰੇ ਅਖਬਾਰਾਂ ਵਿਚ ਅਜਿਹੀਆਂ ਖਬਰਾਂ ਛਪੀਆਂ ਹਨ ਕਿ ਗਰਮਖਿਆਲੀ ਸਿੱਖ ਸਿਆਸੀ ਜਥੇਬੰਦੀਆਂ ਨੇ ਇਕ ਸਾਂਝਾ ਪਲੇਟਫਾਰਮ ਤਿਆਰ ਕਰਰਕੇ ਇਸ ਦਾ ਨਾਮ ਯੂਨਾਈਟਿਡ ਅਕਾਲੀ ਦਲ ਰੱਖਿਆ ਹੈ। ਮਹਿਸੂਸ ਕੀਤਾ ਗਿਆ ਕਿ ਸਿੱਖ ਆਪਣੇ ਸਿਧਾਂਤਾਂ, ਸੱਭਿਆਚਾਰ, ਧਰਮ ਅਤੇ ਭਾਸ਼ਾ ਤੋਂ ਟੁਟਦੇ ਜਾ ਰਹੇ ਹਨ, ਪੰਜਾਬ ਨਸ਼ਿਆਂ ਦੀ ਮਾਰ ਹੇਠ ਆ ਚੁੱਕਾ ਹੈ ਤੇ ਰਾਜ ਉਪਰ ਵਿੱਤੀ ਸੰਕਟ ਮੰਡਰਾ ਰਿਹਾ ਹੈ। ਖਾਲਿਸਤਾਨ ਦੀ ਮੰਗ ਮੁਲਤਵੀ ਕਰਦਿਆਂ ਇਸ ਨਵੀਂ ਜਥੇਬੰਦੀ ਨੇ ਪੰਜਾਬੀਅਤ ਨੂੰ ਮਜ਼ਬੂਤ ਕਰਨ ਹਿਤ ਉਸਾਰੂ ਕਦਮ ਚੁੱਕਣ ਦਾ ਤਹੱਈਆ ਕੀਤਾ ਹੈ।

ਜਿਸ ਬਾਰੇ ਪ੍ਰੋ. ਪੂਰਨ ਸਿੰਘ ਨੇ ਕਿਹਾ ਸੀ— ਪੰਜਾਬ ਨਾ ਹਿੰਦੂ, ਨਾ ਮੁਸਲਮਾਨ, ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾਮ 'ਤੇ, ਉਸ ਪੰਜਾਬ ਬਾਰੇ ਕੁਲਵੰਤ ਗਰੇਵਾਲ ਦੀ ਪੰਕਤੀ ਹੈ—

ਪੰਜਾਬ ਨਾ ਸੀਮਾ ਨਾ ਅਸੀਮ।
ਪੰਜਾਬ ਤਕਸੀਮ ਦਰ ਤਕਸੀਮ ਦਰ ਤਕਸੀਮ।

ਮੈਨੂੰ ਉਮੀਦ ਹੈ ਦੋਹਾਂ ਪੰਜਾਬਾਂ ਨੂੰ ਇਸ ਕਿਤਾਬ ਵਿਚੋਂ ਕੁਝ ਅਹਿਮ ਜਾਣਕਾਰੀ ਮਿਲੇਗੀ, ਅਜਿਹੀ ਜਾਣਕਾਰੀ ਜਿਸ ਵਿਚੋਂ ਮਰੀਜ਼ ਆਪਣੀ ਬਿਮਾਰੀ ਦੇ ਇਲਾਜ ਵਾਸਤੇ ਨੁਸਖਾ ਲੱਭ ਸਕੇ। ਜਦੋਂ ਖੁਦ ਖੰਨੀ ਨਾਲ ਗੁਜ਼ਾਰਾ ਕਰਨਾ ਮੰਨ ਕੇ ਗਵਾਂਢੀ ਨੂੰ ਪੂਰੀ ਰੋਟੀ ਦੇਣ ਦਾ ਮਨ ਬਣਿਆ ਉਦੋਂ ਰੱਬ ਵੀ ਮਿਹਰਬਾਨ ਹੋ ਜਾਏਗਾ।

ਪਾਣੀ ਥੋੜ੍ਹਾ ਮੋਹ ਘਣਾ
ਤੂੰ ਪੀ ਤੂੰ ਪੀ ਹੋਹੁ॥

**—ਹਰਪਾਲ ਸਿੰਘ ਪੰਨੂ (ਡਾ.)**
ਪ੍ਰੋਫੈਸਰ ਧਰਮ ਅਧਿਐਨ
ਸਾਬਕ ਡੀਨ ਰਿਸਰਚ,
ਪੰਜਾਬੀ ਯੂਨੀਵਰਸਿਟੀ ਪਟਿਆਲਾ
94642-51454
harpalsinghpannu@gmail.com

1 ਦਸੰਬਰ, 2014
harpalsinghpannu.com

# ਆਦਿ ਕਥਨ

ਇਹ ਕਥਾ ਲਿਖਣ ਦੇ ਕਾਰਨ ਮੈਂ ਅੱਗੇ ਭੂਮਿਕਾ ਵਿਚ ਦੱਸਾਂਗਾ, ਦਿਲ ਨੇ ਮੈਨੂੰ ਨਿੱਜੀ ਤੌਰ ਤੇ ਵੀ ਇਹ ਮਾਜਰਾ ਸਮਝਣ ਸਮਝਾਉਣ ਵਾਸਤੇ ਮਜਬੂਰ ਕੀਤਾ। 1947 ਵਿਚ ਵਗੀ ਜ਼ਹਿਰੀਲੀ ਹਨੇਰੀ ਨੇ ਜਿਨ੍ਹਾਂ ਲੱਖਾਂ ਨੂੰ ਉਖਾੜ ਸੁੱਟਿਆ ਉਨ੍ਹਾਂ ਵਿਚੋਂ ਇਕ ਮੈਂ ਵੀ ਸਾਂ ਜਿਸਨੇ ਇਹ ਸੇਕ ਮਹਿਸੂਸ ਕੀਤਾ। ਮੈਂ ਉਦੋਂ ਗਿਆਰ੍ਹਾਂ ਦਾ ਹੋ ਕੇ ਬਾਰ੍ਹਵੇਂ ਸਾਲ ਵਿਚ ਚੜ੍ਹਿਆ ਸਾਂ, ਦਿੱਲੀ ਰਹਿੰਦਾ ਸਾਂ, ਇਸ ਸ਼ਹਿਰ ਵਿਚ ਵੀ ਹਿੰਸਾ ਨੇ ਆਪਣਾ ਕਰੂਰ ਚਿਹਰਾ ਦਿਖਾਇਆ ਸੀ।

ਆਜ਼ਾਦੀ ਤੋਂ ਦੋ ਸਾਲ ਪਹਿਲਾਂ ਨਵੰਬਰ 1945 ਦੀ ਇਕ ਧੁੰਦਲੀ ਯਾਦ ਮੇਰੇ ਜ਼ਿਹਨ ਵਿਚ ਤਿੰਨ ਪੰਜਾਬੀ ਬੰਦਿਆਂ ਦੀ ਹੈ : ਇਕ ਹਿੰਦੂ, ਇਕ ਸਿੱਖ, ਇਕ ਮੁਸਲਮਾਨ। ਇਹ ਸਨ ਢਿੱਲੋਂ, ਸ਼ਾਹ ਨਵਾਜ਼ ਤੇ ਸਹਿਗਲ। ਸੁਭਾਸ਼ ਚੰਦਰ ਦੀ ਫੌਜ ਇੰਡੀਅਨ ਨੈਸ਼ਨਲ ਆਰਮੀ ਦੇ ਇਹ ਅਫਸਰ ਬਰਤਾਨੀਆ ਵਿਰੁੱਧ ਗੱਦਾਰੀ ਦੇ ਦੋਸ਼ਾਂ ਦਾ ਮੁਕੱਦਮਾ ਲੜ ਰਹੇ ਸਨ, ਦਿੱਲੀ ਦੀ ਫਿਜ਼ਾ ਵਿਚ ਇਨ੍ਹਾਂ ਨਾਵਾਂ ਦਾ ਚਰਚਾ ਸੀ।

ਅੱਧੀ ਸਦੀ ਬੀਤਣ ਉਪਰੰਤ ਜਦੋਂ ਮੈਂ ਪਹਿਲੀ ਵਾਰ ਲਾਹੌਰ ਗਿਆ, ਹੋਰਨਾਂ ਵਾਂਗ ਮੈਨੂੰ ਵੀ ਇਉਂ ਲੱਗਾ ਜਿਵੇਂ ਦਿੱਲੀ ਅਤੇ ਲਾਹੌਰ ਵਿਚ ਬਹੁਤ ਸਮਾਨਤਾਈਆਂ ਹਨ, ਮੁਗਲ ਅਤੇ ਬ੍ਰਿਟਿਸ਼ ਇਮਾਰਤਾਂ ਇਕੋ ਜਿਹੀਆਂ। ਦਿਲਚਸਪੀ ਗੂੜ੍ਹੀ ਸਾਂਝ ਵਿਚ ਬਦਲ ਗਈ। ਕਈ ਵਾਰ ਪਾਕਿਸਤਾਨ ਗਿਆ, ਹਰ ਵਾਰ ਨਵਾਂ ਕੁਝ ਹਾਸਲ ਹੁੰਦਾ। 2005 ਵਿਚ ਜਦੋਂ ਮੈਂ ਆਪਣੀ ਪਤਨੀ ਊਸ਼ਾ ਨਾਲ ਗਿਆ ਤਦ ਦੌਰਾ ਯਾਦਗਾਰੀ ਹੋ ਗਿਆ ਜਦੋਂ ਅਸੀਂ ਦੋ ਕੁ ਦਰਜਣ ਬੰਦਿਆਂ ਦੀਆਂ ਇੰਟਰਵਿਊਜ਼ ਲੈਂਦਿਆਂ ਜਾਣਿਆਂ ਕਿ ਕਿਵੇਂ ਹਿੰਦੂਆਂ ਸਿੱਖਾਂ ਨੇ ਮੁਸਲਮਾਨ ਬਚਾਏ ਤੇ ਮੁਸਲਮਾਨਾਂ ਨੇ ਹਿੰਦੂ ਸਿੱਖ। ਉਸ ਪਾਗਲਪਣ ਦੇ ਸਾਲ ਵਿਚ ਇਨਸਾਨੀਅਤ ਦੇ ਪਾਂਡੀ ਵੀ ਸਨ ਜਿਨ੍ਹਾਂ ਨੇ ਦਰਿੰਦਗੀ ਨੂੰ ਹਰਾਇਆ। ਹੁਣ ਤੱਕ ਲਾਹੌਰ ਵਿਚ ਅਜਿਹੇ ਬੰਦੇ ਮਿਲ ਜਾਂਦੇ ਹਨ ਜਿਹੜੇ ਹਿੰਦੂ ਸਿੱਖਾਂ ਦੇ ਉਜਾੜੇ ਤੋਂ ਉਦਾਸ ਹਨ।

ਜਿਹੜਾ ਪੁਰਾਣਾ ਪੰਜਾਬ ਹੁਣ ਦੇ ਦੋ ਨਵੇਂ ਪੰਜਾਬਾਂ ਤੋਂ ਬਿਲਕੁਲ ਵੱਖਰਾ ਸੀ, ਉਸਨੂੰ ਜਾਣਨਾ ਚਾਹੀਦਾ ਹੈ। ਸਾਲ 1980 ਵਿਚ ਇਹ ਦਿਲਚਸਪੀ ਹੋਰ ਵੀ ਵੱਧ ਗਈ ਜਦੋਂ ਭਾਰਤੀ ਪੰਜਾਬ ਵਿਚ ਖਾੜਕੂ ਦੌਰ ਦੀ ਸ਼ੁਰੂਆਤ ਹੋਈ, ਫਿਰ ਹਰਿਮੰਦਰ ਸਾਹਿਬ ਉੱਪਰ ਸੈਨਾ ਚੜ੍ਹ ਆਈ, ਇੰਦਰਾ ਗਾਂਧੀ ਦੀ ਹੱਤਿਆ ਹੋਈ, ਉਪਰੰਤ ਦਿੱਲੀ ਵਿਚ ਸਿੱਖਾਂ ਦਾ ਵਿਆਪਕ ਕਤਲਿਆਮ, ਮੇਰੇ ਸਿੱਖ ਦੋਸਤਾਂ ਨੇ ਕੀ ਕੀ ਮੁਸੀਬਤਾਂ ਝੱਲੀਆਂ, ਇਨ੍ਹਾਂ ਸਾਰੀਆਂ ਘਟਨਾਵਾਂ ਨੇ ਦਿਲ ਉੱਪਰ ਅਸਰ ਪਾਇਆ।

1948 ਵਿਚ ਮਕਤੂਲ ਮੇਰਾ ਬਾਬਾ ਮਹਾਤਮਾ ਗਾਂਧੀ ਪੰਜਾਬ ਅਤੇ ਹੋਰ

ਅਣਗਿਣਤ ਪੀੜਤ ਲੋਕਾਂ ਦੇ ਗੁੱਸੇ ਦਾ ਸ਼ਿਕਾਰ ਹੋਇਆ। ਪੰਜਾਬ ਮੇਰੀ ਜ਼ਿੰਦਗੀ ਦਾ ਹਿੱਸਾ ਹੋ ਗਿਆ, ਸਵਾਲ ਖੜ੍ਹੇ ਕਰਨ ਵਾਲਾ ਕੀਮਤੀ ਹਿੱਸਾ। ਸੱਚੀ ਗੱਲ ਪਹਿਲੋਂ ਦੱਸ ਦਿਆਂ ਕਿ ਦਿੱਲੀ ਵਿਚ ਪਲਿਆ ਸਾਂ, ਮੇਰੇ ਮਨ ਉੱਪਰ ਪੰਜਾਬੀਆਂ ਦਾ ਸੁਹਣਾ ਅਕਸ ਨਹੀਂ ਸੀ। ਜਦੋਂ 1935 ਵਿਚ ਮੈਂ ਜੰਮਿਆਂ ਸਾਂ ਉਦੋਂ ਦਿੱਲੀ ਪੰਜਾਬੀ ਵੱਸੋਂ ਵਾਲਾ ਸ਼ਹਿਰ ਨਹੀਂ ਸੀ ਜਿਵੇਂ ਇਹ 1947 ਤੋਂ ਬਾਦ ਬਣ ਗਿਆ। ਬੇਸ਼ਕ 1858 ਤੋਂ 1911 ਤੱਕ ਅੰਗਰੇਜ਼ਾਂ ਨੇ ਦਿੱਲੀ ਨੂੰ ਪੰਜਾਬ ਪ੍ਰਾਂਤ ਦਾ ਹਿੱਸਾ ਬਣਾ ਕੇ ਰੱਖਿਆ ਪਰ ਇਹ ਪੰਜਾਬੀ ਸੁਭਾਅ ਤੋਂ ਭਿੰਨ ਸੀ। ਗਦਰ ਦਬਾਉਣ ਵਾਸਤੇ ਵੱਡੀ ਗਿਣਤੀ ਵਿਚ ਅੰਗਰੇਜ਼ਾਂ ਨੇ ਪੰਜਾਬੀ ਸਿੱਖਾਂ, ਮੁਸਲਮਾਨਾਂ, ਡੋਗਰਿਆਂ ਅਤੇ ਗੋਰਖਿਆਂ ਦੀ ਭਰਤੀ ਕੀਤੀ।

1947 ਤੋਂ ਪਹਿਲਾਂ ਦਿਸਦਾ ਨਹੀਂ ਸੀ ਕਿ ਦਿੱਲੀ ਦਾ ਪੰਜਾਬ ਨਾਲ ਕੋਈ ਸਰੋਕਾਰ ਹੈ। ਮੇਰੇ ਵਰਗੇ ਲੋਕਾਂ ਨੂੰ ਉੱਥੇ ਬਾਣੀਏ, ਬੰਗਾਲੀ, ਜੈਨ, ਮਾਥਰ ਅਤੇ ਮੁਸਲਮਾਨ ਦਿਸਦੇ ਸਨ ਜਿਹੜੇ ਜੀਵਨ ਉੱਪਰ ਅਸਰਅੰਦਾਜ਼ ਸਨ।

1911 ਵਿਚ ਜਦੋਂ ਦਿੱਲੀ ਦੇਸ ਦੀ ਰਾਜਧਾਨੀ ਸੀ, ਪੱਤਰਕਾਰ, ਲੇਖਾਕਾਰ, ਕਲਰਕ, ਟਾਈਪਿਸਟ ਧੜਾਧੜ ਇਥੇ ਆਉਣ ਲੱਗੇ, ਦੱਖਣ ਤੋਂ ਵੀ। ਮੇਰੀ ਮਾਂ ਕਿਉਂਕਿ ਤਮਿਲ ਸੀ ਇਸ ਕਰਕੇ ਬਹੁਤੇ ਦੱਖਣੀ ਭਾਰਤੀਆਂ ਦੇ ਘਰ ਸਾਡਾ ਔਣ ਜਾਣ ਸੀ। ਮੇਰੇ ਦਾਦਕੇ ਗੁਜਰਾਤੀ ਸਨ ਪਰ ਦਿੱਲੀ ਵਿਚ ਗੁਜਰਾਤੀ ਬਹੁਤ ਥੋੜ੍ਹੇ ਸਨ ਸੋ ਸਾਡੇ ਇਕ ਗਵਾਂਢੀ ਪਾਂਡੇ ਪਰਿਵਾਰ ਨਾਲ ਸਾਡੀ ਵਾਕਫੀ ਸੀ ਕੇਵਲ।

1947 ਤੋਂ ਬਾਦ ਨਸਲੀ, ਭਾਸ਼ਾਈ ਤਬਦੀਲੀ ਆਈ। ਖਾਣਪੀਣ ਸਭ ਬਦਲਣ ਲੱਗਾ। ਮੇਰੇ ਸਕੂਲ ਵਿਚ ਥੋੜ੍ਹੇ ਕੁ ਮੁਸਲਮਾਨ ਵਿਦਿਆਰਥੀ ਸਨ। ਇਕ ਇਕ ਕਰਕੇ ਲੋਪ ਹੋ ਗਏ। ਇਕ ਮੇਰਾ ਜਮਾਤੀ ਜਾਵੇਦ ਅਖ਼ਤਰ ਸੀ। ਉਸਦਾ ਅੱਬਾ ਚੌਧਰੀ ਮੁਹੰਮਦ ਅਲੀ ਦਿੱਲੀ ਦਾ ਵੱਡਾ ਅਫਸਰ ਸੀ ਜੋ 1950 ਵਿਚ ਪਾਕਿਸਤਾਨ ਦਾ ਪ੍ਰਧਾਨ ਮੰਤਰੀ ਨਿਯੁਕਤ ਹੋਇਆ। ਬਾਦ ਵਿਚ ਮੈਨੂੰ ਪਤਾ ਲੱਗਾ ਉਹ ਅਰਾਈਂ ਸਨ। ਜਰਨੈਲ ਜ਼ਿਆ ਉਲ ਹੱਕ, ਜਲੰਧਰ ਸੇਂਟ ਸਟੀਫਨ ਕਾਲਜ ਦਾ ਵਿਦਿਆਰਥੀ ਵੀ ਅਰਾਈਂ ਸੀ। ਪੰਜਾਬ ਵਿਚ ਅਰਾਈਆਂ ਦੀ ਕਾਫੀ ਗਿਣਤੀ ਸੀ।

ਮੇਰੇ ਸਕੂਲ ਵਿਚੋਂ ਜਿਉਂ ਜਿਉਂ ਮੁਸਲਮਾਨ ਵਿਦਿਆਰਥੀ ਖਿਸਕਣ ਲੱਗੇ, ਨਵੇਂ ਹਿੰਦੂ ਸਿੱਖ ਵਿਦਿਆਰਥੀ ਦਾਖਲ ਹੋਣ ਲੱਗੇ। ਅਚਾਨਕ ਕਈ ਪੰਜਾਬੀ ਮਾਸਟਰ ਆ ਗਏ। ਇਹ ਸਕੂਲ ਬ੍ਰਹਮੋ ਸਮਾਜੀ ਬੰਗਾਲੀ ਮੈਡਮ ਪ੍ਰਿੰਸੀਪਲ, ਇਕ ਵੀਲ੍ਹਚੇਅਰ ਉੱਪਰ ਬੈਠੇ ਜੈਨ, ਇਕ ਸਿੱਖ ਵਲੋਂ ਚਲਾਇਆ ਜਾ ਰਿਹਾ ਸੀ। ਇਹ ਤਿੰਨੇ ਪਿੱਛੇ ਰਹਿ ਕੇ ਕੰਮ ਕਾਜ ਕਰਦੇ ਰਹੇ। ਸਕੂਲ ਵਿਚ ਪੰਜਾਬੀ ਪ੍ਰਿੰਸੀਪਲ ਆ ਗਿਆ। ਮਾਣ ਅਤੇ ਉਦਾਸੀ ਨਾਲ ਕਪੂਰ ਸਾਹਿਬ ਕਦੀ ਕਦਾਈਂ ਆਪਣੇ ਸਰਕਾਰੀ ਕਾਲਜ ਲਾਹੌਰ ਦਾ ਜ਼ਿਕਰ ਕਰਿਆ ਕਰਦੇ।

ਕਪੂਰ ਸਾਹਿਬ ਅਤੇ ਹੋਰ ਜਿਹੜੇ ਵੀ ਪੰਜਾਬੀ ਸਕੂਲ ਵਿਚ ਆਏ ਉਨ੍ਹਾਂ ਨੂੰ ਦੇਖ ਕੇ ਮੈਂ ਜਾਣਿਆਂ ਇਹ ਕਿੰਨੇ ਸ਼ਾਨਦਾਰ ਦੋਸਤ ਹਨ, ਜਿਹੜੀਆਂ ਥਾਵਾਂ ਤੋਂ ਆਏ

ਉਨ੍ਹਾਂ ਨੂੰ ਬੇਹੱਦ ਪਿਆਰ ਕਰਦੇ ਸਨ। ਪਿਛੋਂ ਮੈਂ ਜਾਣਿਆਂ ਕਿ ਉਹ ਤਾਂ ਤਮਿਲਾਂ ਨੂੰ ਵੀ ਪਿਆਰ ਕਰਦੇ ਹਨ ਤੇ ਡੋਸੇ ਵੀ ਜ਼ਾਇਕੇ ਨਾਲ ਖਾਂਦੇ ਹਨ। ਮੇਰੇ ਮੂਰਖ ਤੌਖਲੇ ਦੂਰ ਹੋ ਗਏ।

ਜਦੋਂ ਪੰਜਾਬ 1947 ਦੇ ਜ਼ਖ਼ਮਾਂ ਤੋਂ ਪੀੜਤ ਸੀ, ਦਿੱਲੀ ਵਿਚ ਪੰਜਾਬੀਅਤ ਔਣ ਲੱਗੀ। ਹਿੰਦੁਸਤਾਨੀ ਤੇ ਪਾਕਿਸਤਾਨੀ ਪੰਜਾਬ ਦੀਆਂ ਦੋ ਪੀੜ੍ਹੀਆਂ ਨੇ ਇਹ ਦਰਦ ਝੱਲਿਆ। ਦੋਵਾਂ ਪੰਜਾਬਾਂ ਦੀ ਤੀਬਰ ਖਾਹਸ਼ ਹੈ ਕਿ ਇਸ ਸਦਮੇ ਤੋਂ ਮੁਕਤ ਹੋਣ। ਚਾਹਿਆ, ਇਸ ਵਿਚ ਥੋੜ੍ਹਾ ਬਹੁਤ ਮੈਂ ਵੀ ਸਹਾਈ ਹੋਵਾਂ। ਸੱਚ ਦੀ ਪਰਖ ਹੁਣ ਕਿਵੇਂ ਹੋਵੇ ਜਦੋਂ ਕਿ ਭੁਗਤਣ ਵਾਲੇ ਸਾਰੇ ਗਵਾਹ ਸਦਾ ਲਈ ਜਾ ਚੁੱਕੇ ਹਨ। ਹਾਂ ਲੇਖਕਾਂ ਦੀਆਂ ਡਾਇਰੀਆਂ ਹਨ, ਯਾਦਾਂ ਹਨ, ਪੁਲਸ ਰਪੋਟਾਂ ਹਨ, ਅਖ਼ਬਾਰਾਂ ਦੀਆਂ ਕਹਾਣੀਆਂ ਹਨ, ਨਿਜੀ ਖ਼ਤ ਹਨ, ਝੂਠੀਆਂ ਸੱਚੀਆਂ ਜੀਵਨੀਆਂ ਹਨ, ਇਹ ਕੱਚਾ ਮਾਲ ਇਸ ਕਥਾ ਵਾਸਤੇ ਸਹਾਈ ਹੋਵੇਗਾ।

ਸਿੱਖ, ਮੁਸਲਮਾਨ, ਹਿੰਦੂ ਅਤੇ ਬ੍ਰਿਟਿਸ਼ ਸਰੋਤ ਵੱਖ-ਵੱਖ ਨਜ਼ਰੀਏ ਤੋਂ ਲਿਖੇ ਗਏ ਹਨ ਤਾਂ ਵੀ ਸਮੁੱਚੇ ਤੌਰ ਤੇ ਸੰਤੁਲਨ ਰੱਖਦਿਆਂ ਪੰਜਾਬ ਦੇਸ ਦਾ ਨਿਰਪੱਖ ਅਧਿਐਨ ਹੋ ਸਕਦਾ ਹੈ। ਭੂਤਕਾਲ ਦਾ ਸੰਪੂਰਨ ਸੱਚ ਬੇਸ਼ਕ ਨਾ ਫੜ ਸਕੀਏ ਤਾਂ ਵੀ ਇਸ ਨੂੰ ਸਮਝਣ ਦੇ ਯਤਨ ਸਦਭਾਵਨਾ ਪੈਦਾ ਕਰਨਗੇ।

ਹਥਲੇ ਅਧਿਐਨ ਦਾ ਅਜਿਹਾ ਕੋਈ ਦਾਅਵਾ ਨਹੀਂ ਕਿ ਅਸੀਂ ਉਹ ਸਰੋਤ ਲੱਭੇ ਹਨ ਜਿਨ੍ਹਾਂ ਦਾ ਪਹਿਲਾਂ ਕਿਸੇ ਨੂੰ ਪਤਾ ਨਹੀਂ ਸੀ। ਜ਼ਮੀਨ ਦੋਜ਼ ਗੋਦਾਮ ਵਿਚੋਂ ਬੋਤਲਾਂ ਦੀ ਵੱਡੀ ਖੇਪ ਨਹੀਂ ਲੱਭੀ, ਹਾਂ ਪ੍ਰਾਪਤ ਵਾਈਨਜ਼ ਨੂੰ ਡਿਸਟਿਲ ਕੀਤਾ ਹੈ, ਨਜ਼ਰਅੰਦਾਜ਼ ਤੱਥਾਂ ਨੂੰ ਪ੍ਰਗਟ ਕੀਤਾ ਹੈ। ਕੁਝ ਉਹ ਸਵਾਲ ਕੀਤੇ ਹਨ ਜਿਹੜੇ ਪਹਿਲਾਂ ਨਹੀਂ ਪੁੱਛੇ ਗਏ ਤਾਂ ਕਿ ਛਾਣ ਕੇ ਸੰਤੁਲਿਤ ਲਿਖਤ ਬਣ ਸਕੇ।

ਜਦੋਂ ਮੈਂ ਇਸ ਕਥਾ ਦੀ ਖੋਜ ਕਰ ਰਿਹਾ ਸੀ, ਲਿਖ ਰਿਹਾ ਸੀ, ਮੇਰੇ ਜ਼ਿਹਨ ਵਿਚ ਪੁਰਾਣੇ ਪਾਤਰ ਆ ਕੇ ਮੈਨੂੰ ਜਜ਼ਬਾਤੀ ਕਰ ਜਾਂਦੇ—ਪ੍ਰਿੰ. ਮਹਿੰਦਰ ਨਾਥ ਕਪੂਰ, ਪੁਰਾਣੇ ਪਰਿਵਾਰਕ ਦੋਸਤ, ਮਿਸਿਜ਼ ਅਤੇ ਡਾ. ਕਿਸ਼ਨ, ਹਸਮੁਖ, ਗਾਂਧੀ ਜੀ ਦਾ ਪੱਕਾ ਹਮਾਇਤੀ ਪਿਆਰੇ ਲਾਲ ਨੈਯਰ, ਡਾ. ਸੁਸ਼ੀਲਾ, ਜਿਸ ਨੇ ਰਫੂਜੀਆਂ ਦੇ ਵਸੇਬੇ ਲਈ ਅਣਥਕ ਕੰਮ ਕੀਤਾ, ਭਰਾ ਮੋਹਨ ਲਾਲ, ਮਾਂ ਤਾਰਾ ਜੀ ਤੇ ਰਾਜਪੁਰੇ ਤੋਂ ਨਿਡਰ ਅਮਤੁਸ ਸਲਾਮ ਜਿਸ ਦੇ ਅਨੇਕ ਰਿਸ਼ਤੇਦਾਰ ਦੇਸ ਵੰਡ ਦੀ ਭੇਟ ਚੜ੍ਹ ਗਏ। ਰਾਜਕੁਮਾਰੀ ਅੰਮ੍ਰਿਤ ਕੌਰ ਜਿਸਨੇ ਆਜ਼ਾਦੀ ਅੰਦੋਲਨ ਹਿਤ ਮਹਿਲ ਦੇ ਸੁਖ ਆਰਾਮ ਤਿਆਗੇ, ਉਸਦੇ ਖਾਨਦਾਨ ਦੇ ਬੰਦਿਆਂ ਨੂੰ ਮੈਂ ਖੋਜ ਦੌਰਾਨ ਮਿਲਿਆ। ਗੁਲਜ਼ਾਰੀ ਲਾਲ ਨੰਦਾ ਜੋ ਥੋੜ੍ਹੇ ਥੋੜ੍ਹੇ ਸਮੇਂ ਲਈ ਦੋ ਵਾਰ ਭਾਰਤ ਦੇ ਪ੍ਰਧਾਨਮੰਤਰੀ ਰਹੇ, ਆਦਿਕ ਨੂੰ ਵੀ ਮਿਲਿਆ।

ਅੱਜ ਜਿਉਂਦੇ ਹੁੰਦੇ ਇਸ ਅਧਿਐਨ ਵਿਚ ਮੇਰੀ ਅਗਵਾਈ ਕਰਨ ਵਿਚ ਉਹ ਬੜੇ ਸਹਾਈ ਹੁੰਦੇ। ਪ੍ਰਤਿਭਾਵਾਨ ਇਤਿਹਾਸਕਾਰ, ਜੀਵਨੀ ਲੇਖਕ ਤੇ ਦਿਆਲੂ ਮਿੱਤਰ ਬਲਰਾਮ ਨੰਦਾ 2010 ਤੱਕ ਜੀਵਤ ਰਹੇ। ਉਹ ਵੀ ਮੇਰੇ ਵਾਸਤੇ ਸਾਲ ਦੋ

ਸਾਲ ਹੋਰ ਮੌਤ ਨੂੰ ਨਾ ਟਾਲ ਸਕੇ। ਮੇਰੇ ਸਕੂਲ ਦੇ ਆਤਮ ਵਿਸ਼ਵਾਸੀ ਜਮਾਤੀ ਮੋਹਨਜੀਤ ਸਿੰਘ, ਬੁੱਧੀਵਾਨ ਤੇ ਖਰਾ ਵਿਜੇ ਚੌਧਰੀ ਵੀ ਨਹੀਂ ਰਹੇ।

ਇਨ੍ਹਾਂ ਨੇ ਅਤੇ ਜਿਹੜੇ ਥੋੜ੍ਹੇ ਕੁ ਅਜੇ ਜੀਵਤ ਹਨ ਨੇ ਮੈਨੂੰ ਅਠਾਹਰਵੀਂ ਤੇ ਉਨ੍ਹੀਵੀਂ ਸਦੀ ਦੇ ਪੰਜਾਬੀਆਂ ਨਾਲ ਜੋੜੀ ਰੱਖਿਆ ਜੋ ਮੇਰੀ ਹਥਲੀ ਖੋਜ ਦਾ ਆਧਾਰ ਹੈ। ਹੋਰ ਬਹੁਤ ਸਾਰਿਆਂ ਨੇ ਮੈਨੂੰ ਸੂਝ ਦਿੱਤੀ, ਸੂਚਨਾ ਦਿੱਤੀ, ਸਵਾਲ ਦਿੱਤੇ, 1947 ਦੀਆਂ ਯਾਦਾਂ, ਪਹਿਲੋਂ ਹੋ ਚੁੱਕੇ ਕਾਰਜਾਂ ਬਾਰੇ ਸਹਾਇਤਾ ਮਿਲੀ।

ਲਾਹੌਰ ਆਰਕਾਈਵਜ਼ ਨਾਲ ਜੁੜੀ ਟੀਮ ਦਾ ਸ਼ੁਕਰਾਨਾ ਜਿਸਨੇ ਦੁਰਲਭ ਨਿਸ਼ਾਨੀਆਂ ਸੰਭਾਲੀਆਂ ਹੋਈਆਂ ਹਨ, ਅਨਾਰਕਲੀ ਦਾ ਮਕਬਰਾ ਵੀ। ਇਥੇ ਪਿਛਲੇਰੇ ਮੁਗਲਾਂ, ਮਹਾਰਾਜਾ ਰਣਜੀਤ ਸਿੰਘ ਅਤੇ ਬ੍ਰਿਟਿਸ਼ ਕਾਲ ਦੀ ਸਮੱਗਰੀ ਹੈ। ਲਾਹੌਰ ਯੂਨੀਵਰਸਿਟੀ ਆਫ ਮੈਨੇਜਮੈਂਟ ਦੇ ਸੱਯਦ ਬਾਬਰ ਅਲੀ ਅਤੇ ਉਸਦੇ ਸਟਾਫ ਨੇ 2011 ਵਿਚ ਮੇਰੀ ਬਹੁਤ ਮੱਦਦ ਕੀਤੀ। ਲਾਹੌਰ ਮਿਊਜ਼ੀਅਮ ਵੀ ਸਹਾਈ ਹੋਇਆ, ਮੇਰੀ ਕਿਸਮਤ ਚੰਗੀ, ਇਥੇ ਕਾਂਗੜਾ ਸ਼ੈਲੀ ਵਿਚ ਚਿਤਰਿਆ ਅਠਾਹਰਵੀਂ ਸਦੀ ਪੰਜਾਬ ਦੇ ਸੂਬੇਦਾਰ ਅਦੀਨਾ ਬੇਗ ਦਾ ਪੋਰਟ੍ਰੇਟ ਪਿਆ ਦੇਖਿਆ। ਮਿਹਰਬਾਨ ਹੋ ਕੇ ਸਟਾਫ ਨੇ ਮੈਨੂੰ ਉਸਦੀ ਫੋਟੋ ਖਿੱਚਣ ਦੀ ਆਗਿਆ ਦੇ ਦਿੱਤੀ ਜੋ ਇਸ ਕਿਤਾਬ ਵਿਚ ਹੈ। ਮੈਨੂੰ ਨਹੀਂ ਲੱਗਦਾ ਅੱਜ ਤੱਕ ਇਹ ਚਿੱਤਰ ਪਹਿਲੋਂ ਕਿਧਰੇ ਛਪਿਆ ਹੋਵੇ।

ਮੇਰੇ ਅਧਿਐਨ ਵਾਸਤੇ ਸਭ ਤੋਂ ਵਧੀਕ ਸਮੱਗਰੀ ਯੂਨੀਵਰਸਿਟੀ ਆਫ ਇੱਲੀਨਾਇਸ ਦੇ ਅਮੀਰ ਸਾਊਥ ਏਸ਼ੀਅਨ ਸੰਗ੍ਰਹਿਆਲੇ ਵਿਚ ਮਿਲੀ ਜਿਥੇ ਮੈਂ 1997 ਤੋਂ 2012 ਤੱਕ ਪੰਦਰਾਂ ਸਾਲ ਦੌਰਾਨ ਸੈਮੈਸਟਰ ਬਿਤਾਏ।

ਜਿਸ ਸਮੱਗਰੀ ਦਾ ਮੈਂ ਅਧਿਐਨ ਕੀਤਾ, ਉਸ ਦੇ ਲੇਖਕਾਂ ਤੋਂ ਗਜ਼ਬ ਦੀ ਸੂਚਨਾ ਤਾਂ ਮਿਲੀ ਹੀ, ਮੇਰੇ ਸਹਿਕਰਮੀਆਂ ਨੇ ਲਾਹੌਰ ਜਾ ਕੇ 2011 ਵਿਚ ਖੋਜ ਕਰਨ ਲਈ ਯੂਨੀਵਰਸਿਟੀ ਤੋਂ ਫੰਡ ਦਿਵਾਏ। ਜੌਗਰਫੀ ਦੇ ਗ੍ਰੈਜੂਏਟ ਵਿਦਿਆਰਥੀ ਵਰੁਣ ਗੋਇਲ ਨੇ ਨਕਸ਼ੇ ਸਮਝਣ ਵਿਚ ਮੇਰੀ ਮਦਦ ਕੀਤੀ।

ਚੰਗੇ ਭਾਗਾਂ ਨੂੰ ਲਾਹੌਰ ਦਾ ਜਮਪਲ ਪੁਲਿਟੀਕਲ ਸਾਇੰਟਿਸਟ ਇਸ਼ਤਿਆਕ ਅਹਿਮਦ ਮਿਲ ਗਿਆ ਜੋ ਲੰਮਾ ਸਮਾਂ ਸਵੀਡਨ ਵਿਚ ਰਿਹਾ, ਉਸਨੇ ਮੇਰਾ ਖਰੜਾ ਪੜ੍ਹ ਕੇ ਮੁੱਲਵਾਨ ਸੁਝਾਅ ਦਿੱਤੇ। ਪੰਜਾਬ ਦੇ 1947 ਦੇ ਦੁਖਾਂਤ ਉੱਪਰ ਉਸ ਦਾ ਵਿਸ਼ਾਲ ਅਧਿਐਨ 2011 ਵਿਚ ਪ੍ਰਕਾਸ਼ਿਤ ਹੋਇਆ, ਬੜਾ ਲਾਹੇਵੰਦ ਰਿਹਾ, ਮੈਂ ਉਸਦਾ ਰਿਣੀ ਹਾਂ। ਯੂਨੀਵਰਸਿਟੀ ਆਫ ਇੱਲੀਨਾਇਸ ਦੀ ਪ੍ਰੋਫੈਸਰ ਅਮਿਤਾ ਸਿਨਹਾ ਨੇ ਕੀਮਤੀ ਸੁਝਾਅ ਦਿੱਤੇ। ਇਸ ਲਿਖਤ ਬਾਰੇ ਪਾਠਕਾਂ ਦੀ ਜਿਹੜੀ ਅੰਤਿਮ ਰਾਇ ਬਣੇਗੀ ਤੇ ਖਾਮੀਆਂ ਲੱਭਣਗੀਆਂ, ਉਨ੍ਹਾਂ ਦਾ ਜ਼ਿੰਮੇਵਾਰ ਮੈਂ ਹਾਂ।

ਦਾਊਦ ਦਵੀਦਾਰ ਨੇ ਪੰਜਾਬ ਕਥਾ ਛਾਪਣ ਵਾਸਤੇ ਉਤਸ਼ਾਹ ਵਿਖਾਇਆ। ਉਸਦਾ, ਉਸਦੀ ਅਲਿਫ ਟੀਮ ਦਾ, ਰਿਤੂ ਵਾਜਪੇਈ ਮੋਹਨ ਦਾ, ਐਨਲਾ ਓਜ਼ੂਕੁਮ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਟੈਕਸਟ ਪੜ੍ਹੀ, ਇਸ ਨੂੰ ਹੋਰ ਨਿਖਾਰਿਆ, ਬੇਨਾ ਸ਼ਰੀਕ ਨੇ ਅਣਵੰਡੇ ਪੰਜਾਬ ਦਾ ਨਕਸ਼ਾ ਤਿਆਰ ਕੀਤਾ ਜੋ ਕਵਰ ਦੀ ਸ਼ਾਨ ਬਣਿਆ।

ਪਤਨੀ ਊਸ਼ਾ, ਧੀ ਸੁਪ੍ਰਿਆ, ਜਵਾਈ ਤ੍ਰਾਵਿਸ ਅਤੇ ਪੁੱਤਰ ਦੇਬੂ ਨੇ ਪਿਆਰ ਅਤੇ ਆਲੋਚਨਾ ਰਾਹੀਂ ਸਹਾਇਤਾ ਕੀਤੀ, ਉਨ੍ਹਾਂ ਦਾ ਸ਼ੁਕਰਾਨਾ।

ਮੁਸ਼ਕਲਾਂ, ਔਕੜਾਂ ਵਿਚੋਂ ਲੰਘ ਕੇ ਆਖਰ ਇਹ ਕਿਤਾਬ ਤਿਆਰ ਹੋ ਗਈ। ਮੈਂ ਇਸ ਬਾਰੇ ਅਰਜ਼ ਕਰਦਾ ਹਾਂ ਕਿ ਇਹ ਕਿਤਾਬ ਸ਼ਾਇਦ ਕਿਸੇ ਹੋਰ ਲਈ ਪੰਜਾਬ ਦਾ ਇਤਿਹਾਸ ਲਿਖਣ ਲਈ ਪ੍ਰੇਰਕ ਬਣੇ, ਨਵੇਂ ਸਵਾਲ ਖੜ੍ਹੇ ਹੋਣ, ਪੜ੍ਹਦਿਆਂ ਪਾਠਕਾਂ ਨੂੰ ਸ਼ਾਇਦ ਲੱਗੇ ਕਿ ਜਿੰਨਾ ਉਨ੍ਹਾਂ ਨੇ ਸੋਚਿਆ ਸੀ, ਪੰਜਾਬ ਦੀ ਕਹਾਣੀ ਉਸ ਤੋਂ ਵੱਡੀ ਹੈ, ਗੁੰਝਲਦਾਰ ਹੈ, ਜ਼ਰਖੇਜ਼ ਹੈ, ਦੂਜੇ ਪਾਸੇ ਮਨੁੱਖਤਾ ਅੰਦਾਜ਼ੇ ਨਾਲੋਂ ਭਲੀ ਹੈ, ਪੰਜਾਬ ਦੇ ਇਤਿਹਾਸ ਨਾਲ ਕੀ ਕੀ ਵਾਪਰਿਆ, ਗੁੰਝਲਦਾਰ ਭਰਮ ਸ਼ਾਇਦ ਸਾਫ ਹੋ ਜਾਣ।

**—ਰਾਜਮੋਹਨ ਗਾਂਧੀ**
ਉਰਬਾਨਾ, ਇੱਲੀਨਾਇਸ
26 ਨਵੰਬਰ 2012

# ਪੰਜਾਬ ਦਾ ਇਤਿਹਾਸ ਕਿਉਂ : ਜਾਣ ਪਛਾਣ

ਅੱਜ ਜਦੋਂ ਅਸੀਂ ਪੰਜਾਬ ਸ਼ਬਦ ਬੋਲਦੇ ਹਾਂ, ਇਸਦਾ ਅਕਸਰ ਮਤਲਬ ਹੁੰਦਾ ਹੈ ਪਾਕਿਸਤਾਨ ਵਿਚਲਾ ਵੱਡਾ ਰਕਬਾ ਜਿਸ ਵਿਚ 2012 ਵਿਚ ਨੌਂ ਕਰੋੜ ਆਬਾਦੀ ਸੀ, ਜਾਂ ਫਿਰ ਇਸਦੇ ਪੂਰਬ ਵਿਚ ਭਾਰਤੀ ਪੰਜਾਬ ਹੈ ਜਿਸਦੀ ਆਬਾਦੀ ਢਾਈ ਕਰੋੜ ਹੈ। ਫਾਰਸੀ ਦੇ ਪੰਜ+ਆਬ ਤੋਂ ਇਹ ਨਾਂ ਮਿਲਿਆ, ਪੰਜ ਦਰਿਆਵਾਂ ਦਾ ਦੇਸ। ਪੰਜਾਬੀ ਸ਼ਬਦ ਪੂਰਬੀ ਜਾਂ ਪੱਛਮੀ, ਜਾਂ ਦੋਹਾਂ ਪੰਜਾਬਾਂ ਦੇ ਲੋਕਾਂ ਦੇ ਤੌਰ ਤਰੀਕੇ ਦਰਸਾਉਂਦਾ ਪੜਨਾਉਂ ਹੈ।

ਹਥਲੀ ਲਿਖਤ ਵਿਚ ਪੰਜਾਬ ਉਸ ਖਿੱਤੇ ਨੂੰ ਕਿਹਾ ਗਿਆ ਹੈ ਜਿਥੇ ਲੋਕ ਪੰਜਾਬੀ ਬੋਲਦੇ ਹਨ, ਇਸਨੂੰ ਅਣਵੰਡਿਆ ਪੰਜਾਬ ਜਾਂ ਬ੍ਰਿਟਿਸ਼ ਪੰਜਾਬ ਵੀ ਕਿਹਾ ਜਾਂਦਾ ਰਿਹਾ ਹੈ। ਸੌ ਸਾਲ ਪਹਿਲਾਂ, 1914 ਵਿਚ ਬ੍ਰਿਟਿਸ਼ ਪੰਜਾਬ ਉੱਤਰ ਵਿਚ ਅਟਕ ਤੋਂ ਲੈ ਕੇ ਦਿੱਲੀ ਦੀ ਹੱਦ ਨਾਲ ਲੱਗਦਾ ਸੀ, ਆਰਥਕ ਪੱਖੋਂ ਦੇਸ ਦਾ ਸਭ ਤੋਂ ਵੱਧ ਉਪਜਾਊ ਖਿੱਤਾ, ਵੱਖ-ਵੱਖ ਫਿਰਕਿਆਂ ਦੇ ਵਸਨੀਕ ਜੋ ਇਕ ਦੂਜੇ ਨੂੰ ਸਮਝਣ ਦਾ ਯਤਨ ਕਰਦੇ। ਰਾਜ (ਜਿੱਥੇ ਰਾਜ ਸ਼ਬਦ ਪੜ੍ਹੋ, ਉਸਦਾ ਅਰਥ ਹੈ ਬ੍ਰਿਟਿਸ਼ ਸਟੇਟ) ਨੇ ਨੌਂ ਦਹਾਕੇ ਇਥੇ ਸਥਿਰਤਾ ਕਾਇਮ ਰੱਖੀ। ਭਿੰਨ ਭਿੰਨ ਧਰਮ, ਫਿਰਕੇ, ਜਾਤਾਂ, ਜਮਾਤਾਂ ਦੇ ਹੁੰਦਿਆਂ ਵੱਡੀ ਗਿਣਤੀ ਦੀ ਪਰਜਾ ਪੰਜਾਬੀ ਜਾਂ ਪੰਜਾਬੀ ਨਾਲ ਰਲਦੀ ਮਿਲਦੀ ਬੋਲੀ ਬੋਲਦੀ। ਵੱਡੇ ਦਰਿਆਵਾਂ ਅਤੇ ਨਹਿਰਾਂ ਵਿਚ ਵਗਦੇ ਪਾਣੀਆਂ ਨੇ ਪੰਜਾਬ ਨੂੰ ਖੇਤਾਂ ਰਾਹੀਂ ਮਾਲਾਮਾਲ ਕਰ ਦਿੱਤਾ।

1912 ਤੱਕ ਪ੍ਰੈਸ ਵਿਚ ਜਾਂ ਸਟੇਜਾਂ ਤੋਂ ਮੁਸਲਮਾਨਾਂ, ਹਿੰਦੂਆਂ ਜਾਂ ਸਿੱਖਾਂ ਦੀ ਦਸ਼ਾ ਬਿਆਨ ਕਰਦਿਆਂ ਪੰਜਾਬੀ ਲੜ ਪਿਆ ਕਰਦੇ ਸਨ ਤਾਂ ਵੀ ਕੁੱਲ ਮਿਲਾ ਕੇ ਅਮਨ ਅਮਾਨ ਸੀ। ਬ੍ਰਿਟਿਸ਼ ਰਾਜ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਮਜ਼ਬੂਤ ਦੇਸੀ ਹਕੂਮਤ ਕਾਇਮ ਕੀਤੀ ਜਦੋਂ ਕਿ ਬਾਕੀ ਹਿੰਦੁਸਤਾਨ ਅਸਥਿਰ ਸੀ ਜਿਸ ਕਰਕੇ ਜਿੱਤਣ ਵਿਚ ਅੰਗਰੇਜ਼ਾਂ ਨੂੰ ਸੌਖ ਰਹੀ।

ਫਿਰ ਇਸ ਖੁਸ਼ਹਾਲ ਪੰਜਾਬ ਨੂੰ ਕੀ ਹੋ ਗਿਆ ਜਿਸਨੂੰ 1947 ਦਾ ਕੁਹਰਾਮ ਦੇਖਣਾ ਪਿਆ ? ਕਾਰਣ ਲੱਭਣ ਵਾਸਤੇ ਪਹਿਲੀ ਸੰਸਾਰ ਜੰਗ ਤੋਂ 1947 ਤੱਕ ਦਾ ਨਹੀਂ, ਇਸ ਤੋਂ ਪਹਿਲਾਂ ਦਾ ਇਤਿਹਾਸ ਦੇਖਣਾ ਪਵੇਗਾ। ਪੰਜਾਬ ਦਾ ਭੂਤਕਾਲ ਜਾਣਨ ਦੇ ਗਲੋਬਲ ਕਾਰਨ ਵੀ ਹਨ। ਅਗਸਤ 2012, ਇਕ ਗੋਰੇ ਬੰਦੂਕਧਾਰੀ ਨੇ ਓਕ ਕਰੀਕ ਵਿਸਕਾਂਸਿਨ ਗੁਰਦੁਆਰੇ ਅੰਦਰ ਘੁਸ ਕੇ ਜਦੋਂ ਛੇ ਮਾਸੂਮ ਸਿੱਖ ਫੁੰਡ ਦਿੱਤੇ, ਅਠਾਰਾਂ ਸਾਲ ਦੀ ਸਿੱਖ ਕੁੜੀ ਹਰਪ੍ਰੀਤ, ਜਿਸਨੇ ਟੈਕਸਾਸ ਦੀ ਯੂਨੀਵਰਸਿਟੀ ਵਿਚ ਦਾਖਲ ਹੋਣਾ ਸੀ ਨੇ ਇਕ ਵੱਡਾ ਪੋਸਟਰ ਤਿਆਰ ਕੀਤਾ ਜਿਸ ਤੇ ਲਿਖਿਆ— ਮੈਂ ਸਿੱਖ ਹਾਂ, ਪਲੀਜ਼ ਮੈਨੂੰ ਨਫਰਤ ਨਾ ਕਰੋ। ਇਹ ਪੋਸਟਰ ਫੇਸਬੁੱਕ, ਟਵਿੱਟਰ ਉੱਤੇ

ਪਾਇਆ ਤੇ ਸੀ.ਐਨ.ਐਨ. ਨੂੰ ਇੰਟਰਵਿਊ ਦਿੰਦਿਆਂ ਕਿਹਾ—ਹਾਂ, ਮੇਰੀ ਚਮੜੀ ਭੂਰੀ ਹੈ ਤੇ ਕੇਸ ਕਾਲੇ ਪਰ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਮੁਸਲਮਾਨ ਹਾਂ ਜਾਂ ਅੱਤਵਾਦੀ ਹਾਂ।

ਬਹੁਤ ਸਾਰੇ ਅਮਰੀਕਰਣ ਸਿੱਖਾਂ ਨੇ ਇਸ ਪੋਸਟਰ ਦਾ ਬੁਰਾ ਮਨਾਇਆ ਕਿਉਂਕਿ ਇਸ ਤੋਂ ਇਉਂ ਲੱਗਦਾ ਸੀ ਜਿਵੇਂ ਮੁਸਲਮਾਨ ਅੱਤਵਾਦੀ ਹਨ। ਆਪਾਂ ਭਲੀ-ਭਾਂਤ ਜਾਣਦੇ ਹਾਂ ਕਿ ਹਰਪ੍ਰੀਤ ਦਾ ਅਜਿਹਾ ਕੋਈ ਇਰਾਦਾ ਨਹੀਂ ਸੀ। ਉਸਨੇ ਤਾਂ ਕੇਵਲ ਇਹ ਐਲਾਨ ਕੀਤਾ ਸੀ ਕਿ ਉਹ ਨਾ ਮੁਸਲਮਾਨ ਹੈ ਨਾ ਅੱਤਵਾਦੀ। ਹਰਪ੍ਰੀਤ ਦੀ ਟਿੱਪਣੀ ਤੋਂ ਸੰਕੇਤ ਮਿਲਿਆ ਕਿ ਪੰਜਾਬ ਵਿਚ ਸਿੱਖ-ਮੁਸਲਿਮ ਸੰਬੰਧਾਂ ਉੱਤੇ ਸਵਾਲੀਆ ਚਿੰਨ੍ਹ ਸਦੀਆਂ ਤੱਕ ਲੱਗਾ ਰਿਹਾ ਸੀ ਤੇ ਹੁਣ ਸੰਸਾਰ ਵਿਚ ਫਿਰ ਇਹ ਮੁੱਦਾ ਉਭਰਿਆ ਹੈ।

ਪਾਕਿਸਤਾਨੀ ਪੰਜਾਬ ਜੋ ਹੁਣ ਪੂਰਾ ਮੁਸਲਮਾਨ ਖਿੱਤਾ ਹੈ, ਇਸ ਦੀ ਆਬਾਦੀ ਮਿਸਰ, ਈਰਾਨ ਅਤੇ ਤੁਰਕੀ ਤੋਂ ਵਧੀਕ ਹੈ ਇਸ ਕਰਕੇ ਦੁਨੀਆਂ ਦਾ ਇਹ ਸਭ ਤੋਂ ਵੱਡਾ ਇਸਲਾਮੀ ਖਿੱਤਾ ਹੈ। ਪੰਜਾਬ, ਪਾਕਿਸਤਾਨ ਦਾ ਅੱਧ ਹੈ। ਸਿੰਧ, ਬਲੋਚਿਸਤਾਨ ਅਤੇ ਖੈਬਰ ਪਖਤੂਨਖਵਾ ਸੂਬਿਆਂ ਨਾਲ ਪੰਜਾਬ ਦੇ ਸੰਬੰਧ ਕਦੀ ਸੁਖਾਵੇਂ ਨਹੀਂ ਰਹੇ, ਇਹ ਤੱਥ ਉਸ ਦੇਸ ਦੇ ਭਵਿੱਖ ਲਈ ਨੁਕਸਾਨਦਾਇਕ ਹੋਵੇਗਾ।

ਭਾਰਤੀ ਪੰਜਾਬ ਨੇ ਦੇਸ ਨੂੰ ਦੋ ਪ੍ਰਧਾਨ ਮੰਤਰੀ ਇੰਦਰ ਕੁਮਾਰ ਗੁਜਰਾਲ ਅਤੇ ਮਨਮੋਹਨ ਸਿੰਘ ਦਿੱਤੇ ਤੇ ਗੁਲਜ਼ਾਰੀ ਲਾਲ ਨੰਦਾ ਦੋ ਵਾਰ ਆਰਜ਼ੀ ਪ੍ਰਧਾਨ ਮੰਤਰੀ ਰਹੇ। ਗਿਆਨੀ ਜੈਲ ਸਿੰਘ ਰਾਸ਼ਟਰਪਤੀ ਭਵਨ ਤੱਕ ਪੁੱਜੇ। ਇੰਦਰਾ ਗਾਂਧੀ ਦੇ ਕਾਤਲ ਵੀ ਪੰਜਾਬੀ ਸਨ। ਹਿੰਦੁਸਤਾਨ ਵਾਸਤੇ ਜਿਥੇ ਪੰਜਾਬ ਨੇ ਕਈ ਵਾਰ ਮੁਸ਼ਕਲਾਂ ਖੜ੍ਹੀਆਂ ਕੀਤੀਆਂ ਉੱਥੇ ਇਹ ਭਾਰਤ ਦਾ ਗ੍ਰੋਥ ਇੰਜਨ ਵੀ ਹੈ, ਇਸ ਨੇ ਦੇਸ ਦਾ ਅੰਨ ਭੰਡਾਰ ਭਰਿਆ ਅਤੇ ਭਰਤੀ ਹੋ ਕੇ ਮਿਲਟਰੀ ਨੂੰ ਮਜ਼ਬੂਤ ਕੀਤਾ। ਪਾਕਿਸਤਾਨੀ ਪੰਜਾਬ ਨੇ ਵੀ ਅੰਨ ਭੰਡਾਰ ਅਤੇ ਮਿਲਟਰੀ ਨੂੰ ਮਜ਼ਬੂਤ ਕੀਤਾ।

ਵੀਹਵੀਂ ਸਦੀ ਦੇ ਅਣਵੰਡੇ ਪੰਜਾਬ ਨੇ ਕੈਨੇਡਾ ਅਤੇ ਕੈਲੀਫੋਰਨੀਆ ਜਾ ਕੇ ਉਥੋਂ ਦੀ ਕਾਇਆ ਕਲਪ ਕਰ ਦਿੱਤੀ। ਪੂਰਬਲੀਆਂ ਸਦੀਆਂ ਵਿਚ ਹਮਲਾਵਰ ਪੰਜਾਬ ਵਿਚ ਆਇਆ ਕਰਦੇ ਸਨ। ਵੀਹਵੀਂ ਸਦੀ ਦੇ ਮੱਧ ਵਿਚ ਪੰਜਾਬ ਅਤੇ ਬੰਗਾਲ ਦੇ ਟੋਟੇ ਹੋਏ ਤਾਂ ਇਹ ਸੂਬੇ ਸਦਮਾਗ੍ਰਸਤ ਹੋ ਗਏ ਜਦੋਂ ਕਿ ਬਾਕੀ ਹਿੰਦੁਸਤਾਨ ਥਿਰ ਰਿਹਾ।

ਬਹੁਤ ਸਾਰੇ ਨੁਕਤਿਆਂ ਤੋਂ ਪੰਜਾਬ ਮਹੱਤਵਪੂਰਨ ਤਾਂ ਰਿਹਾ ਪਰ ਇਸਦਾ ਇਤਿਹਾਸ ਲਿਖਤ ਵਿਚ ਘੱਟ ਹੈ। ਸਵਾ ਸੌ ਸਾਲ ਪਹਿਲਾਂ 1889 ਵਿਚ ਲਾਹੌਰੋਂ ਸੱਯਦ ਮੁਹੰਮਦ ਲਤੀਫ ਦਾ ਪੰਜਾਬ ਦਾ ਇਤਿਹਾਸ ਛਪਿਆ। ਇਸ ਪਿੱਛੋਂ ਅੰਗਰੇਜ਼ ਅਫਸਰਾਂ ਨੇ ਜ਼ਿਲ੍ਹਾ ਗਜ਼ਟੀਅਰ ਲਿਖੇ, ਸਿੱਖ ਇਤਿਹਾਸ ਉੱਪਰ ਵਿਦਵਾਨਾਂ ਨੇ ਵੱਡਮੁੱਲੀਆਂ ਕਿਤਾਬਾਂ ਲਿਖੀਆਂ, ਸਮਕਾਲੀਆਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ (1799-1839) ਦੀਆਂ ਘਟਨਾਵਾਂ ਰਿਕਾਰਡ ਕੀਤੀਆਂ ਜਿਨ੍ਹਾਂ ਦਾ ਅੰਗਰੇਜ਼ਾਂ ਨੇ ਵਿਸ਼ਲੇਸ਼ਣ ਕੀਤਾ। ਬ੍ਰਿਟਿਸ਼ ਪੰਜਾਬ ਵਿਚ ਭਵਨ ਨਿਰਮਾਣ ਕਲਾ ਦਾ ਵਿਕਾਸ ਹੋਇਆ, 1947 ਦੇ

ਕੁਹਰਾਮ ਉੱਪਰ ਨਾਵਲ ਲਿਖੇ ਗਏ ਜਿਨ੍ਹਾਂ ਵਿਚ ਉਸ ਸਾਲ ਦੇ ਸਦਮੇ ਤੋਂ ਪ੍ਰਭਾਵਿਤ ਸ਼ਰਮਨਾਕ ਦ੍ਰਿਸ਼, ਕਤਲ, ਪਰਵਾਸ ਕਲਮਬੰਦ ਹੋਏ।

ਇਤਿਹਾਸਕਾਰਾਂ ਨੇ ਪੰਜਾਬ ਕਥਾ ਨੂੰ ਇਨ੍ਹਾਂ ਜ਼ਾਵੀਆਂ ਤੋਂ ਦੇਖਿਆ :

1. ਅਠਾਹਰਵੀਂ ਸਦੀ ਪੰਜਾਬ ਦੇ ਸ਼ਾਇਰਾਂ ਬੁਲ੍ਹੇ ਸ਼ਾਹ ਅਤੇ ਵਾਰਿਸ ਸ਼ਾਹ ਦਾ ਅਸਰ
2. 1857 ਦਾ ਗਦਰ ਅਤੇ ਪੰਜਾਬ
3. ਅੰਗਰੇਜ਼ੀ ਰਾਜ ਦਾ ਮਜ਼ਬੂਤ ਫੌਜੀ ਕਿਲ੍ਹਾ
4. 1929–31 ਸ. ਭਗਤ ਸਿੰਘ ਦਾ ਅਸਰ
5. ਮੁਸਲਿਮ ਲੀਗ ਵਲੋਂ ਮਾਰਚ 1940 ਵਿਚ ਪਾਸ ਕੀਤਾ 'ਪਾਕਿਸਤਾਨ' ਦਾ ਮਤਾ।

ਲਤੀਫ ਦੀ ਵਿਵਾਦਜਨਕ ਹਿਸਟਰੀ ਦਾ ਜ਼ਿਕਰ ਅਕਸਰ ਹੁੰਦਾ ਰਿਹਾ ਪਰ ਮੁਗਲ ਹਕੂਮਤ ਦੀ ਸਮਾਪਤੀ ਤੋਂ ਲੈਕੇ ਅੰਗਰੇਜ਼ਾਂ ਦੇ ਰਾਜ ਦੀ ਸਮਾਪਤੀ ਤੱਕ ਪੂਰਾ ਪੰਜਾਬ ਇਤਿਹਾਸ ਵਿਸਥਾਰ ਨਾਲ ਨਹੀਂ ਲਿਖਿਆ ਗਿਆ। ਇਕਰਾਮ ਅਲੀ ਮਲਿਕ ਨੇ 1799–1947 ਤੱਕ ਦਾ ਇਤਿਹਾਸ ਲਿਖਿਆ ਪਰ ਉਸ ਵਿਚ ਅਠਾਰਵੀਂ ਸਦੀ ਗ਼ਾਇਬ ਹੈ। ਪੰਜਾਬ ਵਿਚਲੀ ਸਿੱਖ ਕਥਾ ਅਕਸਰ ਲਿਖੀ ਪੜ੍ਹੀ, ਗਾਈ ਜਾਂਦੀ ਰਹੀ ਪਰ ਵੱਡੇ ਪੰਜਾਬ ਦੀ ਇਕ ਆਪਣੀ ਵੀ ਸ਼ਖ਼ਸੀਅਤ ਸੀ, ਉਹ ਪਕੜ ਵਿਚ ਨਹੀਂ ਆਈ।

ਅਣਵੰਡੇ ਪੰਜਾਬ ਦੀ ਸ਼ਖ਼ਸੀਅਤ ਅਤੇ ਹਿਸਟਰੀ ਨਾ ਜਾਣੀ ਗਈ ਤਾਂ ਇਸ ਦੇ ਵਾਰਸਾਂ ਭਾਰਤੀ ਪੰਜਾਬ, ਹਰਿਆਣਾ, ਹਿਮਾਚਲ ਅਤੇ ਪਾਕਿਸਤਾਨ ਦੇ ਪੰਜਾਬ ਨੂੰ ਨਹੀਂ ਸਮਝ ਸਕਾਂਗੇ, ਆਧੁਨਿਕ ਭਾਰਤ ਅਤੇ ਪਾਕਿਸਤਾਨ ਨੂੰ ਨਹੀਂ ਜਾਣ ਸਕਾਂਗੇ।

ਅੱਜ ਸਿੱਖ ਵਿਦਵਾਨਾਂ ਵਲੋਂ ਪੰਜਾਬ ਦਾ ਸ਼ਾਨਦਾਰ ਸਿੱਖ ਇਤਿਹਾਸ ਲਿਖਿਆ ਮਿਲਦਾ ਹੈ, ਪੰਜਾਬ ਦੀ ਧਰਤੀ, ਪੰਜਾਬੀ ਬੋਲੀ ਬਾਰੇ ਸਿੱਖਾਂ ਨੇ ਸਭ ਤੋਂ ਵੱਧ ਲਿਖਿਆ ਹੈ ਪਰ ਪੂਰੇ ਵੱਡੇ ਪੰਜਾਬ ਦੀ ਉਸ ਵਿਚੋਂ ਮੂਰਤ ਨਹੀਂ ਦਿਸਦੀ। ਅੱਜ ਵੀ ਹਿੰਦੂਆਂ ਸਿੱਖਾਂ ਨਾਲੋਂ ਪੰਜਾਬੀ ਬੋਲਣ ਵਾਲੇ ਮੁਸਲਮਾਨਾਂ ਦੀ ਗਿਣਤੀ ਕਿਤੇ ਵਧੀਕ ਹੈ।

ਸਮਕਾਲੀ ਬੁੱਧੀਜੀਵੀਆਂ ਨੇ ਇਕ ਅਹਿਮ ਸਵਾਲ ਵੱਲ ਕਦੀ ਧਿਆਨ ਨਹੀਂ ਦਿੱਤਾ, ਉਹ ਇਹ– ਜਦੋਂ ਮੁਗਲ ਹਕੂਮਤ ਦਾ ਸੂਰਜ ਡੁੱਬ ਗਿਆ ਉਦੋਂ ਬਹੁਗਿਣਤੀ ਹੋਣ ਦੇ ਬਾਵਜੂਦ ਮੁਸਲਮਾਨਾਂ ਨੇ ਪੰਜਾਬ ਦੇਸ ਉੱਪਰ ਭਾਰਤ ਤੋਂ ਸੁਤੰਤਰ ਹਕੂਮਤ ਕਾਇਮ ਕਰਨ ਦਾ ਯਤਨ ਕਿਉਂ ਨਾ ਕੀਤਾ? ਔਰੰਗਜ਼ੇਬ ਤੋਂ ਪਿਛੋਂ ਮਹਾਰਾਜਾ ਰਣਜੀਤ ਸਿੰਘ ਵਲੋਂ ਹਕੂਮਤ ਸੰਭਾਲਣ ਦੇ ਵਿਚਕਾਰਲੇ ਸਮੇਂ ਉੱਪਰ ਭਾਰਤ ਤੇ ਪਾਕਿਸਤਾਨ ਵਿਚ ਗੰਭੀਰ ਕੰਮ ਹੋਇਆ ਹੀ ਨਹੀਂ। ਕਈ ਥਾਵਾਂ ਤੇ ਵਿਥਾਂ ਰਹਿ ਗਈਆਂ ਹਨ, ਔਰੰਗਜ਼ੇਬ ਤੋਂ ਸ਼ੁਰੂ ਕਰਕੇ ਦੇਸ ਵੰਡ ਤੱਕ ਮੈਂ ਉਹ ਵਿਥਾਂ ਭਰਨ ਦਾ ਯਤਨ ਕੀਤਾ ਹੈ।

ਆਖਰੀ ਤਾਕਤਵਰ ਮੁਗਲ ਬਾਦਸ਼ਾਹ ਔਰੰਗਜ਼ੇਬ ਦੀ ਮੌਤ ਉਪਰੰਤ ਪੰਜਾਬ ਖੁਰਨਾ ਸ਼ੁਰੂ ਹੋ ਗਿਆ। ਗ਼ੈਰ ਪੰਜਾਬੀ ਤਾਕਤਾਂ, ਅਫਗਾਨਾਂ ਤੇ ਮਰਾਠਿਆਂ ਨੇ ਪੰਜਾਬ

ਉੱਪਰ ਹਕੂਮਤਾਂ ਕਾਇਮ ਕਰਨ ਦੇ ਉਪਰਾਲੇ ਕੀਤੇ। ਪੰਜਾਬ ਦੇ ਮੁਗਲ ਗਵਰਨਰਾਂ ਨੇ ਕਦੀ ਕਦਾਈਂ ਆਜ਼ਾਦੀ ਵਾਸਤੇ ਯਤਨ ਕੀਤੇ ਪਰ ਉਹ ਅਫਗਾਨਿਸਤਾਨ ਦੀ ਛਤਰੀ ਹੇਠ ਹੋਏ, ਸੁਤੰਤਰ ਨਹੀਂ। ਸਿੱਖ ਬੇਸ਼ਕ ਬਹੁਤ ਘੱਟ ਗਿਣਤੀ ਵਿਚ ਸਨ ਪਰ ਉਨ੍ਹਾਂ ਹੰਭਲਾ ਮਾਰਿਆ।

ਪੰਜਾਬ ਦੀ ਸਥਾਨਕ ਬਹੁਗਿਣਤੀ ਮੁਸਲਿਮ ਵਸੋਂ ਇਸ ਮੁਕਾਬਲੇ ਵਿਚ ਨਹੀਂ ਆਈ ਜਿਸਦਾ ਸਿੱਖਾਂ ਨੂੰ ਲਾਭ ਹੋਇਆ। ਪ੍ਰਾਪਤ ਸਰੋਤਾਂ ਤੋਂ ਪਤਾ ਲੱਗਦਾ ਹੈ ਕਿ ਅੰਗਰੇਜ਼ੀ ਹਕੂਮਤ ਕਾਇਮ ਹੋਣ ਤੱਕ ਪੰਜਾਬੀ ਮੁਸਲਮਾਨ ਘੱਟ ਗਿਣਤੀ ਸਿੱਖਾਂ ਦੇ ਨਾਲ-ਨਾਲ ਪ੍ਰਛਾਵੇਂ ਵਾਂਗ ਗੁਮਨਾਮੀ ਵਿਚ ਰਹਿੰਦੇ ਰਹੇ। ਉਹ ਕੀ ਕਰਦੇ ਰਹੇ ? ਉਨ੍ਹਾਂ ਦੀਆਂ ਉਮੀਦਾਂ, ਡਰ, ਇਰਾਦੇ ਤੇ ਜਦੋ ਜਹਿਦ ਕਿਹੋ ਜਿਹੇ ਸਨ ? ਇਨ੍ਹਾਂ ਸਵਾਲਾਂ ਦੇ ਜਵਾਬ ਚਾਹੀਦੇ ਹਨ।

ਪਾਕਿਸਤਾਨੀ ਪੰਜਾਬ ਵਿਚ ਕਈ ਕਬੀਲੇ, ਉਪ-ਭਾਖਾਵਾਂ ਤੇ ਸਥਾਨਕ ਰੀਤੀ-ਰਿਵਾਜਾਂ ਵਿਚ ਫਰਕ ਹਨ ਤਾਂ ਵੀ ਸਾਰਿਆਂ ਵਿਚ ਇਕ ਸਾਂਝ ਹੈ, ਸਭ ਮੁਸਲਮਾਨ ਹਨ, ਸਭ ਪੰਜਾਬੀ ਹਨ, ਬਾਹਰਲਾ ਬੰਦਾ ਵੀ ਇਹੋ ਪ੍ਰਭਾਵ ਲੈਂਦਾ ਹੈ। ਅੱਜ ਪਾਕਿਸਤਾਨ ਦੀ ਫੌਜ ਵਿਚ ਉਨ੍ਹਾਂ ਦਾ ਬੋਲਬਾਲਾ ਹੈ। ਪਾਕਿਸਤਾਨ ਦਾ ਵਪਾਰ, ਉਦਯੋਗ ਅਤੇ ਖੇਤੀ ਵੀ ਉਨ੍ਹਾਂ ਦੇ ਕਬਜ਼ੇ ਵਿਚ ਹੈ। ਬਹੁਗਿਣਤੀ ਹੋਣ ਕਾਰਨ ਸਿਆਸਤ ਉੱਪਰ ਉਨ੍ਹਾਂ ਦਾ ਦਬਦਬਾ ਹੈ। ਛੋਟੀਆਂ ਸਮਾਜਕ ਇਕਾਈਆਂ ਜਿਵੇਂ ਸਿੰਧੀ, ਪਖਤੂਨ, ਬਲੋਚ, ਮੁਹਾਜਰ (ਉਰਦੂ ਬੋਲਣ ਵਾਲੇ ਭਾਰਤ ਤੋਂ ਹਿਜਰਤ ਕਰਕੇ ਗਏ ਰਫੂਜੀਆਂ ਨੂੰ ਮੁਹਾਜਰ ਕਹਿੰਦੇ ਹਨ) ਸ਼ਰੇਆਮ ਪੰਜਾਬੀ ਧੌਂਸ ਦੀ ਆਲੋਚਨਾ ਕਰਦੇ ਹਨ।

ਤਾਂ ਵੀ ਪਾਕਿਸਤਾਨੀ ਪੰਜਾਬੀਆਂ ਦੀ ਕਹਾਣੀ ਇਤਿਹਾਸਕਾਰਾਂ ਨੇ ਪਾਕਿਸਤਾਨ ਵਿਚ ਵੀ ਨਜ਼ਰਅੰਦਾਜ਼ ਕਰੀ ਰੱਖੀ। ਇਸ ਨਜ਼ਰਅੰਦਾਜ਼ੀ ਦਾ ਲਿੰਕ ਉੱਥੇ ਪੰਜਾਬੀ ਬੋਲੀ ਦੀ ਹੈਸੀਅਤ ਨਾਲ ਵੀ ਜੁੜਦਾ ਹੈ। ਵੰਡ ਤੋਂ ਪਹਿਲਾਂ ਉੱਤਰੀ ਭਾਰਤ ਵਿਚ ਮੁਸਲਮਾਨ ਅਤੇ ਬਹੁਤ ਸਾਰੇ ਹਿੰਦੂ ਉਰਦੂ ਬੋਲਦੇ ਸਨ ਪਰ ਸਮਝਿਆ ਜਾਂਦਾ ਸੀ ਇਹ ਮੁਸਲਮਾਨਾਂ ਦੀ ਬੋਲੀ ਹੈ। ਪੰਜਾਬੀ ਨੇ ਉਰਦੂ ਦੇ ਵਿਕਾਸ ਵਿਚ ਤਕੜਾ ਹਿੱਸਾ ਪਾਇਆ। ਹੁਣ ਪਾਕਿਸਤਾਨ ਦੀ ਕੌਮੀ ਜ਼ਬਾਨ ਉਰਦੂ ਹੈ ਪੰਜਾਬੀ ਨਹੀਂ। ਦਿਲਚਸਪ ਤੱਥ ਇਹ ਕਿ ਉਰਦੂ ਦੀ ਪ੍ਰਭੂਸੱਤਾ ਪੰਜਾਬੀਆਂ ਨੇ ਕਾਇਮ ਕੀਤੀ। ਪਾਕਿਸਤਾਨੀ ਪੰਜਾਬੀਆਂ ਨੂੰ ਲੱਗਿਆ ਇਸਲਾਮ ਵਾਸਤੇ ਉਰਦੂ ਠੀਕ ਹੈ। ਪਰ ਪੰਜਾਬੀ ਦੀ ਥਾਂ ਉਰਦੂ ਨੂੰ ਪਹਿਲ ਦੇਣ ਨਾਲ ਇਸਲਾਮ ਦਾ ਕੀ ਸੰਬੰਧ ? ਘੱਟ ਗਿਣਤੀਆਂ ਸਿੰਧੀ, ਬਲੋਚ ਤੇ ਪਖਤੂਨਾਂ ਉੱਪਰ ਪੰਜਾਬੀ ਠੋਸਣੀ ਠੀਕ ਨਹੀਂ, ਉਰਦੂ ਦੀ ਚੋਣ ਇਸ ਕਰਕੇ ਵੀ ਨਹੀਂ ਹੋਈ। ਆਮ ਮੁਸਲਮਾਨ ਦਾ ਖਿਆਲ ਹੈ ਕਿ ਪੰਜਾਬੀ ਬੋਲੀ ਵਰਤੋਂ ਵਿਹਾਰ ਵਾਸਤੇ ਠੀਕ ਹੈ, ਅਦਬ (ਸਾਹਿਤਕਾਰੀ) ਵਾਸਤੇ ਨਹੀਂ। ਸਿੱਖਾਂ ਨਾਲ ਸਿਆਸੀ ਟੱਕਰ ਹੋਣ ਕਾਰਨ ਵੀ ਉਨ੍ਹਾਂ ਸਮਝਿਆ, ਪੰਜਾਬੀ ਸਿੱਖਾਂ ਦੀ ਬੋਲੀ ਹੈ, ਆਪਣੇ ਲਈ ਉਰਦੂ ਠੀਕ ਹੈ। ਜਦੋਂ ਪਾਕਿਸਤਾਨ ਦੇ ਪੰਜਾਬੀਆਂ ਨੇ ਐਲਾਨ ਕੀਤਾ ਕਿ ਪੰਜਾਬੀ ਨਹੀਂ, ਉਨ੍ਹਾਂ ਦੀ ਬੋਲੀ ਉਰਦੂ ਹੈ, ਉਦੋਂ ਭਾਰਤੀ ਪੰਜਾਬੀ ਹਿੰਦੂਆਂ ਨੇ ਆਪਣੀ ਬੋਲੀ ਹਿੰਦੀ ਦੱਸੀ ਤੇ ਦਰਜ

ਕਰਵਾਈ। ਇਉਂ ਪੰਜਾਬੀ ਸਿੱਖਾਂ ਦੀ, ਉਰਦੂ ਮੁਸਲਮਾਨਾਂ ਦੀ ਤੇ ਹਿੰਦੀ ਹਿੰਦੂਆਂ ਦੀ ਜ਼ਬਾਨ ਹੋ ਗਈ। ਪੰਜਾਬੀ ਬੋਲੀ ਧਰਤੀ ਵਿਚੋਂ ਉਖੜ ਕੇ ਧਰਮ ਨਾਲ ਜੁੜ ਗਈ। ਤਾਂ ਵੀ ਦੋਵਾਂ ਪੰਜਾਬਾਂ ਦੇ ਹਿੰਦੂ ਸਿੱਖ ਮੁਸਲਮਾਨ ਪੰਜਾਬੀ ਬੋਲਦੇ ਹਨ, ਪੰਜਾਬੀ ਗੀਤ ਗਾਉਂਦੇ ਹਨ। ਦੇਸ ਵੰਡ ਨੂੰ ਛੇ ਦਹਾਕੇ ਬੀਤ ਗਏ ਹਨ, ਦੋਹਾਂ ਪੰਜਾਬਾਂ ਵਿਚ ਪੰਜਾਬੀਅਤ ਕਾਇਮ ਹੈ ਬੇਸ਼ਕ ਪੰਜਾਬੀਅਤ ਦੀ ਪਰਿਭਾਸ਼ਾ ਦੇਣੀ ਸੌਖਾ ਕੰਮ ਨਹੀਂ।

ਪੰਜਾਬੀਅਤ ਪਰਿਭਾਸ਼ਿਤ ਕਰਨੀ ਦੁਰਗਮ ਕਾਰਜ ਹੋਣ ਦੇ ਬਾਵਜੂਦ ਇਸ ਦੀ ਪਛਾਣ ਅੰਮ੍ਰਿਤਾ ਪ੍ਰੀਤਮ ਅਤੇ ਫੈਜ਼ ਅਹਿਮਦ ਫੈਜ਼ ਦੀ ਸ਼ਾਇਰੀ ਵਿਚੋਂ ਝਲਕਦੀ ਹੈ, ਸਾਅਦਤ ਹਸਨ ਮੰਟੋ ਅਤੇ ਖੁਸ਼ਵੰਤ ਸਿੰਘ ਦੇ ਕਥਾ ਸਾਗਰ ਵਿਚੋਂ ਦਿਸਦੀ ਹੈ। ਜੰਮੂ ਵਿਚ ਜੰਮੇ ਕੁੰਦਨ ਲਾਲ ਸਹਿਗਲ (ਮੌਤ 1947), ਕਸੂਰ ਦੀ ਨੂਰਜਹਾਨ (ਮੌਤ 2000), ਅੰਮ੍ਰਿਤਸਰ ਦੇ ਮੁਹੰਮਦ ਰਫੀ (ਮੌਤ 1980), ਅਤੇ ਲਾਇਲਪੁਰ (ਹੁਣ ਫੈਸਲਾਬਾਦ) ਦੇ ਨੁਸਰਤ ਫਤਿਹ ਅਲੀ ਖਾਨ (ਮੌਤ 1997) ਨੇ ਪੰਜਾਬੀ, ਹਿੰਦੀ, ਉਰਦੂ ਵਿਚ ਗੀਤ ਗਾ ਕੇ ਪੰਜਾਬੀਅਤ ਨੂੰ ਮਾਲਾਮਾਲ ਕੀਤਾ। ਬਾਲੀਵੁੱਡ ਵਿਚ ਨਰਗਿਸ (ਮੌਤ 1981), ਦੇਵਾਨੰਦ (ਜਨਮ 1923 ਗੁਰਦਾਸਪੁਰ ਦੀ ਸ਼ਕਰਗੜ੍ਹ ਤਹਿਸੀਲ, ਹੁਣ ਪਾਕਿਸਤਾਨ ਵਿਚ, ਮੌਤ 2011), ਰਾਜ ਕਪੂਰ (ਜਨਮ ਪੇਸ਼ਾਵਰ 1924 ਅਤੇ ਮੌਤ 1988), ਸੁਨੀਲ ਦੱਤ (ਜਨਮ ਜਿਹਲਮ 1929, ਮੌਤ 2005) ਅਤੇ ਅੰਮ੍ਰਿਤਸਰ ਦੇ ਰਾਜੇਸ਼ ਖੰਨਾ (ਮੌਤ 2012) ਨੇ ਭਵਿੱਖ ਦੀਆਂ ਪੀੜ੍ਹੀਆਂ ਵਾਸਤੇ ਪੰਜਾਬੀਅਤ ਕਾਇਮ ਰੱਖੀ।

ਅੱਜ ਪਾਕਿਸਤਾਨੀ ਜੁਆਨੀ ਨੂੰ ਖ਼ਬਰ ਨਹੀਂ ਕਿ ਲਾਹੌਰ, ਰਾਵਲਪਿੰਡੀ, ਫੈਸਲਾਬਾਦ, ਮੁਲਤਾਨ ਅਤੇ ਪੰਜਾਬ ਦੇ ਹੋਰ ਬਹੁਤ ਸਾਰੇ ਇਲਾਕਿਆਂ ਵਿਚ ਕਦੀ ਵੱਡੀ ਗਿਣਤੀ ਹਿੰਦੂ ਅਤੇ ਸਿਖ ਵੀ ਵਸਿਆ ਕਰਦੇ ਸਨ ਤੇ ਭਾਰਤੀ ਪੰਜਾਬ ਦੇ ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਫਿਰੋਜ਼ਪੁਰ ਜ਼ਿਲ੍ਹਿਆਂ ਵਿਚ ਬਹੁਤ ਮੁਸਲਮਾਨ ਹੋਇਆ ਕਰਦੇ ਸਨ, ਭਾਰਤੀ ਜੁਆਨੀ ਨੂੰ ਵੀ ਇਸਦਾ ਅਹਿਸਾਸ ਨਹੀਂ। ਦੋਵੇਂ ਪੰਜਾਬਾਂ ਦੇ ਪੇਂਡੂ ਖੇਤਰਾਂ ਵਿਚ 'ਪਰਾਏ' ਵੀ ਵਸਦੇ ਹੁੰਦੇ ਸਨ। ਜਿਹੜੇ ਸੋਚਦੇ ਨੇ ਪੰਜਾਬ ਦਾ ਇਤਿਹਾਸ 1947 ਤੋਂ ਬਾਦ ਸ਼ੁਰੂ ਹੁੰਦਾ ਹੈ ਉਹ ਦੋਹਾਂ ਪੰਜਾਬਾਂ ਵਿਚਕਾਰ ਪੱਥਰਾਂ ਦੀ ਸਖ਼ਤ ਕੰਧ ਉਸਾਰ ਰਹੇ ਨੇ ਜਿਸ ਨਾਲ ਆਪਣੇ ਵਡੇਰਿਆਂ ਬਾਰੇ ਜਾਣਨਾ ਮੁਸ਼ਕਿਲ ਹੋ ਜਾਵੇਗਾ।

× × ×

ਅਣਵੰਡੇ ਪੁਰਾਣੇ ਪੰਜਾਬ ਦੀ ਮਿੱਟੀ, ਤਾਪਮਾਨ, ਨਮੀ, ਖੁਸ਼ਕੀ, ਵਸੋਂ, ਧਰਮ, ਜਾਤ, ਫਿਰਕੇ ਅਨੇਕ ਸਨ। ਜੇ ਇਨ੍ਹਾਂ ਵਿਚ ਸਾਂਝ ਦੀ ਕੋਈ ਜ਼ੰਜੀਰ ਸੀ ਉਹ ਸੀ ਪੰਜਾਬੀ ਜ਼ਬਾਨ, ਬੇਸ਼ਕ ਇਹ ਜ਼ਬਾਨ ਵੀ ਕਈ ਲਿਪੀਆਂ ਵਿਚ ਲਿਖੀ ਜਾਂਦੀ ਸੀ। ਸਾਰੇ ਪੰਜਾਬ ਦੀ ਪੰਜਾਬੀ ਦਾ ਸੁਰ ਵੀ ਇਕ ਨਹੀਂ ਸੀ ਤਾਂ ਵੀ ਪੰਜਾਬੀ ਪੰਜਾਬੀ ਸੀ ਤੇ ਪੰਜਾਬੀ ਬੋਲਣ ਵਾਲੇ ਲੋਕ ਬਾਕੀ ਜਹਾਨ ਤੋਂ ਵੱਖਰੇ ਸਨ।

ਪੰਜਾਬ ਦੀ ਉੱਤਰ ਪੱਛਮੀ ਸਰਹੱਦ ਸਿੰਧ ਅਤੇ ਬਲੋਚਿਸਤਾਨ ਸੀ ਜੋ ਜੰਮੂ ਕਸ਼ਮੀਰ ਤੱਕ ਚਲਦੀ ਜਾਂਦੀ ਜਿੱਥੇ ਪਖਤੂਨ ਜਾਂ ਪਠਾਣ ਕਬੀਲਾ ਵਸਦਾ, ਪੂਰਬ ਵਿਚ ਜਮਨਾ

ਨਦੀ, ਦੱਖਣ ਅਤੇ ਦੱਖਣ ਪੱਛਮ ਵਿਚ ਅਰਾਵਲੀ ਪਹਾੜ ਤੇ ਥਾਰ ਮਾਰੂਥਲ ਸਨ। ਦੱਖਣੀ ਪੱਛਮੀ ਪੰਜਾਬ ਦੇ ਕੁਝ ਹਿੱਸੇ ਬੰਜਰ ਪਰ ਬਾਕੀ ਦਰਿਆਵਾਂ ਨਾਲ ਸਿੰਜੇ ਜਾਂਦੇ ਇਲਾਕੇ ਉਪਜਾਊ ਸਨ। ਪੰਜਾਬ ਨੂੰ ਕਈ ਲੋਕਾਂ ਨੇ ਦੁਆਬਿਆਂ ਵਿਚ ਵੰਡ ਕੇ ਵੀ ਦੇਖਿਆ ਕਿ ਹਰੇਕ ਦੁਆਬੇ ਦਾ ਆਪਣਾ ਆਪਣਾ ਸਭਿਆਚਾਰ, ਬੋਲੀ, ਰੀਤੀ ਰਿਵਾਜ ਅਤੇ ਫਸਲਾਂ ਹਨ, ਵੱਖ ਵੱਖ ਸਿਆਸਤ ਹੈ। ਇਉਂ ਲੱਗਦਾ ਹੈ ਜਿਵੇਂ ਸਭ ਤੋਂ ਪਹਿਲਾਂ ਅਕਬਰ ਦੇ ਸਮੇਂ ਦੋਆਬਿਆਂ ਦਾ ਜ਼ਿਕਰ ਹੋਇਆ।[2] ਝਨਾ ਅਤੇ ਜਿਹਲਮ ਵਿਚਕਾਰਲੀ ਜ਼ਮੀਨ ਨੂੰ ਚੱਜ ਦੁਆਬ, ਰਾਵੀ ਅਤੇ ਝਨਾ ਵਿਚਕਾਰਲੇ ਖਿਤੇ ਨੂੰ ਰਚਨਾ ਦੁਆਬ, ਬਿਆਸ ਅਤੇ ਰਾਵੀ ਵਿਚਕਾਰਲੇ ਇਲਾਕੇ ਨੂੰ ਬਾਰੀ ਦੁਆਬ, ਬਿਆਸ ਅਤੇ ਸਤਲੁਜ ਵਿਚਕਾਰਲੀ ਵਸੋਂ ਨੂੰ ਬਿਸਤ ਜਾਂ ਬੇਟ ਦੁਆਬ ਕਿਹਾ ਗਿਆ। ਪੰਜਾਬ ਦੇ ਪੰਜੇ ਦਰਿਆ ਸਿੰਧ ਵਿਚ ਡਿਗਦੇ ਸਨ। ਸਿੰਧ ਅਤੇ ਜਿਹਲਮ ਵਿਚਕਾਰ ਜ਼ਮੀਨ ਨੂੰ ਸਿੰਧ ਸਾਗਰ ਦੁਆਬ ਕਿਹਾ ਗਿਆ।

ਪੱਛਮੀ ਹਿੱਸੇ ਨੂੰ ਸਿੰਧ ਸਾਗਰ ਦੁਆਬ ਨਾਮ ਮਿਲਿਆ ਤਾਂ ਇਸਦੇ ਉਲਟ ਧੁਰ ਦੱਖਣ-ਪੂਰਬ ਵਾਲੇ ਪਾਸੇ ਨੂੰ ਬੀਰੂਨ ਪੰਚਨਦ ਕਿਹਾ ਗਿਆ, ਫਾਰਸੀ ਬੀਰੂਨ ਮਾਇਨੇ ਬਾਹਰ, ਪੰਚਨਦ (ਸੰਸਕ੍ਰਿਤ) ਪੰਜਾਬ, ਯਾਨੀ ਕਿ ਪੰਜਾਬ ਤੋਂ ਬਾਹਰਲਾ ਖੇਤਰ। ਮੁਲਤਾਨ ਨੇੜੇ ਦੱਖਣ ਵੱਲ ਉਸ ਥਾਂ ਨੂੰ ਵੀ ਪੰਚਨਦ ਕਿਹਾ ਜਾਂਦਾ ਸੀ ਜਿਥੇ ਪੰਜੇ ਦਰਿਆ ਇਕ ਹੋ ਕੇ ਸਿੰਧ ਵਿਚ ਵਗਦੇ ਸਨ ਤੇ ਬੀਰੂਨ ਦੇ ਪੂਰਬ ਵਿਚ ਜਮਨਾ ਵਗਦੀ ਸੀ। ਕਿਉਂਕਿ ਜਮਨਾ ਦਿੱਲੀ ਨਾਲ ਖਹਿ ਕੇ ਵਗਦੀ ਸੀ ਇਸ ਕਰਕੇ ਬੀਰੂਨ ਨੂੰ ਦਿੱਲੀ ਦੁਆਬ ਵੀ ਕਿਹਾ ਜਾਂਦਾ। ਪਿਛੋਂ ਸਿੱਖਾਂ ਨੇ ਇਸ ਇਲਾਕੇ ਨੂੰ ਮਾਲਵਾ ਕਿਹਾ ਤੇ ਅੰਗਰੇਜ਼ਾਂ ਨੇ ਸਿਸ-ਸਤਲੁਜ ਲਿਖਿਆ (ਅੰਗਰੇਜ਼ੀ Cis ਮਾਇਨੇ ਉਰਾਰ, ਸਤਲੁਜ ਤੋਂ ਪਹਿਲਾਂ)।

ਦੁਆਬਿਆਂ ਦੇ ਨਾਵਾਂ ਤੋਂ ਬੰਦੇ ਅਤੇ ਥਾਵਾਂ ਤਲਾਸ਼ਣੀਆਂ ਸੌਖੀਆਂ ਹੋ ਜਾਂਦੀਆਂ ਹਨ ਪਰ ਅੰਗਰੇਜ਼ਾਂ ਨੇ ਸ਼ਹਿਰਾਂ ਦੇ ਨਾਵਾਂ ਹੇਠ ਪੰਜਾਬ ਨੂੰ ਡਿਵੀਜ਼ਨਾਂ ਵਿਚ ਵੀ ਵੰਡਿਆ। ਉੱਤਰ ਪੱਛਮੀ ਪੰਜਾਬ ਦੀ ਰਾਵਲਪਿੰਡੀ ਡਿਵੀਜ਼ਨ ਵਿਚ ਗੁਜਰਾਤ, ਸ਼ਾਹਪੁਰ, ਜਿਹਲਮ, ਰਾਵਲਪਿੰਡੀ, ਅਟਕ ਅਤੇ ਮੀਆਂਵਾਲੀ ਜ਼ਿਲ੍ਹੇ ਸਨ। ਪੰਜਾਬ ਦੇ ਕੇਂਦਰ ਵਿਚ ਲਾਹੌਰ ਡਿਵੀਜ਼ਨ ਸੀ ਜਿਸ ਵਿਚ ਲਾਹੌਰ, ਅੰਮ੍ਰਿਤਸਰ, ਗੁਰਦਾਸਪੁਰ, ਸਿਆਲਕੋਟ, ਗੁਜਰਾਂਵਾਲਾ, ਮੁਜਫਰਗੜ੍ਹ ਅਤੇ ਡੇਰਾ ਗਾਜ਼ੀ ਖਾਂ ਜ਼ਿਲ੍ਹੇ ਸਨ। ਪੂਰਬ ਵਾਲੇ ਪਾਸੇ ਜਲੰਧਰ ਡਿਵੀਜ਼ਨ ਵਿਚ ਜਲੰਧਰ, ਕਾਂਗੜਾ, ਹੁਸ਼ਿਆਰਪੁਰ, ਲੁਧਿਆਣਾ ਅਤੇ ਫਿਰੋਜ਼ਪੁਰ ਜ਼ਿਲ੍ਹੇ ਸਨ। ਪੰਜਵੀਂ ਦਿੱਲੀ ਡਿਵੀਜ਼ਨ ਸੀ ਜਿਸ ਨੂੰ ਬਾਦ ਵਿਚ ਅੰਬਾਲਾ, ਡਿਵੀਜ਼ਨ ਵਿਚ ਬਦਲ ਦਿੱਤਾ, ਇਸ ਵਿਚ ਹਿਸਾਰ, ਰੋਹਤਕ, ਕਰਨਾਲ, ਅੰਬਾਲਾ, ਸ਼ਿਮਲਾ ਅਤੇ ਦਿੱਲੀ ਜ਼ਿਲ੍ਹੇ ਸਨ। ਅੰਗਰੇਜ਼ਾਂ ਨੇ 53 ਸਾਲ ਦਿੱਲੀ ਨੂੰ ਪੰਜਾਬ ਖੇਤਰ ਵਿਚ ਰੱਖਿਆ।

ਪੰਜਾਂ ਵਿਚੋਂ ਲਾਹੌਰ ਅਤੇ ਜਲੰਧਰ ਡਿਵੀਜ਼ਨਾਂ ਸਭ ਤੋਂ ਵਧੀਕ ਉਪਜਾਊ ਸਨ। ਰਾਵਲਪਿੰਡੀ, ਮੁਲਤਾਨ ਤੇ ਲਾਹੌਰ ਡਿਵੀਜ਼ਨਾਂ ਵਿਚ ਮੁਸਲਮਾਨਾਂ ਦੀ ਬਹੁ ਗਿਣਤੀ ਵੱਸੋਂ ਸੀ ਪਰ ਜਲੰਧਰ ਅਤੇ ਅੰਬਾਲਾ ਡਿਵੀਜ਼ਨਾਂ ਵਿਚ ਉਹ ਘੱਟ ਗਿਣਤੀ ਵਿਚ

ਸਨ। ਪੰਜਾਬ ਵਿਚ ਇਕ ਛੇਵਾਂ ਖਿੱਤਾ ਵੀ ਸੀ ਜਿਸ ਨੂੰ ਡਿਵੀਜ਼ਨ ਦਾ ਨਾਮ ਨਹੀਂ ਦਿੱਤਾ ਗਿਆ, ਉਹ ਸਨ ਪੰਜਾਬੀ ਰਿਆਸਤਾਂ ਜਿਨ੍ਹਾਂ ਉੱਪਰ ਅੰਗਰੇਜ਼ਾਂ ਦਾ ਸਿੱਧਾ ਰਾਜ ਤਾਂ ਨਹੀਂ ਸੀ ਪਰ ਸਨ ਉਹ ਇਨ੍ਹਾਂ ਦੀ ਨਿਗਰਾਨੀ ਵਿਚ, ਤਾਬਿਆਦਾਰੀ ਵਿਚ। ਬਹੁਤੀਆਂ ਰਿਆਸਤਾਂ ਹਿਮਾਲਾ ਪਹਾੜੀਆਂ ਵਿਚ ਰਾਵਲਪਿੰਡੀ ਦੇ ਆਸ ਪਾਸ, ਲਾਹੌਰ ਤੇ ਜਲੰਧਰ ਦੇ ਉੱਤਰ ਪੂਰਬ ਵੱਲ ਸਨ, ਜਿਵੇਂ ਬਹਾਵਲਪੁਰ ਦੇ ਮੈਦਾਨ, ਪਟਿਆਲਾ, ਨਾਭਾ, ਜੀਂਦ ਰਿਆਸਤਾਂ ਅੰਬਾਲਾ ਡਿਵੀਜ਼ਨ ਵਿਚ। ਬਹਾਵਲਪੁਰ ਅਤੇ ਕਸ਼ਮੀਰ ਰਿਆਸਤਾਂ ਵਿਚ ਮੁਸਲਮਾਨ ਵਸੋਂ ਦੀ ਬਹੁਗਿਣਤੀ ਸੀ, ਬਾਕੀ ਉੱਤਰੀ ਪੰਜਾਬ ਵਿਚ ਇਹ ਘੱਟ ਗਿਣਤੀ ਵਿਚ ਸਨ। ਹੁਣ ਦਾ ਭਾਰਤੀ ਪੰਜਾਬ, ਹਰਿਆਣਾ, ਹਿਮਾਚਲ ਅਤੇ ਪਾਕਿਸਤਾਨੀ ਪੰਜਾਬ ਨਾਲ ਰਿਆਸਤਾਂ ਮਿਲਾ ਕੇ ਅੰਗਰੇਜ਼ੀ ਪੰਜਾਬ ਬਣਦਾ ਹੈ।

× × ×

ਪੰਜਾਬ ਦੇ ਇਤਿਹਾਸ ਦਾ ਪਿਛੋਕੜ ਦੱਸ ਕੇ ਹਥਲਾ ਅਧਿਐਨ 1707 ਈਸਵੀ ਔਰੰਗਜ਼ੇਬ ਦੀ ਮੌਤ ਤੋਂ ਬਾਦ ਸ਼ੁਰੂ ਹੁੰਦਾ ਹੈ ਜਦੋਂ ਪੰਜਾਬ ਵਿਚ ਖਲਾਅ ਪਸਰਨ ਕਰਕੇ ਤਾਕਤ ਹਥਿਆਉਣ ਦੀ ਚੰਗਿਆੜੀ ਮਘ ਪਈ। ਇਸ ਸਾਰੀ ਅਠਾਹਰਵੀਂ ਸਦੀ ਵਿਚ ਅਸਥਿਰਤਾ, ਬੇਚੈਨੀ ਛਾਈ ਰਹੀ। ਅਫਗਾਨ ਹਕੂਮਤਾਂ, ਮੁਗਲ ਸੂਬੇਦਾਰ ਅਤੇ ਧਰਤੀ ਦੇ ਜਾਏ ਸਿੱਖ ਪੰਜਾਬ ਉੱਪਰ ਕਾਬਜ਼ ਹੋਣ ਲਈ ਭਿੜ ਰਹੇ ਸਨ। ਇਨ੍ਹਾਂ ਤਿੰਨ ਤਾਕਤਾਂ ਦੇ ਟਕਰਾਉ ਵਿਚ ਦੋ ਵਾਰ ਵਿਘਨ ਪਿਆ, ਪਹਿਲਾਂ 1739 ਵਿਚ ਜਦੋਂ ਈਰਾਨੀ ਬਾਦਸ਼ਾਹ ਨਾਦਰ ਸ਼ਾਹ ਨੇ ਪੰਜਾਬ ਅਤੇ ਦਿੱਲੀ ਉੱਪਰ ਹਮਲਾ ਕੀਤਾ, ਦੂਜਾ 1758 ਵਿਚ ਜਦੋਂ ਮਰਾਠਿਆਂ ਨਾਲ ਗੱਠਜੋੜ ਕਰਕੇ ਅਦੀਨਾ ਬੇਗ ਨੇ ਪੰਜਾਬ ਉੱਪਰ ਰਾਜ ਕੀਤਾ।

ਅਠਾਹਰਵੀਂ ਸਦੀ ਦੇ ਪਿਛਲੇ ਤਿੰਨ ਦਹਾਕੇ ਲਾਹੌਰ ਉੱਪਰ ਸਿੱਖ ਸਰਦਾਰ ਕਾਬਜ਼ ਰਹੇ। ਸਾਲ 1799 ਵਿਚ ਲਾਹੌਰ ਜਿੱਤ ਕੇ ਮਹਾਰਾਜਾ ਰਣਜੀਤ ਸਿੰਘ ਨੇ ਜੋ ਹਕੂਮਤ ਕਾਇਮ ਕੀਤੀ ਉਹ ਅੱਧੀ ਸਦੀ ਤੱਕ ਪੰਜਾਬ ਤੇ ਕਾਬਜ਼ ਰਹੀ। 1846 ਅਤੇ ਫਿਰ 1849 ਦੋ ਜੰਗਾਂ ਬਾਦ ਅੰਗਰੇਜ਼ਾਂ ਨੇ ਸੱਤਾ ਹਥਿਆ ਲਈ ਤੇ 1947 ਤੱਕ ਕਾਬਜ਼ ਰਹੇ। ਲਾਰਡ ਮਾਊਂਟਬੈਟਨ ਨੇ ਪੁਰਾਣਾ ਪੰਜਾਬ ਪਾੜ ਕੇ ਦੋ ਟੋਟਿਆਂ ਵਿਚ ਵੰਡ ਦਿੱਤਾ, ਇਹੀ ਇਸ ਕਿਤਾਬ ਦੀ ਕੇਂਦਰੀ ਸੁਰ ਹੈ। ਔਰੰਗਜ਼ੇਬ ਤੋਂ ਮਾਊਂਟਬੈਟਨ ਤੱਕ ਦੀ ਪੰਜਾਬੀ ਕਹਾਣੀ ਸੁਣਾਉਣ ਤੋਂ ਪਹਿਲਾਂ ਪੰਜਾਬ ਦਾ ਪ੍ਰਾਚੀਨ ਪਿਛੋਕੜ ਦੇਣਾ ਬਣਦਾ ਹੀ ਸੀ। ਪੰਜਾਬ ਵੰਡ ਲਈ ਜ਼ੁੰਮੇਵਾਰ ਗ਼ੈਰ ਪੰਜਾਬੀ ਨਾਵਾਂ ਨੂੰ ਪੜ੍ਹ ਕੇ ਲੱਗੇਗਾ ਇਹ ਪੰਜਾਬ ਉੱਪਰ ਕੋਈ ਵਿਅੰਗ ਹੈ। ਇਹੋ ਵਿਅੰਗ ਤਾਂ ਪੰਜਾਬ ਦੀ ਸ਼ਖਸੀਅਤ ਜਾਣਨ ਵਾਸਤੇ ਸਹਾਈ ਹੋਵੇਗਾ।

ਪੰਜਾਬ ਦਾ ਸਮਾਜ, ਅਰਥਚਾਰਾ ਇਸ ਅਧਿਐਨ ਵਿਚ ਸ਼ਾਮਲ ਹੈ ਪਰ ਮੁਸਲਮਾਨ ਸਿੱਖ, ਹਿੰਦੂ ਅਤੇ ਅੰਗਰੇਜ਼ ਦਿਲਚਸਪ ਪਾਤਰਾਂ ਦਾ ਸਿਆਸੀ ਇਤਿਹਾਸ ਸਿਲਸਿਲੇਵਾਰ ਬਿਆਨ ਕਰਾਂਗੇ। ਗੁਰੂਆਂ, ਸੂਫੀਆਂ, ਬਦਲਾਖੋਰਾਂ, ਸ਼ਾਂਤੀਦੂਤਾਂ, ਜ਼ਿਲ੍ਹਾ ਅਫਸਰਾਂ, ਸਿਆਸੀ ਲੀਡਰਾਂ, ਪੱਤਰਕਾਰਾਂ ਆਦਿਕ ਨੂੰ ਵੀ ਦੇਖਾਂਗੇ। ਇਸ ਪ੍ਰਸੰਗ ਵਿਚ ਕੁਝ

ਸਿਆਸੀ ਸਵਾਲਾਂ ਦੇ ਹੱਲ ਲੱਭਾਂਗੇ ਕਿ 1760 ਤੋਂ ਲੈ ਕੇ 1849 ਤੱਕ ਸਿੱਖਾਂ ਦੀ ਚੜ੍ਹਤ ਦਾ ਰਾਜ਼ ਕੀ ਸੀ, ਜਦੋਂ ਸਿੱਖ, ਮਰਾਠੇ, ਅਫਗਾਨ, ਪੰਜਾਬ ਉੱਪਰ ਕਾਬਜ਼ ਹੋਣ ਲਈ ਸੰਘਰਸ਼ ਕਰ ਰਹੇ ਸਨ, ਪੰਜਾਬੀ ਮੁਸਲਮਾਨ ਬਹੁਗਿਣਤੀ ਹੋਣ ਦੇ ਬਾਵਜੂਦ ਖਾਮੋਸ਼ ਦਰਸ਼ਕ ਕਿਉਂ ਰਿਹਾ, ਅੰਗਰੇਜ਼ ਰਾਜ ਦੇ ਨਫੇ ਨੁਕਸਾਨ ਦੇਖਾਂਗੇ, ਪੰਜਾਬ ਉਪਰ ਜ਼ਿਆਦਤੀਆਂ ਤੇ ਜ਼ਿਆਦਤੀਆਂ ਦਾ ਬਦਲਾ ਲੈਣ ਦੇ ਬਿਰਤਾਂਤ ਦੇਖਾਂਗੇ, ਪੰਜਾਬੀਆਂ ਦੀ ਆਪਸ ਵਿਚ ਕੋਈ ਭਾਈਚਾਰਕ ਸਾਂਝ ਸੀ, ਮੇਲ ਮਿਲਾਪ, ਪਿਆਰ ਸੀ, ਇਸ ਪਾਸੇ ਘੱਟ ਨਜ਼ਰ ਮਾਰੀ ਗਈ ਹੈ, ਇਸ ਵੱਲ ਝਾਤ ਮਾਰਾਂਗੇ।

ਇਸ ਅਧਿਐਨ ਵਿਚ ਪੰਜਾਬੀ ਔਰਤ ਦੀ ਦਸ਼ਾ ਦੇਖਾਂਗੇ, ਹਿੰਦੂ ਸਿੱਖਾਂ ਦੀ ਸਿਆਸਤ ਦੇਖਾਂਗੇ, ਪੰਜਾਬੀ ਮੁਸਲਮਾਨਾਂ ਦਾ ਅੰਗਰੇਜ਼ਾਂ ਨਾਲ ਸੰਬੰਧ ਦੇਖਾਂਗੇ, ਦੂਰ ਦੁਰਾਡੇ ਵਸੇ, ਨਜ਼ਰਅੰਦਾਜ਼ ਪਖਤੂਨਾਂ ਵੱਲ ਇਕ ਝਾਤ ਮਾਰਾਂਗੇ।

ਮਹਾਤਮਾ ਗਾਂਧੀ ਦੀ ਕੌਮੀ ਕਾਂਗਰਸ ਨੇ ਜਦੋਂ 1919 ਤੋਂ 1947 ਤੱਕ ਭਾਰਤ ਵਿਚ ਹਨੇਰੀ ਝੁਲਾ ਦਿੱਤੀ ਸੀ, ਪੰਜਾਬ ਉੱਪਰ ਉਸਦਾ ਕੋਈ ਅਸਰ ਕਿਉਂ ਨਾ ਹੋਇਆ ਹਾਲਾਂਕਿ 1919 ਵਿਚ ਜਲ੍ਹਿਆਂਵਾਲੇ ਬਾਗ ਦੀ ਘਟਨਾ ਘਟ ਚੁੱਕੀ ਸੀ। ਇਸ ਸਵਾਲ ਦਾ ਜਵਾਬ ਲੱਭਾਂਗੇ; 1920 ਤੋਂ ਲੈ ਕੇ ਪੰਜਾਬ ਦੀ ਯੂਨੀਅਨਿਸਟ ਪਾਰਟੀ ਨੇ ਖਾਮੋਸ਼ੀ ਧਾਰੀ ਰੱਖੀ ਤੇ ਫਿਰ ਮੁਸਲਮਾਨਾਂ ਨੇ ਪਾਕਿਸਤਾਨ ਦੀ ਮੰਗ ਕਿਉਂ ਕਰ ਦਿੱਤੀ, ਦੇਖਾਂਗੇ।

ਅਖੀਰ ਵਿਚ ਉਸ ਸਵਾਲ ਦਾ ਉੱਤਰ ਲੱਭਾਂਗੇ ਜਿਹੜਾ ਪੰਜਾਬੀ ਅਤੇ ਗ਼ੈਰ-ਪੰਜਾਬੀ ਸਾਰੇ ਕਰਦੇ ਹਨ-ਪੰਜਾਬ ਦੀ ਵੰਡ ਕਿਉਂ ਹੋਈ ? ਵੰਡ ਹੋ ਗਈ ਸੋ ਹੋ ਗਈ, ਹਿੰਸਾ ਕਿਉਂ ਹੋਈ ? 1947 ਦੇ ਪਾਗਲ ਦੌਰ ਵਿਚ ਇਨਸਾਨੀਅਤ ਕਿਧਰੇ ਕਿਧਰੇ ਰਹੀ ਵੀ, ਉਸ ਬਾਰੇ ਜਾਣਾਗੇ। ਵੰਡੇ ਪੰਜਾਬ ਨਾਲ 1947 ਤੋਂ ਬਾਦ ਕੀ ਵਾਪਰਿਆ, ਭਵਿੱਖ ਵਿਚ ਕੀ ਸੰਭਾਵਨਾਵਾਂ ਹਨ, ਇਹ ਅਖੀਰਲੇ ਅਧਿਆਇ ਵਿਚ ਲਿਖਾਂਗੇ। ਲਓ ਜੀ, ਹੁਣ ਸ਼ੁਰੂ ਕਰਦੇ ਹਾਂ ਪੰਜਾਬ ਦੀ ਸਾਖੀ।

# ਅਧਿਆਇ ਪਹਿਲਾ
# ਔਰੰਗਜ਼ੇਬ ਦੀ ਮੌਤ ਤੋਂ ਪਹਿਲਾਂ ਪੰਜਾਬ

ਜਿਸ ਦੌਰ ਬਾਰੇ ਇਸ ਕਿਤਾਬ ਨੇ ਕੇਂਦਰਿਤ ਹੋਣਾ ਹੈ, ਉਸ ਤੋਂ ਪਹਿਲਾਂ ਪੰਜਾਬ ਕਿਹੋ ਜਿਹਾ ਹੋਇਆ ਕਰਦਾ ਸੀ, ਇਹ ਪਿਛੋਕੜ ਜਾਣਨਾ ਲਾਹੇਵੰਦ ਰਹੇਗਾ। ਪੰਜਾਬ ਦੇ ਵਾਵਰੋਲੇ ਤਿੰਨ ਹਿੱਸਿਆਂ ਵਿਚ ਵੰਡਾਂਗੇ, ਪਹਿਲਾ ਪੂਰਬ ਮੁਗਲ ਕਾਲ ਦਾ ਪੰਜਾਬ, ਫਿਰ ਮੁਗਲ ਪੰਜਾਬ ਤੇ ਤੀਜਾ ਸਿੱਖ ਗੁਰੂ ਸਾਹਿਬਾਨ ਦਾ ਪੰਜਾਬ।

ਪੰਜਾਬ ਪ੍ਰਾਚੀਨ ਹੜੱਪਾ ਸੱਭਿਅਤਾ ਦੀ ਥਾਂ ਸੀ। ਛੇਵੀਂ ਸਦੀ ਪੂਰਬ ਈਸਾ ਵਿਚ ਇਥੇ ਈਰਾਨ ਦੀ ਹਕੂਮਤ ਸੀ ਜਿਸਦੀ ਸਰਹੱਦ ਬਿਆਸ ਦਰਿਆ ਸੀ। ਸਿਕੰਦਰ ਦੇ ਹੱਲੇ ਦੋ ਸਦੀਆਂ ਬਾਦ ਹੋਏ। ਮਕਦੂਨੀਆਂ ਪਿਛੋਂ ਪੰਜਾਬ ਵਿਚ ਚੰਦਰਗੁਪਤ ਮੌਰੀਆ ਤੇ ਉਸਦੇ ਮੁਰਸ਼ਦ ਕੌਟਲਯਾ ਨੇ ਰਾਜ ਕੀਤਾ, ਫਿਰ ਅਸ਼ੋਕ ਵਕਤ ਪੰਜਾਬ ਵਿਚ ਬੋਧਮੱਤ ਦਾ ਪ੍ਰਕਾਸ਼ ਹੋਇਆ। ਜਿਹਲਮ ਅਤੇ ਸਿੰਧ ਵਿਚਕਾਰ ਟੈਕਸਲਾ ਨਗਰ ਵਸਿਆ ਜਿਹੜਾ ਵਿੱਦਿਆ ਅਤੇ ਵਪਾਰ ਦਾ ਕੇਂਦਰ ਬਣਿਆ। ਈਸਵੀ ਸਦੀ ਸ਼ੁਰੂ ਹੋਣ ਵੇਲੇ ਮੀਨਾਂਦਰ (ਮਿਲਿੰਦ) ਨੇ ਪੱਛਮੀ ਦੁਆਬਿਆਂ ਤੇ ਰਾਜ ਕੀਤਾ। ਸੰਸਕ੍ਰਿਤ ਦੇ ਪਹਿਲੇ ਵਿਆਕਰਣ ਆਚਾਰੀਆ ਪਾਨਿਨੀ ਨੇ ਚੌਥੀ ਸਦੀ ਪੂਰਬ ਈਸਾ ਵਿਚ ਸਿੰਧ ਦੇ ਪੂਰਬ ਵੱਲ ਅਟਕ ਵਿਖੇ ਜਨਮ ਲਿਆ।

ਪਹਿਲੀਆਂ ਤਿੰਨ ਈਸਵੀ ਸਦੀਆਂ ਦੌਰਾਨ ਕਨਿਸ਼ਕ ਅਤੇ ਉਸਦੇ ਕੁਸ਼ਾਣ ਜਾਨਸ਼ੀਨਾਂ ਨੇ ਪੰਜਾਬ ਦੇ ਵੱਖ-ਵੱਖ ਹਿੱਸਿਆਂ ਉੱਪਰ ਕਬਜ਼ੇ ਕੀਤੇ। ਇਹ ਬੋਧ ਪੰਜਾਬ ਦਾ ਦੌਰ ਸੀ। ਫਿਰ ਗੁਪਤ ਸਲਤਨਤ ਆ ਗਈ। ਬੋਧ ਦੇਸ ਦੇਖਣ ਵਾਸਤੇ ਚੀਨੀ ਯਾਤਰੂ ਪੰਜਾਬ ਵਿਚ ਆ ਉਤਰੇ। ਸੱਤਵੀਂ ਸਦੀ ਵਿਚ ਹਰਸ਼ ਆਇਆ। ਅੱਠਵੀਂ ਸਦੀ ਦੇ ਆਰੰਭ ਵਿਚ ਸਮੁੰਦਰ ਲੰਘ ਕੇ ਅਰਬਾਂ ਨੇ ਹਮਲੇ ਕੀਤੇ ਤੇ ਜਿੱਤਾਂ ਹਾਸਲ ਕੀਤੀਆਂ। ਉਹ ਮੁਲਤਾਨ ਤੱਕ ਪੁੱਜ ਗਏ ਪਰ ਅਜੇ ਥਿਰ ਰਾਜ ਕਾਇਮ ਨਹੀਂ ਹੋਇਆ।

ਜਿਹਲਮ ਨਗਰ ਦੇ ਪੱਛਮ ਵੱਲ 25 ਮੀਲ ਦੂਰ 3200 ਫੁੱਟ ਉੱਚਾ ਗੋਰਖ ਨਾਥ ਦਾ ਟਿੱਲਾ ਸੀ, ਜੋ ਪੁਰਾਤਨ ਜੋਗ ਮੱਤ ਦਾ ਆਸ਼ਰਮ ਸੀ। ਗੋਰਖ ਨਾਥ ਦਸਵੀਂ ਸਦੀ ਵਿਚ ਹੋਇਆ।

ਗਿਆਹਰਵੀਂ ਸਦੀ ਦੇ ਸ਼ੁਰੂ ਵਿਚ ਤੁਰਕੀ ਮੂਲ ਦੇ ਮਹਿਮੂਦ ਗਜ਼ਨਵੀ ਨੇ ਪਹਿਲੋਂ ਪੂਰਵੀ-ਕੇਂਦਰੀ ਅਫਗਾਨਿਸਤਾਨ ਫਤਿਹ ਕੀਤਾ, ਫਿਰ ਹਿੰਦੁਸਤਾਨ ਵੱਲ ਰੁਖ ਕੀਤਾ ਤਾਂ ਪੰਜਾਬ ਅਤੇ ਭਾਰਤ ਵਿਚ ਵੱਡੀਆਂ ਤਬਦੀਲੀਆਂ ਹੋਈਆਂ। ਪਾਲ ਕਬੀਲੇ ਦੇ ਹਿੰਦੂਸ਼ਾਹੀ ਰਾਜਿਆਂ ਨੇ ਮੁਕਾਬਲਾ ਕੀਤਾ ਪਰ ਉਖੜ ਗਏ। ਕੁਝ ਵਿਦਵਾਨ ਉਨ੍ਹਾਂ ਨੂੰ ਜੰਜੂਏ ਦਸਦੇ ਹਨ ਜੋ ਸਿੰਧ ਅਤੇ ਜਿਹਲਮ ਵਿਚਕਾਰ ਮਜ਼ਬੂਤ ਧੜਾ ਸਨ।[1]

ਗੱਖੜ, ਖੋਖਰ, ਸਿਆਲ ਅਤੇ ਭੱਟੀ ਵੀ ਬਹਾਦਰਾਂ ਵਾਂਗ ਲੜੇ ਪਰ ਮਹਿਮੂਦ ਅੱਗੇ ਪੇਸ਼ ਨਾ ਗਈ।[2] ਸਾਲ 1008-9 ਵਿਚ ਬਹੁਤ ਸਾਰੇ ਉੱਤਰੀ ਪੰਜਾਬੀ ਰਾਜਪੂਤ ਰਾਜਿਆਂ ਨੇ ਇਕ ਅਣਕਿਆਸਿਆ ਗੱਠਜੋੜ ਵੀ ਕਰ ਲਿਆ ਤਾਂ ਵੀ ਖੈਬਰ ਪਖਤੂਨਵਾ ਅਤੇ ਪੰਜਾਬ ਨਾ ਬਚ ਸਕੇ। ਪਾਲ ਕਬੀਲੇ ਨੇ ਨੰਦਨ ਕਿਲ੍ਹੇ ਵਿਚੋਂ ਜਿਹਲਮ ਕਿਨਾਰੇ ਸਖ਼ਤ ਮੁਕਾਬਲਾ ਕੀਤਾ ਪਰ ਆਖਰ 1015 ਈ. ਵਿਚ ਹਾਰ ਗਏ, ਲਾਹੌਰ 1021 ਵਿਚ ਹਾਰੇ। ਲਾਹੌਰ ਬੇਸ਼ਕ ਵੱਡਾ ਸ਼ਹਿਰ ਸੀ ਪਰ ਵਪਾਰ ਵਿਚ ਮੁਲਤਾਨ ਇਸ ਤੋਂ ਅੱਗੇ ਸੀ। ਮੁਲਤਾਨ ਮਹਿਮੂਦ ਦੇ ਹਮਲਿਆਂ ਦਾ ਪਹਿਲੋਂ ਸ਼ਿਕਾਰ ਹੋਇਆ ਕਿਉਂਕਿ ਖੈਬਰ ਤੋਂ 200 ਮੀਲ ਦੱਖਣ ਵੱਲ ਗੋਮਲ ਦੱਰੇ ਰਾਹੀਂ ਗਜ਼ਨੀ ਤੋਂ ਆਉਂਦਾ ਮਹਿਮੂਦ, ਮੁਲਤਾਨ ਨੂੰ ਆਰਾਮਗਾਹ ਵਜੋਂ ਵਰਤਿਆ ਕਰਦਾ ਸੀ।

ਮੁਲਤਾਨ ਦੀ ਭੂਗੋਲਿਕ ਸਥਿਤੀ ਬਹੁਤ ਵਧੀਆ ਸੀ। ਮੁਲਤਾਨ ਪੁੱਜਣ ਤੋਂ ਪਹਿਲਾਂ ਹੀ ਤਿੰਨ ਦਰਿਆ ਆਪਸ ਵਿਚ ਮਿਲ ਕੇ ਸਿੰਧ ਵਿਚ ਸ਼ਾਮਲ ਹੋਣ ਲੱਗ ਪੈਂਦੇ ਹਨ। ਮੁਲਤਾਨ ਤੋਂ ਸਿੰਧ ਵੱਲ, ਫਿਰ ਅਰਬ ਸਾਗਰ ਤੱਕ ਪਾਣੀ ਰਾਹੀਂ ਵਪਾਰ ਹੁੰਦਾ ਸੀ। ਬਿਨਾਂ ਖਰਚ ਕਿਸ਼ਤੀਆਂ ਉਧਰ ਨੂੰ ਤੈਰੀ ਜਾਂਦੀਆਂ। ਸਤਲੁਜ ਵੀ ਮੁਲਤਾਨ ਤੋਂ ਬਹੁਤੀ ਦੂਰ ਨਹੀਂ ਸੀ ਤੇ ਗਿਆਰਵੀਂ ਸਦੀ ਵਿਚ ਘੱਗਰ ਵੀ ਨੇੜਿਓਂ ਦੀ ਲੰਘਦਾ ਸੀ ਜੋ ਹੁਣ ਲੋਪ ਹੋ ਗਿਆ ਹੈ।

ਪਰਸ਼ੀਆ, ਕੇਂਦਰੀ ਏਸ਼ੀਆ ਅਤੇ ਅਰਬਾਂ ਨਾਲ ਜ਼ਮੀਨੀ ਰਸਤਿਆਂ ਥਾਣੀਂ ਅੰਤਰਰਾਸ਼ਟਰੀ ਵਪਾਰ ਦਾ ਕੇਂਦਰ ਵੀ ਮੁਲਤਾਨ ਸੀ। ਰਾਵੀ ਕਿਨਾਰੇ ਵਸੇ ਲਾਹੌਰ ਨੂੰ ਮਹਿਮੂਦ ਨੇ ਆਪਣੀ ਦੂਜੀ ਰਾਜਧਾਨੀ ਬਣਾ ਕੇ ਸੁਖਪਾਲ (ਨਵਾਜ਼ ਸ਼ਾਹ) ਨੂੰ ਜਿੱਤੇ ਹੋਏ ਇਲਾਕਿਆਂ ਦਾ ਪ੍ਰਬੰਧ ਸੰਭਾਲਣ ਲਈ ਕਿਹਾ।

ਕੇਂਦਰੀ ਏਸ਼ੀਆ ਵਿਚੋਂ ਆਏ ਥੋੜ੍ਹੇ ਕੁ ਬੰਦਿਆਂ ਦੇ ਭਾਗ ਜਾਗੇ। ਇਕ ਸੱਯਦ ਅਲੀ ਹੁਜਵੀਰੀ ਸੀ ਜਿਸ ਨੂੰ ਦਾਤਾ ਗੰਜ ਬਖ਼ਸ਼ ਕਿਹਾ ਜਾਂਦਾ ਹੈ, ਕਸ਼ਫੁਲ ਮਹਿਜੂਬ (ਪਰਦਾਨਸ਼ੀਂ ਨੂੰ ਬੇਪਰਦ ਕਰਨਾ) ਗ੍ਰੰਥ ਰਚ ਕੇ 1070 ਈ. ਵਿਚ ਜਹਾਨੋ ਕੂਚ ਕਰ ਗਿਆ। ਫਾਰਸੀ ਵਿਚ ਲਿਖੀ ਇਹ ਸੂਫੀ ਮੱਤ ਦੇ ਸਿਧਾਂਤਾਂ ਦੀ ਕਿਤਾਬ ਹੈ। ਉਸਨੂੰ ਇਥੋਂ ਦਾ ਮਾਹੌਲ ਭਾਇਆ ਨਹੀਂ, ਲਿਖਦਾ ਹੈ— ਮੁਲਤਾਨ ਅਧੀਨ ਹਿੰਦੁਸਤਾਨ ਦੇ ਲਾਹੌਰ ਸ਼ਹਿਰ ਵਿਚ ਮੈਂ ਜਾਹਲ ਲੋਕਾਂ ਵਿਚ ਕੈਦੀ ਵਾਂਗ ਰਿਹਾ।

ਉਸ ਤੋਂ ਦੋ ਸਦੀਆਂ ਬਾਦ ਹੋਏ ਸੂਫੀ ਫਕੀਰ ਮੁਈਉਦੀਨ ਚਿਸ਼ਤੀ, ਕੁਤਬੁੱਦੀਨ ਕਾਕੀ, ਬਾਬਾ ਫਰੀਦ, ਨਿਜ਼ਾਮੁੱਦੀਨ ਔਲੀਆ ਨਾਲੋਂ ਹੁਜਵੀਰੀ ਕੱਟੜ ਮੂਲਵਾਦੀ ਮੁਸਲਮ ਸੀ। ਬਾਬਾ ਫਰੀਦ ਮੁਲਤਾਨ ਵਿਚ ਅਤੇ ਨਿਜ਼ਾਮੁੱਦੀਨ ਨੇ ਬਦਾਯੂੰ ਵਿਚ ਜਨਮ ਲਿਆ। ਬਦਾਯੂੰ ਹੁਣ ਯੂਪੀ ਵਿਚ ਗੰਗਾ ਨਜ਼ਦੀਕ ਵਸਿਆ ਹੋਇਆ ਹੈ। ਇਨ੍ਹਾਂ ਚਾਰਾਂ ਵਕਤ ਦਿੱਲੀ ਉੱਪਰ ਸੁਲਤਾਨਾਂ ਦਾ ਰਾਜ ਰਿਹਾ। ਮਹਿਮੂਦ ਦੇ ਜਾਨਸ਼ੀਨ ਮੁਹੰਮਦ ਗੌਰੀ ਨੇ ਇਸ ਹਕੂਮਤ ਦੀ ਨੀਂਹ ਦਿੱਲੀ ਵਿਚ ਰੱਖੀ। ਗੌਰੀ ਨੂੰ ਮੁਹੰਮਦ, ਮੁਈਨੁੱਦੀਨ ਅਤੇ ਸ਼ਹਾਬੁੱਦੀਨ ਵੀ ਲਿਖਿਆ ਮਿਲਦਾ ਹੈ। ਮਹਿਮੂਦ ਵਾਂਗ ਉਹ ਵੀ ਪਿਛੋਂ ਤੁਰਕੀ ਦਾ ਸੀ।

1191 ਵਿਚ ਅਜਮੇਰ ਦਾ ਰਾਇ ਪਿਥੌਰਾ ਜਿਸ ਦਾ ਨਾਮ ਪ੍ਰਿਥਵੀ ਰਾਜ ਚੌਹਾਨ ਵੀ ਸੀ, ਨੇ ਪੂਰਬੀ ਪੰਜਾਬ ਦੇ ਤਰਾਈ ਇਲਾਕੇ ਵਿਚ ਗੌਰੀ ਨੂੰ ਹਰਾ ਦਿੱਤਾ। ਅਗਲੇ ਸਾਲ ਉਸੇ ਥਾਂ ਤੇ ਹਮਲਾ ਕਰਕੇ ਗੌਰੀ ਨੇ ਚੌਹਾਨ ਨੂੰ ਹਰਾ ਦਿੱਤਾ। ਇਹ ਬਹੁਤ ਵੱਡੀ ਜਿੱਤ ਸੀ ਕਿਉਂਕਿ ਪ੍ਰਿਥਵੀ ਰਾਜ ਪਾਸ ਬਾਕੀ ਇਲਾਕਿਆਂ ਤੋਂ ਇਲਾਵਾ ਦਿੱਲੀ ਵੀ ਸੀ ਜਿਹੜੀ ਸਦੀਆਂ ਤੱਕ ਹਿੰਦੁਸਤਾਨ ਦੀ ਰਾਜਧਾਨੀ ਰਹੀ। ਪ੍ਰਿਥਵੀ ਰਾਜ ਨਾਲ ਉਸਦਾ ਦਰਬਾਰੀ ਕਵੀ ਚਾਂਦ ਬਰਦਾਈ ਵੀ ਗ੍ਰਿਫਤਾਰ ਕੀਤਾ ਗਿਆ। ਚਾਂਦ ਲਾਹੌਰ ਵਿਚ ਪਲਿਆ ਸੀ, ਉਸਨੇ *ਪ੍ਰਿਥਵੀ ਰਾਜ ਰਾਸੋ* ਗ੍ਰੰਥ ਰਚਿਆ ਜਿਸ ਵਿਚੋਂ ਪੰਜਾਬੀ ਜ਼ਬਾਨ ਦੀ ਮਹਿਕ ਆਉਂਦੀ ਹੈ।[5]

ਮਹਿਮੂਦ ਗਜ਼ਨਵੀ ਅਤੇ ਮੁਹੰਮਦ ਗੌਰੀ ਦੇ ਘੋੜੇ ਬੜੇ ਫੁਰਤੀਲੇ ਸਨ, ਜਵਾਨ ਹੋਸ਼ਿਆਰ ਸਨ ਤੇ ਕਮਾਨ ਕਿਵੇਂ ਸੰਭਾਲਣੀ ਹੈ, ਜਰਨੈਲ ਕੁਸ਼ਲ ਸਨ। ਤੁਰਕਾਂ ਦੇ ਮੁਕਾਬਲੇ ਰਾਜਪੂਤਾਂ ਦੀ ਗਿਣਤੀ ਵਧੀਕ ਸੀ, ਉਹ ਬਹਾਦਰੀ ਵਿਚ ਵੀ ਕਿਸੇ ਤਰ੍ਹਾਂ ਪਿੱਛੇ ਨਹੀਂ ਸਨ, ਲੀਡਰਸ਼ਿਪ ਅਤੇ ਯੋਗ ਪ੍ਰਬੰਧ ਦੀ ਘਾਟ ਕਾਰਨ ਹਾਰ ਗਏ। ਹਰੇਕ ਰਾਜਪੂਤ ਕਮਾਂਡਰ ਆਪਣੀ ਆਪਣੀ ਨੀਤੀ ਘੜਦਾ ਜਦੋਂ ਕਿ ਸਾਰੇ ਤੁਰਕ ਕਮਾਂਡਰ ਅਨੁਸ਼ਾਸਨ ਅਤੇ ਵਫਾਦਾਰੀ ਨਾਲ ਸੁਲਤਾਨ ਦਾ ਹੁਕਮ ਮੰਨਦੇ।[6]

ਤਰਾਈ ਤੋਂ ਵਾਪਸੀ ਵਕਤ ਗੌਰੀ ਨੇ ਲਾਹੌਰ ਅਤੇ ਮੁਲਤਾਨ ਦੇ ਉਹ ਸਾਰੇ ਪ੍ਰਬੰਧਕ ਹਟਾ ਦਿੱਤੇ ਜਿਹੜੇ ਮਹਿਮੂਦ ਨਿਯੁਕਤ ਕਰ ਗਿਆ ਸੀ। ਉਸਨੇ ਫੈਸਲਾ ਕੀਤਾ ਕਿ ਉਹ ਹਿੰਦੁਸਤਾਨ ਵਿਚ ਨਹੀਂ ਰਹੇਗਾ, ਦੂਰੋਂ ਆਪਣੇ ਵਤਨੋਂ ਹਕੂਮਤ ਚਲਾਏਗਾ। ਆਪਣੇ ਗੁਲਾਮ ਐਬਕ ਨੂੰ ਉਸਨੇ ਜਿੱਤੇ ਇਲਾਕਿਆਂ ਦਾ ਪ੍ਰਬੰਧਕ ਥਾਪ ਦਿੱਤਾ ਤੇ ਆਪ ਵਾਪਸ ਆ ਗਿਆ। ਥੋੜ੍ਹੇ ਸਮੇਂ ਬਾਦ ਐਬਕ ਨੇ ਦਿੱਲੀ ਵਿਚ ਆਪਣੇ ਆਪ ਨੂੰ ਸੁਲਤਾਨ ਘੋਸ਼ਿਤ ਕਰ ਦਿੱਤਾ। ਉਸਦਾ ਵਾਰਸ ਅਲਤਮਸ਼, ਰਾਇ ਪਿਥੌਰਾ ਦੇ ਕਿਲ੍ਹੇ ਵਿਚ ਰਹਿਣ ਲੱਗਾ। ਇਹ ਹਨ ਪਹਿਲੇ ਦੋ ਬਾਦਸ਼ਾਹ ਜਿਨ੍ਹਾਂ ਨੇ ਸੁਲਤਾਨ ਹਕੂਮਤ ਕਾਇਮ ਕਰਕੇ ਤਿੰਨ ਸਦੀਆਂ ਰਾਜ ਕੀਤਾ। ਇਨ੍ਹਾਂ ਦੇ ਉੱਤਰਾਧਿਕਾਰੀਆਂ ਵਿਚ ਗੁਲਾਮ, ਖਿਲਜੀ, ਤੁਗਲਕ ਅਤੇ ਲੋਧੀ ਹਨ। ਪਹਿਲੇ ਸਾਰੇ ਤੁਰਕ ਹਨ ਤੇ ਲੋਧੀ ਅਫਗਾਨ ਹਨ। ਕੁਝ ਇਤਿਹਾਸਕਾਰਾਂ ਨੇ ਖਿਲਜੀਆਂ ਨੂੰ ਵੀ ਅਫਗਾਨ ਲਿਖਿਆ ਹੈ। ਪਿਛੋਕੜ ਕਿਉਂਕਿ ਪਰਸ਼ੀਅਨ ਕਲਚਰ ਦਾ ਸੀ ਇਸ ਕਰਕੇ ਸਰਕਾਰੀ ਜ਼ਬਾਨ ਫਾਰਸੀ ਬਣੀ।

ਸੁਲਤਾਨਾਂ ਦਾ ਪੰਜਾਬ ਉੱਪਰ ਕੰਟਰੋਲ ਦੁਰਗਮ ਕਾਰਜ ਸੀ ਕਿਉਂਕਿ ਤੇਰਵੀਂ ਚੌਧਵੀਂ ਸਦੀ ਵਿਚ ਕੇਂਦਰੀ ਏਸ਼ੀਆ ਦੇ ਮੰਗੋਲ, ਪੰਜਾਬ ਉੱਪਰ ਹੱਲੇ ਬੋਲਦੇ ਰਹੇ। ਉਨ੍ਹਾਂ ਦੀ ਸੈਨਿਕ ਕੁਸ਼ਲਤਾ ਏਨੀ ਗਜ਼ਬ ਦੀ ਸੀ ਕਿ ਥੋੜ੍ਹੇ ਸਮੇਂ ਵਿਚ ਹੀ ਉਨ੍ਹਾਂ ਯੋਰਪ, ਈਰਾਨ, ਅਰਬ ਅਤੇ ਹਿੰਦੁਸਤਾਨ ਫੂੰਡ ਦਿੱਤੇ ਖ਼ਾਸ ਕਰਕੇ ਪੰਜਾਬ। ਮੰਗੋਲ ਦਿੱਲੀ ਤੱਕ ਤਾਂ ਨਹੀਂ ਗਏ, ਪੰਜਾਬ ਦੀ ਪੂਰੀ ਤਬਾਹੀ ਕੀਤੀ।

ਖੈਬਰ ਵਾਲੇ ਪਾਸਿਓਂ ਗੱਖੜ ਇਨ੍ਹਾਂ ਦਾ ਡੱਟ ਕੇ ਮੁਕਾਬਲਾ ਕਰਦੇ ਜਿਸ ਕਾਰਨ ਮੰਗੋਲ ਮੁਲਤਾਨ ਵਾਲੇ ਪਾਸਿਓਂ ਆਉਂਦੇ। ਤਿੰਨ ਸਦੀਆਂ ਤੱਕ ਮੁਲਤਾਨ ਲਗਾਤਾਰ ਲਤਾੜਿਆ ਜਾਂਦਾ ਰਿਹਾ।[7] ਪੰਜਾਬ ਦੇ ਬਾਕੀ ਹਿੱਸੇ ਕਿਹੜਾ ਬਚੇ ਰਹੇ। ਲੰਮਾ ਸਮਾਂ

ਮੰਗੋਲਾਂ ਅਤੇ ਸੁਲਤਾਨਾਂ ਦੀ ਹੱਦ ਬਿਆਸ ਬਣਿਆ ਰਿਹਾ, ਸੋ ਦਰਿਆ ਦੇ ਪੱਛਮ ਵਿਚ ਮੰਗੋਲਾਂ ਹੇਠ ਵੱਡਾ ਪੰਜਾਬ ਸੀ।

ਹਿੰਦੂ ਪੰਜਾਬੀ ਲੇਖਕ ਸੁਜਾਨ ਰਾਇ ਭੰਡਾਰੀ 1696 ਵਿਚ ਲਿਖਦਾ ਹੈ—ਹਰ ਸਾਲ ਬਲਖ ਅਤੇ ਬੁਖਾਰੇ ਤੋਂ ਚੱਲ ਕੇ ਮੰਗੋਲਾਂ ਨੇ ਪੰਜਾਬ ਉੱਤੇ ਹਮਲੇ ਕੀਤੇ। ਚਾਰੇ ਪਾਸੇ ਬਰਬਾਦੀ ਹੀ ਬਰਬਾਦੀ ਦਿਸਦੀ।[8] ਦਿੱਲੀ ਦੀ ਫੌਜ ਮਦਦ ਵਾਸਤੇ ਆ ਗਈ ਤਾਂ ਠੀਕ, ਪੰਜਾਬ ਦੀ ਆਪਣੀ ਕੋਈ ਫੌਜ, ਆਪਣਾ ਕੋਈ ਲੀਡਰ ਨਹੀਂ ਸੀ। ਜਾਨ ਬਚਾਉਣ ਲਈ ਗਵਾਂਢੀ ਇਲਾਕਿਆਂ ਵਿਚ ਭੱਜ ਜਾਂਦੇ। ਆਬਾਦੀ ਬਹੁਤ ਘੱਟ ਰਹਿ ਗਈ ਸੀ।

ਜਾਨ ਬਚਾਉਣ ਵਾਸਤੇ ਪੰਜਾਬੀ, ਸੁਲਤਾਨਾਂ ਨੂੰ ਭਾਰੀ ਟੈਕਸ ਦਿੰਦੇ ਜਿਹੜਾ ਉਨ੍ਹਾਂ ਦੀ ਅੱਯਾਸ਼ੀ ਵਾਸਤੇ ਜਮਾ ਹੁੰਦਾ। ਚੌਧਵੀਂ ਸਦੀ ਵਿਚ ਮੋਰਾਕੋ ਤੋਂ ਆਇਆ ਯਾਤਰੂ ਇਬਨਿ ਬਤੂਤਾ ਇਸ ਸਮੇਂ ਦੀ ਤਸਵੀਰ ਦਿਖਾਉਂਦਾ ਹੈ। ਉਸਦੇ ਜੱਥੇ ਵਿਚ ਖੁਰਾਸਾਨ, ਬੋਖਾਰਾ ਅਤੇ ਸਮਰਕੰਦ ਤੋਂ ਬੁੱਧੀਵਾਨ ਸ਼ਖਸ ਸਨ ਜਿਨ੍ਹਾਂ ਨੂੰ ਸੁਲਤਾਨ ਨੇ ਉੱਚ ਪਦਵੀਆਂ ਉੱਪਰ ਨਿਯੁਕਤ ਕਰਨਾ ਸੀ। ਸਾਲ 1333 ਵਿਚ ਮੁਲਤਾਨ ਤੋਂ ਚੱਲ ਕੇ ਅਜੋਧਨ (ਬਾਬਾ ਫਰੀਦ ਦੇ ਮਕਬਰੇ ਵਾਲਾ ਨਗਰ) ਰਾਹੀਂ ਦਿੱਲੀ ਵੱਲ ਗਏ। ਸੁਲਤਾਨ ਦੀ ਸੈਨਿਕ ਟੁਕੜੀ ਹਿਫਾਜ਼ਤ ਵਾਸਤੇ ਨਾਲ ਨਾਲ ਸੀ।

ਬਤੂਤਾ ਲਿਖਦਾ ਹੈ ਕਿ ਸੁਲਤਾਨ ਦਾ ਡਾਕ ਵਿਭਾਗ ਕੁਸ਼ਲ ਸੀ। ਘੋੜੇ ਅਤੇ ਪੈਦਲ ਦੌੜਾਕ ਰਿਲੇ ਰੇਸ ਰਾਹੀਂ ਖ਼ਤ, ਸੁਨੇਹੇ ਪੁਚਾਉਂਦੇ। ਬਤੂਤਾ ਨੇ ਮੁਲਤਾਨ ਤੋਂ ਸੁਲਤਾਨ ਨੂੰ ਜੋ ਸੁਨੇਹਾ ਭੇਜਿਆ, ਉਸਦਾ ਜਵਾਬ ਜਲਦੀ ਮਿਲ ਗਿਆ। ਜਦੋਂ ਇਹ ਕਾਰਵਾਂ ਕਿਤੇ ਖਾਣਾ ਖਾਣ ਲਈ ਰੁਕਦਾ, ਚੀਫ, ਬਾਦਸ਼ਾਹ ਦੇ ਮਹਿਲ ਵੱਲ ਮੂੰਹ ਕਰਕੇ ਸਿਰ ਨਿਵਾ ਕੇ ਸਲਾਮ ਅਰਜ਼ ਕਰਦਾ, ਉਸ ਪਿਛੋਂ ਬਾਕੀ ਦੇ ਸਾਰੇ ਇਵੇਂ ਕਰਦੇ, ਫਿਰ ਖਾਣਾ ਖਾਣ ਲਈ ਬੈਠਦੇ। ਪੀਣ ਵਾਲੇ ਜੂਸ ਸੋਨੇ, ਚਾਂਦੀ, ਸ਼ੀਸ਼ੇ ਦੇ ਗਲਾਸਾਂ ਵਿਚ ਵਰਤਾਏ ਜਾਂਦੇ। ਫਿਰ ਬੱਕਰਿਆਂ ਦੇ ਰੋਸਟਡ ਮੀਟ ਦੇ ਵੱਡੇ ਵੱਡੇ ਟੁਕੜੇ ਰੱਖ ਦਿੱਤੇ ਜਾਂਦੇ। ਇਕ ਬੱਕਰੇ ਦੇ ਚਾਰ ਜਾਂ ਹੱਦ ਦੋ ਟੋਟੇ ਕਰਕੇ ਇਕ ਇਕ ਵੰਡ ਦਿੱਤਾ ਜਾਂਦਾ। ਪੇਸਟ੍ਰੀ, ਹਲਵਾ, ਗੰਢਿਆਂ, ਅਦਰਕ ਤੇ ਮੱਖਣ ਵਿਚ ਤਲਿਆ ਮੀਟ, ਰਾਈਸ ਚਿਕਨ, ਸਮੋਸੇ, ਮਿਠਾਈਆਂ, ਰੋਟੀਆਂ, ਅਨਾਰ ਦਾ ਜੂਸ, ਪਾਨ ਦੇ ਪੱਤੇ ਅਤੇ ਖੁਸ਼ਕ ਮੇਵੇ, ਜੋ ਮਰਜ਼ੀ ਖਾਉ।

ਜਿਵੇਂ ਖਾਣਾ ਸ਼ੁਰੂ ਕਰਨ ਤੋਂ ਪਹਿਲੋਂ ਬਾਦਸ਼ਾਹ ਦਾ ਸ਼ੁਕਰਾਨਾ ਕੀਤਾ ਜਾਂਦਾ ਖਾਤਮੇ ਤੇ ਵੀ ਉਵੇਂ ਰਸਮ ਕੀਤੀ ਜਾਂਦੀ। ਇਬਨ ਬਤੂਤਾ ਨੇ ਮੁਹੰਮਦ ਬਿਨ ਤੁਗਲਕ ਦੀ ਸਿਫਤ ਸਲਾਹ ਦੀ ਨਜ਼ਮ (ਕਸੀਦਾ) ਲਿਖੀ। ਇਸ ਕਸੀਦੇ ਸਦਕਾ ਉਸਨੂੰ 55,000, ਦੀਨਾਰ ਇਨਾਮ ਮਿਲਿਆ।[9]

ਸੁਲਤਾਨ ਦੀ ਜ਼ਿੰਦਗੀ ਦੀ ਨਕਲ ਉਸਦੇ ਸੂਬੇਦਾਰ ਕਰਦੇ ਤੇ ਇਸ ਦਾ ਬੋਝ ਪਰਜਾ ਝਲਦੀ। ਕਦੀ ਕਦਾਈਂ ਦਿਆਲੂ ਹੋ ਕੇ ਬਾਦਸ਼ਾਹ ਨਰਮ ਹੋ ਜਾਏ ਅਲੱਗ ਗੱਲ ਹੈ ਨਹੀਂ ਤਾਂ ਕਿਸਾਨਾਂ ਉੱਪਰ ਭਾਰੀ ਕਰ ਠੋਸਿਆ ਜਾਂਦਾ। ਹਾਂ ਹਰਟ (ਟਿੰਡਾਂ

ਵਾਲਾ ਖੂਹ) ਦੀ ਈਜਾਦ ਹੋਣ ਨਾਲ ਸੁਲਤਾਨਾ ਵੇਲੇ ਖੇਤੀ ਦੀ ਉਪਜ ਵਧੀ, ਵਪਾਰ ਵਿਚ ਵਾਧਾ ਹੋਇਆ, ਕੁਝ ਨਵੇਂ ਨਗਰ ਵਸੇ।

ਇਸ ਦੌਰ ਵਿਚ ਵੱਡੀ ਗਿਣਤੀ ਪੰਜਾਬੀਆਂ ਨੇ ਹਿੰਦੂ, ਬੁੱਧ ਜਾਂ ਲੋਕਲ ਧਰਮ ਛੱਡ ਕੇ ਇਸਲਾਮ ਅਪਣਾ ਲਿਆ। ਡਰ ਕਰਕੇ ਜਾਂ ਲਾਲਚ ਕਰਕੇ ਅਜਿਹਾ ਹੋਇਆ ਕਿ ਖ਼ੁਦ ਇਸਲਾਮ ਤੋਂ ਪਰਜਾ ਪ੍ਰਭਾਵਿਤ ਹੋ ਗਈ, ਇਸ ਗੱਲ ਦਾ ਥਹੁ ਪਤਾ ਨਹੀਂ ਲੱਗਦਾ। ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਸੂਫੀਆਂ ਨੇ ਪਰਜਾ ਨੂੰ ਪਿਆਰ ਕੀਤਾ, ਉਨ੍ਹਾਂ ਕਰਕੇ ਧਰਮ ਬਦਲੀ ਹੋਈ। ਜਿਨ੍ਹਾਂ ਫਕੀਰਾਂ ਦਾ ਪਿੱਛੇ ਜ਼ਿਕਰ ਆਇਆ ਹੈ ਪਰਜਾ ਵਿਚ ਉਨ੍ਹਾਂ ਦਾ ਬੜਾ ਆਦਰ ਸੀ। ਪਾਣੀਪਤ ਦੇ ਬੂ ਅਲੀ ਕਲੰਦਰ (1209-1324) ਦਾ ਬਹੁਤ ਰਸੂਖ ਸੀ। ਬਾਬਾ ਫਰੀਦ ਦੇ ਦੋਸਤ ਮੁਲਤਾਨ ਦੇ ਬਹਾਉਦੀਨ ਜ਼ਕਰੀਆ, ਮੁਲਤਾਨ ਦੇ ਦੱਖਣ ਵੱਲ ਸੌ ਮੀਲ ਪਰੇ ਉੱਚ ਬਹਾਵਲਪੁਰ ਦੇ ਜਲਾਲੁੱਦੀਨ ਬੁਖਾਰੀ, ਸਿੰਧ ਦੇ ਲਾਲ ਸ਼ਾਹਬਾਜ਼ ਕਲੰਦਰ ਨੇ ਇਸਲਾਮ ਦਾ ਖੂਬ ਪ੍ਰਚਾਰ ਕੀਤਾ। ਇਕ ਪਾਕਿਸਤਾਨੀ ਲਿਖਾਰੀ ਦਾ ਦਾਅਵਾ ਹੈ :

> ਇਨ੍ਹਾਂ ਫਕੀਰਾਂ, ਇਨ੍ਹਾਂ ਦੇ ਸਹਾਇਕਾਂ ਅਤੇ ਮੁਰੀਦਾਂ ਨੇ ਪੰਜਾਬ ਦੇ ਜੱਟ, ਰਾਜਪੂਤ ਕਬੀਲਿਆਂ ਨੂੰ ਇਸਲਾਮ ਅੰਦਰ ਲੈ ਆਂਦਾ। ਤੇਰ੍ਹਵੀਂ ਸਦੀ ਦੇ ਆਰੰਭ ਵਿਚ ਇਹ ਸਿਲਸਿਲਾ ਸ਼ੁਰੂ ਹੋਇਆ ਤੇ ਉਨ੍ਹੀਵੀਂ ਸਦੀ ਦੇ ਆਖਰ ਤੱਕ ਫੈਲਿਆ।[11]

ਸੂਫੀ ਫਕੀਰ ਧਨ ਮਾਲ ਤੋਂ ਤਿਆਗੀ, ਲੋਕਾਂ ਨਾਲ, ਧਰਤੀ ਨਾਲ ਜੁੜੇ ਹੋਏ, ਰੱਬ ਦੇ ਖੌਫ ਦਾ ਨਹੀਂ, ਮਿਹਰਬਾਨੀਆਂ ਦਾ ਜ਼ਿਕਰ ਕਰਦੇ, ਪੰਜਾਬੀ ਵਿਚ ਨਜ਼ਮਾਂ ਲਿਖਦੇ, ਇਕਤਾਰੇ ਨਾਲ ਗਾਉਂਦੇ ਲੋਕਾਂ ਦੇ ਦਿਲਾਂ ਅੰਦਰ ਵਸ ਜਾਂਦੇ। ਬਾਬਾ ਫਰੀਦ ਕਿਹਾ ਕਰਦੇ ਮੈਨੂੰ ਕੱਟਣ ਵਾਲੀ ਕੈਂਚੀ ਨਹੀਂ, ਜੋੜਨ ਵਾਲੀ ਸੂਈ ਚਾਹੀਦੀ ਹੈ।[12]

ਬਾਬਾ ਫਰੀਦ ਦੀ ਸ਼ਾਇਰੀ ਵਿਚ ਪੰਜਾਬ ਦੇ ਫਲਾਂ, ਫੁੱਲਾਂ, ਕੰਡਿਆਂ, ਉਡਦੇ ਪੰਛੀਆਂ, ਛੱਪੜਾਂ, ਚੀਤੇ, ਹੰਸ, ਬਾਜ਼, ਕਾਂ, ਕੁੱਤੇ ਆਦਿਕ ਦਾ ਜ਼ਿਕਰ ਆਉਂਦਾ ਹੈ।[13]

ਇਸ ਗੱਲ ਦੇ ਸਬੂਤ ਮਿਲਦੇ ਹਨ ਕਿ 13ਵੀਂ 14ਵੀਂ ਸਦੀ ਵਿਚ ਸੂਫੀਆਂ ਦਾ ਭਰਪੂਰ ਅਸਰ ਪੰਜਾਬ ਉੱਪਰ ਰਿਹਾ। ਹੁਣ ਤੱਕ ਕੁਝ ਪਰਿਵਾਰ ਆਪਣੇ ਜੀਆਂ ਦੇ ਨਾਮ ਨਾਲ ਫਕੀਰ ਦਾ ਨਾਮ ਲਿਖਦੇ ਹਨ ਜਿਨ੍ਹਾਂ ਦੇ ਵਡੇਰੇ ਉਸ ਫਕੀਰ ਦੇ ਮੁਰੀਦ ਬਣੇ। ਪਰ ਧਰਮ ਤਬਦੀਲੀ ਦਾ ਇਹ ਇਕੋ ਇਕ ਕਾਰਨ ਨਹੀਂ ਹੋ ਸਕਦਾ। ਹਾਰੀਆਂ ਫੌਜਾਂ ਦੇ ਬੰਦੀ, ਜਾਨ ਬਖਸ਼ੀ ਵਾਸਤੇ ਇਸਲਾਮ ਧਾਰਨ ਕਰਦੇ ਹੋਣਗੇ, ਕੁਝ ਜਜ਼ੀਏ ਤੋਂ ਬਚਣ ਲਈ ਵੀ ਉਧਰ ਚਲੇ ਜਾਂਦੇ ਹੋਣਗੇ।[14]

ਤਾਂ ਵੀ ਡਰ ਜਾਂ ਲਾਲਚ ਸਦਕਾ ਧਰਮ ਤਬਦੀਲੀ ਘੱਟ ਹੋਈ। ਆਪਾਂ ਨੂੰ ਪਤਾ ਹੈ ਗੁਰੂ ਗ੍ਰੰਥ ਸਾਹਿਬ ਵਿਚ ਮੁਸਲਮਾਨ ਫਕੀਰਾਂ ਦੀ ਬਾਣੀ ਦਰਜ ਹੈ, ਉਹ ਬੇਹੱਦ ਸਤਿਕਾਰ ਯੋਗ ਸਨ ਤਾਂ ਹੀ ਬਾਣੀ ਸ਼ਾਮਲ ਹੋਈ। ਜਦੋਂ ਗਜ਼ਨੀ ਦੇ ਵਾਰਸ ਲਾਹੌਰ ਤੇ ਰਾਜ ਕਰ ਰਹੇ ਸਨ ਉਦੋਂ ਰਾਜਪੂਤਾਂ ਨੇ ਵੱਡੀ ਗਿਣਤੀ ਵਿਚ ਇਸਲਾਮ ਧਾਰਨ ਕੀਤਾ। ਇਨ੍ਹਾਂ ਸੂਫੀ ਫਕੀਰਾਂ ਦਾ ਆਦਰ ਮੁਸਲਮਾਨ, ਸਿੱਖ, ਹਿੰਦੂ ਸਾਰੇ ਕਰਦੇ ਸਨ।[15]

ਧਰਮ ਪਰਿਵਰਤਨ ਦੇ ਦੋ ਹੋਰ ਕਾਰਨ ਦੱਸੇ ਗਏ। ਖਾਨਾਬਦੋਸ਼ ਕਬੀਲੇ, ਕੁੱਝ ਜੱਟ, ਗੁੱਜਰ ਇਸਲਾਮ ਵਿਚ ਚਲੇ ਗਏ ਕਿਉਂਕਿ ਉਨ੍ਹਾਂ ਨੂੰ ਜਾਤ ਪਾਤ, ਊਚ ਨੀਚ ਸਹੀ ਨਹੀਂ ਲੱਗੀ।[16] ਅਛੂਤ ਤਾਂ ਇਸਲਾਮਿਕ ਸਾਂਝੀਵਾਲਤਾ, ਬਰਾਬਰੀ ਤੋਂ ਦਿਲੋਂ ਕਾਇਲ ਹੋਏ। ਪਰ ਸਾਡੇ ਪਾਸ ਧਰਮ ਪਰਿਵਰਤਨ ਦੇ ਪੂਰੇ ਅੰਕੜੇ ਨਹੀਂ ਹਨ ਕਿ ਕਦੋਂ, ਕਿਥੇ, ਕਿਸ ਕਿਸ ਸਮਾਜਕ ਗਰੁੱਪ ਦਾ ਕਿੰਨੀ ਗਿਣਤੀ ਵਿਚ ਪਰਿਵਰਤਨ ਹੋਇਆ।

ਸੁਲਤਾਨਾ ਵੇਲੇ ਪੰਜਾਬ ਦੇ ਵਸਨੀਕ ਕਿਹੜੇ ਲੋਕ ਸਨ? ਮੱਧ ਏਸ਼ੀਆ ਤੋਂ ਆਏ ਚੰਦ ਇਕ ਲੋਕਾਂ ਨੂੰ ਛੱਡ ਕੇ ਸਾਰਾ ਪੁਰਾਣਾ ਪੰਜਾਬੀ, ਪੰਜਾਬੀ ਬੋਲਦਾ ਸੀ ਭਾਵੇਂ ਕਿ ਇਥੇ ਵਸਦੇ ਪਖਤੂਨ, ਬਲੋਚ ਤੇ ਕਸ਼ਮੀਰੀ ਲੋਕ ਆਪਣੀ ਵੱਖ ਬੋਲੀ ਬੋਲਦੇ ਹੋਣਗੇ। ਕਤਾਈ, ਬੁਣਾਈ, ਚਮੜੇ ਦਾ ਕੰਮ, ਲੱਕੜ ਦਾ, ਕੋਹਲੂ, ਲੁਹਾਰ, ਸੁਨਿਆਰੇ, ਨਾਈ, ਸਫਾਈ ਸੇਵਕ, ਸੁਦਾਗਰ, ਪੁਜਾਰੀ ਆਦਿਕ ਆਪਣੇ ਆਪਣੇ ਕੰਮ ਕਰਦੇ ਸਨ। ਪੰਜਾਬ ਦੇ ਸੁਲਤਾਨੀ ਦੌਰ ਵਿਚ ਪਰਜਾ ਵਿਚ ਇਹ ਗਰੁੱਪ ਸਨ :

1. ਕਾਸ਼ਤਕਾਰ ਜਾਤਾਂ ਅਰਾਈਂ, ਅਵਾਣ, ਜੱਟ, ਕੰਬੋਜ, ਰਾਜਪੂਤ ਤੇ ਸੈਣੀ।
2. ਗੁੱਜਰ ਅਤੇ ਰੰਘੜ ਪਸ਼ੂ ਪਾਲਣ ਦਾ ਕਿੱਤਾ।
3. ਵਪਾਰੀ, ਦੁਕਾਨਦਾਰ ਅਰੋੜੇ, ਬਾਣੀਏ ਅਤੇ ਖੱਤਰੀ।
4. ਅਛੂਤਾਂ ਵਿਚ ਚਮਾਰ, ਚੂਹੜੇ ਅਤੇ ਜੁਲਾਹੇ, ਹੇਠਲੇ ਕੰਮ ਕਰਦੇ।
5. ਬ੍ਰਾਹਮਣ।
6. ਇਸਲਾਮ ਪ੍ਰਚਾਰਦੇ ਪੜ੍ਹਾਉਂਦੇ ਸ਼ੇਖ।
7. ਪੈਗੰਬਰ ਦੇ ਖਾਨਦਾਨ 'ਚੋਂ ਸੱਯਦ।
8. ਅਫਗਾਨ, ਅਰਬ, ਈਰਾਨੀ, ਤੁਰਕ ਆਦਿਕ ਪਰਵਾਸੀ।
9. ਬਲੋਚ, ਪਖਤੂਨ ਅਤੇ ਕਸ਼ਮੀਰੀ ਵੱਖ-ਵੱਖ ਕੰਮ ਧੰਦੇ।

ਇਸ ਸਮੇਂ ਪੰਜਾਬ ਵਿਚ ਉੱਪਰਲੀਆਂ ਚਾਰ ਸ਼੍ਰੇਣੀਆਂ ਮਿਲ ਕੇ ਸਭ ਤੋਂ ਵੱਡੀ ਗਿਣਤੀ ਵਿਚ ਵਸਦੀਆਂ ਸਨ। ਅਛੂਤਾਂ ਜਾਂ ਹੋਰ ਛੋਟੇ ਕੰਮ ਕਰਨ ਵਾਲਿਆਂ ਨੂੰ ਇਕ ਸ਼੍ਰੇਣੀ ਵਿਚ ਰੱਖ ਲਈਏ ਤਾਂ ਇਨ੍ਹਾਂ ਦਾ ਜੋੜ ਹੋਰ ਹਰੇਕ ਇਕੱਲੀ ਇਕੱਲੀ ਸ਼੍ਰੇਣੀ ਤੋਂ ਵਧੀਕ ਹੈ।

ਉੱਪਰਲੀ ਵਰਗ ਵੰਡ ਪੱਕੀ ਨਹੀਂ। ਪੰਜਾਬ ਵਿਚ ਜਾਤਾਂ ਗੋਤਾਂ ਦੀ ਗਿਣਤੀ ਉਦੋਂ ਵੀ ਬਹੁਤ ਸੀ ਤੇ ਅੱਜ ਵੀ ਸੈਂਕੜਿਆਂ ਦੀ ਗਿਣਤੀ ਵਿਚ ਹੈ। ਜਨਸੰਖਿਆ ਦੀ ਵਰਗ ਵੰਡ ਕਰ ਲਈਏ ਤਾਂ ਪੰਜਾਬ ਦੀ ਕਹਾਣੀ ਸੌਖੀ ਸਮਝ ਵਿਚ ਆਉਂਦੀ ਹੈ। ਬੇਸ਼ਕ ਇਸ ਗੱਲ ਦਾ ਪਤਾ ਨਹੀਂ ਕਿ ਜ਼ਿਕਰ ਅਧੀਨ ਜਾਤ ਕਦੋਂ ਸ਼ੁਰੂ ਹੋਈ, ਜਿਹੜਾ ਕਿੱਤਾ ਕੋਈ ਕਰ ਰਿਹਾ ਹੈ ਉਹ ਕਦੋਂ ਦਾ ਕਰ ਰਿਹੈ।

ਸ਼ੁਰੂ ਵਿਚ ਅੰਗਰੇਜ਼ ਅਫਸਰ ਹੀ ਵਿਦਵਾਨਾਂ ਦਾ ਕੰਮ ਕਰਿਆ ਕਰਦੇ ਸਨ। ਉਨ੍ਹਾਂ ਦਾ ਦਾਅਵਾ ਸੀ ਕਿ ਪੰਜਾਬ ਦੇ ਮੁਸਲਮਾਨ ਅਰਾਈਂ ਅਤੇ ਅਵਾਣ ਪੰਜਾਬੀ ਨਹੀਂ ਹਨ, ਇਨ੍ਹਾਂ ਦੇ ਵਡੇਰੇ ਅਰਬ ਜਾਂ ਪੱਛਮ ਏਸ਼ੀਆ ਵਿਚੋਂ ਆਏ ਸਨ। ਇਕੋ ਜਾਤ ਨੂੰ ਕਿਧਰੇ ਜੱਟ ਕਿਹਾ ਜਾਂਦਾ ਹੈ ਕਿਧਰੇ ਰਾਜਪੂਤ। ਰਾਜਪੂਤਾਂ ਵਿਚ ਭੱਟੀ,

ਡੋਗਰੇ, ਗੱਖੜ, ਜੰਜੂਏ, ਟਿਵਾਣੇ ਤੇ ਵੱਟੂ ਹਨ। ਜੱਟਾਂ ਦੇ ਸੈਂਕੜੇ ਗੋਤਾਂ ਵਿਚੋਂ ਕੁਝ ਭਿੰਡਰ, ਚਾਹਲ, ਚੀਮੇ, ਢਿਲੋਂ, ਗਿੱਲ, ਮਾਨ, ਸੰਧੂ, ਸਿੱਧੂ, ਸਿਆਲ ਅਤੇ ਵੜੈਚ ਹਨ। ਖੇਤੀ ਤੋਂ ਇਲਾਵਾ ਜੱਟਾਂ ਦਾ ਕਿੱਤਾ ਫੌਜ ਵਿਚ ਭਰਤੀ ਹੋਣਾ ਵੀ ਸੀ। ਵਪਾਰੀ ਖੱਤਰੀ ਅਤੇ ਅਰੋੜੇ ਕਲਰਕਾਂ, ਲੇਖਾਕਾਰਾਂ ਵਜੋਂ ਨੌਕਰੀਆਂ ਕਰਦੇ ਸਨ।

ਕਈ ਥਾਵਾਂ ਤੇ ਪੰਜਾਬੀਆਂ ਵਾਸਤੇ ਹਿੰਦੂ, ਸਿਖ ਜਾਂ ਮੁਸਲਮਾਨ ਸ਼ਬਦ ਆਉਣਗੇ। ਇਸ ਤਰ੍ਹਾਂ ਦੀ ਵਰਗ ਵੰਡ ਅੰਗਰੇਜ਼ਾਂ ਵੇਲੇ ਸਥਾਪਤ ਹੋਈ। ਅੰਗਰੇਜ਼ਾਂ ਤੋਂ ਪਹਿਲਾਂ ਜੇ ਕਿਸੇ ਪੰਜਾਬੀ ਨੂੰ ਪੁੱਛੋ—ਤੂੰ ਕੌਣ ਹੈਂ, ਧਰਮ ਦੱਸਣ ਦੀ ਥਾਂ ਉਹ ਆਪਣੀ ਜਾਤ ਦੱਸਿਆ ਕਰਦਾ ਸੀ, ਪਿੰਡ ਦਾ ਨਾਮ ਲਿਆ ਕਰਦਾ ਸੀ।

ਹਕੂਮਤਾਂ ਅਤੇ ਅਦਾਲਤਾਂ ਧਰਮ ਵੱਲ ਕੇਂਦਰਿਤ ਹੁੰਦੀਆਂ, ਕਦੀ ਕਦੀ ਫੌਜਾਂ ਧਰਮ ਦੇ ਝੰਡੇ ਅਧੀਨ ਯੁੱਧ ਲੜਦੀਆਂ। ਧਰਮ ਬਦਲੀ ਤੋਂ ਬਾਦ ਵੀ ਜਾਤ ਨਾ ਬਦਲਦੀ ਯਾਨੀ ਕਿ ਇਥੇ ਇਹ ਮੁਹਾਵਰਾ ਢੁੱਕਦਾ ਹੈ ਕਿ ਧਰਮ ਨਾਲੋਂ ਧੜਾ ਪਿਆਰਾ ਹੈ। ਸੋ ਮੁਕਦੀ ਗੱਲ, ਧਰਮ ਬਦਲੀ ਦੇ ਕਾਰਨਾ ਵਿਚ ਮੁਸਲਮਾਨਾਂ ਵਲੋਂ ਯੁੱਧ ਜਿੱਤਣੇ, ਲੰਮੀ ਅਉਧ ਦੀ ਹਕੂਮਤ, ਸੂਫੀ ਪ੍ਰਚਾਰ, ਛੂਆਛੂਤ ਤੇ ਜਜ਼ੀਆ ਆਦਿਕ ਪਾਲਸੀਆਂ ਸਾਰੇ ਕਾਰਨ ਸ਼ਾਮਲ ਹੋ ਸਕਦੇ ਹਨ। ਇਸਲਾਮ ਵਿਰੋਧੀ ਮੰਗੋਲ ਹੱਲਿਆਂ ਦੀ ਬਰਬਾਦੀ ਕਾਰਨ ਵੀ ਲੋਕ ਇਸਲਾਮ ਵੱਲ ਤੁਰ ਸਕਦੇ ਸਨ।

ਜਦੋਂ ਕੋਈ ਹਿੰਦੂ ਕਬੀਲਾ ਮਹਿਸੂਸ ਕਰਦਾ ਕਿ ਉਨ੍ਹਾਂ ਦਾ ਹਿੰਦੂ ਰਾਜਾ ਮੰਗੋਲਾਂ ਤੋਂ ਉਨ੍ਹਾਂ ਦੀ ਸੁਰੱਖਿਆ ਨਹੀਂ ਕਰ ਸਕਦਾ, ਉਹ ਇਸਲਾਮ ਅਪਣਾ ਲੈਂਦੇ। ਦਿੱਲੀ ਦਾ ਸੁਲਤਾਨ ਅਤੇ ਮੁਲਤਾਨ, ਦੀਪਾਲਪੁਰ ਤੇ ਲਾਹੌਰ ਵਿਚ ਉਸਦੇ ਸੂਬੇਦਾਰ ਰਾਖੀ ਕਰਦੇ। ਇਤਿਹਾਸਕਾਰ ਮੁਹੰਮਦ ਮੁਜੀਬ ਲਿਖਦਾ ਹੈ :

> ਲਾਹੌਰ, ਮੁਲਤਾਨ ਤੇ ਦੀਪਾਲਪੁਰ ਫੌਜੀ ਅੱਡੇ ਹਨ ਜਿੱਥੋਂ ਕੁਸ਼ਲਤਾ ਨਾਲ ਦੁਸ਼ਮਣ ਨੂੰ ਰੋਕਿਆ ਜਾਂਦਾ। ਉੱਚ ਕੋਟੀ ਦੇ ਜਰਨੈਲ ਸਨ ਜਿਨ੍ਹਾਂ ਵਿਚੋਂ ਦੋ ਜਲਾਲੁੱਦੀਨ ਖਿਲਜੀ ਅਤੇ ਗਿਆਸੁੱਦੀਨ ਤੁਗਲਕ ਤਾਂ ਦਿੱਲੀ ਦੇ ਸੁਲਤਾਨ ਦੀ ਪਦਵੀ ਤੱਕ ਪੁੱਜੇ।[18]

ਮੰਗੋਲਾਂ ਦੀ ਤਬਾਹੀ ਪਿਛੋਂ ਸੂਫੀ ਫਕੀਰ ਲੋਕਾਂ ਵਿਚ ਵਿਚਰਦੇ, ਧਰਵਾਸ ਦਿੰਦੇ, ਸ਼ਾਂਤੀ ਵਰਤਾਉਂਦੇ। ਲੋਕਾਂ ਨੂੰ ਇਹਨਾਂ ਨਾਲ ਅਪਣੱਤ ਹੋ ਜਾਂਦੀ, ਹਿੰਦੂ ਮੁਸਲਮਾਨਾਂ ਨੂੰ ਪ੍ਰੇਮ ਨਾਲ ਸਦਭਾਵਨਾ ਨਾਲ ਇਕੱਠੇ ਰਹਿਣ ਲਈ ਪ੍ਰੇਰਦੇ। ਖਾਨਗਾਹਾਂ ਉੱਪਰ ਹਿੰਦੂ ਮੁਸਲਮਾਨ ਸਾਰੇ ਜਾਂਦੇ, ਉੱਥੇ ਵਿਦੇਸ਼ੋਂ ਆਏ ਮੁਸਲਮਾਨਾਂ ਅਤੇ ਸਥਾਨਕ ਧਰਮ ਬਦਲੀ ਕਰਕੇ ਹੋਏ ਮੁਸਲਮਾਨਾਂ ਵਿਚਕਾਰਲਾ ਪਾੜਾ ਘੱਟਦਾ।[19]

ਘਾਹ ਵਾਂਗ ਧਰਤੀ ਨਾਲ ਜੁੜੀ ਮਨੁੱਖੀ ਹੋਂਦ ਨੂੰ ਸੂਫੀ ਆਪਣੀ ਫਿਲਾਸਫੀ ਵਹਦਤ-ਉਲ-ਵਜੂਦ ਨਾਲ ਮਜ਼ਬੂਤ ਕਰਦੇ। ਸੂਫੀਆਂ ਦਾ ਇਹ ਫਲਸਫਾ ਵੈਦਿਕ ਅਦਵੈਤਵਾਦ ਨਾਲ ਬਹੁਤ ਮਿਲਦਾ ਜੁਲਦਾ ਸੀ। ਅਦਵੈਤਵਾਦ ਇਕ ਈਸ਼ਵਰਵਾਦ ਵੱਲ ਵੀ ਲਿਜਾਂਦਾ ਸੀ। ਪਰ ਇਸਲਾਮ ਵਿਚ ਵੀ ਕਿਹੜੀ ਇਕੋ ਧਾਰਾ ਹੈ। ਸ਼ਰਈ ਵਿਦਵਾਨ ਇਸ ਫਲਸਫੇ ਤੋਂ ਪ੍ਰੇਸ਼ਾਨ ਹੋਏ। ਉਨ੍ਹਾਂ ਵਾਸਤੇ, "ਰੱਬ ਹਰ ਥਾਂ ਹੈ ਤੇ ਹਰੇਕ ਵਿਚ ਹੈ", ਦੀ ਥਾਂ, "ਕਿਤੇ ਕੋਈ ਦੇਵਤਾ ਨਹੀਂ, ਕੇਵਲ ਅੱਲਾਹ ਹੈ", ਸਹੀ ਵਾਕ ਹੈ।

ਜਦੋਂ ਮੁਸਲਮਾਨ ਬਹੁਦੇਵਵਾਦ ਅਤੇ ਮੂਰਤੀ ਪੂਜਾ ਖਿਲਾਫ ਬੋਲਦੇ, ਹਿੰਦੂਆਂ ਨੂੰ ਬੁਰੇ ਲੱਗਦੇ। ਹਿੰਦੂ, ਮੁਸਲਮਾਨ ਨਾਲ ਛੂਹਣਾ ਭਿੱਟ ਸਮਝਦਾ ਸੀ। ਇਸ ਗੱਲ ਤੋਂ ਮੁਸਲਮਾਨ ਕ੍ਰੋਧਵਾਨ ਹੁੰਦੇ। ਪੰਜਾਬ ਦੀ ਕਿਸਾਨੀ ਵੱਡੀ ਗਿਣਤੀ ਵਿਚ ਇਸਲਾਮ ਅੰਦਰ ਆ ਚੁੱਕੀ ਸੀ। ਸਾਲ 1520 ਵਿਚ ਜਦੋਂ ਬਾਬਰ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਉਦੋਂ ਪੰਜਾਬ ਵਿਚ ਮੁਸਲਮਾਨਾਂ ਦੀ ਬਹੁਤ ਗਿਣਤੀ ਸੀ। ਰਾਵੀ ਦੇ ਪੱਛਮ ਵੱਲ ਤਾਂ ਬਹੁਤ ਗਿਣਤੀ ਮੁਸਲਮਾਨਾਂ ਦੀ ਸੀ ਜੋ ਮੁੱਢੋਂ ਪੰਜਾਬੀ ਸਨ। ਇਥੇ ਬਾਹਰੋਂ ਆ ਕੇ ਵਸੇ ਮੁਸਲਮਾਨ ਕਿੰਨੇ ਕੁ ਸਨ, ਇਸ ਗਿਣਤੀ ਮਿਣਤੀ ਬਾਰੇ ਇਕ ਰਾਇ ਨਹੀਂ।[20]

ਪੰਜਾਬੀ ਮੁਸਲਮਾਨਾਂ ਦੀ ਵੱਡੀ ਗਿਣਤੀ ਸੁੰਨੀ ਸੀ। ਸ਼ੀਆ ਧੜੇ ਵਿਚ ਇਸਮਾਈਲ ਵੀ ਸਨ। ਸੱਤਵੀਂ ਸਦੀ ਵਿਚ ਜਦੋਂ ਅਰਬਾਂ ਨੇ ਸਿੰਧ ਵਲੋਂ ਹਮਲੇ ਕੀਤੇ, ਇਹ ਉਦੋਂ ਆਏ ਸਨ ਪਰ ਇਨ੍ਹਾਂ ਦੀ ਗਿਣਤੀ ਬਹੁਤ ਥੋੜ੍ਹੀ ਰਹੀ। ਭਾਵੇਂ ਇਸਲਾਮ ਦਾ ਅਸਰ ਵੱਧ ਰਿਹਾ ਸੀ ਤਾਂ ਵੀ ਹਿੰਦੂ, ਚਾਰ ਵਰਣਾਂ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਵਿਚ ਵੰਡੇ ਹੋਏ ਸਨ। ਪੰਜਾਬ ਦੇ ਉੱਤਰ ਪੂਰਬ ਦੀਆਂ ਪਹਾੜੀਆਂ ਵਿਚ ਦਰਜਣ ਕੁ ਹਿੰਦੂ ਰਾਜਿਆਂ ਨੇ ਸੁਲਤਾਨਾਂ ਦੀ ਪ੍ਰਭੂਸੱਤਾ ਮੰਨ ਕੇ ਆਪਣੀਆਂ ਆਪਣੀਆਂ ਰਿਆਸਤਾਂ ਬਚਾਈ ਰੱਖੀਆਂ। ਕੁਝ ਹਿੰਦੂਆਂ ਨੇ ਫਾਰਸੀ ਸਿੱਖ ਲਈ ਤੇ ਪੰਜਾਬ ਦੇ ਮੁਸਲਮਾਨਾਂ ਨੂੰ ਫਾਰਸੀ ਸਿਖਾਉਣ ਲੱਗ ਪਏ। ਮੁਸਲਿਮ ਬਹੁ ਗਿਣਤੀ ਵਾਲੇ ਪਿੰਡ ਦਾ ਮੁਨੀਮ ਅਕਸਰ ਹਿੰਦੂ ਹੋਇਆ ਕਰਦਾ। ਲੋਧੀ ਸਲਤਨਤ ਦੀ ਅਖੀਰਲੀ ਸਦੀ ਦਾ ਪਿਛਲਾ ਅੱਧ ਪੰਜਾਬ ਵਾਸਤੇ ਅਮਨ ਦਾ ਸਮਾਂ ਸੀ। ਇਸ ਸਮੇਂ ਕੁੱਝ ਹਿੰਦੂ, ਦੀਵਾਨ (ਮੰਤਰੀ) ਅਤੇ ਸੂਬੇਦਾਰ ਦੇ ਰੁਤਬੇ ਤੱਕ ਵੀ ਪੁੱਜੇ।

× × ×

ਸੁਲਤਾਨਾ ਦੀ ਕਹਾਣੀ ਬੰਦ ਕਰਕੇ ਮੁਗਲਾਂ ਦਾ ਕਿੱਸਾ ਛੇੜਨ ਤੋਂ ਪਹਿਲਾਂ ਇਸ ਦੌਰ ਦੇ ਦੋ ਸ਼ਖਸਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ ਜਿਨ੍ਹਾਂ ਨੇ ਪੰਜਾਬ ਇਤਿਹਾਸ ਉੱਪਰ ਆਪਣੀ ਨਿਸ਼ਾਨੀ ਛੱਡੀ, ਇਕ ਅਮੀਰ ਖੁਸਰੋ (1253–1325) ਦੂਜਾ ਅਮੀਰ ਤਿਮੁਰ (1336–1405)। ਸ਼ਾਇਰ, ਸੰਗੀਤਕਾਰ, ਬੇਅੰਤ ਗੁਣਵਾਨ ਤੁਰਕ ਖੁਸਰੋ ਸੂਫੀ ਸ਼ੇਖ ਨਿਜ਼ਾਮੁੱਦੀਨ ਔਲੀਆ ਦਾ ਸ਼ਾਗਿਰਦ ਸੀ। ਖੁਸਰੋ ਹਿੰਦ ਨੂੰ ਆਪਣਾ ਵਤਨ ਮੰਨਦਾ ਸੀ ਤੇ ਕਹਿੰਦਾ ਸੀ ਹਿੰਦੂ ਬਹੁਗਿਣਤੀ ਵਾਲਾ ਇਹ ਦੇਸ ਸੁਰਗ ਹੈ। ਉਸਦਾ ਆਖਣਾ ਸੀ ਕਿ ਹਿੰਦੂਆਂ ਨੂੰ ਬੁੱਤਪੂਜ ਆਖ ਕੇ ਦੂਰ ਨਾ ਕਰੋ, ਉਨ੍ਹਾਂ ਨਾਲ ਪਿਆਰ ਨਾਲ ਪੇਸ਼ ਆਉ।[21]

ਭਾਵੇਂ ਖੁਸਰੋ ਲਾਹੌਰ ਅਤੇ ਮੁਲਤਾਨ ਵਿਚ ਕਈ ਵਰ੍ਹੇ ਰਿਹਾ, ਲਾਹੌਰ ਬਾਰੇ ਲਿਖਿਆ ਪਰ ਉਸਨੇ ਪੰਜਾਬੀ ਵਿਚ ਗੀਤ ਨਹੀਂ ਰਚੇ। ਉਸਦੀ ਜ਼ਬਾਨ ਫਾਰਸੀ ਅਤੇ ਹਿੰਦਕੀ ਸੀ। ਉਰਦੂ ਨੂੰ ਉਦੋਂ ਹਿੰਦਕੀ ਕਿਹਾ ਜਾਂਦਾ ਸੀ। ਫਾਰਸੀ ਅਤੇ ਹਿੰਦੀ ਪੰਜਾਬੀ ਦੇ ਮੇਲ ਤੋਂ ਉਰਦੂ ਦਾ ਜਨਮ ਹੋਇਆ।

ਤਿਮੁਰ ਦੀ ਵਰਾਸਤ ਵੱਖਰੀ ਕਿਸਮ ਦੀ ਹੈ। ਤੁਰਕ ਅਤੇ ਮੰਗੋਲ ਖੂਨ ਦਾ ਮਿਸ਼ਰਣ ਤਿਮੁਰ ਮੁਸਲਮਾਨ ਹੋ ਗਿਆ ਤੇ ਉਸਨੇ ਕੇਂਦਰੀ ਏਸ਼ੀਆ ਵਿਚ ਤਕੜੀ

ਸਲਤਨਤ ਕਾਇਮ ਕਰ ਲਈ। ਉਸਦਾ ਆਪਣਾ ਵਤਨ ਉਜ਼ਬੇਕਿਸਤਾਨ ਹੈ ਜਿਥੇ ਅੱਜ ਵੀ ਲੋਕਯਾਨ ਵਿਚ ਉਹ ਹੀਰੋ ਹੈ। ਉਸਨੇ 1398-99 ਵਿਚ ਭਾਰਤ ਉੱਪਰ ਹਮਲਾ ਕਰਕੇ ਤਬਾਹੀ ਅਤੇ ਮੌਤ ਦਾ ਤਾਂਡਵ ਨਾਚ ਕਰਵਾਇਆ। ਦਿੱਲੀ ਵਿਚਲੀ ਸਲਤਨਤ ਅਤੇ ਹਿੰਦੂ ਪਰਜਾ ਵਿਚ ਉਸਨੇ ਕੁਹਰਾਮ ਮਚਾ ਦਿੱਤਾ। ਪੰਜਾਬ ਵਿਚ ਜੋ ਮੰਗੋਲਾਂ ਤੋਂ ਬਚਿਆ ਉਹ ਤਿਮੁਰ ਨੇ ਖਤਮ ਕੀਤਾ।

ਲੰਮਾ, ਤਕੜਾ ਪਰ ਲੰਗੜਾ ਤਿਮੁਰ ਦੱਖਣ ਵਾਲੇ ਪਾਸਿਓਂ ਕੂਚ ਕਰਦਾ ਹੋਇਆ ਦਿੱਲੀ ਪੁੱਜਾ, ਖ਼ੂਨ ਦੀਆਂ ਨਦੀਆਂ ਵਹਾ ਕੇ ਉੱਤਰੀ ਪਹਾੜੀਆਂ ਤੋਂ ਲਾਹੌਰ ਵੱਲ ਵੱਧਦਾ ਹੋਇਆ ਲੁੱਟ ਦਾ ਮਾਲ ਲੈ ਗਿਆ।[22] ਜਿਧਰ ਦੀ ਲੰਘਿਆ, ਉਸਨੇ ਰਸਤੇ ਵਿਚ ਕੁਝ ਨਹੀਂ ਛੱਡਿਆ। ਉਸ ਦੇ ਹਮਲੇ ਪਿਛੋਂ ਵੀ ਦਿੱਲੀ ਸਲਤਨਤ ਸਵਾ ਸੌ ਸਾਲ ਚਲਦੀ ਰਹੀ ਪਰ ਇਸ ਦੀ ਰੀੜ੍ਹ ਦੀ ਹੱਡੀ ਟੁੱਟ ਗਈ।

ਇਕ ਬਹਾਦਰ ਪੰਜਾਬੀ ਜਿਸਨੇ ਤਿਮੁਰ ਖਿਲਾਫ ਮੋਰਚਾ ਲਾਇਆ ਜਸਰਤ ਗੱਖੜ ਸੀ, ਉਸਨੂੰ ਜਸਰਤ ਖਾਨ ਗੱਖੜ (ਖੋਖਰ) ਵੀ ਲਿਖਿਆ ਮਿਲਦਾ ਹੈ। ਚਾਰ ਸਦੀਆਂ ਪਹਿਲਾਂ ਗੱਖੜਾਂ ਨੇ ਇਸੇ ਤਰ੍ਹਾਂ ਮੁਹੰਮਦ ਗੌਰੀ ਵਿਰੁੱਧ ਵੀ ਜੰਗ ਲੜੀ ਸੀ। ਉਹ ਹਿੰਦੂ ਸੀ ਕਿ ਮੁਸਲਮਾਨ ਪੱਕਾ ਪਤਾ ਨਹੀਂ। ਇਹ ਵੀ ਪਤਾ ਨਹੀਂ ਕਿ ਪੰਜਾਬ ਦੇ ਗੱਖੜ ਅਤੇ ਖੋਖਰ ਇਕੋ ਹਨ ਕਿ ਵੱਖ ਵੱਖ। ਇਕ ਗੱਲ ਪੱਕੀ ਹੈ, ਜਦੋਂ ਧਾੜਵੀ ਆਉਂਦੇ, ਗੱਖੜ ਰਸਤਿਓਂ ਹੱਟ ਕੇ ਲਾਂਭੇ ਹੋ ਜਾਂਦੇ। ਤਿਮੁਰ ਨੇ ਜਸਰਤ ਦੇ ਪਿਤਾ ਸ਼ੇਖਾ ਨੂੰ ਗ੍ਰਿਫਤਾਰ ਕੀਤਾ। ਗੱਦਾਰ ਕਹਿ ਕੇ ਕਤਲ ਕਰਵਾ ਦਿੱਤਾ। ਜਸਰਤ ਤਿਮੁਰ ਵਿਰੁੱਧ ਲੜਿਆ ਪਰ ਹਾਰ ਗਿਆ, ਗ੍ਰਿਫਤਾਰ ਕੀਤਾ ਗਿਆ, ਕਿਸੇ ਤਰ੍ਹਾਂ ਗ੍ਰਿਫਤ ਵਿਚੋਂ ਭੱਜ ਗਿਆ। ਤਿਮੁਰ ਦੇ ਜਾਣ ਪਿਛੋਂ ਉਸਨੇ ਮੁੜ ਪੰਜਾਬ ਦੇ ਕਈ ਹਿੱਸਿਆਂ ਅਤੇ ਕਸ਼ਮੀਰ ਤੇ ਕਬਜ਼ਾ ਕਰ ਲਿਆ। ਸਾਲ 1442 ਵਿਚ ਉਸਦੀ ਮੌਤ ਹੋਈ।

ਸਿੰਧ ਸਾਗਰ ਦੁਆਬ ਜੋ ਪਿਛੋਂ ਜਾ ਕੇ ਰਾਵਲਪਿੰਡੀ ਡਿਵੀਜ਼ਨ ਵਿਚ ਸ਼ਾਮਲ ਹੋਏ ਉੱਤਰੀ ਪਹਾੜੀਆਂ ਦੇ ਇਲਾਕੇ ਸਨ ਜਿਨ੍ਹਾਂ ਉੱਪਰ ਗੱਖੜਾਂ ਅਤੇ ਜੰਜੂਆਂ ਦਾ ਕਬਜ਼ਾ ਸੀ। ਇਹ ਆਪੋ ਵਿਚ ਜੱਦੀ ਦੁਸ਼ਮਣ ਰਹੇ, ਕਦੀ ਰਾਜ਼ੀਨਾਵਾਂ ਨਾ ਹੋਇਆ।

× × ×

ਸ਼ੁਕਰ ਰੱਬ ਦਾ, ਤਿਮੁਰ ਪਿਛੋਂ ਪੰਜਾਬ ਉੱਪਰ ਹੱਲੇ ਬੰਦ ਹੋ ਗਏ ਤੇ ਜ਼ਿੰਦਗੀ ਪਰਤਣ ਲੱਗੀ। ਜਿਹੜੇ ਉਜੜ ਕੇ ਚਲੇ ਗਏ ਸਨ, ਉਹ ਜਾਂ ਉਨ੍ਹਾਂ ਦੇ ਵਾਰਸ ਆਪਣੀਆਂ ਜ਼ਮੀਨਾਂ ਉੱਪਰ ਆ ਗਏ। ਵਪਾਰ ਵਿਚ ਵਾਧਾ ਹੋਣ ਲੱਗਾ। ਤਿਮੁਰ ਤੋਂ ਸਵਾ ਸੌ ਸਾਲ ਬਾਦ 1520 ਵਿਚ ਤਿਮੁਰ ਦਾ ਜਾਨਸ਼ੀਨ, ਤੁਰਕੀ ਫਾਰਸੀ ਦਾ ਸ਼ਾਇਰ ਬਾਬਰ ਖੈਬਰ ਦੇ ਰਸਤੇ ਭਾਰਤ ਵੱਲ ਤੁਰ ਪਿਆ। ਉਸਦਾ ਇਰਾਦਾ ਲੁੱਟਮਾਰ ਕਰਕੇ ਵਾਪਸ ਪਰਤਣ ਦਾ ਨਹੀਂ, ਇਥੇ ਰਹਿ ਕੇ ਰਾਜ ਕਰਨ ਦਾ ਸੀ।

ਰਸਤੇ ਵਿਚ ਗੱਖੜਾਂ ਅਤੇ ਭੱਟੀਆਂ ਨੂੰ ਲਤਾੜਦਾ ਹੋਇਆ ਉਹ ਦਿੱਲੀ ਵੱਲ ਵਧਿਆ ਤੇ ਲੋਧੀ ਸੁਲਤਾਨ ਕੋਲ ਸੁਨੇਹਾ ਭੇਜਿਆ ਕਿ ਮੈਂ ਤਿਮੁਰ ਦਾ ਵਾਰਸ ਹਾਂ, ਦਿੱਲੀ ਹਕੂਮਤ ਉੱਪਰ ਮੇਰਾ ਹੱਕ ਹੈ, ਮੇਰੇ ਹਵਾਲੇ ਕਰ। ਲੋਧੀ ਪਾਣੀਪਤ ਕੋਲ ਆਪਣੀਆਂ ਫੌਜਾਂ ਲੈ ਆਇਆ। ਯੁੱਧ ਹੋਇਆ, ਹਿੰਦੁਸਤਾਨ ਵਿਚ ਪਹਿਲੀ ਵਾਰ

ਤੋਪਖਾਨਾ ਆਇਆ ਸੀ ਜਿਸ ਸਦਕਾ ਲੋਧੀ ਹਾਰ ਗਿਆ ਤੇ ਮਾਰਿਆ ਗਿਆ। ਭਾਰਤ ਵਿਚ ਮੁਗਲ ਹਕੂਮਤ ਦੀ ਸ਼ੁਰੂਆਤ ਹੋਈ।

ਬਾਬਰ ਨੇ ਪਹਿਲਾਂ ਕਾਬਲ ਤੇ ਕਬਜ਼ਾ ਕੀਤਾ ਸੀ, ਖ਼ੁਦ ਲਿਖਦਾ ਹੈ, "ਕਾਬਲ ਵਿਚ ਵੱਡੀ ਮੰਡੀ ਹੈ ਜਿਥੇ ਦਸ ਤੋਂ ਵੀਹ ਹਜ਼ਾਰ ਭਾਰਤੀ ਉਥੋਂ ਗੁਲਾਮ, ਕੱਪੜਾ, ਖੰਡ, ਖੁਸ਼ਬੂਦਾਰ ਜੜ੍ਹੀਆਂ ਬੂਟੀਆਂ ਆਦਿਕ ਲਿਆ ਕੇ ਸਾਲਾਨਾ ਵੇਚਦੇ ਹਨ ਤੇ ਇਧਰੋਂ ਉਹ ਸੱਤ ਤੋਂ ਦਸ ਹਜ਼ਾਰ ਘੋੜੇ ਖਰੀਦ ਕੇ ਲੈ ਜਾਂਦੇ ਹਨ।"[26] ਖੈਬਰ ਦੱਰੇ ਵਿਚੋਂ ਬਰਾਸਤਾ ਰਾਵਲ ਪਿੰਡੀ, ਲਾਹੌਰ, ਕਾਬਲ ਨਾਲ ਵਪਾਰ ਕਰਦਾ ਸੀ। ਮੁਲਤਾਨ ਦਾ ਵਪਾਰ ਕੰਧਾਰ ਨਾਲ ਸੀ, 1526 ਤੱਕ ਕਾਰੋਬਾਰ ਸਿਖਰ ਤੇ ਸੀ।

ਹੁਣ ਲਾਹੌਰ ਅਤੇ ਮੁਲਤਾਨ ਦਿੱਲੀ ਦਰਬਾਰ ਦੀ ਤਾਬਿਆਦਾਰੀ ਵਿਚ ਰਹਿਣਗੇ। ਪੰਦਰਾਂ ਕੁ ਸਾਲ (1540–1555) ਅਫਗਾਨ ਸ਼ੇਰਸ਼ਾਹ ਸੂਰੀ ਨੇ ਵਿਘਨ ਪਾ ਦਿੱਤਾ ਨਹੀਂ ਤਾਂ ਤਿੰਨ ਸਦੀਆਂ ਮੁਗਲ ਰਾਜ ਹੀ ਰਿਹਾ।

ਤਿਮੁਰ ਅਤੇ ਮੰਗੋਲਾਂ ਨਾਲ ਮੁਗਲਾਂ ਦੇ ਰਿਸ਼ਤੇ ਨੇ ਪੰਜਾਬੀਆਂ ਵਾਸਤੇ ਮੁਸ਼ਕਲਾਂ ਖੜ੍ਹੀਆਂ ਕੀਤੀਆਂ। ਅਕਬਰ ਅਤੇ ਹੁੰਮਾਯੂ ਪੰਜਾਬੀਆਂ ਦੇ ਦਿਲਾਂ ਉੱਪਰੋਂ ਚੰਗੇਜ਼ ਅਤੇ ਤਿਮੁਰ ਦੇ ਹੱਲਿਆਂ ਵਾਲੇ ਜ਼ਖ਼ਮ ਨਹੀਂ ਮਿਟਾ ਸਕੇ। ਮੁਗਲ ਹਕੂਮਤ ਵਾਸਤੇ ਪੰਜਾਬੀਆਂ ਦੇ ਦਿਲਾਂ ਵਿਚ ਨਾ ਪਿਆਰ ਸੀ ਨਾ ਹਮਦਰਦੀ, ਪਰਜਾ ਮੁਗਲਾਂ ਦੀ ਦੁਸ਼ਮਣ ਨਾ ਸਹੀ ਓਪਰੀ ਜ਼ਰੂਰ ਸੀ।[27] ਬਾਬਰ ਨੇ ਪੰਜਾਬ ਨੂੰ ਲਹੂ ਲੁਹਾਣ ਕੀਤਾ ਸੀ, ਅਕਬਰ ਵੀ ਬਗਾਵਤਾਂ ਦਬਾਉਣ ਵਾਸਤੇ ਪੰਜਾਬ ਵਿਚ ਫੌਜਾਂ ਭੇਜਦਾ ਰਹਿੰਦਾ।

ਆਖਰ ਅਕਬਰ ਨੇ ਸਥਿਰਤਾ ਲਿਆਂਦੀ ਜਿਸਦਾ ਅਸਰ ਪੰਜਾਬ ਉੱਪਰ ਹੋਣਾ ਹੀ ਸੀ। ਮਿਹਨਤੀ ਪੰਜਾਬੀਆਂ ਨੇ ਜਦੋਂ ਦੇਖ ਲਿਆ ਹੁਣ ਧਾੜਵੀ ਨਹੀਂ ਆਉਣਗੇ ਖੂਹਾਂ ਨਾਲ ਸਿੰਜ ਕੇ ਅੰਨ ਪੈਦਾ ਕੀਤਾ। ਬਾਸਮਤੀ, ਕਪਾਹ, ਕਣਕ, ਗੰਨਾ, ਜਵਾਰ ਤੇ ਪੋਸਤ ਦੀ ਖੂਬ ਖੇਤੀ ਕੀਤੀ। ਘੋੜੇ, ਖੱਚਰ, ਊਠ, ਮੱਝਾਂ, ਸਭ ਪਸ਼ੂ ਪਾਲੇ, ਅੰਗੂਰ, ਖਰਬੂਜ਼ੇ, ਅੰਬ, ਆੜੂ, ਅੰਜੀਰ ਅਤੇ ਸ਼ਹਿਤੂਤ ਉਪਜਾਏ।

ਉੱਤਰੀ ਸਿੰਧ ਸਾਗਰ ਦੁਆਬ ਵਿਚ ਲੂਣ ਦੇ ਪਹਾੜ ਸਨ। ਕੁਝ ਜੰਗਲ ਰਾਖਵੇਂ ਕਰ ਦਿੱਤੇ ਜਿਨ੍ਹਾਂ ਵਿਚ ਸ਼ੇਰ, ਚੀਤੇ, ਲੂੰਬੜ, ਰੋਝ, ਹਿਰਨ ਸਨ। ਇਥੇ ਬਾਦਸ਼ਾਹ, ਰਾਜਕੁਮਾਰ ਸ਼ਿਕਾਰ ਖੇਡਿਆ ਕਰਨਗੇ। ਸਤਲੁਜ ਦੇ ਦੋਵੇਂ ਪਾਸੇ ਦੱਖਣੀ ਪੰਜਾਬ ਵਿਚ ਸੰਘਣਾ ਲੱਖੀ ਜੰਗਲ ਸੀ। ਵੱਡੇ ਘਰ ਪੱਥਰਾਂ ਦੇ, ਆਮ ਲੋਕਾਂ ਦੇ ਘਰ ਮਿੱਟੀ ਅਤੇ ਲੱਕੜ ਦੇ। ਫਰਸ਼ ਗਾਰੇ ਨਾਲ ਲਿਪਦੇ, ਹਿੰਦੂ ਗਊ ਦਾ ਗੋਹਾ ਮਿਲਾ ਕੇ ਲਿਪਦੇ। ਤਿੱਥ ਤਿਉਹਾਰ ਤੇ ਅਮੀਰ ਰੇਸ਼ਮ ਅਤੇ ਸੋਨਾ ਪਹਿਨਦੇ, ਆਮ ਬੰਦੇ ਲੱਕ ਦੁਆਲੇ ਪਰਨਾ ਲਪੇਟ ਲੈਂਦੇ, ਬਸ ਕਾਫੀ ਸੀ।

ਕਾਲ ਦੇ ਦਿਨਾਂ ਨੂੰ ਛੱਡ ਕੇ ਪੰਜਾਬੀਆਂ ਕੋਲ ਖਾਣ ਪੀਣ ਲਈ ਬਥੇਰਾ ਸੀ, ਹਾੜ੍ਹੀ ਅਤੇ ਸੌਣੀ ਦੋ ਫਸਲਾਂ ਹੁੰਦੀਆਂ। ਅਨਪੜ੍ਹ ਅਕਬਰ ਚੜ੍ਹਦੀ ਉਮਰੇ ਸ਼ੇਰਸ਼ਾਹ ਸੂਰੀ ਵਿਰੁੱਧ ਜੰਗ ਵਿਚ ਲੜਿਆ ਸੀ, ਉਸ ਦੇ ਦਿਲ ਵਿਚ ਵੀ ਪੰਜਾਬੀਆਂ ਲਈ ਖ਼ਾਸ ਥਾਂ ਬਣ ਗਈ। ਅਕਬਰ ਦੀ ਤਾਜਪੋਸ਼ੀ ਬੈਰਮ ਖਾਂ ਨੇ ਪੰਜਾਬ ਦੇ ਪਿੰਡ ਕਲਾਨੌਰ ਵਿਚ 1595 ਵਿਚ ਕਰ ਦਿੱਤੀ ਸੀ। ਸਿਕੰਦਰ ਸੂਰੀ ਦੀ ਬਗਾਵਤ ਦਬਾ ਦਿੱਤੀ

ਗਈ। ਪੰਜਾਬ ਦੇ ਸ਼ਹਿਰ ਲਾਹੌਰ, ਗੁਜਰਾਤ ਅਤੇ ਸਿਆਲਕੋਟ ਉੱਤਰ ਵਿਚ, ਦੱਖਣ ਪੱਛਮ ਦੇ ਫਿਰੋਜ਼ਪੁਰ, ਪਾਣੀਪਤ, ਥਾਨੇਸਰ, ਸਰਹਿੰਦ, ਸੁਲਤਾਨਪੁਰ ਸੂਤੀ, ਰੇਸ਼ਮੀ, ਸਟਣ, ਉੱਨੀ ਕੱਪੜੇ ਤਿਆਰ ਕਰਕੇ ਕਢਾਈ, ਬੁਣਾਈ ਦਾ ਕੰਮ ਕਰਦੇ, ਤੀਰ, ਤਲਵਾਰਾਂ, ਨੇਜ਼ੇ, ਛੁਰੇ, ਕੌਲੀਆਂ, ਥਾਲ, ਕਾਗਜ਼, ਚਮੜਾ, ਦਰੀਆਂ ਬਣਾਉਂਦੇ, ਗੁੜ, ਤੇਲ, ਇਤਰ ਪੈਦਾ ਕਰਦੇ। ਝਨਾ ਵਿਚ ਵਗਦੀਆਂ ਕਿਸ਼ਤੀਆਂ ਵਜ਼ੀਰਾਬਾਦ ਵਿਚ ਬਣਦੀਆਂ, ਮੁਲਤਾਨ ਵਿਚ ਅਰਬੀ ਘੋੜਿਆਂ ਦੀ ਮੰਡੀ ਲੱਗਦੀ। ਪੂਰਬੀ ਪੰਜਾਬ, ਪਹਾੜੀਆਂ ਦੀਆਂ ਜੜ੍ਹਾਂ ਵਿਚ ਖਿਜ਼ਰਾਬਾਦ ਲੱਕੜ ਦਾ ਵੱਡਾ ਵਪਾਰ ਹੁੰਦਾ।

ਸੈਨਿਕ ਬੰਦੋਬਸਤ ਪੱਖੋਂ ਖ਼ਾਸ ਪੰਜਾਬੀ ਸ਼ਹਿਰ ਰੋਹਤਾਸ ਸੀ ਜੋ ਕਾਬਲ ਤੋਂ ਖੈਬਰ ਰਾਹੀਂ ਲਾਹੌਰ ਦੇ ਰਸਤੇ ਵਿਚ ਪੈਂਦਾ ਸੀ। ਇਥੇ ਸ਼ੇਰਸ਼ਾਹ ਸੂਰੀ ਨੇ ਕਿਲ੍ਹਾ ਉਸਾਰਿਆ ਸੀ। ਦਿੱਲੀ ਵੱਲ ਜਾਂਦਿਆਂ ਬਿਸਤ ਦੁਆਬ ਵਿਚ (ਇਸਨੂੰ ਜਲੰਧਰ ਦੁਆਬ ਜਾਂ ਕੇਵਲ ਦੁਆਬਾ ਵੀ ਕਿਹਾ ਜਾਂਦਾ ਹੈ) ਜਲੰਧਰ ਅਤੇ ਸਤਲੁਜ ਦੇ ਦੱਖਣ ਵੱਲ ਲੁਧਿਆਣਾ ਹੈ, ਮੁਲਤਾਨ ਅਤੇ ਲਾਹੌਰ ਵਿਚਕਾਰ ਦੀਪਾਲਪੁਰ ਸਿੰਧ ਸਾਗਰ ਦੁਆਬ ਵਿਚ ਤੇ ਅਜੋਕੇ ਪੂਰਬੀ ਪੰਜਾਬ ਵੱਲ ਸਿਰਹੰਦ ਹੈ।

ਪਹਿਲੋਂ ਸੁਲਤਾਨਾ ਨੇ ਫਿਰ ਮੁਗਲਾਂ ਨੇ ਉਦਯੋਗ ਅਤੇ ਸ਼ਹਿਰੀਕਰਣ ਨੂੰ ਉਤਸ਼ਾਹਿਤ ਕੀਤਾ। ਅਕਬਰ ਦਾ ਪੰਜਾਬ ਇਸ ਤਰ੍ਹਾਂ ਦਾ ਸੀ :

1. ਪੰਜਾਬ ਦੇ ਕੇਂਦਰ ਵਿਚ ਰਾਵੀ ਕਿਨਾਰੇ ਲਾਹੌਰ ਸ਼ਹਿਰ।
2. ਇੰਨਾ ਹੀ ਵਿਸ਼ਾਲ ਸੂਬਾ ਮੁਲਤਾਨ, ਲਾਹੌਰ ਤੋਂ 230 ਮੀਲ ਦੱਖਣ-ਪੱਛਮ ਵੱਲ, ਅਜੋਕਾ ਸਿੰਧ, ਮੁਲਤਾਨ ਦੇ ਉੱਤਰ ਵਿਚ ਜਿਹਲਮ-ਝਨਾ-ਰਾਵੀ ਦਾ ਸੰਗਮ।
3. ਵੱਡਾ ਪੂਰਬੀ ਹਿੱਸਾ ਜਿਸ ਉੱਤੇ ਕਦੀ ਦਿੱਲੀ ਤੋਂ ਕਦੀ ਸਰਹਿੰਦ ਤੋਂ ਹਕੂਮਤ ਚਲਦੀ।

ਪਹਿਲੋਂ ਦਿਲੀਓਂ ਫਿਰ ਆਗਰੇ ਤੋਂ ਰਾਜ ਕਰਦਿਆਂ ਅਕਬਰ ਵਾਸਤੇ ਲਾਹੌਰ ਤੀਜੀ ਰਾਜਧਾਨੀ ਸੀ ਜਿਥੇ ਉਸਨੇ ਮਜ਼ਬੂਤ ਕਿਲ੍ਹਾ ਉਸਾਰਿਆ। ਕਾਬਲ ਜਾਂ ਕਸ਼ਮੀਰ ਉੱਤੇ ਚੜ੍ਹਾਈ ਕਰਨ ਵਕਤ ਲਾਹੌਰ ਉਤਾਰਾ ਹੁੰਦਾ। ਮਤ੍ਰਏ ਭਰਾ ਹਾਕਿਮ ਦੀ ਅੱਖ ਤਖ਼ਤ ਉੱਪਰ ਸੀ, ਅਫਗਾਨਿਸਤਾਨ ਵਿਚ ਰੂਪੋਸ਼ ਰਹਿੰਦਾ, ਗਾਹੇ ਬਗਾਹੇ ਹੱਲੇ ਬੋਲਦਾ, ਉਸਦੀ ਬਗਾਵਤ ਦਬਾਉਣ ਲਈ ਔਣਾ ਪੈਂਦਾ ਜਾਂ ਫਿਰ ਆਰਾਮ ਕਰਨ ਲਈ ਕਸ਼ਮੀਰ ਵਧੀਆ ਸੀ। ਮਾਮਾ ਬੈਰਮ ਖਾਨ ਬਾਗੀ ਹੋ ਗਿਆ, ਉਸਦੀ ਬਗਾਵਤ ਦਬਾਈ। ਸ਼ੇਰਸ਼ਾਹ ਸੂਰੀ ਨੇ ਜਿਹੜਾ ਸ਼ਾਹਰਾਹ ਬਿਹਾਰ ਤੋਂ ਬਰਾਸਤਾ ਆਗਰਾ ਪੰਜਾਬ ਤੱਕ ਬਣਾਇਆ ਸੀ, ਅਕਬਰ ਨੇ ਉਸਦਾ ਵਿਸਤਾਰ ਕਰਕੇ ਪੱਛਮ ਵਿਚ ਪੇਸ਼ਾਵਰ ਅਤੇ ਪੂਰਬ ਵਿਚ ਬੰਗਾਲ ਤੱਕ ਕਰ ਦਿੱਤਾ।

1585 ਤੋਂ 1598 ਤੱਕ ਤਾਂ ਉਸਨੇ ਲਾਹੌਰੋਂ ਹੀ ਹਿੰਦੁਸਤਾਨੀ ਹਕੂਮਤ ਚਲਾਈ। ਤੇਰਾਂ ਸਾਲ ਪੁਲਸ ਨੇ ਪੰਜਾਬੀਆਂ ਨੂੰ ਸਰਕਾਰ ਤੋਂ ਦੂਰ ਰੱਖਿਆ। ਦਰਮਿਆਨੇ ਕੱਦ ਦੇ ਮਜ਼ਬੂਤ ਬਾਦਸ਼ਾਹ ਨੂੰ ਲੋਕ ਕਦੀ ਹਾਥੀ ਤੇ ਸਵਾਰ ਕਾਰਵਾਂ ਲਈ ਜਾਂਦਾ ਦੇਖਦੇ,

ਕਦੀ ਦਰਿਆ ਪਾਰ ਕਰਦਾ, ਕਦੀ ਸ਼ਿਕਾਰ ਖੇਡਦਾ ਦੇਖਦੇ। ਬੇਸ਼ਕ ਉਸਦਾ ਦਰਬਾਰ ਪੂਰੀ ਸ਼ਾਨ ਸ਼ੌਕਤ ਵਾਲਾ ਸੀ ਪਰ ਆਪ ਉਹ ਅਯਾਸ਼ ਨਹੀਂ ਸੀ। ਕਿਸਾਨਾਂ ਤੋਂ ਕਰ ਲੈਂਦੇ, ਸਿੱਕੇ ਅਤੇ ਵੱਟੇ ਪਰਖੇ ਜਾਂਦੇ, ਗਜ਼ ਦੀ ਮਿਣਤੀ ਹੁੰਦੀ, ਸੋਨੇ ਚਾਂਦੀ ਦੀਆਂ ਕੀਮਤਾਂ ਨਿਸ਼ਚਿਤ ਕਰਦੇ, ਕਿਸ ਗੁਨਾਹ ਦੀ ਕਿੰਨੀ ਸਜ਼ਾ ਹੋਵੇ, ਨਿਰਦੇਸ਼ ਮਿਲਦੇ। ਉਸਦੀ ਹਕੂਮਤ ਦੀਆਂ ਨੀਹਾਂ ਵਿਚ ਸ਼ੇਰਸ਼ਾਹ ਸੂਰੀ, ਹੁਮਾਯੂੰ, ਬਾਬਰ, ਅਫਗਾਨ ਅਤੇ ਤੁਰਕ ਰਾਜੇ, ਪੁਰਾਣੇ ਹਿੰਦੂ ਸ਼ਾਸਕ ਸਨ।

ਮਨਸਬਦਾਰਾਂ ਦੀ ਇਕ ਇਲੀਟ ਸ਼੍ਰੇਣੀ ਪੈਦਾ ਹੋਈ। ਅਕਬਰ ਖ਼ੁਦ ਇਨ੍ਹਾਂ ਨੌਕਰਾਂ/ਅਫਸਰਾਂ ਦੀ ਨਿਯੁਕਤੀ ਕਰਦਾ। ਮਨਸਬਦਾਰ ਪ੍ਰਬੰਧ ਚਲਾਉਂਦਾ ਤੇ ਹਰ ਵਕਤ ਫੌਜ ਤਿਆਰ ਬਰ ਤਿਆਰ ਰੱਖਦਾ। ਕੁਝ ਮਨਸਬਦਾਰ ਰਾਜਧਾਨੀ ਵਿਚ ਹੁੰਦੇ, ਬਾਕੀ ਆਪੋ ਆਪਣਿਆਂ ਸੂਬਿਆਂ ਵਿਚ। ਉਗਰਾਹੇ ਟੈਕਸ ਵਿਚੋਂ ਮਨਸਬਦਾਰ ਦਾ ਹਿੱਸਾ ਹੁੰਦਾ ਜਿਸ ਨਾਲ ਇਹ ਧਨੀ ਵੀ ਹੋਏ ਤੇ ਇੱਜ਼ਤ ਵੀ ਬਣੀ। ਮਨਸਬਦਾਰ ਦੀ ਮੌਤ ਪਿਛੋਂ ਜਾਇਦਾਦ ਉੱਪਰ ਵਾਰਸਾਂ ਦਾ ਕੋਈ ਹੱਕ ਨਹੀਂ, ਸਭ ਬਾਦਸ਼ਾਹ ਦੀ ਹੋ ਜਾਂਦੀ। ਇਸ ਨਾਲ ਵੱਡੀ ਪੱਧਰ ਤੇ ਹੋਣ ਵਾਲਾ ਗਬਨ ਰੁਕਦਾ। ਮਨਸਬਦਾਰ ਨੂੰ ਖਜ਼ਾਨਚੀ ਵੀ ਰੱਖਿਆ ਜਾ ਸਕਦਾ, ਕਾਬਲ ਫੌਜ ਲੈ ਕੇ ਚੜ੍ਹਾਈ ਕਰਨ ਦਾ ਹੁਕਮ ਵੀ ਮਿਲ ਸਕਦੈ। ਵਪਾਰੀ ਜਾਂ ਸੂਦਖੋਰ ਬੇਸ਼ਕ ਹਿੰਦੂ ਹੋਵੇ, ਮਨਸਬਦਾਰ ਨਾਲ ਲੈਣ ਦੇਣ ਕਰ ਸਕਦਾ, ਧਨ ਜਮ੍ਹਾ ਕਰ ਸਕਦਾ ਜਿਸ ਉੱਪਰ ਵਾਰਿਸਾਂ ਦਾ ਹੱਕ ਹੁੰਦਾ ਜਾਂ ਉਸਦਾ ਹੱਕ ਹੁੰਦਾ ਜਿਸ ਵਾਸਤੇ ਵਸੀਅਤ ਲਿਖੀ ਹੋਵੇ।

ਜਦੋਂ ਪੂਰੇ ਸੂਬੇ ਦਾ ਫੌਜੀ ਕੰਟਰੋਲ ਮਨਸਬਦਾਰ ਕੋਲ ਹੋਵੇ ਉਦੋਂ ਉਸਨੂੰ ਨਾਜ਼ਿਮ ਕਿਹਾ ਜਾਂਦਾ, ਜੇ ਵਿੱਤੀ ਅਧਿਕਾਰ ਵੀ ਦੇ ਦਿੱਤੇ ਤਾਂ ਸੂਬੇਦਾਰ ਹੁੰਦਾ। ਹਰੇਕ ਸੂਬੇ ਵਿਚ ਕਰੀਬ ਦਰਜਣ ਸਰਕਾਰ ਹੁੰਦੇ, ਹਰੇਕ ਦਾ ਚੀਫ ਫੌਜਦਾਰ ਹੁੰਦਾ ਜੋ ਫੌਜੀ ਅਫਸਰ ਹੁੰਦਾ। ਹਰੇਕ ਸਰਕਾਰ ਵਿਚ ਕਈ ਪਰਗਣੇ ਜਾਂ ਮਹਿਲ ਹੁੰਦੇ, ਹਰੇਕ ਪਰਗਣੇ ਵਿਚ ਕਈ ਕਈ ਪਿੰਡ। ਬਹੁਤਿਆਂ ਸਰਕਾਰਾਂ ਵਿਚ ਇਕ ਇਕ ਨਗਰ ਹੁੰਦਾ ਜਿਸ ਵਿਚ ਕੋਤਵਾਲ ਨਿਯੁਕਤ ਹੁੰਦਾ। ਇਸ ਦੀ ਜ਼ਿੰਮੇਵਾਰੀ ਸੁਰੱਖਿਆ ਦੇਣੀ ਹੁੰਦੀ।

ਮਨਸਬਦਾਰ ਦੂਰ ਦੁਰਾਡੇ ਗਸ਼ਤਾਂ ਉੱਪਰ ਰਹਿੰਦੇ ਜਿਸ ਨਾਲ ਸਲਤਨਤ ਦਾ ਪਸਾਰ ਹੁੰਦਾ ਤੇ ਮਜ਼ਬੂਤ ਰਹਿੰਦੀ। ਪੰਜਾਬ ਵਿਚੋਂ ਪਖਤੂਨ ਅਤੇ ਅਫਗਾਨ ਬਾਗੀਆਂ ਨੂੰ ਦਬਾਉਣ ਲਈ ਫੌਜਾਂ ਨਿਰੰਤਰ ਤੁਰੀਆਂ ਰਹਿੰਦੀਆਂ। ਕੇਂਦਰੀ ਏਸ਼ੀਆ ਦੇ ਉਜਬੇਕ ਮੁਗਲ ਹਕੂਮਤ ਲਈ ਲਗਾਤਾਰ ਖਤਰਾ ਬਣੇ ਰਹਿੰਦੇ। ਉਨ੍ਹਾਂ ਨੂੰ ਖਦੇੜਨਾ ਪੈਂਦਾ। ਮਨਸਬਦਾਰ ਮਾਨ ਸਿੰਘ ਤੇ ਮਨਸਬਦਾਰ ਟੋਡਰ ਮੱਲ ਅਕਬਰ ਦੇ ਵਿੱਤ ਮੰਤਰੀ ਸਨ। ਉਨ੍ਹਾਂ ਨੂੰ ਕਈ ਜੰਗੀ ਮੁਹਿੰਮਾਂ ਤੇ ਭੇਜਿਆ। ਅਕਬਰ ਦਾ ਜਿਗਰੀ ਦੋਸਤ ਰਾਜਾ ਬੀਰਬਲ 1586 ਨੂੰ ਪਖਤੂਨ ਫਰੰਟ ਉੱਪਰ ਹੀ ਲੜਦਿਆਂ ਮਾਰਿਆ ਗਿਆ ਸੀ। ਇਹ ਖ਼ਬਰ ਸੁਣ ਕੇ ਕਹਿੰਦੇ ਨੇ ਅਕਬਰ ਨੇ ਦੋ ਦਿਨ ਕੁਝ ਨਹੀਂ ਖਾਧਾ।[30]

ਅਕਬਰ ਦੇ ਬਹੁਤੇ ਮਨਸਬਦਾਰ ਸ਼ਾਹੀ ਘਰਾਣੇ ਵਿਚੋਂ ਜਾਂ ਕੇਂਦਰੀ ਏਸ਼ੀਆ ਵਿਚੋਂ ਭਾਰਤ ਪਰਵਾਸ ਕਰਕੇ ਆਏ ਲੋਕ ਹੁੰਦੇ। ਥੋੜ੍ਹੇ ਕੁ ਦੇਸੀ ਹਿੰਦੂ ਵੀ ਸਨ। ਪੰਜਾਬੀ ਮੁਸਲਮਾਨ ਜਿਸਨੇ ਦੀਨ ਵਿਚ ਪ੍ਰਵੇਸ਼ ਕੀਤਾ ਹੋਵੇ ਜਾਂ ਉਸਦੀ ਔਲਾਦ ਨੂੰ

ਮਨਸਬਦਾਰੀ ਨਹੀਂ ਮਿਲੀ। ਅਕਬਰ ਦੀ ਫੌਜ ਵਿਚ ਵੀ ਬਹੁਤੇ ਪੰਜਾਬੀ ਨਹੀਂ ਸਨ। ਧਰਮ ਪਰਿਵਰਤਨ ਕਰਕੇ ਆਏ ਹੋਏ ਮੁਸਲਮਾਨਾਂ ਨੂੰ ਫੌਜ ਵਿਚ ਭਰਤੀ ਕਰਨ ਦੀ ਮਨਾਹੀ ਸੀ।[31]

ਉਸਨੇ ਉੱਤਰ ਪੱਛਮ ਵਿਚ ਏਨਾ ਪਸਾਰ ਕਰ ਲਿਆ ਕਿ ਕਾਬਲ ਅਤੇ ਕੰਧਾਰ ਸ਼ਹਿਰ ਹਿੰਦੁਸਤਾਨ ਦੇ ਦੋ ਦਰਵਾਜ਼ੇ ਬਣ ਗਏ।[32] ਸਦੀਆਂ ਤੋਂ ਅਸਥਿਰ ਪੰਜਾਬ ਸ਼ਾਂਤ ਹੋ ਗਿਆ। ਕੁਝ ਵਿਅਕਤੀਗਤ ਬਗ਼ਾਵਤਾਂ ਹੋਈਆਂ ਜਿਵੇਂ ਲੋਕ ਨਾਇਕ ਬਣਿਆਂ ਦੁੱਲਾ ਭੱਟੀ, ਪਿੰਡੀ ਭੱਟੀਆਂ ਦਾ ਮੁਸਲਮਾਨ ਰਾਜਪੂਤ, ਲਾਹੌਰੋਂ ਉੱਤਰ ਪੱਛਮ 70 ਮੀਲ ਦੂਰ। ਬਗਾਵਤ ਕਰਨ ਕਾਰਨ ਲਾਹੌਰ ਵਿਚ ਫਾਹੇ ਲਾਇਆ ਗਿਆ। ਅਕਬਰ ਵੇਲੇ ਪੰਜਾਬ ਦੀ ਵਸੋਂ ਅਤੇ ਧਨ ਵਿਚ ਵਾਧਾ ਹੋਇਆ।

ਪੁਰਤਗਾਲੀ ਪਾਦਰੀ ਐਨਟੋਨੀਓ ਲਾਹੌਰ ਆਇਆ ਲਿਖਦਾ ਹੈ ਕਿ ਆਕਾਰ, ਆਬਾਦੀ ਜਾਂ ਦੌਲਤ ਪੱਖੋਂ ਏਸ਼ੀਆ ਜਾਂ ਯੋਰਪ ਦੇ ਕਿਸੇ ਸ਼ਹਿਰ ਤੋਂ ਘੱਟ ਸੁਹਣਾ ਨਹੀਂ ਇਹ। ਵਪਾਰੀਆਂ ਦੀ ਭੀੜ ਹੈ ਜੋ ਸਾਰੇ ਏਸ਼ੀਆਂ ਵਿਚੋਂ ਹਨ, ਹੈਰਾਨ ਹੋਇਆ ਕਿ ਲਾਹੌਰ ਕਿਲ੍ਹੇ ਦੀ ਦੀਵਾਰ ਤਿੰਨ ਮੀਲ ਘੇਰੇ ਤੱਕ ਵਿਸ਼ਾਲ ਹੈ। ਅਕਬਰ ਦੇ ਦੇਹਾਂਤ ਉਪਰੰਤ ਜਾਨ ਮਿਲਟਨ ਆਪਣੇ ਗ੍ਰੰਥ ਪੈਰਾਡਾਈਜ਼ ਲੌਸਟ ਵਿਚ ਜਿਥੇ ਪੂਰਬੀ ਲੋਕ ਕਥਾਵਾਂ ਵਿਚਲੇ ਸ਼ਹਿਰਾਂ ਦਾ ਜ਼ਿਕਰ ਕਰਦਾ ਹੈ, ਉਨ੍ਹਾਂ ਵਿਚ ਲਾਹੌਰ ਵੀ ਹੈ।

ਮੁਸਲਮਾਨਾਂ, ਹਿੰਦੂਆਂ, ਸੁੰਨੀਆਂ, ਸ਼ੀਆ, ਵਿਦੇਸ਼ੀ ਅਫਸਰਸ਼ਾਹੀ (ਤੁਰਕ, ਅਫਗਾਨ, ਈਰਾਨੀ, ਉਜ਼ਬੇਕ) ਜਿਸ ਨੇ ਵੱਡੇ ਦਫਤਰ ਮੱਲੇ ਹੋਏ ਸਨ, ਦੇਸੀਆਂ ਵਿਦੇਸ਼ੀਆਂ ਬਾਰੇ ਪੰਜਾਬੀਆਂ ਵਿਚ ਏਕਤਾ ਅਤੇ ਸਦਭਾਵਨਾ ਬਣੀ। ਲਾਹੌਰ ਉਸਨੇ ਖੈਰਪੁਰਾ ਇਮਾਰਤ ਉਸਾਰੀ ਜਿਸ ਵਿਚ ਮੁਸਲਮਾਨ, ਈਸਾਈ, ਯਹੂਦੀ ਵਿਦਵਾਨ ਵਿਚਾਰ ਵਟਾਂਦਰਾ ਕਰਦੇ, ਇਸੇ ਤਰਜ਼ ਤੇ ਦੂਜੀ ਇਮਾਰਤ ਧਰਮਪੁਰਾ ਉਸਾਰੀ ਜਿਸ ਵਿਚ ਪੰਡਿਤ ਹਿੰਦੂ ਧਰਮ ਬਾਰੇ ਵਿਚਾਰ ਵਟਾਂਦਰਾ ਕਰਦੇ। ਚੇਤੇ ਰਹੇ ਕਿ ਜਦੋਂ ਸੰਵਾਦ ਚਲ ਰਿਹਾ ਹੁੰਦਾ, ਹਥਿਆਰਬੰਦ ਸਿਪਾਹੀ ਸੁਰੱਖਿਆ ਲਈ ਤੈਨਾਤ ਰਹਿੰਦੇ।[34]

ਅਕਬਰ ਦੀ ਸਹਿਨਸ਼ੀਲਤਾ ਦਾ ਅਰਥ ਇਹ ਨਹੀਂ ਕਿ ਸਾਰੇ ਅਫਸਰ ਨਰਮ ਦਿਲ ਸਨ ਜਾਂ ਕਮਜ਼ੋਰ ਪੰਜਾਬੀ ਸੁਰੱਖਿਅਤ ਸਨ। ਮਿਰਜ਼ਾ ਕੁਲੀ ਖਾਨ ਸੂਬੇਦਾਰ ਦੇ ਬੇਟੇ ਮਿਰਜ਼ਾ ਲਾਹੌਰੀ ਨੇ ਆਪਣੇ ਇਕ ਨਿਰਦੋਸ਼ ਨੌਕਰ ਨੂੰ ਇਸ ਕਰਕੇ ਜ਼ਮੀਨ ਵਿਚ ਦੱਬ ਕੇ ਮਾਰ ਦਿੱਤਾ ਸੀ ਤਾਂ ਕਿ ਦੇਖਿਆ ਜਾਏ ਦੱਬਿਆ ਮੁਰਦਾ ਕਿਹੋ ਜਿਹਾ ਰਹਿੰਦਾ ਹੈ। ਦੂਜੀ ਵਾਰ ਮਿਰਜ਼ਾ ਲਾਹੌਰੀ ਵਿਆਹ ਦੇ ਮੰਡਪ ਵਿਚੋਂ ਇਕ ਹਿੰਦੂ ਦੁਲਹਨ ਨੂੰ ਚੁੱਕ ਕੇ ਲੈ ਗਿਆ। ਜਦੋਂ ਪਰਿਵਾਰ ਨੇ ਸੂਬੇਦਾਰ ਕੋਲ ਸ਼ਿਕਾਇਤ ਕੀਤੀ ਤਾਂ ਉੱਤਰ ਮਿਲਿਆ—ਤੁਹਾਨੂੰ ਖੁਸ਼ ਹੋਣਾ ਚਾਹੀਦੈ ਕਿ ਤੁਹਾਡੀ ਰਿਸ਼ਤੇਦਾਰੀ ਸੂਬੇਦਾਰ ਨਾਲ ਜੁੜ ਗਈ।[35]

ਲਾਹੌਰ ਜਾਂ ਹੋਰ ਕਿਧਰੇ ਈਸਾਈਆਂ ਨਾਲ ਅਕਬਰ ਦੀ ਗੁਫਤਗੂ ਹੁੰਦੀ ਰਹਿੰਦੀ। ਫਾਦਰ ਜੇਰੋਮ ਅਤੇ ਇਕ ਮੁਸਲਮਾਨ ਵਿਦਵਾਨ ਵਲੋਂ ਇਕੱਠਿਆਂ ਲਿਖੀ ਕਿਤਾਬ ਦਾਸਤਾਨਿ ਮਸੀਹ ਛਪਵਾਣ ਦੀ ਆਗਿਆ ਮਿਲੀ, ਇਹ ਕਿਤਾਬ ਯਸੂ ਦੀ ਜੀਵਨੀ ਹੈ। ਪਰ ਪਾਦਰੀ ਉਸਨੂੰ ਈਸਾਈ ਧਰਮ ਧਾਰਨ ਕਰਨ ਵਾਸਤੇ ਨਹੀਂ ਮਨਾ ਸਕੇ।

ਉਸਦਾ ਫਿਕਰ ਹਕੂਮਤ ਥਿਰ ਕਰਨਾ ਸੀ, ਈਸਾਈ ਹੋ ਜਾਂਦਾ ਤਾਂ ਬਗਾਵਤ ਹੋ ਸਕਦੀ ਸੀ।

ਸਾਰੇ ਧਰਮਾਂ ਦਾ ਆਦਰ ਕਰਨ ਵਾਲਾ ਅਕਬਰ ਸੁੰਨੀ ਸ਼ੀਆ ਰੱਫੜ ਤੋਂ ਨਾਰਾਜ਼ ਸੀ। ਮਈ 1578 ਈ. ਨੂੰ ਉੱਤਰ ਪੱਛਮੀ ਪੰਜਾਬ ਵਿਚ ਇਕ ਘਟਨਾ ਘਟੀ। ਜਿਹਲਮ ਪਾਰ ਕਰਕੇ ਭੇਰਾ ਨਗਰ ਸ਼ਿਕਾਰ ਖੇਡਣ ਪੁੱਜਾ ਤਾਂ ਉਸਨੂੰ ਜ਼ਬਰਦਸਤ ਰਹੱਸਮਈ ਅਨੁਭਵ ਹੋਇਆ। ਸ਼ੰਕਾਵਾਦੀਆਂ ਲਈ ਇਹ ਬੇਹੋਸ਼ੀ ਦਾ ਦੌਰਾ ਪਿਆ ਸੀ ਪਰ ਉਸਦਾ ਰੋਜ਼ਨਾਮਚਾ ਲਿਖਣ ਵਾਲਿਆਂ ਦੱਸਿਆ ਕਿ ਫਲਦਾਰ ਦਰਖਤ ਹੇਠ ਖਲੋ ਕੇ ਉਸਨੇ ਆਪਣੇ ਕੇਸ ਕੱਟ ਦਿੱਤੇ, ਗਰੀਬਾਂ ਵਿਚ ਸੋਨਾ ਚਾਂਦੀ ਵੰਡਿਆ ਅਤੇ ਸ਼ਿਕਾਰ ਪ੍ਰੋਗਰਾਮ ਰੱਦ ਕਰ ਦਿੱਤਾ।[37]

ਇਨ੍ਹਾਂ ਧਾਰਮਿਕ ਗੋਸ਼ਟੀਆਂ ਦੌਰਾਨ ਇਕ ਵਾਰ ਸ਼ੀਆ ਵਿਦਵਾਨ ਦਾ ਕਤਲ ਹੋ ਗਿਆ, ਕਾਤਲ ਨੂੰ ਅਕਬਰ ਨੇ ਹਾਥੀ ਦੇ ਪੈਰ ਹੇਠਾਂ ਲਤਾੜ ਕੇ ਮਰਵਾਇਆ।[38]

ਆਗਰੇ ਵਿਚ ਅਕਬਰ ਦੀ ਮੌਤ ਪਿਛੋਂ ਇਕ ਪ੍ਰਭਾਵਸ਼ਾਲੀ ਇਸਲਾਮਿਕ ਵਿਦਵਾਨ ਸ਼ੇਖ ਅਹਿਮਦ ਸਰਹੰਦੀ (1563–1624) ਨੇ ਅਕਬਰ ਦੇ ਮੁਸਲਮਾਨ ਹੋਣ ਉੱਪਰ ਸਵਾਲ ਕੀਤਾ, ਬੇਸ਼ਕ ਦਫਨਾਇਆ ਇਸਲਾਮੀ ਤਰੀਕੇ ਨਾਲ ਗਿਆ। ਹਿੰਦੂਆਂ, ਈਸਾਈਆਂ, ਪਾਰਸੀਆਂ, ਸੂਫੀਆਂ, ਸ਼ੀਆ ਅਤੇ ਹੋਰ ਗੈਰ-ਇਸਲਾਮੀ ਫਿਰਕਿਆਂ ਨੂੰ ਦਿੱਤੀ ਆਜ਼ਾਦੀ ਤੋਂ ਚਿੜ੍ਹੇ ਸਰਹੰਦੀ ਨੇ ਸ਼ੁੱਧ ਇਸਲਾਮ ਲਾਗੂ ਕਰਨ ਦਾ ਹੋਕਾ ਦਿੱਤਾ। ਬਾਦਸ਼ਾਹ ਦੇ ਮੁਲਾਜ਼ਮ ਅਬਦੁਲ ਕਾਦਰ ਬਦਾਯੂੰਨੀ ਨੇ ਵੀ ਅਕਬਰ ਦੀ ਇਸੇ ਨੁਕਤੇ ਤੋਂ ਸਖ਼ਤ ਆਲੋਚਨਾ ਕੀਤੀ।

ਇਨ੍ਹਾਂ ਲੋਕਾਂ ਨੇ ਅਕਬਰ ਦੁਆਰਾ ਰਾਜਸਥਾਨੀ ਰਾਜਪੂਤ ਹਿੰਦੂ ਕੁੜੀ ਵਿਆਹੁਣ, ਟੋਡਰ ਮੱਲ ਟੰਡਣ ਨੂੰ ਰਾਜਾ ਥਾਪਣ ਉੱਪਰ ਨਾਰਾਜ਼ਗੀ ਜ਼ਾਹਰ ਕੀਤੀ। ਜੈਪੁਰ ਦੇ ਰਾਜਾ ਮਾਨ ਸਿੰਘ ਨੂੰ ਫੌਜਾਂ ਦਾ ਜਰਨੈਲ ਅਤੇ ਅਫਗਾਨਿਸਤਾਨ ਦਾ ਸਫੀਰ ਕਿਉਂ ਲਾਇਆ। ਬਦਾਯੂੰਨੀ ਅਤੇ ਸਰਹੰਦੀ ਦੇ ਦਿੱਲੀ ਆਗਰੇ ਦਰਬਾਰ ਵਿਚ ਹੋਰ ਵੀ ਸਮਰਥਕ ਸਨ ਪਰ ਅਕਬਰ ਦੀ ਨੀਤੀ ਤੋਂ ਪੰਜਾਬ ਦੀ ਪਰਜਾ ਖੁਸ਼ ਸੀ। ਅਕਬਰ ਦੀ ਮੌਤ ਵੇਲੇ ਇਕ ਪਾਦਰੀ ਦਾ ਕਥਨ ਹੈ :

> ਉਹ ਸਭ ਦਾ ਮਹਿਬੂਬ ਰਾਜਾ ਸੀ, ਵੱਡਿਆਂ ਨਾਲ ਸਖ਼ਤ, ਗਰੀਬਾਂ ਪ੍ਰਤੀ ਹਮਦਰਦ, ਉੱਚੇ ਨੀਵੇਂ ਜਾਣਕਾਰ ਜਾਂ ਅਨਜਾਣ ਹਰੇਕ ਨੂੰ ਇਨਸਾਫ਼, ਈਸਾਈਆਂ, ਮੁਸਲਮਾਨਾਂ, ਹਿੰਦੂਆਂ ਸਭ ਨੂੰ ਇਉਂ ਲੱਗਦਾ ਜਿਵੇਂ ਰਾਜਾ ਉਨ੍ਹਾਂ ਵੱਲ ਹੈ।[39]

ਅਕਬਰ ਦੀ ਮੌਤ ਤੋਂ ਪੰਜ ਸਾਲ ਬਾਦ ਦੂਰ ਪਰਦੇਸ ਵਿਚ ਇੰਗਲੈਂਡ ਦੀ ਮਹਾਰਾਣੀ ਅਲਿਜਾਬੈਥ ਪਹਿਲੀ ਨੇ ਆਪਣੇ ਦਰਬਾਰੀਆਂ ਅਤੇ ਵਪਾਰੀਆਂ ਦੀ ਈਸਟ ਇੰਡੀਆ ਕੰਪਨੀ ਦਾ ਰਾਇਲ ਚਾਰਟਰ ਮਨਜ਼ੂਰ ਕਰਦਿਆਂ ਹਸਤਾਖ਼ਰ ਕਰ ਦਿੱਤੇ।

× × ×

1574 ਈ. ਵਿਚ ਪੰਜਾਬ ਨੇ ਇਕ ਘਟਨਾ ਦੇਖੀ। ਗੁਰੂ ਨਾਨਕ ਦੇਵ ਜੀ ਦੇ

ਸਿੱਖਾਂ ਨੂੰ ਅੰਮ੍ਰਿਤਸਰ ਦਰਬਾਰ ਸਾਹਿਬ ਉਸਾਰਨ ਲਈ ਅਕਬਰ ਨੇ ਜ਼ਮੀਨ ਦਿੱਤੀ। ਅਕਬਰ ਦੇ ਜਨਮ ਤੋਂ ਤਿੰਨ ਸਾਲ ਪਹਿਲਾਂ ਗੁਰੂ ਨਾਨਕ ਦੇਵ ਜੋਤੀ ਜੋਤ ਸਮਾ ਗਏ ਸਨ, ਹੁਣ ਤੱਕ ਸਿੱਖਾਂ ਦੀ ਹੋਂਦ ਦਿਖਾਈ ਦੇਣ ਲੱਗ ਪਈ ਸੀ। ਸਿੱਖ ਗੁਰੂ ਸਾਹਿਬਾਨ ਦਾ ਆਦਿ ਅੰਤ ਮੁਗਲਾਂ ਦੇ ਆਦਿ ਅੰਤ ਦੇ ਇਤਿਹਾਸਕ ਕ੍ਰਮ ਨਾਲ ਬਰਾਬਰ ਚਲਦਾ ਜਾਂਦਾ ਹੈ। ਗੁਰੂ ਨਾਨਕ ਦੇਵ ਵਕਤ ਬਾਬਰ ਆਉਂਦਾ ਹੈ। ਗੁਰੂ ਗੋਬਿੰਦ ਸਿੰਘ ਵਕਤ ਔਰੰਗਜ਼ੇਬ ਦੀ ਮੌਤ ਹੁੰਦੀ ਹੈ। ਸਤਾਹਰਵੀਂ ਸਦੀ ਵਿਚ ਸਿੱਖਾਂ ਦਾ ਮੁਗਲਾਂ ਨਾਲ ਟਕਰਾਉ ਸ਼ੁਰੂ ਹੋ ਗਿਆ।

ਗੁਰੂ ਨਾਨਕ ਦੇਵ ਜੀ 1539 ਵਿਚ ਜੋਤੀ ਜੋਤ ਸਮਾ ਗਏ ਪਰ 1570 ਤੱਕ ਹਿੰਦੂ ਮੁਸਲਮਾਨ ਦੋਵੇਂ ਉਨ੍ਹਾਂ ਨੂੰ ਸਤਿਕਾਰ ਨਾਲ ਯਾਦ ਕਰਦਿਆਂ ਬਾਬਾ ਨਾਨਕ ਆਖਦੇ। ਉਨ੍ਹਾਂ ਦੀ ਹਮਦਰਦੀ, ਸਪਸ਼ਟਤਾ, ਕਰਮਕਾਂਡ ਨਾਲੋਂ ਦਿਲ ਵਿਚ ਨਿਮਰਤਾ ਨੂੰ ਪਹਿਲ ਆਦਿਕ ਗੱਲਾਂ ਚੰਗੀਆਂ ਲੱਗੀਆਂ। ਉਨ੍ਹਾਂ ਦੱਸਿਆ—ਰੱਬ ਅਕਾਲ ਮੂਰਤਿ ਹੈ, ਸਤਿ ਹੈ, ਨਾਮ ਸਿਮਰਨ ਰਾਹੀਂ ਉਸਨੂੰ ਪਾਇਆ ਜਾ ਸਕਦਾ ਹੈ।

ਹਿੰਦੂ ਮੁਸਲਮਾਨ ਸਭ ਉਨ੍ਹਾਂ ਨੂੰ ਪਿਆਰ ਕਰਦੇ ਸਨ ਪਰ ਸਿੱਖਾਂ ਦਾ ਆਪਣਾ ਇਕ ਸਮਾਜ ਬਣ ਗਿਆ ਜੋ ਆਖਦਾ ਸੀ ਅਸੀਂ ਹਿੰਦੂਆਂ ਮੁਸਲਮਾਨਾਂ ਤੋਂ ਵੱਖਰੇ ਹਾਂ ਤੇ ਗੁਰੂ ਨਾਨਕ ਸਾਡਾ ਪ੍ਰਥਮ ਗੁਰੂ ਹੈ। ਜਦੋਂ ਤੀਜੇ ਗੁਰੂ ਜੀ ਦੀ ਬੇਟੀ 1574 ਵਿਚ ਹੋਣ ਵਾਲੇ ਗੁਰੂ ਰਾਮਦਾਸ ਜੀ ਨਾਲ ਵਿਆਹੀ ਜਾ ਰਹੀ ਸੀ ਤਾਂ ਬਾਦਸ਼ਾਹ ਨੇ ਬਾਰੀ ਦੁਆਬ ਵਿਚ ਸ਼ਗਨ ਵਜੋਂ ਜ਼ਮੀਨ ਦਿੱਤੀ ਜਿਸਦਾ ਨਾਮ ਉਦੋਂ ਅੰਮ੍ਰਿਤਸਰ ਨਹੀਂ ਪਿਆ ਸੀ।

ਅਸੀਂ ਜ਼ਿਕਰ ਕਰ ਆਏ ਹਾਂ ਉਨ੍ਹਾਂ ਤੋਂ ਬਹੁਤ ਪਹਿਲਾਂ ਇਕ ਹੋਰ ਏਨਾ ਹੀ ਸਤਿਕਾਰਯੋਗ ਬਾਬਾ ਪੰਜਾਬ ਵਿਚ ਹੋਇਆ ਜਿਸਦਾ ਨਾਮ ਸ਼ੇਖ ਫਰੀਦ (1173-1266) ਸੀ ਹਿੰਦੂਆਂ ਮੁਸਲਮਾਨਾਂ ਸਭ ਦਾ ਪਿਆਰਾ। ਉਹ ਪੈਗ਼ੰਬਰ ਦੇ ਖਲੀਫਾ ਉਮਰ ਦੇ ਬੰਸ ਵਿਚੋਂ ਸੀ ਅਤੇ ਰਈਸ ਪਰਿਵਾਰ, ਦਿੱਲੀ ਦੇ ਸੁਲਤਾਨ ਬਲਬਨ ਦਾ ਜਵਾਈ। ਉਸਦੇ ਵਡੇਰੇ ਗਜ਼ਨੀ ਤੋਂ ਚੱਲ ਕੇ ਮੁਲਤਾਨ ਆ ਵਸੇ ਸਨ। ਉਸਨੇ ਕਿਹਾ ਬੰਦਗੀ ਰਾਹੀਂ ਅੱਲਾ ਦੀ ਪ੍ਰਾਪਤੀ ਹੋ ਸਕਦੀ ਹੈ। ਉਹ ਤਿਆਗੀ ਫਕੀਰ ਅਤੇ ਮਿੱਠਾ ਸ਼ਾਇਰ ਸੀ ਜਿਸ ਨੂੰ ਪੰਜਾਬੀਆਂ ਦੇ ਦੁੱਖਾਂ ਸੁਖਾਂ ਦਾ ਪੂਰਾ ਪਤਾ ਸੀ। ਜਿਸ ਪੰਜਾਬੀ ਜ਼ਬਾਨ ਵਿਚ ਉਨ੍ਹਾਂ ਸ਼ਾਇਰੀ ਰਚੀ, ਬਾਦ ਵਿਚ ਗੁਰੂ ਨਾਨਕ ਦੇਵ ਨੇ ਅਜਿਹਾ ਹੀ ਕੀਤਾ। ਉਦੋਂ ਇਸ ਬੋਲੀ ਨੂੰ ਮੁਲਤਾਨੀ ਜਾਂ ਲਾਹੌਰੀ ਵੀ ਕਿਹਾ ਜਾਂਦਾ ਸੀ।[40] ਉਨ੍ਹਾਂ ਪਿਛੋਂ ਗੁਰੂ ਨਾਨਕ ਦੇਵ ਨੇ ਕਿਹਾ—ਹਿੰਦੂ ਮੁਸਲਮਾਨ ਦੋਵੇਂ ਮਨੁੱਖ ਹੋਣ ਦਾ ਇਕੋ ਜਿਹਾ ਦਰਦ ਹੰਢਾਉਂਦੇ ਹਨ ਫਿਰ ਇਨ੍ਹਾਂ ਵਿਚ ਫਰਕ ਕੇਹਾ ?

ਪਰੰਪਰਾ ਰਹੀ ਹੈ ਕਿ ਗੁਰੂ ਨਾਨਕ ਦੇਵ ਤੋਂ ਬਾਦ ਉਨ੍ਹਾਂ ਦੇ ਨੌਂ ਜਾਨਸ਼ੀਨਾਂ ਦਾ ਜ਼ਿਕਰ ਕੀਤਾ ਜਾਵੇ, ਇਵੇਂ ਹੀ ਬਾਬਾ ਫਰੀਦ ਦੇ ਸਿਲਸਿਲੇ ਦੇ ਚਾਰ ਫਕੀਰਾਂ ਦਾ। ਬਾਬਾ ਫਰੀਦ ਦਾ ਦੇਹਾਂਤ 1266 ਅਜੋਧਨ ਵਿਚ ਹੋਇਆ ਜਿਸ ਦਾ ਨਾਮ ਹੁਣ ਪਾਕਿਪਟਨ ਹੈ, ਮੁਲਤਾਨ ਤੋਂ ਸੌ ਮੀਲ ਸਲਤੁਜ ਦੇ ਪੱਛਮੀ ਕਿਨਾਰੇ ਉੱਤੇ ਸਥਿਤ ਹੈ। ਉਨ੍ਹਾਂ ਦੇ ਪ੍ਰਸਿੱਧ ਮੁਰਸ਼ਦ ਸਾਈਂ ਬਖਤਿਆਰ ਕਾਕੀ ਦਾ ਦੇਹਾਂਤ 1236 ਦਿੱਲੀ




ਲਾਹੌਰ, ਮੁਲਤਾਨ ਅਤੇ ਦਿੱਲੀ ਦੇ ਸੂਬਿਆਂ ਵਾਲਾ ਅਕਬਰ ਦਾ ਪੰਜਾਬ

ਵਿਚ ਹੋਇਆ, ਬਾਬਾ ਫਰੀਦ ਦੇ ਮੁਰੀਦ ਨਿਜ਼ਾਮੁੱਦੀਨ ਦਾ ਦੇਹਾਂਤ 1335, ਦਿੱਲੀ ਵਿਚ ਹੋਇਆ ਤੇ ਕੁਤੁਬੱਦੀਨ ਐਬਕ ਦੇ ਮੁਰਸ਼ਦ ਮੁਈਨੁੱਦੀਨ ਚਿਸ਼ਤੀ ਦਾ ਦੇਹਾਂਤ 1233 ਨੂੰ ਅਜਮੇਰ ਵਿਚ ਹੋਇਆ।

ਬਾਬਾ ਫਰੀਦ ਨਾਲ ਗੁਰੂ ਨਾਨਕ ਦੇਵ ਦਾ ਸੰਬੰਧ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ, ਅਕਬਰ ਨੇ ਇਸ ਦੀ ਪਛਾਣ ਕਰ ਲਈ ਸੀ। ਸਭ ਨੂੰ ਪਤਾ ਸੀ ਗੁਰੂ ਨਾਨਕ ਦੇਵ ਜੀ ਨੇ ਅਜੋਧਨ ਦੀ ਜ਼ਿਆਰਤ ਕੀਤੀ ਸੀ। ਅਕਬਰ ਕਈ ਵਾਰ ਅਜੋਧਨ ਗਿਆ। ਬਾਬਾ ਫਰੀਦ ਦਾ ਕਲਾਮ ਸਿੱਖ ਬੜੇ ਪਿਆਰ ਨਾਲ ਗਾਉਂਦੇ, ਬਾਦ ਵਿਚ ਇਹ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ।

ਅਕਬਰ ਦੀ ਮੌਤ ਤੋਂ ਇਕ ਸਾਲ ਪਹਿਲਾਂ ਗੁਰੂ ਗ੍ਰੰਥ ਸਾਹਿਬ ਦਾ ਅੰਮ੍ਰਿਤਸਰ ਵਿਚ ਪ੍ਰਕਾਸ਼ ਹੋਇਆ। ਗੁਰੂ ਰਾਮਦਾਸ ਜੀ ਵਲੋਂ ਤਿਆਰ ਕੀਤੇ ਸਰੋਵਰ ਵਿਚ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਵਾਸਤੇ ਗੁਰੂ ਅਰਜਨ ਦੇਵ ਜੀ ਦੇ ਸੱਦੇ ਤੇ ਲਾਹੌਰੋਂ ਸੂਫੀ ਸਾਈਂ ਮੀਆਂ ਮੀਰ (1550–1635) ਆਏ।

ਸੂਬਾ ਲਾਹੌਰ ਵਿਚ ਅੰਮ੍ਰਿਤਸਰ ਸ਼ਹਿਰ ਖ਼ੁਦਮੁਖ਼ਤਾਰ ਹੋ ਕੇ ਦਿੱਸਣ ਲੱਗਾ ਜਿਸ ਦੇ ਪ੍ਰਬੰਧਕ ਗੁਰੂ ਅਰਜਨ ਦੇਵ ਖ਼ੁਦ ਸਨ। ਅਕਬਰ ਦੇ ਦੇਹਾਂਤ ਦੇ ਕੇਵਲ ਇਕ ਸਾਲ ਬਾਦ ਅਕਬਰ ਦੇ ਤਾਮੀਰ ਕੀਤੇ ਕਿਲ੍ਹੇ ਵਿਚ ਲਾਹੌਰ ਵਿਖੇ ਗੁਰੂ ਅਰਜਨ ਦੇਵ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ।

ਅਕਬਰ ਦੇ ਬੇਟੇ ਅਤੇ ਉੱਤਰਾਧਿਕਾਰੀ ਜਹਾਂਗੀਰ ਦੇ ਹੁਕਮ ਨਾਲ ਸ਼ਹਾਦਤ ਹੋਈ। ਜਹਾਂਗੀਰ ਦਾ ਆਪਣਾ ਲਿਖਤੀ ਰਿਕਾਰਡ ਮੌਜੂਦ ਹੈ ਕਿ ਉਹ ਗੁਰੂ ਜੀ ਦੀ ਚੜ੍ਹਤ ਤੋਂ ਖਿਝ ਗਿਆ ਸੀ। ਬਾਗੀ ਖੁਸਰੋ ਗੁਰੂ ਜੀ ਨੂੰ ਮਿਲਿਆ ਸੀ, ਇਸ ਗੱਲ ਨੇ ਉਸਨੂੰ ਪੂਰਾ ਭੜਕਾ ਦਿੱਤਾ।

> ਫਕੀਰ ਦੇ ਲਿਬਾਸ ਵਿਚ ਉਹ (ਗੁਰੂ ਅਰਜਨ ਦੇਵ) ਸਾਦ ਮੁਰਾਦੇ ਹਿੰਦੂਆਂ, ਜਾਹਲ ਤੇ ਮੂਰਖ ਮੁਸਲਮਾਨਾਂ ਨੂੰ ਕੁਰਾਹੇ ਪਾ ਰਿਹਾ ਹੈ। ਉਸਨੂੰ ਗੁਰੂ ਆਖਦਿਆਂ ਭੀੜ ਉਸਦੀ ਪੂਜਾ ਕਰਦੀ ਹੈ। ਆਖਰ ਜਦੋਂ ਖੁਸਰੋ ਇਧਰੋਂ ਲੰਘਿਆ, ਇਹ ਨਾਚੀਜ਼ ਉਸਨੂੰ ਅਸੀਸ ਦੇਣ ਬਾਹਰ ਆਇਆ ਤਾਂ ਮੈਂ ਹੁਕਮ ਦੇ ਦਿੱਤਾ ਕਿ ਇਸਨੂੰ ਕਤਲ ਕਰ ਦਿਉ।[42]

ਬਾਗੀ ਪੁੱਤਰ ਦੀ ਮੱਦਦ ਕਰਨਾ ਸੰਗੀਨ ਜੁਰਮ ਹੈ, ਮੁਜਰਮ ਹਰਮਨ ਪਿਆਰਾ ਹੋਵੇ ਫਿਰ ਤਾਂ ਹੋਰ ਵੀ ਮੰਦੇ ਭਾਗ। ਖੁਸਰੋ ਦੇ ਸੱਤ ਸੌ ਮਦਦਗਾਰ ਫੜ ਕੇ ਲਾਹੌਰ ਵਿਚ ਕਤਲ ਕੀਤੇ। ਇਹ ਸਾਰੇ ਮੁਸਲਮਾਨ ਸਨ ਤੇ ਜਹਾਂਗੀਰ ਦੇ ਹੁਕਮ ਨਾਲ ਕਤਲ ਹੋਏ।

× × ×

ਜਹਾਂਗੀਰ ਦੀ ਰਾਜਪੂਤ ਰਾਣੀ ਨੇ ਲਾਹੌਰ ਸ਼ਾਹ ਜਹਾਨ ਨੂੰ 1592 ਵਿਚ ਜਨਮ ਦਿੱਤਾ ਜਿਥੇ ਜਹਾਂਗੀਰ ਦੀ ਦੂਜੀ ਪਤਨੀ ਨੂਰ ਜਹਾਨ ਅਤੇ ਉਸਦੇ ਭਰਾ ਆਸਿਫ ਖਾਨ ਦਾ ਪੂਰਾ ਸਿਆਸੀ ਦਬਦਬਾ ਸੀ। ਆਸਿਫ ਲਾਹੌਰ ਦਾ ਸੂਬੇਦਾਰ ਸੀ। ਇਨ੍ਹਾਂ ਦੇ ਮਾਪੇ ਕੰਧਾਰ ਸ਼ਹਿਰ, ਈਰਾਨ ਦੇ ਸਨ, ਉੱਥੋਂ ਭੱਜ ਕੇ ਅਕਬਰ ਦੀ ਸ਼ਰਣ ਵਿਚ ਆ ਗਏ ਸਨ। ਸਾਲ 1612 ਵਿਚ ਸ਼ਾਹ ਜਹਾਨ ਨੇ ਆਪਣੇ ਮਾਮੇ ਆਸਿਫ ਦੀ ਸੁਹਣੀ

ਧੀ ਮੁਮਤਾਜ ਨਾਲ ਨਿਕਾਹ ਕੀਤਾ।

1628 ਵਿਚ ਕਸ਼ਮੀਰ ਵਿਖੇ ਜਹਾਂਗੀਰ ਦੀ ਮੌਤ ਹੋਈ ਤਾਂ ਉਹ ਸ਼ਾਹਜਹਾਨ ਨੂੰ ਆਪਣਾ ਵਾਰਸ ਥਾਪ ਕੇ ਨਹੀਂ ਗਿਆ ਸੀ। ਵੱਡਾ ਭਰਾ ਖੁਸਰੋ ਬੇਸ਼ਕ ਬਗਾਵਤ ਕਾਰਨ ਕਤਲ ਹੋ ਗਿਆ ਸੀ, ਨੂਰ ਜਹਾਨ ਆਪਣੇ ਜਵਾਈ ਸ਼ਹਰਯਾਰ ਨੂੰ ਤਖਤ ਦੇਣਾ ਚਾਹੁੰਦੀ ਸੀ। ਜਹਾਂਗੀਰ ਵਿਚੋਂ ਉਸਦੇ ਕੋਈ ਸੰਤਾਨ ਨਾ ਹੋਈ, ਪਹਿਲੇ ਵਿਆਹ ਵਿਚੋਂ ਇਕ ਧੀ ਸੀ, ਇਸ ਧੀ ਦੇ ਪਤੀ ਨੂੰ ਆਪਣੇ ਖਾਵੰਦ ਪਿਛੋਂ ਤਾਕਤ ਸੌਂਪਣ ਦੀ ਇੱਛੁਕ ਸੀ। ਪਰ ਨੂਰ ਜਹਾਨ ਦਾ ਭਰਾ ਆਪਣੇ ਜਵਾਈ ਸ਼ਾਹ ਜਹਾਨ ਦੇ ਹਿਤ ਵਿਚ ਸਕੀਮਾਂ ਘੜ ਰਿਹਾ ਸੀ ਹਾਲਾਂਕਿ ਜਹਾਂਗੀਰ ਨੇ ਜਵਾਈ ਸ਼ਹਰਯਾਰ ਦੇ ਹੱਕ ਵਿਚ ਵਸੀਅਤ ਲਿਖ ਦਿੱਤੀ ਸੀ।

ਆਸਿਫ ਦੀ ਫੌਜ ਨੇ ਸ਼ਹਰਯਾਰ ਅਤੇ ਖੁਸਰੋ ਦਾ ਬੇਟਾ ਦਾਵਰ ਬਖ਼ਸ਼ ਫੜ ਲਏ ਤੇ ਗਲ ਘੁੱਟ ਕੇ ਮਰਵਾ ਦਿੱਤੇ। ਜਹਾਂਗੀਰ ਦੇ ਬਾਕੀ ਪੋਤੇ ਕਤਲ ਕੀਤੇ ਤੇ ਨੂਰ ਜਹਾਨ ਕੈਦ ਕਰ ਲਈ। ਸੁਲਤਾਨਾ ਅਤੇ ਮੁਗਲਾਂ ਦੇ ਰਾਜ ਵਿਚ ਗੱਦੀ ਹਥਿਆਉਣ ਲਈ ਧੋਖਾ, ਜੰਗ, ਭਰਾਵਾਂ ਦੇ ਕਤਲ, ਨੇੜੇ ਦੇ ਵਿਰੋਧੀ ਰਿਸ਼ਤੇਦਾਰਾਂ ਦੀਆਂ ਅੱਖਾਂ ਕਢਵਾਉਣੀਆਂ ਆਮ ਵਰਤਾਰਾ ਸੀ।

ਇਕ ਕੰਮ ਕਰਨ ਵਿਚ ਨੂਰਜਹਾਨ ਸਫਲ ਹੋਈ। ਤਾਕਤਵਰ ਮਹਾਰਾਣੀ ਵਜੋਂ ਭਾਰਤ ਤੇ ਰਾਜ ਕਰਦਿਆਂ ਉਸਨੇ ਲਾਹੌਰ ਦੇ ਬਾਹਰ ਆਪਣੇ ਪਿਤਾ ਗਿਆਸਬੇਗ ਜਿਸਨੂੰ ਇਤਮਾਦਉਦ ਦੌਲਾ ਕਹਿੰਦੇ ਸਨ, ਦਾ ਸ਼ਾਨਦਾਰ ਮਕਬਰਾ ਉਸਾਰਿਆ। ਰਾਵੀ ਪਾਰ ਇਸੇ ਥਾਂ ਜਹਾਂਗੀਰ, ਨੂਰਜਹਾਨ ਅਤੇ ਆਸਫ ਖਾਨ ਦਫਨਾਏ ਗਏ। ਸ਼ਾਹ ਜਹਾਨ ਦੀ ਨਿਗਰਾਨੀ ਵਿਚ ਉਸਰਿਆ ਇਹ ਮਕਬਰਾ ਲਾਹੌਰ ਸ਼ਹਿਰ ਦੀ ਸ਼ਾਨ ਹੈ।

ਸ਼ਾਹ ਜਹਾਨ ਦੀ ਕਬਰ ਮੁਮਤਾਜ ਦੀ ਕਬਰ ਨਜ਼ਦੀਕ ਤਾਜ ਮਹਿਲ ਵਿਚ ਬਣਾਈ ਗਈ ਜਿਹੜੀ ਇਸ ਤੋਂ ਪੈਂਤੀ ਸਾਲ ਪਹਿਲਾਂ ਚੱਲ ਵਸੀ ਸੀ। ਲਾਹੌਰ ਨਾਲੋਂ ਉਸਨੂੰ ਦਿੱਲੀ ਵਧੇਰੇ ਪਸੰਦ ਸੀ ਜਿਸ ਨੂੰ ਆਗਰੇ ਦੀ ਥਾਂ ਰਾਜਧਾਨੀ ਬਣਾ ਕੇ ਇਸ ਦਾ ਨਾਮ ਸ਼ਾਹ ਜਹਾਨਾਬਾਦ ਰੱਖ ਦਿੱਤਾ। ਇਥੇ ਉਸਨੇ ਲਾਲ ਕਿਲ੍ਹਾ ਅਤੇ ਜਾਮਾ ਮਸਜਿਦ ਤਾਮੀਰ ਕਰਵਾਏ।

ਇਧਰ ਆਬਾਦੀ ਅਤੇ ਵਪਾਰ ਵਿਚ ਲਾਹੌਰ ਮੁਲਤਾਨ ਨੂੰ ਪਿੱਛੇ ਛੱਡ ਗਿਆ। ਘੱਗਰ ਸੁੱਕ ਗਿਆ, ਸਿੰਧ ਵਿਚ ਗਾਰ ਰਹਿ ਗਈ, ਮੁਲਤਾਨ ਦੀਆਂ ਵਪਾਰੀ ਕਿਸ਼ਤੀਆਂ ਰੁੱਕ ਗਈਆਂ। ਪਹਿਲਾਂ ਮੁਲਤਾਨ ਦਾ ਫਿਰ ਸਤਾਹਰਵੀਂ ਸਦੀ ਵਿਚ ਲਾਹੌਰ ਦਾ ਵਪਾਰ ਵੀ ਮੰਦਾ ਹੋ ਗਿਆ।

ਲਾਹੌਰ ਸ਼ਹਿਰ ਵਾਸਤੇ ਤੇ ਖ਼ਾਸ ਕਰ ਜਿਹੜੇ ਉੱਥੇ ਬਾਗ ਲੁਆਏ ਸਨ, ਸ਼ਾਹ ਜਹਾਨ ਨੇ ਅੱਪਰ ਬਾਰੀ ਦੁਆਬ ਵਿਚ ਨਹਿਰ ਖੁਦਵਾਈ ਜਿਸ ਵਿਚ ਕਸ਼ਮੀਰੀ ਪਰਬਤਾਂ ਦਾ ਪਾਣੀ ਆਉਂਦਾ ਸੀ। ਅਕਬਰ ਅਤੇ ਸ਼ਾਹ ਜਹਾਨ ਦੀ ਅਮਨਪੂਰਵਕ ਹਕੂਮਤ ਦੌਰਾਨ ਸੂਬਾ ਲਾਹੌਰ ਦੇ ਅਠਾਈ ਹਜ਼ਾਰ ਪਿੰਡ ਸਨ ਤੇ ਮੁਲਤਾਨ ਦੇ ਦਸ ਹਜ਼ਾਰ।

ਲਾਹੌਰ ਸ਼ਾਹ ਜਹਾਨ ਦੀ ਜਨਮ ਭੂਮੀ ਹੈ, ਇਥੇ ਹੀ ਮੁਮਤਾਜ ਨਾਲ ਉਸ ਦੀ ਸ਼ਾਦੀ ਹੋਈ। ਇਸ ਸ਼ਹਿਰ ਨਾਲ ਉਸਦੀ ਗਹਿਰੀ ਸਾਂਝ ਰਹੀ। ਇਥੇ ਅਤੇ ਕਸ਼ਮੀਰ ਵਿਚ ਉਸਨੇ ਸ਼ਾਲੀਮਾਰ ਬਾਗ ਲੁਆਏ। ਬਾਬੇ ਅਕਬਰ ਦੇ ਉਸਾਰੇ ਲਾਹੌਰ ਕਿਲ੍ਹੇ ਅੰਦਰ ਮਹਿਲ ਬਣਾਏ। ਇਨ੍ਹਾਂ ਉਸਾਰੀਆਂ ਵਾਸਤੇ ਸ਼ਾਹਜਹਾਨ ਦਾ ਚੀਫ ਇੰਜਨੀਅਰ ਕੁਰਦ ਜਰਨੈਲ ਅਲੀ ਮਰਦਾਨ ਖਾਨ ਸੀ। ਮਰਦਾਨ ਖਾਨ ਨੇ ਕੰਧਾਰ ਜਹਾਂਗੀਰ ਤੋਂ ਖੋਹ ਲਿਆ ਤੇ ਇਥੇ ਸੂਬੇਦਾਰ ਹੋ ਗਿਆ ਪਰ ਸ਼ਾਹ ਜਹਾਨ ਨੇ ਸੱਤਾ ਸੰਭਾਲੀ ਤਾਂ ਉਸਨੇ ਨਵੇਂ ਬਾਦਸ਼ਾਹ ਦੀ ਤਾਬਿਆਦਾਰੀ ਕਬੂਲ ਕਰ ਲਈ ਤੇ ਮੁਗਲ ਰਾਜ ਵਿਚ ਮਿਲਾ ਦਿੱਤਾ।

ਚੀਫ ਇੰਜਨੀਅਰ ਬੇਸ਼ਕ ਵਿਦੇਸ਼ੀ ਸੀ, ਪਰ ਉਸਨੇ ਅਤੇ ਉਸਦੇ ਦੇਸੀ ਸਹਿਯੋਗੀਆਂ ਨੇ ਭਵਨ ਨਿਰਮਾਣ ਕਲਾ ਰਾਹੀਂ ਲਾਹੌਰ ਦੀ ਕਾਇਆ ਕਲਪ ਕਰ ਦਿੱਤੀ। ਕਲਾਸੀਕਲ ਇਮਾਰਤਾਂ ਅਤੇ ਬਾਗਾਂ ਨੇ ਬਹਾਰਾਂ ਲਿਆ ਦਿੱਤੀਆਂ। ਹੋ ਸਕਦਾ ਹੈ ਲਾਹੌਰ ਦੀ ਇਸੇ ਟੀਮ ਨੇ ਰਾਜਮਹਿਲਾਂ ਦੇ ਨੈਣ ਨਕਸ਼ ਘੜੇ ਹੋਣ।[45]

ਈਰਾਕੀਆਂ ਦੀ ਮਦਦ ਨਾਲ ਕੰਧਾਰ ਅਤੇ ਕਾਬਲ ਨੇ ਫਿਰ ਮੁਗਲ ਸਰਕਾਰ ਉੱਤੇ ਜ਼ਬਰਦਸਤ ਵਾਰ ਕੀਤਾ। ਦਿੱਲੀ ਸੈਨਾਵਾਂ ਨਾਲ ਹਿੰਦੂ ਰਾਜਪੂਤ ਰਾਜਿਆਂ ਨੇ ਬਗਾਵਤ ਦਬਾਉਣ ਲਈ ਖ਼ਤਰਨਾਕ ਮੁਹਿੰਮਾਂ ਵਿਢੀਆਂ ਪਰ ਪਖਤੂਨ ਦੇਸ਼ ਦਿੱਲੀ ਦੀ ਗੁਲਾਮੀ ਤੋਂ ਮੁਨਕਿਰ ਸੀ। ਬਾਦਸ਼ਾਹ ਖ਼ੁਦ ਫੌਜਾਂ ਦੀ ਕਮਾਨ ਕਰਨ ਆਇਆ, ਉਸਦਾ ਬੇਟਾ ਔਰੰਗਜ਼ੇਬ ਆਇਆ, ਔਰੰਗਜ਼ੇਬ ਦਾ ਵੱਡਾ ਭਰਾ ਦਾਰਾ ਸ਼ਿਕੋਹ ਲਾਹੌਰ ਰਹਿੰਦਾ ਸੀ ਜੋ ਲਾਹੌਰ ਅਤੇ ਕਾਬਲ ਵਾਸਤੇ ਦਿੱਲੀ ਵਲੋਂ ਵਾਇਸਰਾਇ ਸੀ।

ਸ਼ਾਹ ਜਹਾਨ ਲੋਕਾਂ ਤੋਂ ਜਿਹੜਾ ਕਰ ਵਸੂਲਦਾ ਬੇਦਰਦੀ ਨਾਲ ਅਯਾਸ਼ੀ ਤੇ ਖਰਚ ਕਰਦਾ। ਬੈਲਜੀਅਮ ਯਾਤਰੂ ਫਰਾਂਕੁਇਸ ਲਿਖਦਾ ਹੈ—ਤਾਜ ਮਹਿਲ ਬਣਾਉਣ ਵਾਸਤੇ ਹਰ ਰੋਜ਼ ਵੀਹ ਹਜ਼ਾਰ ਮਜ਼ਦੂਰ ਕੰਮ ਕਰਦੇ ਸਨ ਤੇ ਇਸ ਨੂੰ ਪੂਰਾ ਹੋਣ ਵਿਚ ਬਾਈ ਸਾਲ ਲੱਗੇ। ਤਿੱਬਤ, ਖੈਬਰ ਅਤੇ ਕਸ਼ਮੀਰ ਦੀਆਂ ਮੁਹਿੰਮਾਂ ਦੇ ਤਾਂ ਖਰਚ ਹੁੰਦੇ ਹੀ, ਸ਼ਾਹ ਜਹਾਨ ਨੇ ਹੋਰ ਬਥੇਰੇ ਉਸਾਰੀ ਦੇ ਪ੍ਰਾਜੈਕਟ ਆਰੰਭੇ ਹੋਏ ਸਨ। ਦੋ ਲੱਖ ਫੌਜ ਅਤੇ ਸ਼ਾਨਦਾਰ ਦਰਬਾਰ ਆਪਣੇ ਥਾਂ ਬੜੇ ਵੱਡੇ ਵਿੱਤੀ ਬੋਝ ਸਨ। ਤਾਂ ਵੀ ਜਦੋਂ ਤੀਹ ਸਾਲ ਦੀ ਹਕੂਮਤ ਪਿਛੋਂ ਸ਼ਾਹ ਜਹਾਨ ਦੀ ਮੌਤ ਹੋਈ, ਖਜ਼ਾਨੇ ਵਿਚ ਬਥੇਰਾ ਸੋਨਾ, ਚਾਂਦੀ, ਮੋਤੀ ਅਤੇ ਧਨ ਬਚਿਆ ਪਿਆ ਸੀ।

ਅਕਬਰ, ਜਹਾਂਗੀਰ ਅਤੇ ਸ਼ਾਹ ਜਹਾਨ ਦੀਆਂ ਹਕੂਮਤਾਂ ਵੇਲੇ, ਦਾਰਾ ਦੀ ਵਾਇਸਰਾਇ ਵਜੋਂ ਤੈਨਾਤੀ ਦੌਰਾਨ ਪੰਜਾਬ ਮੁਗਲ ਰਾਜ ਦਾ ਮਜ਼ਬੂਤ ਹਿੱਸਾ ਰਿਹਾ। ਬੇਗਾਨੇ ਮੁਗਲਾਂ ਨੇ ਪੰਜਾਬੀਆਂ ਨੂੰ ਆਪਣੀ ਸ਼ਾਨ ਨਾਲ ਪ੍ਰਭਾਵਿਤ ਕੀਤਾ। ਇਸ ਸ਼ਾਨ ਉੱਪਰ ਖਰਚਾ ਪੰਜਾਬੀਆਂ ਦੀ ਜੇਬ ਵਿਚੋਂ ਜਾਂਦਾ ਸੀ ਪਰ ਇਸ ਬਦਲੇ ਸੁਰੱਖਿਆ ਤਾਂ ਮਿਲੀ।

ਸ਼ਾਹਜਹਾਨ ਦੇ ਅੰਤ ਵਕਤ ਪੰਜਾਬੀਆਂ ਨੂੰ ਲੱਗਣ ਲੱਗਾ ਮੁਗਲ ਛਤਰੀ ਹੁਣ ਵਿਦੇਸ਼ੀ ਨਹੀਂ ਰਹੀ। ਬੇਸ਼ਕ ਮੁਗਲਾਂ ਨੇ ਪੰਜਾਬੀ ਦੀ ਥਾਂ ਫਾਰਸੀ, ਦਰਬਾਰ ਦੀ ਜ਼ਬਾਨ ਰੱਖੀ ਤਾਂ ਵੀ ਕੋਈ ਗੱਲ ਨਹੀਂ।

ਝਨਾ ਦੇ ਦੱਖਣੀ ਕੰਢੇ ਤੇ ਲਾਹੌਰ ਤੋਂ 110 ਮੀਲ ਦੂਰ ਵਸੇ ਨਗਰ ਚਿਨਿਓਟ ਦੇ ਵਾਸੀ ਹਕੀਮ ਅਲੀਮੁੱਦੀਨ ਦੇ ਰੋਲ ਨਾਲ ਨਵਾਂ ਰਿਸ਼ਤਾ ਸਮਝ ਵਿਚ ਆਏਗਾ। ਸ਼ਾਹ ਜਹਾਨ ਜਦੋਂ ਸ਼ਹਿਜ਼ਾਦਾ ਸੀ, ਲਾਹੌਰ ਵਿਚ ਉਸਦੀ ਸਿਹਤ ਸੰਭਾਲ ਦੀ ਜ਼ਿੰਮੇਵਾਰੀ ਇਸ ਹਕੀਮ ਦੀ ਸੀ। ਜਦੋਂ ਸ਼ਾਹਜਹਾਨ ਹੱਥ ਹਕੂਮਤ ਆ ਗਈ, ਹਕੀਮ ਨੂੰ ਉਸਨੇ ਲਾਹੌਰ ਦਾ ਸੂਬੇਦਾਰ ਥਾਪ ਦਿੱਤਾ।

ਪਹਿਲੋਂ ਹਕੀਮ ਆਪਣਾ ਇਲਾਕਾ ਕੇਵਲ ਚਿਨਿਓਟ ਨੂੰ ਮੰਨਦਾ ਸੀ ਜਿੱਥੇ ਉਸਨੇ ਇਕ ਹਸਪਤਾਲ, ਸਰਾਂ, ਮਸਜਿਦ ਅਤੇ ਮਦਰੱਸਾ ਉਸਾਰੇ। ਉਸਦਾ ਰਹਿਣ ਸਹਿਣ ਬਿਲਕੁਲ ਸਾਦਾ ਸੀ।[47] ਉਹ ਲਾਹੌਰ ਦਾ ਪਹਿਲਾ ਪੰਜਾਬੀ ਸੂਬੇਦਾਰ ਸੀ ਬੇਸ਼ਕ ਉਸ ਦੇ ਵਡੇਰੇ ਵੀ ਬਾਹਰੋਂ ਆ ਕੇ ਵਸੇ ਸਨ।

ਉਸਦਾ ਨਾਮ ਹੁਣ ਵਜ਼ੀਰ ਖਾਨ ਰੱਖ ਦਿੱਤਾ, 1634 ਵਿਚ ਉਸਨੇ ਅਜਿਹੀ ਸ਼ਾਨਦਾਰ ਇਮਾਰਤ ਉਸਾਰੀ ਜਿਸ ਨੂੰ ਲਾਹੌਰ ਦਾ ਨਗ ਕਿਹਾ ਗਿਆ। ਉਸਨੇ ਜਿਹੜੀ ਮਸਜਿਦ ਉਸਾਰੀ, ਇਮਾਰਤਸਾਜ਼ੀ ਦਾ ਅਜੂਬਾ ਸੀ। ਇਸਦਾ ਨਾਮ ਵਜ਼ੀਰਖਾਨ ਮਸਜਿਦ ਰੱਖਿਆ ਗਿਆ। ਜ਼ਮੀਨ ਦਾ ਵੱਡਾ ਟੁਕੜਾ ਲਿਆ ਗਿਆ ਤਾਂ ਕਿ ਆਉਣ ਵਾਲੇ ਸਮੇਂ ਵਿਚ ਇਥੇ ਜਿਲਦਸਾਜ਼, ਚਿੱਤਰਕਾਰ ਅਤੇ ਲੇਖਕ ਆਪੋ ਆਪਣੇ ਕੰਮ ਕਰ ਸਕਣ।

× × ×

ਮੌਤ ਤੋਂ ਅੱਠ ਸਾਲ ਪਹਿਲਾਂ ਨਾਮੁਰਾਦ ਬਿਮਾਰੀ ਕਾਰਨ 1657 ਵਿਚ ਸ਼ਾਹ ਜਹਾਨ ਦੀ ਹਕੂਮਤ ਜਾਂਦੀ ਰਹੀ। ਦਾਰੇ ਨੇ ਆਰਜ਼ੀ ਤੌਰ ਤੇ ਕੰਮ ਚਲਾਣਾ ਸ਼ੁਰੂ ਕੀਤਾ ਕਿਉਂਕਿ ਭਰਾਵਾਂ ਵਿਚੋਂ ਸਭ ਤੋਂ ਵੱਡਾ ਸੀ ਪਰ ਮੁਰਾਦ (ਦੂਜੀ ਥਾਂ), ਸ਼ੁਜਾ (ਤੀਜੀ ਥਾਂ) ਤੇ ਔਰੰਗਜ਼ੇਬ (ਚੌਥੇ ਥਾਂ ਸਭ ਤੋਂ ਛੋਟਾ) ਹੱਥ ਤੇ ਹੱਥ ਧਰੀ ਨਹੀਂ ਬੈਠੇ ਸਨ। ਔਰੰਗਜ਼ੇਬ ਵਲੋਂ ਮੁਰਾਦ ਨੂੰ ਲਿਖੇ ਇਕ ਖ਼ਤ ਵਿਚ ਸੰਕੇਤ ਹੈ ਕਿ ਉਹ ਤਾਜਪੋਸ਼ੀ ਦੀ ਦੌੜ ਵਿਚ ਸ਼ਾਮਲ ਨਹੀਂ। ਲਿਖਿਆ—ਇਸ ਧੋਖਾਧੜੀ ਅਤੇ ਅਸਥਿਰ ਸੰਸਾਰ ਵਿਚ ਮੈਂ ਹਕੂਮਤ ਦਾ ਇੱਛੁਕ ਨਹੀਂ। ਚਾਰ ਭਰਾ ਅਤੇ ਦੋ ਭੈਣਾਂ ਰੌਸ਼ਨਆਰਾ ਤੇ ਜਹਾਂਆਰਾ ਮੁਮਤਾਜ ਦੀ ਸੰਤਾਨ ਸਨ। ਮੁਮਤਾਜ ਆਪਣੇ ਪੁੱਤਰਾਂ ਦੀ ਖਾਨਾਜੰਗੀ ਨਹੀਂ ਦੇਖ ਸਕੀ। ਸ਼ਾਹ ਜਹਾਨ ਕੈਦ ਅੰਦਰ ਖ਼ਬਰਾਂ ਸੁਣ ਰਿਹਾ ਸੀ ਕਿ ਦਾਰਾ ਸ਼ਿਕੋਹ ਨੂੰ ਕਤਲ ਕਰ ਦਿੱਤਾ, ਸ਼ੁਜਾ ਬੰਗਾਲ ਦੇ ਜੰਗਲਾਂ ਵਿਚ ਜਾ ਛੁਪਿਆ ਕਦੀ ਨਾ ਪਰਤਿਆ ਤੇ ਮੁਰਾਦ ਨੂੰ ਫੜ ਕੇ ਮਾਰ ਦਿੱਤਾ। ਕੈਦ ਵਿਚ ਜਾਣ ਤੋਂ ਪਹਿਲਾਂ ਸ਼ਾਹ ਜਹਾਨ ਤਾੜ ਗਿਆ ਸੀ ਕਿ ਫੌਜ ਤਿੰਨ ਵੱਡੇ ਭਰਾਵਾਂ ਦੇ ਅਤੇ ਬਾਦਸ਼ਾਹ ਦੇ ਖਿਲਾਫ ਹੋ ਚੁੱਕੀ ਹੈ। ਉਹ ਦਾਰਾ ਵਾਸਤੇ ਸੋਨੇ ਚਾਂਦੀ ਨਾਲ ਲੱਦੇ ਊਠ ਭੇਜਦਾ ਰਿਹਾ ਤਾਂ ਕਿ ਸ਼ਹਿਜ਼ਾਦਾ ਨਵੀਂ ਭਰਤੀ ਕਰ ਸਕੇ।

ਆਗਰਾ ਅਤੇ ਦਿੱਲੀ ਦੇ ਫੌਜੀ ਕਮਾਂਡਰਾਂ ਨੇ ਔਰੰਗਜ਼ੇਬ ਦੇ ਹੱਕ ਵਿਚ ਐਲਾਨ ਕਰ ਦਿੱਤਾ ਤਾਂ ਦਾਰਾ ਲਾਹੌਰ ਭੱਜ ਗਿਆ। ਉਸੇ ਮਹਿਲ ਵਿਚ ਰਿਹਾ ਜਿਥੇ ਜਨਮ ਹੋਇਆ ਤੇ ਮਾਂ ਮੁਮਤਾਜ ਨਾਲ ਰਹਿੰਦਾ ਹੁੰਦਾ ਸੀ। ਇਹ ਮਹਿਲ ਦਾਰੇ ਦੇ ਨਾਨੇ

ਆਸਫ ਨੇ ਬਣਵਾਇਆ ਸੀ ਜੋ ਮਨਸਬਦਾਰ ਸੀ। ਆਸਫ ਦੀ ਮੌਤ ਬਾਦ ਮਹਿਲ ਸਰਕਾਰ ਦੇ ਕਬਜ਼ੇ ਵਿਚ ਚਲਾ ਗਿਆ।

ਲਾਹੌਰ ਵਿਖੇ ਵਾਇਸਰਾਇ ਵਜੋਂ ਦਾਰਾ ਪਰਜਾ ਵਿਚ ਬੜਾ ਹਰਮਨ ਪਿਆਰਾ ਸੀ। ਇਥੇ ਉਸਨੇ ਸਤਿਕਾਰਯੋਗ ਸੂਫੀ ਫਕੀਰ ਹਜ਼ਰਤ ਮੀਆਂ ਮੀਰ ਦੀ ਜੀਵਨੀ ਲਿਖੀ ਜਿਸ ਦਾ ਦੇਹਾਂਤ ਲਾਹੌਰ ਵਿਚ 1635 ਨੂੰ ਹੋਇਆ। ਮੀਆਂ ਮੀਰ ਦਾ ਵਿਦਿਆਰਥੀ ਮੁੱਲਾ ਸ਼ਾਹ ਦਾਰੇ ਦਾ ਅਧਿਆਪਕ ਸੀ, ਉਸ ਦੀ ਵੀ ਮੌਤ ਹੋ ਚੁੱਕੀ ਸੀ। ਦਾਰੇ ਨੇ ਆਪਣੇ ਮੁਰਸ਼ਦ ਦਾ ਸ਼ਾਨਦਾਰ ਮਕਬਰਾ ਉਸਾਰਿਆ ਤੇ ਮੀਆਂ ਮੀਰ ਦਾ ਮਕਬਰਾ ਵੀ ਬਹੁਤ ਸੁਹਣਾ ਉਸਾਰਨ ਦੀ ਯੋਜਨਾ ਸੀ।[51]

ਆਪਣੇ ਬਾਬਾ ਅਕਬਰ ਵਾਂਗ ਦਾਰਾ ਵੀ ਹਿੰਦੂਆਂ ਵਿਚ ਆਪਣੀ ਚੰਗੀ ਸਾਖ ਬਣਾ ਰਿਹਾ ਸੀ। ਜਿਥੇ ਬਾਬਾ ਅਨਪੜ੍ਹ ਸੀ, ਦਾਰਾ ਵਿਦਵਾਨ ਸੀ। ਉਸਨੇ ਇਕ ਕਿਤਾਬ ਰਹੱਸਵਾਦ ਉੱਪਰ ਸਿਰਰਇ ਅਕਬਰ (ਮਹਾਨ ਰਹੱਸ) ਲਿਖੀ, ਦੂਜੀ ਮਜਮਾ ਅਲ ਬਹਰਾਇਨ (ਸਾਗਰਾਂ ਦਾ ਸੰਗਮ)। ਇਕ ਹਿੰਦੂ ਚਿੰਤਕ ਬਾਬਾ ਲਾਲ ਨਾਲ ਦਾਰੇ ਦੀ ਲੰਮੀ ਗੁਫਤਗੂ ਚੰਦਰਭਾਨ ਦੀ ਹਵੇਲੀ ਵਿਚ ਹੋਈ, ਵਿਸ਼ੇ ਸਨ ਜਾਤਾਂ ਵਿਚ, ਸਮਾਜਾਂ ਵਿਚ, ਧਰਮਾਂ ਵਿਚ, ਹਿੰਦੂ ਮੱਤ ਤੇ ਇਸਲਾਮ ਵਿਚਲੀਆਂ ਵਿੱਥਾਂ ਕਿਵੇਂ ਦੂਰ ਹੋਣ। ਇਹ ਗੁਫਤਗੂ ਚੰਦਰਭਾਨ ਨੇ ਰਿਕਾਰਡ ਕੀਤੀ।[52] ਸ਼ਹਿਜ਼ਾਦਾ ਪਾਦਰੀ ਫਾਦਰ ਬੂਜ਼ੀ ਦਾ ਵੀ ਦੋਸਤ ਸੀ।[53]

ਇਸ ਵੱਡੇ ਸ਼ਹਿਰ ਨਾਲ ਦਾਰਾ ਦੀਆਂ ਭਾਵਨਾਵਾਂ ਉਸਦੀ ਇਸ ਕਵਿਤਾ ਵਿਚ ਦਰਜ ਹਨ।

ਖੁਦਾ ਪੰਜਾਬ ਨੂੰ ਖੁਸ਼ਹਾਲ ਰੱਖੇ
ਇਸ ਫਕੀਰਾਂ ਦੇ ਸ਼ਹਿਰ ਨੂੰ ਸਲਾਮਤ ਰੱਖੇ
ਮੇਰੇ ਲਾਹੌਰ ਉੱਪਰ ਰਹਿਮਤਾਂ ਦੀ ਬਾਰਸ਼ ਹੋਵੇ
ਪਲੇਗ ਅਤੇ ਮੌਤ ਇਸ ਤੋਂ ਹਮੇਸ਼ ਪਰੇ ਰਹਿਣ।[54]

ਲਾਹੌਰ ਵੀ ਦਾਰੇ ਨੂੰ ਪਿਆਰ ਕਰਦਾ ਸੀ – ਅਨੇਕ ਲਾਹੌਰੀ ਦਿਲਾਂ ਵਿਚ ਦਾਰਾ ਵਸਿਆ ਹੋਇਆ ਹੈ।[55]

ਲੱਗਦਾ ਸੀ ਕਿ ਲਾਹੌਰ ਦਾਰੇ ਨੂੰ ਕੇਵਲ ਪਨਾਹ ਹੀ ਨਹੀਂ, ਫੌਜੀ ਮਦਦ ਵੀ ਦਏਗਾ ਪਰ ਔਰੰਗਜ਼ੇਬ ਬੇਸ਼ੁਮਾਰ ਫੌਜ ਲੈ ਕੇ ਲਾਹੌਰ ਆ ਧਮਕਿਆ ਤੇ ਖਦੇੜ ਕੇ ਮੁਲਤਾਨ, ਸਿੰਧ ਵੱਲ ਧੱਕ ਦਿੱਤਾ। ਦਾਰੇ ਨੇ ਸਿੰਧ ਅਤੇ ਗੁਜਰਾਤ ਆਪਣੇ ਹਮਾਇਤੀਆਂ ਤੋਂ ਮਦਦ ਮੰਗੀ। ਔਰੰਗਜ਼ੇਬ ਨੂੰ ਖ਼ਬਰ ਮਿਲੀ ਕਿ ਬੰਗਾਲ ਵੱਲੋਂ ਸ਼ੁਜਾ ਨੇ ਦਿੱਲੀ ਵੱਲ ਕੂਚ ਕਰ ਦਿੱਤਾ ਹੈ। ਅਲਾਹਾਬਾਦ ਪੁੱਜ ਕੇ ਔਰੰਗਜ਼ੇਬ ਨੇ ਉਸ ਦੀਆਂ ਫੌਜਾਂ ਵਾਪਸ ਬੰਗਾਲ ਵੱਲ ਧੱਕ ਦਿੱਤੀਆਂ। ਪੂਰਬੀ ਸਿੰਧ ਦੇ ਜੁੰਨ ਇਲਾਕੇ ਵਿਚ ਦਾਰੇ ਦੀ ਪਤਨੀ ਬਿਮਾਰ ਹੋ ਕੇ ਚੱਲ ਵਸੀ। ਉਸਨੇ ਆਪਣੇ ਸਹਿਯੋਗੀਆਂ ਨੂੰ ਕਿਹਾ ਕਿ ਬੇਗਮ ਨੂੰ ਲਾਹੌਰ ਲਿਜਾ ਕੇ ਦਫਨ ਕਰ ਆਉ। ਦਾਰੇ ਦੀ ਯੋਜਨਾ ਕੰਧਾਰ ਜਾਣ ਦੀ ਸੀ ਪਰ ਵੱਡੇ ਇਨਾਮ ਦੇ ਲਾਲਚ ਵਸ ਜੁੰਨ ਦੇ ਸ਼ਾਸਕ ਨੇ ਪਿਉ ਪੁੱਤਰ ਦੋਵਾਂ ਨੂੰ ਫੜ ਕੇ ਔਰੰਗਜ਼ੇਬ ਦੇ ਬੰਦਿਆਂ ਹਵਾਲੇ ਕਰ ਦਿੱਤਾ।

ਸੰਗਲਾਂ ਵਿਚ ਜਕੜ ਕੇ ਉਸਨੂੰ ਦਿੱਲੀ ਲਿਆਂਦਾ ਗਿਆ। ਬੇਇਜ਼ਤ ਕਰਨ ਲਈ ਮਸਖਰਿਆਂ ਦੇ ਲਿਬਾਸ ਵਿਚ ਹਾਥੀ ਤੇ ਬਿਠਾ ਕੇ ਘੁਮਾਇਆ ਗਿਆ। ਮੁਕੱਦਮਾ ਚਲਾ ਕੇ ਇਸ ਫਿਲਾਸਫਰ ਸ਼ਹਿਜ਼ਾਦੇ ਨੂੰ ਕਾਫਰ ਐਲਾਨਿਆ ਗਿਆ ਕਿਉਂਕਿ ਉਸਨੇ ਲਿਖਿਆ ਸੀ ਕਿ ਹਿੰਦੂ ਵੀ ਇਕ ਈਸ਼ਵਰ ਨੂੰ ਮੰਨਦੇ ਹਨ ਤੇ ਹਿੰਦੂ ਮੱਤ ਅਤੇ ਇਸਲਾਮ ਵਿਚ ਬਹੁਤਾ ਫਰਕ ਨਹੀਂ। ਫਟਾਫਟ ਫਤਵਾ ਸੁਣਾਇਆ ਗਿਆ। ਸਿਪਾਹੀ ਉਸਨੂੰ ਕਤਲ ਕਰਨ ਲਈ ਅੱਗੇ ਵਧੇ ਤਾਂ ਉਸਨੇ ਚਾਕੂ ਨਾਲ ਹਮਲਾ ਕਰ ਦਿੱਤਾ। ਸਿਪਾਹੀਆਂ ਨੇ ਕਾਬੂ ਕਰਕੇ ਥਾਏਂ ਕਤਲ ਕਰ ਦਿੱਤਾ।

ਉਸਦੀ ਦੇਹ ਪਰਜਾ ਨੂੰ ਦਿਖਾਉਣ ਵਾਸਤੇ ਹਾਥੀ ਉੱਪਰ ਲੱਦ ਕੇ ਘੁਮਾਈ ਗਈ ਤੇ ਸਿਰ ਔਰੰਗਜ਼ੇਬ ਕੋਲ ਸ਼ਨਾਖਤ ਕਰਨ ਵਾਸਤੇ ਭੇਜ ਦਿੱਤਾ। ਔਰੰਗਜ਼ੇਬ ਦੀ ਹਾਜ਼ਰੀ ਵਿਚ ਉਸਦਾ ਮੂੰਹ ਧੋ ਕੇ ਦਿਖਾਇਆ, ਜਦੋਂ ਸੰਤੁਸ਼ਟ ਹੋ ਗਿਆ ਕਿ ਹਾਂ ਇਹ ਦਾਰੇ ਦਾ ਸਿਰ ਹੈ, ਹੰਝੂ ਵਹਾਏ।[56]

ਲੋਕਾਂ ਦੇ ਦਿਲਾਂ ਵਿਚੋਂ ਦਾਰੇ ਦੀ ਯਾਦ ਮੱਠੀ ਕਰਨ ਵਾਸਤੇ ਔਰੰਗਜ਼ੇਬ ਨੇ ਆਪਣੇ ਬੇਟੇ ਅਕਬਰ ਵਾਸਤੇ ਦਾਰੇ ਦੀ ਧੀ ਦਾ ਰਿਸ਼ਤਾ ਮੰਗਿਆ। ਸ਼ਾਹ ਜਹਾਨ ਨੇ ਇਸ ਵਿਉਂਤ ਦਾ ਡਟ ਕੇ ਵਿਰੋਧ ਕੀਤਾ ਤੇ ਕੁੜੀ ਨੇ ਕਿਹਾ ਔਰੰਗਜ਼ੇਬ ਦੀ ਨੂੰਹ ਹੋਣ ਨਾਲੋਂ ਮੈਂ ਖੁਦਕਸ਼ੀ ਕਰ ਲਵਾਂਗੀ।

ਆਗਰੇ ਦੇ ਕਿਲੇ ਵਿਚ ਨਜ਼ਰਬੰਦ ਪਿਤਾ, ਧੀ ਅਤੇ ਪੋਤੀ, ਮੁਮਤਾਜ ਦਾ ਮਕਬਰਾ ਤਾਜਮਹੱਲ ਦੇਖਦੇ ਜਿਹੜੀ 38 ਸਾਲ ਦੀ ਉਮਰੇ ਪੂਰੀ ਹੋ ਗਈ ਸੀ। ਉੱਥੇ ਹੀ 1666 ਵਿਚ 74 ਸਾਲ ਦੇ ਸ਼ਾਹਜਹਾਨ ਨੂੰ ਦਫਨਾਇਆ ਗਿਆ। ਬਹੁਤ ਵੱਡੇ ਕਾਰਵਾਂ ਵਿਚ ਉਦਾਸ, ਹੰਝੂਆਂ ਭਰੀਆਂ ਅੱਖਾਂ ਨਾਲ ਤੁਰਦਾ ਔਰੰਗਜ਼ੇਬ ਲੋਕਾਂ ਨੇ ਦੇਖਿਆ।[57]

× × ×

ਗੁਰੂ ਨਾਨਕ ਦੇਵ ਦਾ ਜਨਮ 1469 ਵਿਚ ਪੰਜਾਬ ਦੇ ਹਿੰਦੂ ਬੇਦੀ ਖੱਤਰੀ ਦੇ ਘਰ ਹੋਇਆ। ਸੱਤਰ ਸਾਲ ਪਹਿਲਾਂ ਪੰਜਾਬ ਨੇ ਤਿਮੁਰ ਦੀ ਵੱਢ ਟੁੱਕ ਝੱਲੀ ਸੀ। ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਜ਼ੁਲਮ ਦੀ ਹਨੇਰੀ ਅੱਖੀਂ ਦੇਖੀ ਸੀ ਤੇ ਉਨ੍ਹਾਂ ਨੂੰ ਪਾਣੀਪਤ ਦੀ ਖ਼ੂਨੀ ਜੰਗ ਦੀ ਜਾਣਕਾਰੀ ਸੀ। ਗੁਰੂ ਨਾਨਕ ਦੇਵ ਜੀ ਨੇ ਲਿਖਿਆ—

> ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ। ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ। ਏਤੀ ਮਾਰ ਪਈ ਕੁਰਲਾਣੇਂ ਤੈਂ ਕੀ ਦਰਦ ਨ ਆਇਆ। ਕਰਤਾ ਤੂ ਸਭਨਾ ਕਾ ਸੋਈ। ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ। ਰਹਾਉ। ਸਕਤਾ ਸੀਹੁ ਮਾਰੇ ਪੈ ਵਗੇ ਖਸਮੈ ਸਾ ਪੁਰਸਾਈ। ਰਤਨ ਵਿਗਾੜ ਵਿਗੋਏ ਕੁਤੀਂ ਮੁਇਆ ਸਾਰ ਨਾ ਕਾਈ।[58]
>
> ਆਸਾ ਮ. 1, ਗੁ. ਗ੍ਰੰ. ਪੰਨਾ 360

ਗੁਰੂ ਜੀ ਲਈ ਰੱਬ ਮੁਸਲਮਾਨਾਂ ਅਤੇ ਗੈਰ ਮੁਸਲਮਾਨਾਂ ਸਭ ਦਾ ਸਾਂਝਾ ਹੈ। ਗੁਰੂ ਜੀ ਵਾਸਤੇ ਬਾਬਰ ਕੇਵਲ ਵਿਦੇਸ਼ੀ ਦੁਸ਼ਮਣ ਨਹੀਂ, ਵੱਡਾ ਪਾਪੀ ਸੀ ਜਿਸਨੇ ਏਨਾ ਕੁਹਰਾਮ ਮਚਾਇਆ। ਅਜਿਹਾ ਲਿਖਿਆ ਵੀ ਮਿਲਦਾ ਹੈ ਕਿ ਗੁਰੂ ਜੀ ਨੂੰ ਗ੍ਰਿਫਤਾਰ

ਕੀਤਾ ਗਿਆ ਸੀ ਪਰ ਜਦੋਂ ਬਾਬਰ ਨੇ ਉਨ੍ਹਾਂ ਦੇ ਦਰਸ਼ਨ ਕੀਤੇ ਤਾਂ ਅਸੀਸ ਮੰਗੀ ਅਤੇ ਰਿਹਾਈ ਹੋਈ।[59]

ਵਿਸਮਾਦ ਵਿਚ ਆ ਕੇ ਗੁਰੂ ਜੀ ਨੇ ਜਿਹੜੀ ਪਹਿਲੀ ਪੰਕਤੀ ਉਚਾਰੀ ਉਹ ਸੀ– ਨਾ ਕੋ ਹਿੰਦੂ ਨ ਮੁਸਲਮਾਨ।[60] ਹਿੰਦੂ ਮੁਸਲਮਾਨ ਵਿਚਲਾ ਪਾੜਾ ਪੰਜਾਬ ਵਿਚ ਪਹਿਲਾਂ ਬਾਬਾ ਫਰੀਦ ਨੇ ਮੇਟਿਆ, ਹੁਣ ਗੁਰੂ ਸਾਹਿਬਾਨ ਇਹ ਕਾਰਜ ਕਰਨਗੇ।

ਜੋਤੀ ਜੋਤ ਸਮਾਉਣ ਤੋਂ ਪਹਿਲਾਂ ਰਾਵੀ ਕੰਢੇ ਵਸਾਏ ਨਗਰ ਕਰਤਾਰਪੁਰ ਵਿਖੇ ਤ੍ਰੇਹਣ ਖੱਤਰੀ ਪਰਿਵਾਰ ਦੇ ਭਾਈ ਲਹਿਣਾ ਨੂੰ ਉੱਤਰਾਧਿਕਾਰੀ ਥਾਪਿਆ ਤੇ ਅੰਗਦ ਨਾਮ ਰੱਖਿਆ।

ਸਾਰੇ ਗੁਰੂ ਸਾਹਿਬਾਨ ਵਪਾਰੀ ਜਾਂ ਪ੍ਰਸ਼ਾਸਕ ਖੱਤਰੀ ਪਰਿਵਾਰਾਂ ਵਿਚੋਂ ਹੋਏ ਪਰ ਉਨ੍ਹਾਂ ਦੇ ਸਿੱਖਾਂ ਵਿਚ ਜੱਟ, ਬ੍ਰਾਹਮਣ, ਖੱਤਰੀ, ਅਰੋੜੇ ਅਤੇ ਹੋਰ ਅਖੌਤੀ ਨੀਵੀਆਂ ਜਾਤਾਂ ਦੇ ਲੋਕ ਸਨ। ਭਾਵੇਂ ਥੋੜ੍ਹੇ ਕੁ ਮੁਸਲਮਾਨ ਵੀ ਸਿੱਖ ਸਨ ਪਰ ਵੱਡੀ ਗਿਣਤੀ ਹਿੰਦੂਆਂ ਵਿਚੋਂ ਸੀ।

ਧਰਮਸਾਲ ਵਿਚ ਲੰਗਰ ਚੱਲਦਾ ਜਿਥੇ ਸਾਰੇ ਇਕ ਕਤਾਰ ਵਿਚ ਬੈਠ ਕੇ ਭੋਜਨ ਛਕਦੇ। ਜਾਤ ਕਾਰਨ ਭਿੱਟ ਦਾ ਵਹਿਮ ਤੋੜ ਕੇ ਬਰਾਬਰੀ ਕਾਇਮ ਕਰ ਦਿੱਤੀ। ਸਿੱਖ ਇਕ ਵੱਖਰਾ ਭਾਈਚਾਰਾ ਹੋ ਗਿਆ ਜਿਸ ਦੀ ਲਿਪੀ ਵੀ ਵੱਖਰੀ ਗੁਰਮੁਖੀ ਸੀ ਜੋ ਗੁਰੂ ਅੰਗਦ ਦੇਵ ਨੇ ਪ੍ਰਚੱਲਤ ਕੀਤੀ। ਗੁਰੂ ਜੀ ਨੇ ਹੁਕਮ ਕੀਤਾ ਕਿ ਦੀਵਾਲੀ ਅਤੇ ਵਿਸਾਖੀ ਨੂੰ ਸਾਲ ਵਿਚ ਦੋ ਵਾਰ ਸਿੱਖ ਅੰਮ੍ਰਿਤਸਰ ਵਿਚ ਇਕੱਠੇ ਹੋਇਆ ਕਰਨਗੇ। ਗੁਰੂਆਂ ਦੇ ਨੁਮਾਇੰਦੇ ਮਸੰਦ ਲੰਗਰ ਵਾਸਤੇ ਰਸਦਾਂ ਇਕੱਠੀਆਂ ਕਰਦੇ।

ਗੁਰਮਤਿ ਦਾ ਹਿੰਦੂ ਮੱਤ ਅਤੇ ਇਸਲਾਮ ਨਾਲ ਕੀ ਸੰਬੰਧ ਹੈ, ਇਸ ਬਾਰੇ ਵਿਭਿੰਨ ਵਿਚਾਰ ਸਾਹਮਣੇ ਆਏ। ਕੁਝ ਨੇ ਕਿਹਾ ਸਿੱਖੀ ਵੈਦਿਕ ਮੱਤ ਦੇ ਨੇੜੇ ਹੈ। ਕਿਸੇ ਨੇ ਇਸਲਾਮ ਤੋਂ ਪ੍ਰਭਾਵਿਤ ਦੱਸਿਆ। ਪੰਜਾਬ ਇਤਿਹਾਸ ਦਾ ਆਧੁਨਿਕ ਇਤਿਹਾਸਕਾਰ ਲਾਫੋਂਤ ਲਿਖਦਾ ਹੈ :

> ਇਕ ਰੱਬ, ਇਕ ਕਿਤਾਬ, ਇਕ ਭਾਈਚਾਰਾ ਪੰਜਾਬ ਵਿਚ ਇਸ ਲਈ ਕਾਇਮ ਹੋਇਆ ਕਿਉਂਕਿ ਇਹ ਅੱਠ ਸਦੀਆਂ ਇਸਲਾਮੀ ਰਾਜ ਦਾ ਅਸਰ ਹੈ ਜਿਸਨੇ ਪੰਜਾਬ ਦਾ ਕਲਚਰ ਅਤੇ ਮਾਨਸਿਕਤਾ ਬਦਲੀ।[61]

ਗੁਰਿਆਈ ਵਿਚ ਤਬਦੀਲੀ ਵਕਤ ਕਦੀ ਹਿੰਸਾ ਨਹੀਂ ਹੋਈ, ਕੁਝ ਸ਼ਰੀਕ ਦਾਅਵੇਦਾਰ ਨਾਰਾਜ਼ ਜ਼ਰੂਰ ਹੁੰਦੇ ਰਹੇ। ਗੁਰੂ ਨਾਨਕ ਦੇਵ ਦੇ ਵੱਡੇ ਬੇਟੇ ਸ੍ਰੀ ਚੰਦ ਨੇ ਗੁਰੂ ਅੰਗਦ ਦੀ ਗੁਰਿਆਈ ਨੂੰ ਸਵੀਕਾਰ ਨਹੀਂ ਕੀਤਾ ਜਿਸ ਦੇ ਫਲਸਰੂਪ ਗੁਰੂ ਜੀ ਕਰਤਾਰਪੁਰ ਛੱਡ ਕੇ ਖਡੂਰ ਚਲੇ ਗਏ ਜੋ ਲਾਹੌਰ ਡਿਵੀਜ਼ਨ ਵਿਚ ਪੈਂਦਾ ਸੀ।

ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਪਰਿਵਾਰਾਂ ਦਾ ਸਰਕਾਰੀ ਅਫਸਰਾਂ ਨਾਲ ਵਾਹ ਪੈਂਦਾ ਸੀ। ਜਦੋਂ ਗੁਰੂ ਰਾਮਦਾਸ ਨੇ ਆਪਣੇ ਸਭ ਤੋਂ ਛੋਟੇ ਪੁੱਤਰ (ਗੁਰੂ) ਅਰਜਨ ਨੂੰ ਗੁਰਗੱਦੀ ਸੌਂਪ ਦਿੱਤੀ ਤਾਂ ਵੱਡੇ ਭਰਾ ਪ੍ਰਿਥੀ ਚੰਦ ਨੇ ਮੁਗਲ ਸਰਕਾਰ ਤੋਂ ਇਨਸਾਫ ਦੀ ਮੰਗ ਕੀਤੀ। ਪ੍ਰਿਥੀਚੰਦ ਨੂੰ ਜੱਦੀ ਜਾਇਦਾਦ ਵਿਚੋਂ ਹਿੱਸਾ ਮਿਲਿਆ, ਹੋਰ ਕੁਝ

ਨਹੀਂ। ਗੁਰੂ ਅਰਜਨ ਦੇਵ ਪਿਤਾ ਦਾ ਸ਼ੁਰੂ ਕੀਤਾ ਕਾਰਜ ਪੂਰਾ ਕਰਨ ਲੱਗੇ। ਹਰਿਮੰਦਰ ਦੀ ਸਥਾਪਨਾ ਅਤੇ ਆਦਿ ਗ੍ਰੰਥ ਦੀ ਬੀੜ ਤਿਆਰ ਕਰਨੀ ਸੀ।[62]

1598 ਵਿਚ ਅਕਬਰ ਗੁਰੂ ਅਰਜਨ ਦੇਵ ਦੇ ਦਰਸ਼ਨਾਂ ਹਿਤ ਗੋਇੰਦਵਾਲ ਆਇਆ। ਵੱਡੀ ਗਿਣਤੀ ਵਿਚ ਕਿਸਾਨੀ ਸਿੱਖ ਹੋ ਚੁੱਕੀ ਸੀ। ਗੁਰੂ ਜੀ ਨੇ ਅਕਬਰ ਤੋਂ ਮਾਮਲਾ ਘਟਾਉਣ ਦੀ ਮੰਗ ਕੀਤੀ ਜੋ ਮੰਨ ਲਈ ਗਈ।[63]

ਇਹ ਵੀ ਕਿਹਾ ਜਾਂਦਾ ਹੈ ਕਿ ਅਕਬਰ ਦੇ ਬੇਟੇ ਜਹਾਂਗੀਰ ਨੇ ਮੌਤ ਦੀ ਸਜ਼ਾ ਮਾਫ਼ ਕਰਨ ਵਾਸਤੇ ਪੰਜਵੇਂ ਗੁਰੂ ਤੋਂ ਭਾਰੀ ਰਕਮ ਮੰਗੀ ਸੀ ਜੋ ਗੁਰੂ ਜੀ ਦੇ ਨਹੀਂ ਸਕੇ ਜਾਂ ਦੇਣੀ ਚਾਹੁੰਦੇ ਨਹੀਂ ਸਨ। ਤਸੀਹਿਆਂ ਦੌਰਾਨ ਉਨ੍ਹਾਂ ਦੀ ਸ਼ਹਾਦਤ ਹੋ ਗਈ। ਇਹ ਵੀ ਲਿਖਿਆ ਮਿਲਦਾ ਹੈ ਕਿ ਗੁਰੂ ਜੀ ਰਾਵੀ ਵਿਚ ਲੋਪ ਹੋ ਗਏ। ਬੇਸ਼ਕ ਇਹ ਵੀ ਲਿਖਿਆ ਮਿਲਦਾ ਹੈ ਕਿ ਲਾਹੌਰ ਦਾ ਇਕ ਹਿੰਦੂ ਦੀਵਾਨ ਇਸ ਸਭ ਵਾਸਤੇ ਜ਼ਿੰਮੇਵਾਰ ਸੀ ਪਰ ਸੱਚ ਇਹ ਹੈ ਕਿ ਜਹਾਂਗੀਰ ਦੀ ਨਫਰਤ ਇਸ ਦਾ ਕਾਰਨ ਬਣੀ।[64] ਇਕ ਬੰਦਾ ਜਿਹੜਾ ਅਕਬਰ ਦਾ ਆਲੋਚਕ ਸੀ ਉਸਨੇ ਇਸ ਖ਼ਬਰ ਦਾ ਸਵਾਗਤ ਕੀਤਾ ਉਹ ਸੀ ਸ਼ੇਖ਼ ਅਹਿਮਦ ਸਿਰਹੰਦੀ।

ਗੁਰੂ ਅਰਜਨ ਦੇਵ ਦੇ ਇਕਲੌਤੇ ਬੇਟੇ (ਗੁਰੂ) ਹਰਗੋਬਿੰਦ ਨੇ ਗਿਆਰ੍ਹਾਂ ਸਾਲ ਦੀ ਉਮਰੇ ਮੀਰੀ ਪੀਰੀ ਦੋ ਕਿਰਪਾਨਾਂ ਪਹਿਨ ਕੇ ਗੁਰਿਆਈ ਧਾਰਨ ਕੀਤੀ। ਉਸਨੇ ਸਿੱਖਾਂ ਨੂੰ ਸ਼ਸਤਰ ਚਲਾਉਣੇ ਸਿੱਖਣ ਲਈ ਹਥਿਆਰਬੰਦ ਹੋਣ ਲਈ ਕਿਹਾ।[65] ਅੰਮ੍ਰਿਤਸਰ ਵਿਚ ਲੋਹਗੜ੍ਹ ਕਿਲ੍ਹਾ ਉਸਾਰਿਆ ਤੇ ਦਰਬਾਰ ਸਾਹਿਬ ਸਾਹਮਣੇ ਉੱਚਾ ਥੜਾ ਉਸਾਰ ਕੇ ਸ਼ਿਕਾਇਤਾਂ ਦੇ ਨਿਪਟਾਰੇ ਕਰਨੇ ਸ਼ੁਰੂ ਕਰ ਦਿੱਤੇ। ਦਾਨੀਆਂ ਨੂੰ ਕਿਹਾ ਕਿ ਪੈਸੇ ਜਾਂ ਅਨਾਜ ਦੀ ਥਾਂ ਹਥਿਆਰ ਅਤੇ ਘੋੜੇ ਭੇਂਟ ਕਰਨ। ਫੌਜ ਕਾਇਮ ਕਰਕੇ ਖ਼ੁਦ ਕਲਗੀ ਸਜਾਈ। ਬਹੁਤੇ ਘੋੜੇ ਕਾਬਲ ਤੋਂ ਖਰੀਦੇ।

ਸ਼ਸਤਰਾਂ ਵਿਚ ਰੁਚੀ ਕਾਰਨ ਕੁਝ ਸਿੱਖਾਂ ਨੇ ਗੁਰੂ ਜੀ ਦੀ ਆਲੋਚਨਾ ਕੀਤੀ। ਗੁਰੂ ਜੀ ਦੇ ਤਾਏ ਪ੍ਰਿਥੀ ਚੰਦ ਨੇ ਗੁਰਗੱਦੀ 'ਤੇ ਅਧਿਕਾਰ ਜਮਾਉਣਾ ਚਾਹਿਆ ਪਰ ਸਫਲ ਨਾ ਹੋਇਆ। ਪਿਤਾ ਦੀ ਮੌਤ ਪਿਛੋਂ ਉਸ ਦਾ ਪੁੱਤਰ ਮਿਹਰਬਾਨ ਦਾਵੇਦਾਰ ਬਣ ਗਿਆ। ਬਹੁਤਿਆਂ ਦੀ ਸਹਿਮਤੀ ਸੀ ਕਿ ਸੁਰੱਖਿਆ ਵਾਸਤੇ ਹਥਿਆਰਾਂ ਦੀ ਲੋੜ ਹੈ।

ਜਹਾਂਗੀਰ ਨੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਆਗਰੇ ਤੋਂ 75 ਮੀਲ ਦੂਰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ। ਬਾਦ ਵਿਚ ਉਨ੍ਹਾਂ ਦੇ ਸੰਬੰਧ ਠੀਕ ਹੋ ਗਏ। ਗੁਰੂ ਜੀ ਨੂੰ ਬਾਦਸ਼ਾਹ ਦੀ ਸ਼ਕਤੀ ਦਾ ਪਤਾ ਸੀ ਤੇ ਬਾਦਸ਼ਾਹ ਜਾਣਦਾ ਸੀ ਕਿ ਪੰਜਾਬ ਦੀ ਪਰਜਾ ਗੁਰੂ ਜੀ ਨੂੰ ਪਿਆਰ ਕਰਦੀ ਹੈ। ਦੋਵੇਂ ਕਈ ਵਾਰ ਇਕੱਠੇ ਸ਼ਿਕਾਰ ਮੁਹਿੰਮਾਂ ਉੱਤੇ ਵੀ ਗਏ। ਇਹ ਸੰਬੰਧ ਸੁਖਾਵੇਂ ਹੋਣ ਪਿਛੋਂ ਬਾਦਸ਼ਾਹ ਅੱਗੇ ਮੰਗ ਰੱਖੀ ਗਈ ਕਿ ਲਾਹੌਰ ਦੇ ਦੀਵਾਨ ਚੰਦੂ ਨੂੰ ਸਾਡੇ ਹਵਾਲੇ ਕੀਤਾ ਜਾਏ ਜਿਸਨੇ ਪੰਜਵੇਂ ਗੁਰੂ ਜੀ ਨੂੰ ਤਸੀਹੇ ਦਿੱਤੇ ਸਨ। ਚੰਦੂ ਦੇ ਦਿੱਤਾ। ਉਸਨੂੰ ਸਿੱਖਾਂ ਨੇ ਤਸੀਹੇ ਦੇ ਕੇ ਮਾਰ ਦਿੱਤਾ।

ਜਹਾਂਗੀਰ ਦੀ ਮੌਤ ਪਿਛੋਂ ਜਦੋਂ ਸ਼ਾਹ ਜਹਾਨ ਨੇ ਹਕੂਮਤ ਸੰਭਾਲੀ, ਉਸਨੇ

ਲੋਹਗੜ੍ਹ ਦੇ ਕਿਲ੍ਹੇ ਤੇ ਹਮਲਾ ਕਰਨ ਦਾ ਹੁਕਮ ਦਿੱਤਾ। ਸਿੱਖਾਂ ਨੇ ਇਹ ਹਮਲਾ ਤਾਂ ਨਕਾਰ ਦਿੱਤਾ ਪਰ ਗੁਰੂ ਜੀ ਨੂੰ ਅਹਿਸਾਸ ਹੋਇਆ ਕਿ ਇਥੇ ਰਹਿਣਾ ਠੀਕ ਨਹੀਂ। ਗੁਰੂ ਨਾਨਕ ਦੇਵ ਜੀ ਦੇ ਵਸਾਏ ਨਗਰ ਰਾਵੀ ਕਿਨਾਰੇ, ਕਰਤਾਰਪੁਰ ਚਲੇ ਗਏ। ਇਥੇ ਵੀ ਹਮਲਾ ਕੀਤਾ ਗਿਆ ਜਿਸ ਵਿਚੋਂ ਦੋ ਮੁਗਲ ਕਮਾਂਡਰ ਮਾਰੇ ਗਏ ਤੇ ਗੁਰੂ ਜੀ ਦੀ ਜਿੱਤ ਹੋਈ।

ਬੇਸ਼ਕ ਵਾਇਸਰਾਇ ਦਾਰਾ ਸ਼ਿਕੋਹ ਗੁਰੂ ਜੀ ਦੀ ਪੂਰੀ ਇੱਜ਼ਤ ਕਰਦਾ ਸੀ ਪਰ ਲੱਗਾ ਕਿ ਲਾਹੌਰ ਡਿਵੀਜ਼ਨ ਵਿਚ ਰਹਿਣਾ ਠੀਕ ਨਹੀਂ। ਹਿੰਦੂ ਰਾਜਪੂਤ ਦੇ ਪਹਾੜੀ ਇਲਾਕੇ ਨਾਲਾਗੜ੍ਹ ਵਿਚ ਕੀਰਤਪੁਰ ਵਿਖੇ ਡੇਰਾ ਲਾਇਆ ਜਿਥੇ ਉਨ੍ਹਾਂ ਦੇ ਤਬੇਲੇ, ਘੋੜੇ ਅਤੇ ਬੰਦੂਕਧਾਰੀ ਯੋਧੇ ਅੱਠ ਨੌਂ ਸਾਲ ਰਹੇ ਤੇ ਗੁਰੂ ਜੀ 1644 ਵਿਚ ਜੋਤੀ ਜੋਤ ਸਮਾਏ। ਇਸ ਤੋਂ ਚੌਦਾਂ ਸਾਲ ਬਾਦ ਔਰੰਗਜ਼ੇਬ ਨੇ ਸ਼ਾਹ ਜਹਾਨ ਨੂੰ ਗੱਦੀਓਂ ਲਾਹ ਦਿੱਤਾ।

ਗੁਰੂ ਹਰਗੋਬਿੰਦ ਸਾਹਿਬ ਦੇ ਸਿੱਖਾਂ ਦੀ ਗਿਣਤੀ ਬਹੁਤ ਵਧੀ। ਕੇਂਦਰੀ ਅਤੇ ਪੂਰਬੀ ਭਾਰਤ ਵਿਚ ਅਤੇ ਪੰਜਾਬ ਦੇ ਦੂਰ ਦੁਰਾਡੇ ਇਲਾਕਿਆਂ ਵਿਚ ਸਿੱਖ ਵਸੋਂ ਸੀ। ਕੀਰਤਪੁਰ ਕੱਯਾਮ ਦੌਰਾਨ ਖੱਤਰੀਆਂ ਨਾਲੋਂ ਜੱਟ ਸਿੱਖਾਂ ਦੀ ਗਿਣਤੀ ਕਿਤੇ ਵੱਧ ਗਈ। ਮਸੰਦ ਸਾਰੇ ਦੇਸ਼ ਵਿਚ ਘੁੰਮਦੇ ਫਿਰਦੇ ਰਹਿੰਦੇ ਸਨ।

ਮੈਦਾਨਾਂ ਵਿਚ ਗੁਰੂ ਜੀ ਦੇ ਵਿਰੋਧੀਆਂ ਨੂੰ ਰੋਕਣ ਟੋਕਣ ਵਾਲਾ ਕੋਈ ਨਹੀਂ ਸੀ। ਅੰਮ੍ਰਿਤਸਰ ਉੱਪਰ ਮਿਹਰਬਾਨ ਦਾ ਕਬਜ਼ਾ ਹੋ ਗਿਆ। ਉਸਨੇ ਗੁਰੂ ਹੋਣ ਦਾ ਐਲਾਨ ਕਰ ਦਿੱਤਾ। ਉਸਦੀ ਮੌਤ ਪਿਛੋਂ ਉਸਦਾ ਪੁੱਤਰ ਹਰਜੀ ਗੱਦੀ ਤੇ ਬੈਠ ਗਿਆ। ਸਾਲ 1640 ਦੇ ਸ਼ੁਰੂ ਵਿਚ ਗੁਰੂ ਜੀ ਦੇ ਜੀਂਦੇ ਜੀ ਉਨ੍ਹਾਂ ਦਾ ਪੋਤਾ ਧੀਰਮੱਲ ਉਹ ਬੀੜ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਗਿਆ ਜਿਹੜੀ ਗੁਰੂ ਅਰਜਨ ਦੇਵ ਜੀ ਨੇ ਤਿਆਰ ਕਰਵਾਈ ਸੀ। ਇਹ ਭਾਈ ਗੁਰਦਿਤੇ ਦਾ ਬੇਟਾ ਸੀ ਜੋ ਕੀਰਤਪੁਰੋਂ ਚਲ ਕੇ ਕਰਤਾਰਪੁਰ ਜਾ ਵਸਿਆ।

ਖ਼ੁਦ ਨੂੰ ਤਕੜਾ ਕਰਨ ਲਈ ਉਸਨੇ ਸ਼ਾਹ ਜਹਾਨ ਦੀ ਸ਼ਰਣ ਲੈ ਕੇ ਮਾਮਲਾ ਮੁਕਤ ਇਲਾਕਾ ਕਰਤਾਰਪੁਰ ਮੱਲ ਲਿਆ।ਅੰਮ੍ਰਿਤਸਰ ਵਿਚ ਹਰਜੀ ਅਤੇ ਕਰਤਾਰਪੁਰ ਵਿਚ ਧੀਰਮੱਲ, ਦੋ ਵੱਡੇ ਸ਼ਰੀਕ ਪੈਦਾ ਹੋ ਗਏ। ਇਨ੍ਹਾਂ ਦੇ ਇਹ ਲੱਛਣ ਦੇਖ ਕੇ ਛੇਵੇਂ ਗੁਰੂ ਨੇ ਚੌਦਾਂ ਸਾਲ ਦੀ ਉਮਰ ਦੇ ਹਰਿ ਰਾਇ ਜੀ ਨੂੰ ਗੁਰਿਆਈ ਸੌਂਪ ਦਿੱਤੀ।

ਨਾਲਾਗੜ੍ਹ ਦੇ ਹਿੰਦੂ ਰਾਜੇ ਅਤੇ ਮੁਗਲ ਕਮਾਂਡਰਾਂ ਵਿਚ ਤਕਰਾਰ ਹੋ ਗਿਆ ਜਿਸ ਕਾਰਨ ਗੁਰੂ ਹਰਿ ਰਾਇ ਨੂੰ ਕੀਰਤਪੁਰ ਛੱਡ ਕੇ ਨਾਹਨ ਜਾਣਾ ਪਿਆ। ਜਦੋਂ ਔਰੰਗਜ਼ੇਬ ਸੱਤਾ ਤੇ ਕਾਬਜ਼ ਹੋ ਗਿਆ ਗੁਰੂ ਜੀ 28 ਸਾਲ ਦੀ ਉਮਰੇ ਫਿਰ ਕੀਰਤਪੁਰ ਆ ਗਏ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਦਿੱਲੀ ਸੱਦਿਆ। ਗੁਰੂ ਜੀ ਨੇ ਆਪਣੇ ਵੱਡੇ ਬੇਟੇ ਰਾਮਰਾਇ ਨੂੰ ਭੇਜ ਦਿੱਤਾ। ਰਾਮਰਾਇ ਨੂੰ ਨਜ਼ਰਬੰਦ ਕਰਕੇ ਔਰੰਗਜ਼ੇਬ ਨੇ ਉਸਨੂੰ ਬਾਦ ਵਿਚ ਲਾਲਚ ਦੇ ਕੇ ਆਪਣੇ ਵੱਲ ਕਰ ਲਿਆ। ਗੁਰੂ ਹਰਿ ਰਾਇ ਜੀ ਦਾ ਦੇਂਹਾਤ ਹੋ ਗਿਆ ਪਰ ਉਹ ਆਪਣੇ ਪੰਜ ਸਾਲ ਦੇ ਸਭ ਤੋਂ ਛੋਟੇ ਬੇਟੇ (ਗੁਰੂ)

ਹਰਿਕ੍ਰਿਸ਼ਨ ਸਾਹਿਬ ਨੂੰ ਗੁਰਿਆਈ ਦੇ ਗਏ। ਔਰੰਗਜ਼ੇਬ ਨੇ ਗੁਰੂ ਹਰਿਕ੍ਰਿਸ਼ਨ ਨੂੰ ਦਿੱਲੀ ਸੱਦਿਆ। ਅੱਠ ਸਾਲ ਦੀ ਉਮਰ ਵਿਚ ਚੇਚਕ ਕਾਰਨ ਗੁਰੂ ਜੀ ਦਾ ਦਿੱਲੀ ਵਿਚ ਦੇਹਾਂਤ ਹੋ ਗਿਆ।

ਮੁਗਲਾਂ ਨੇ ਗੰਭੀਰਤਾ ਨਾਲ ਸੋਚਣਾ ਸ਼ੁਰੂ ਕਰ ਦਿੱਤਾ ਕਿ ਸਿੱਖ ਸੱਤਾ ਦੇ ਤਿੰਨੇ ਕੇਂਦਰਾਂ ਵਿਚੋਂ ਕਿਹੜਾ ਸਭ ਤੋਂ ਵੱਧ ਪ੍ਰਭਾਵਸ਼ਾਲੀ ਹੈ। ਇਕ ਤਾਂ ਰਾਮਰਾਇ ਉਨ੍ਹਾਂ ਦੀ ਨਜ਼ਰਬੰਦੀ ਵਿਚ ਹੈ, ਦੂਜਾ ਧੀਰਮੱਲ ਕਰਤਾਰਪੁਰ ਵਿਚ ਹੈ, ਤੀਜਾ ਹਰਿ ਜੀ ਅੰਮ੍ਰਿਤਸਰ ਵਿਚ ਹੈ। ਪਰ ਉਨ੍ਹਾਂ ਨੂੰ ਹੈਰਾਨੀ ਹੋਈ ਕਿ ਦੇਹਾਂਤ ਤੋਂ ਪਹਿਲੋਂ ਗੁਰੂ ਹਰਿਕ੍ਰਿਸ਼ਨ ਸਾਹਿਬ 'ਬਾਬਾ ਵਿਚ ਬਕਾਲੇ' ਆਖ ਕੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਗੁਰਿਆਈ ਦੇ ਗਏ ਹਨ।

ਗੁਰੂ ਤੇਗ ਬਹਾਦਰ ਸਾਹਿਬ ਨੂੰ ਬਕਾਲਾ ਸੁਰੱਖਿਅਤ ਥਾਂ ਨਹੀਂ ਲੱਗਿਆ ਕਿਉਂਕਿ ਸਰਕਾਰ ਨਾਲ ਮਿਲੇ ਸ਼ਰੀਕਾਂ ਦੇ ਨੇੜੇ ਪੈਂਦਾ ਸੀ। ਉਹ ਇਥੋਂ ਕੀਰਤਪੁਰ ਆ ਗਏ।

ਧੀਰਮੱਲ ਦੀਆਂ ਕਰਤੂਤਾਂ ਤੋਂ ਕ੍ਰੋਧਵਾਨ ਹੋ ਕੇ ਮੱਖਣ ਸ਼ਾਹ ਲੁਬਾਣਾ ਨੇ ਉਸਦਾ ਕਰਤਾਰਪੁਰ ਵਿਚਲਾ ਸਭ ਮਾਲ ਅਸਬਾਬ ਲੁੱਟ ਲਿਆ ਪਰ ਗੁਰੂ ਜੀ ਨੂੰ ਇਹ ਗੱਲ ਚੰਗੀ ਨਹੀਂ ਲੱਗੀ। ਧੀਰ ਮੱਲ ਦਾ ਸਾਰਾ ਸਾਮਾਨ ਵਾਪਸ ਕਰ ਦਿੱਤਾ ਤੇ ਕਿਹਾ ਖਿਮਾ ਤੋਂ ਵੱਡਾ ਗੁਣ ਕੋਈ ਨਹੀਂ।[69]

ਗੁਰਿਆਈ ਤੋਂ ਇਕ ਸਾਲ ਬਾਦ 1665 ਵਿਚ ਉਨ੍ਹਾਂ ਨੇ ਹਿੰਦੁਸਤਾਨ ਦੀ ਲੰਮੀ ਯਾਤਰਾ ਦੀ ਯੋਜਨਾ ਉਲੀਕੀ ਤਾਂ ਕਿ ਦੂਰ ਦੁਰਾਡੇ ਦੀਆਂ ਸੰਗਤਾਂ ਨੂੰ ਇਕ ਮਾਲਾ ਵਿਚ ਪਰੋਇਆ ਜਾਏ। ਇਹ ਯਾਤਰਾ ਛੇ ਸਾਲ ਚੱਲੀ। ਆਗਰਾ ਹੁੰਦੇ ਹੋਏ ਅਲਾਹਾਬਾਦ, ਬਨਾਰਸ ਅਤੇ ਪਟਨਾ ਪੁੱਜੇ ਜਿੱਥੇ ਮਾਤਾ ਗੁਜਰੀ ਜੀ ਨੂੰ ਸ਼ਰਧਾਲੂ ਸਿੱਖਾਂ ਦੀ ਮੇਜਬਾਨੀ ਵਿਚ ਛੱਡ ਕੇ ਅੱਗੇ ਚਲੇ ਗਏ। ਇਥੇ 1666 ਵਿਚ ਬੇਟਾ ਗੋਬਿੰਦ ਰਾਇ ਪੈਦਾ ਹੋਇਆ। ਗੁਰੂ ਜੀ ਢਾਕੇ ਤੱਕ ਗਏ ਤੇ ਉਥੋਂ ਆਸਾਮ ਦਾ ਰੁਖ਼ ਕੀਤਾ। ਲੱਖਾਂ ਸਿੱਖ ਸੰਗਤਾਂ ਨੇ ਗੁਰੂ ਜੀ ਦਾ ਸਵਾਗਤ ਕੀਤਾ, ਬੇਟੇ ਦੇ ਜਨਮ ਦੀਆਂ ਵਧਾਈਆਂ ਦਿੱਤੀਆਂ।

ਗੁਰੂ ਜੀ ਦੀਆਂ ਇਨ੍ਹਾਂ ਗਤੀਵਿਧੀਆਂ ਨੂੰ ਸਰਕਾਰ ਦੇਖ ਰਹੀ ਸੀ। ਪੂਰਬ ਵੱਲ ਜਾਂਦਿਆਂ ਕੁਝ ਸਮਾਂ ਤਾਂ ਔਰੰਗਜ਼ੇਬ ਦਾ ਇਕ ਰਾਜਪੂਤ ਸੈਨਾਪਤੀ ਵੀ ਗੁਰੂ ਜੀ ਦੇ ਨਾਲ ਨਾਲ ਰਿਹਾ।[70]

ਹਕੂਮਤ ਇਸ ਗੱਲੋਂ ਬੇਚੈਨ ਸੀ ਕਿ ਥਾਂ ਥਾਂ ਥਰਮਸ਼ਾਲਾਵਾਂ ਉਸਰ ਰਹੀਆਂ ਹਨ ਤੇ ਇਨ੍ਹਾਂ ਧਰਮਸ਼ਾਲਾਵਾਂ ਵਿਚੋਂ ਇਕੱਠਾ ਕੀਤਾ ਧਨ ਮਸੰਦਾਂ ਰਾਹੀਂ ਗੁਰੂ ਜੀ ਕੋਲ ਪੁੱਜ ਰਿਹਾ ਹੈ। ਨਾਰਾਜ਼ ਹੋ ਕੇ ਔਰੰਗਜ਼ੇਬ ਨੇ ਹੁਕਮ ਦਿੱਤਾ ਕਿ ਮਸੰਦ ਕੱਢ ਦਿੱਤੇ ਜਾਣ ਤੇ ਮੰਦਰ ਧਰਮਸ਼ਾਲਾਂ ਢਾਹੀਆਂ ਜਾਣ। ਮੰਦਰ ਢਾਹੇ ਜਾਣ ਦਾ ਹੁਕਮ 1669 ਵਿਚ ਆਇਆ।

1671 ਵਿਚ ਜਦੋਂ ਗੁਰੂ ਜੀ ਮਾਖੇਵਾਲ ਪਰਤੇ, ਸਿੱਖ ਘਬਰਾਏ ਹੋਏ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਮਜ਼ਬੂਤ ਹੋਣ ਲਈ ਕਿਹਾ—ਭੈ ਕਾਹੂ ਕੋ ਦੇਤ ਨਹਿ, ਨਾ ਭੈ ਮਾਨਤ ਆਨ।

ਗੁਰੂ ਤੇਗ ਬਹਾਦਰ ਸਾਹਿਬ ਨੇ ਪਿਤਾ ਗੁਰੂ ਹਰਿ ਗੋਬਿੰਦ ਸਾਹਿਬ ਵਾਲੀ ਕਿਰਪਾਨ ਪਹਿਨ ਲਈ। ਸਿੱਖ ਉਨ੍ਹਾਂ ਨੂੰ ਸੱਚਾ ਪਾਤਸ਼ਾਹ ਕਹਿਣ ਲੱਗ ਪਏ। ਪਹਿਲੋਂ ਗੁਰੂ ਅਰਜਨ ਦੇਵ ਜੀ ਨੂੰ ਵੀ ਸੱਚਾ ਪਾਤਸ਼ਾਹ ਕਿਹਾ ਜਾਂਦਾ ਸੀ।[71]

ਦੋ ਸਾਲ ਬਾਦ ਗੁਰੂ ਜੀ ਨੇ ਪਹਾੜੀਆਂ ਵਿਚ ਟਿਕਣ ਦੀ ਥਾਂ ਸਰਹੰਦ ਤੋਂ ਲੈ ਕੇ ਦਿੱਲੀ ਤੱਕ ਦੇ ਇਲਾਕਿਆਂ ਵਿਚ ਥਾਂ ਥਾਂ ਜਾ ਕੇ ਧਰਮ ਪ੍ਰਚਾਰ ਕਰਨ ਦਾ ਫੈਸਲਾ ਲਿਆ। ਔਰੰਗਜ਼ੇਬ ਦੇ ਸੁਭਾਅ ਤੋਂ ਜਿਹੜੇ ਜਾਣੂ ਸਨ ਉਨ੍ਹਾਂ ਵਾਸਤੇ ਅਜਿਹਾ ਕਰਨਾ ਬਹੁਤ ਵੱਡੀ ਦਲੇਰੀ ਸੀ।

ਮਈ 1675 ਵਿਚ ਉਹ ਫਿਰ ਮਾਖੋਵਾਲ ਆ ਗਏ। ਇਥੇ ਹੀ ਕਸ਼ਮੀਰ ਤੋਂ ਬ੍ਰਾਹਮਣਾਂ ਦਾ ਇਕ ਜੱਥਾ ਗੁਰੂ ਜੀ ਕੋਲ ਆਇਆ ਤੇ ਦੱਸਿਆ ਮੰਦਰ ਢਾਹ ਦਿੱਤੇ ਹਨ, ਇਸਲਾਮ ਧਾਰਨ ਕਰਨ ਲਈ ਜ਼ਬਰਦਸਤੀ ਕਰ ਰਹੇ ਹਨ। ਇਹ ਖ਼ਬਰ ਸੁਣ ਕੇ ਗੁਰੂ ਜੀ ਨੇ ਵੱਡਾ ਫੈਸਲਾ ਲੈ ਲਿਆ। ਆਪਣੇ ਧਰਮ ਵਿਚ ਕਾਇਮ ਰਹਿੰਦਿਆਂ ਉਹ ਦਿੱਲੀ ਜਾਣਗੇ ਅਤੇ ਆਪਣੇ ਧਰਮ ਦਾ ਪ੍ਰਚਾਰ ਕਰਨਗੇ।

ਬੇਟੇ ਗੋਬਿੰਦ ਰਾਇ ਨੂੰ ਉੱਤਰਾਧਿਕਾਰੀ ਥਾਪ ਕੇ ਦਿੱਲੀ ਵੱਲ ਚੱਲ ਪਏ। ਗ੍ਰਿਫਤਾਰ ਕਰਨ ਉਪਰੰਤ ਉਨ੍ਹਾਂ ਨੂੰ ਕਿਹਾ—ਸਾਬਤ ਕਰਨ ਲਈ ਕਿ ਤੁਸੀਂ ਰੱਬ ਦੇ ਨਜ਼ਦੀਕ ਹੋ, ਕਰਾਮਾਤ ਦਿਖਾਉ। ਅਜਿਹਾ ਨਹੀਂ ਕਰ ਸਕਦੇ ਤਾਂ ਜਿਉਂਦੇ ਰਹਿਣ ਲਈ ਇਸਲਾਮ ਧਾਰਨ ਕਰੋ। ਦਿਖਾਣ ਵਾਸਤੇ ਕਿ ਸਰਕਾਰ ਦਾ ਇਰਾਦਾ ਕੀ ਹੈ ਗੁਰੂ ਜੀ ਦੇ ਸਾਹਮਣੇ ਪਹਿਲੋਂ ਉਨ੍ਹਾਂ ਦੇ ਤਿੰਨ ਸਿੱਖ ਤਸੀਹੇ ਦੇ ਕੇ ਸ਼ਹੀਦ ਕੀਤੇ। ਜਦੋਂ ਗੁਰੂ ਜੀ ਨੇ ਇਸਲਾਮ ਧਾਰਨ ਕਰਨੋਂ ਇਨਕਾਰ ਕਰ ਦਿੱਤਾ ਤਾਂ ਉਨ੍ਹਾਂ ਦਾ ਸੀਸ ਕਲਮ ਕਰ ਦਿੱਤਾ। ਲਾਲ ਕਿਲ੍ਹੇ ਦੇ ਸਾਹਮਣੇ ਚਾਂਦਨੀ ਚੌਂਕ ਵਿਚ 11 ਨਵੰਬਰ, 1675 ਨੂੰ ਇਹ ਭਾਣਾ ਵਰਤ ਗਿਆ। ਵਫਾਦਾਰ ਬਾਲਮੀਕੀ ਸਿੱਖ ਭਾਈ ਜੈਤਾ ਜੀ ਨੇ ਮਾਖੋਵਾਲ ਗੁਰੂ ਜੀ ਦਾ ਸੀਸ ਗੁਰੂ ਗੋਬਿੰਦ ਰਾਇ ਪਾਸ ਪੁਚਾਇਆ।

ਸਤਾਹਰਵੀਂ ਸਦੀ ਦੇ ਮੁਗਲ ਰਾਜ ਵਿਚ ਇਸ ਤਰ੍ਹਾਂ ਦੇ ਰੁਝਾਣ ਪੈਦਾ ਹੋਏ। ਔਰੰਗਜ਼ੇਬ ਜਿਸਨੇ 1658-1707 ਤੱਕ ਰਾਜ ਕੀਤਾ, ਸਖ਼ਤੀ ਨਾਲ ਸ਼ਰਾਅ ਲਾਗੂ ਕਰਨ ਲੱਗਾ। ਨੱਚਣ, ਗਾਉਣ, ਸੰਗੀਤ ਤੇ ਪਾਬੰਦੀ ਲਾ ਦਿੱਤੀ। ਦੱਸਣ ਲਈ ਕਿ ਸੰਜਮ ਵਿਚ ਰਹੋ, ਖ਼ੁਦ ਟੋਪੀਆਂ ਸਿਉਂ ਕੇ ਵੇਚਣ ਲਈ ਭੇਜਦਾ ਤੇ ਉਸ ਪੈਸੇ ਨਾਲ ਰੋਟੀ ਖਾਂਦਾ। ਇਹ ਵੀ ਖ਼ਬਰ ਨਸ਼ਰ ਕੀਤੀ ਗਈ ਕਿ ਵਿਹਲੇ ਸਮੇਂ ਵਿਚ ਬਾਦਸ਼ਾਹ ਹੱਥ ਨਾਲ ਕੁਰਾਨ ਲਿਖ ਰਿਹਾ ਹੈ। ਉਸ ਦੀ ਦੱਸੀ ਜਾਂਦੀ ਇਕ ਕੁਰਾਨ ਦੀ ਪੋਥੀ ਮੱਕੇ ਸੁਗਾਤ ਵਜੋਂ ਭੇਜੀ ਗਈ।

ਮੁਸਲਮਾਨਾਂ ਲਈ ਸ਼ਰਾਬ ਪੀਣ ਦੀ ਮਨਾਹੀ ਸੀ। ਗ਼ੈਰ ਮੁਸਲਮਾਨਾਂ ਨੂੰ ਕਿਹਾ ਕਿ ਜਜ਼ੀਆ ਦਿਉ। ਇਹ ਟੈਕਸ ਸਦੀ ਪਹਿਲਾਂ ਅਕਬਰ ਨੇ ਖ਼ਤਮ ਕਰ ਦਿੱਤਾ ਸੀ। ਗ਼ੈਰ ਮੁਸਲਮਾਨਾਂ ਤੋਂ, ਜਿਨ੍ਹਾਂ ਥਾਵਾਂ ਤੇ ਉਹ ਪੂਜਾ ਪਾਠ ਕਰਦੇ ਸਨ, ਉਨ੍ਹਾਂ ਥਾਵਾਂ ਤੋਂ ਜਜ਼ੀਆ ਵਸੂਲ ਕਰਨਾ ਸੀ। ਬਿਨਾਂ ਕਿਸੇ ਉਕਸਾਹਟ ਦੇ ਕੁਝ ਹਿੰਦੂ ਮੰਦਰ ਢਾਹ ਦਿੱਤੇ।

ਧਾਰਮਿਕ ਕੱਟੜਤਾ ਦੇ ਨਾਲ ਨਾਲ ਉਹ ਚੰਗਾ ਜੰਗਬਾਜ਼ ਵੀ ਸੀ। ਉਸਦੇ ਰਾਜ ਕਾਲ ਵਿਚ ਸਰਹੱਦਾਂ ਦਾ ਵਿਸਥਾਰ ਹੋਇਆ। ਕਸ਼ਮੀਰ ਦੇ ਉੱਤਰ ਵੱਲ ਤਿੱਬਤ

ਤੇ ਕਬਜ਼ਾ ਕਰ ਲਿਆ, ਪੂਰਬ ਵੱਲ ਢਾਕੇ ਤੋਂ ਪਾਰ ਚਿਟਾਗਾਂਗ ਜਿੱਤ ਲਿਆ, ਦੱਖਣ ਵਿਚ ਮੁਸਲਮਾਨ ਰਿਆਸਤਾਂ ਗੋਲਕੰਡਾ ਅਤੇ ਬੀਜਾਪੁਰ ਜਿੱਤ ਲਈਆਂ। ਸਟੇਟ ਵਿਚ ਬਗਾਵਤ ਸਿਰ ਚੁੱਕਣ ਲੱਗੀ।

ਦਿੱਲੀ ਦੇ ਦੱਖਣ ਵਿਚ ਹਜ਼ਾਰਾਂ ਕਿਸਾਨ ਬਗਾਵਤ ਤੇ ਉੱਤਰ ਆਏ, ਦਿੱਲੀ ਦੋਆਬ ਦੇ ਨਾਰਨੌਲ ਪਰਗਣੇ ਵਿਚ ਸਤਨਾਮੀਆਂ ਨੇ ਹਥਿਆਰ ਚੁੱਕ ਲਏ। ਉੱਤਰ ਪੱਛਮ ਵਿਚ ਖੁਸ਼ਹਾਲ ਖਾਨ ਖਟਕ ਨੇ ਪਖਤੂਨ ਵਾਦੀ ਵਿਚ ਹਨੇਰੀ ਲੈ ਆਂਦੀ ਜਿੱਥੇ ਔਰੰਗਜ਼ੇਬ ਨੂੰ ਖ਼ੁਦ ਫੌਜ ਲੈ ਕੇ ਜਾਣਾ ਪਿਆ। ਰਾਜਸਥਾਨ ਦੇ ਇਕ ਸਦੀ ਤੋਂ ਵਫਾਦਾਰ ਚਲੇ ਆ ਰਹੇ ਰਾਜਪੂਤ ਸਿਰ ਚੁੱਕਣ ਲੱਗੇ। ਦੱਖਣ ਵਿਚ ਸ਼ਿਵਾ ਜੀ ਨੇ ਮਰਾਠਾ ਹਕੂਮਤ ਕਾਇਮ ਕਰ ਦਿੱਤੀ ਤੇ 1680 ਵਿਚ ਉਸ ਦੀ ਮੌਤ ਤੱਕ ਕਾਇਮ ਰਹੀ। ਬੇਸ਼ਕ ਸ਼ਿਵਾਜੀ ਦੇ ਪੁੱਤਰ ਸ਼ੰਭੂ ਜੀ ਨੂੰ ਗ੍ਰਿਫਤਾਰ ਕਰਕੇ 1689 ਵਿਚ ਕਤਲ ਕਰ ਦਿੱਤਾ ਪਰ ਮਰਾਠੇ ਝੁਕੇ ਨਹੀਂ।

ਇਨ੍ਹਾਂ ਤਰੀਕਾਂ ਤੋਂ ਔਰੰਗਜ਼ੇਬ ਦੇ ਰਾਜ ਦੀ ਦਸ਼ਾ ਦਾ ਪਤਾ ਲੱਗਦਾ ਹੈ। ਸਾਲ 1673 ਵਿਚ ਉਹ ਕਾਬਲ ਨੂੰ ਕੂਚ ਕਰਦਾ ਹੈ। 1674 ਵਿਚ ਸ਼ਿਵਾਜੀ ਦੀ ਤਾਜਪੋਸ਼ੀ ਹੁੰਦੀ ਹੈ, 1675 ਵਿਚ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਹੁੰਦੀ ਹੈ। ਜਾਸੂਸੀ ਮਜ਼ਬੂਤ ਕੀਤੀ ਗਈ। ਗ਼ੈਰ ਮੁਸਲਮਾਨਾਂ ਦੇ ਨਾਲ ਨਾਲ ਸ਼ੀਆ ਮੁਸਲਮਾਨਾਂ ਉੱਪਰ ਸਖ਼ਤੀ ਹੋਈ। ਬੇਸ਼ਕ ਕੁਝ ਹਿੰਦੂ ਮੰਦਰਾਂ ਨੂੰ ਗ੍ਰਾਂਟਾਂ ਮਿਲਦੀਆਂ ਸਨ ਤੇ ਰਾਜਭਾਗ ਵਿਚ ਹਿੰਦੂਆਂ ਦੀ ਗਿਣਤੀ ਕੁਝ ਵਧੀ ਪਰ ਦੋ ਵੱਡੇ ਮੰਦਰ ਇਕ ਮਥਰਾ ਵਿਚ ਦੂਜਾ ਬਨਾਰਸ ਵਿਚ ਢਾਹ ਦਿੱਤੇ। ਕਿਹਾ ਜਾਂਦਾ ਹੈ ਕਿ ਕਿਸਾਨਾਂ ਦੀ ਬਗ਼ਾਵਤ ਦਾ ਕਾਰਨ ਇਹੀ ਸੀ।

1671 ਤੋਂ 1673 ਤੱਕ ਦੇ ਸਮੇਂ ਵਿਚ ਬਣੀ ਲਾਹੌਰ ਦੀ ਬਾਦਸ਼ਾਹੀ ਮਸਜਿਦ ਔਰੰਗਜ਼ੇਬ ਦੀ ਭਵਨ ਨਿਰਮਾਣ ਕਲਾ ਦਾ ਪੂਰਾ ਜਲੌਅ ਹੈ। ਇਹ ਫਿਦਈ ਖਾਨ ਕੋਕਾ ਔਰੰਗਜ਼ੇਬ ਦੇ ਮਤ੍ਰੇਏ ਭਰਾ ਦੀ ਨਿਗਰਾਨੀ ਵਿਚ ਉਸਰੀ ਜੋ ਲਾਹੌਰ ਦਾ ਸੂਬੇਦਾਰ ਸੀ। ਤਿੰਨ ਸੌ ਸਾਲ ਤੋਂ ਉਸ ਜਿੱਡੀ ਵੱਡੀ ਮਸਜਿਦ ਹੋਰ ਨਹੀਂ ਬਣੀ। ਉਹ ਪੱਥਰ ਵੀ ਇਸਤੇਮਾਲ ਕੀਤਾ ਗਿਆ ਜਿਹੜਾ ਦਾਰਾ ਸ਼ਿਕੋਹ ਨੇ ਮੀਆਂ ਮੀਰ ਦਾ ਮਕਬਰਾ ਉਸਾਰਨ ਵਾਸਤੇ ਮੰਗਵਾਇਆ ਸੀ।[72]

ਲੰਮੇ ਸਮੇਂ ਤੱਕ ਪੰਜਾਬ ਵੱਲ ਔਰੰਗਜ਼ੇਬ ਦਾ ਧਿਆਨ ਨਹੀਂ ਗਿਆ। ਉਸਦੇ ਸਭ ਤੋਂ ਛੋਟੇ ਪੁੱਤਰ ਅਕਬਰ ਨੇ ਪਹਿਲਾਂ ਬਾਗੀ ਰਾਜਪੂਤਾਂ ਨਾਲ ਸੰਧੀ ਕੀਤੀ ਫਿਰ ਸ਼ਿਵਾ ਜੀ ਦੇ ਬੇਟੇ ਸ਼ੰਭਾ ਜੀ ਨਾਲ। ਇਸ ਨਾਲ ਔਰੰਗਜ਼ੇਬ ਨੂੰ ਦੱਖਣ ਵਿਚ ਬਾਗੀਆਂ ਵਿਰੁੱਧ ਸਿੱਝਣ ਲਈ ਮਜਬੂਰ ਹੋਣਾ ਪਿਆ।

ਸ਼ਹਿਜ਼ਾਦਾ ਅਕਬਰ ਈਰਾਨ ਦੇ ਬਾਦਸ਼ਾਹ ਦੀ ਨੇੜਤਾ ਹਾਸਲ ਕਰ ਚੁੱਕਾ ਸੀ। ਉਸਨੇ ਸ਼ੀਆ ਮੁਸਲਮਾਨਾਂ ਨਾਲ ਵੀ ਗੰਢਤੁਪ ਕਰ ਲਈ। ਉਹ ਆਪਣੇ ਆਪ ਨੂੰ ਔਰੰਗਜ਼ੇਬ ਦਾ ਉਤਰਾਧਿਕਾਰੀ ਸਮਝਦਾ ਸੀ। ਅਕਬਰ ਦੇ ਆਪਹੁਦਰੇ ਵਰਤਾਰੇ ਨੂੰ ਰੋਕਣ ਲਈ ਔਰੰਗਜ਼ੇਬ ਦੱਖਣ ਵਿਚ ਉਲਝਿਆ ਰਿਹਾ, ਜਿੱਥੇ ਉਸਦੀ ਮੌਤ ਹੋਈ।

× × ×

ਗੁਰੂ ਗੋਬਿੰਦ ਸਿੰਘ, ਦਸਵੇਂ ਗੁਰੂ ਨੇ ਔਰੰਗਜ਼ੇਬ ਦੇ ਰਾਜ ਵਿਚ ਸਿੱਖਾਂ ਦੀ ਕਮਾਨ ਸੰਭਾਲੀ। ਬਿਲਾਸਪੁਰ ਦੀ ਰਿਆਸਤ ਦੇ ਮਾਖੋਵਾਲ ਨਗਰ ਵਿਚ ਉਨ੍ਹਾਂ ਸਾਰੀਆਂ ਵਿਦਿਆਵਾਂ ਸਿੱਖੀਆਂ। ਇਸ ਥਾਂ ਨੂੰ ਹੁਣ ਅਨੰਦਪੁਰ ਸਾਹਿਬ ਕਿਹਾ ਜਾਂਦਾ ਹੈ। ਉਨ੍ਹਾਂ ਸੰਸਕ੍ਰਿਤ ਤੇ ਫਾਰਸੀ ਸਿੱਖੀ, ਘੋੜ ਸਵਾਰੀ, ਨੇਜ਼ੇਬਾਜ਼ੀ, ਤੀਰਅੰਦਾਜ਼ੀ ਵਿਚ ਨਿਪੁੰਨਤਾ ਹਾਸਲ ਕੀਤੀ। ਰਿਆਸਤੀ ਇਲਾਕਾ ਹੋਣ ਕਾਰਨ ਮੁਗਲਾਂ ਦੀ ਦਖ਼ਲਅੰਦਾਜ਼ੀ ਨਹੀਂ ਸੀ। ਇਸ ਪਹਾੜੀ ਇਲਾਕੇ ਦੇ ਹਿੰਦੂ, ਦੁਰਗਾ ਜਾਂ ਚੰਡੀ ਦੇ ਉਪਾਸ਼ਕ ਸਨ।

ਪਹਾੜੀ ਰਾਜਿਆਂ ਦੀਆਂ ਆਪਸ ਵਿਚ ਲੜਾਈਆਂ ਝਗੜੇ ਚੱਲਦੇ ਰਹਿੰਦੇ ਸਨ ਪਰ ਉਨ੍ਹਾਂ ਨੇ ਮੁਗਲਾਂ ਦੀ ਮਿਹਰਬਾਨੀ ਹਾਸਲ ਕਰ ਰੱਖੀ ਸੀ। ਗੁਰੂ ਗੋਬਿੰਦ ਸਿੰਘ ਅਤੇ ਉਨ੍ਹਾਂ ਦੇ ਸਿੱਖਾਂ ਦੀ ਚੜ੍ਹਤ ਉਨ੍ਹਾਂ ਨੂੰ ਖ਼ਤਰਨਾਕ ਲੱਗੀ। ਗੁਰੂ ਜੀ ਕਾਰਨ ਔਰੰਗਜ਼ੇਬ ਗੁੱਸੇ ਵਿਚ ਆ ਸਕਦਾ ਸੀ। ਸਿਰਮੌਰ (ਨਾਹਨ) ਰਿਆਸਤ ਦੇ ਨਾਲ ਪਾਉਂਟਾ ਸਾਹਿਬ ਵਿਚ ਗੁਰੂ ਜੀ ਨੇ ਜਮਨਾ ਕਿਨਾਰੇ ਮਜ਼ਬੂਤ ਕਿਲ੍ਹਾ ਉਸਾਰ ਲਿਆ ਤੇ ਜੰਗੀ ਮਸ਼ਕਾਂ ਸ਼ੁਰੂ ਹੋ ਗਈਆਂ। ਇਨ੍ਹਾਂ ਕਾਰਨਾਂ ਕਰਕੇ ਭੰਗਾਣੀ ਦਾ ਯੁੱਧ ਹੋਇਆ। ਗੁਰੂ ਜੀ ਦੀਆਂ ਫੌਜਾਂ ਵਿਜਈ ਰਹੀਆਂ।

ਉਪਰੰਤ ਘੁਰੂ ਜੀ ਅਨੰਦਪੁਰ ਸਾਹਿਬ ਚਲੇ ਗਏ। ਇਥੇ ਸਤਲੁਜ ਦੇ ਕਿਨਾਰੇ ਕਿਲ੍ਹੇ ਦੀ ਉਸਾਰੀ ਕੀਤੀ। ਸਾਲ 1688 ਤੱਕ ਔਰੰਗਜ਼ੇਬ ਸਿਆਸੀ ਤਣਾਉ ਵਿਚੋਂ ਲੰਘ ਰਿਹਾ ਸੀ। ਬਗਾਵਤਾਂ ਦੀ ਲੜੀ ਕਾਰਨ ਅਫਸਰਾਂ ਉੱਪਰੋਂ ਯਕੀਨ ਉੱਠ ਰਿਹਾ ਸੀ। ਜੰਗਾਂ ਦੇ ਖਰਚੇ ਕਾਰਨ ਆਰਥਿਕਤਾ ਡਗਮਗਾਉਣ ਲੱਗੀ। ਅਫਸਰ, ਪੰਜਾਬ ਦੇ ਕਿਸਾਨਾਂ ਤੋਂ ਕਰ ਨਚੋੜ ਰਹੇ ਸਨ, ਕਿਸਾਨੀ ਵਿਚ ਰੋਸ ਫੈਲ ਰਿਹਾ ਸੀ। ਲੱਖਾਂ ਦੀ ਫੌਜ ਨਾਲ ਜਦੋਂ ਬਾਦਸ਼ਾਹ ਕੂਚ ਕਰਦਾ, ਟੈਂਟ, ਖਾਧ ਪਦਾਰਥ, ਬਾਜ਼ਾਰ ਨਾਲ ਨਾਲ ਤੁਰਦੇ, ਘੋੜਿਆਂ, ਹਾਥੀਆਂ, ਊਠਾਂ ਦਾ ਮੀਲਾਂ ਲੰਮਾ ਕਾਰਵਾਂ ਚਲਦਾ ਰਹਿੰਦਾ।

ਦੱਖਣ ਵਿਚ ਬਾਦਸ਼ਾਹ ਪੰਜਾਬ ਦੀ ਖ਼ਬਰ ਰੱਖਦਾ। ਉਸਨੂੰ ਪਤਾ ਲੱਗਾ ਕਿ ਬਾਗੀ ਸਿੱਖ ਆਨੰਦਪੁਰ ਇਕੱਠੇ ਹੋ ਰਹੇ ਹਨ, 1693 ਵਿਚ ਉਸਨੇ ਆਪਣੇ ਅਫਸਰਾਂ ਨੂੰ ਕਿਹਾ ਕਿ ਉਥੋਂ ਸਿੱਖਾਂ ਨੂੰ ਖਿੰਡਾਉ। ਕੁਝ ਰਾਜੇ ਵਫਾਦਾਰ ਰਹੇ ਪਰ ਕੁਝ ਬਾਗੀ ਹੋ ਗਏ। ਬਾਗੀ ਰਾਜੇ ਗੁਰੂ ਗੋਬਿੰਦ ਸਿੰਘ ਦੀ ਹਮਾਇਤ ਵਿਚ ਆ ਗਏ। ਇਨ੍ਹਾਂ ਨੂੰ ਦਬਾਉਣ ਵਾਸਤੇ ਤਿੰਨ ਵਾਰ ਫੌਜ ਪਹਾੜੀਆਂ ਵਿਚ ਗਈ ਪਰ ਨਿਰਾਸਤਾ ਪੱਲੇ ਪਈ।

ਗੁਰੂ ਗੋਬਿੰਦ ਸਿੰਘ ਦੀ ਤਾਕਤ ਆਨੰਦਪੁਰ ਸਾਹਿਬ ਵਿਚ ਕੇਂਦਰਿਤ ਹੋ ਰਹੀ ਸੀ। ਪਰ ਪ੍ਰਿਥੀ ਚੰਦ ਦਾ ਦੁਆਬ ਵਿਚ ਦਬਦਬਾ ਸੀ।[73] ਪੱਛਮੀ ਪੰਜਾਬ ਦੀ ਥਾਂ ਗੁਰੂ ਜੀ ਨੂੰ ਫੌਜਾਂ ਸਤਲੁਜ ਦੇ ਪੂਰਬ ਵੱਲ ਹਿੰਦੁਸਤਾਨ ਵਿਚੋਂ ਮਿਲ ਰਹੀਆਂ ਸਨ।[74]

ਇਕ ਪਾਸੇ ਸਟੇਟ ਦੂਜੇ ਪਾਸੇ ਗੁਰੂ ਘਰ ਵਿਚਲੇ ਬਾਗੀਆਂ ਦਾ ਰਵੱਈਆ ਮਿਲ ਕੇ ਖ਼ਤਰਾ ਖੜ੍ਹਾ ਕਰ ਸਕਦਾ ਸੀ ਜਿਸ ਵਾਸਤੇ ਖਾਲਸਾ ਸਾਜਣ ਦਾ ਅਹਿਮ ਫੈਸਲਾ ਲਿਆ।

ਦੂਰ ਦੁਰਾਡੇ ਹੁਕਮਨਾਮੇ ਭੇਜ ਕੇ ਵਿਸਾਖੀ 1699 ਨੂੰ ਸੰਗਤਾਂ ਅਨੰਦਪੁਰ ਸੱਦੀਆਂ। ਭਾਰੀ ਇਕੱਠ ਹੋਇਆ। ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਪੰਜ ਸਿੱਖਾਂ ਨੂੰ ਛਕਾਇਆ ਫਿਰ ਉਨ੍ਹਾਂ ਪੰਜਾਂ ਨੂੰ ਅਧਿਕਾਰ ਦਿੱਤਾ ਕਿ ਉਹ ਹੁਣ ਖ਼ੁਦ ਅੰਮ੍ਰਿਤ ਛਕਾ ਸਕਦੇ ਹਨ। ਗੁਰੂ ਜੀ ਨੇ ਆਪ ਇਨ੍ਹਾਂ ਤੋਂ ਅੰਮ੍ਰਿਤ ਛਕਿਆ। ਅੰਮ੍ਰਿਤਧਾਰੀ ਸਿੱਖ ਆਪਣੇ ਨਾਮ ਨਾਲ ਸਿੰਘ ਅਤੇ ਔਰਤਾਂ ਕੌਰ ਲਾਉਣਗੀਆਂ। ਔਰੰਗਜ਼ੇਬ ਦੇ ਰਾਜ ਵਿਚ ਰਾਜਪੂਤ ਮਨਸਬਦਾਰ ਆਪਣੇ ਨਾਮ ਨਾਲ ਸਿੰਘ ਲਿਖਦੇ ਸਨ ਪਰ ਹੁਣ ਧੰਨ ਭਾਗ, ਜਿੰਨੀ ਮਰਜ਼ੀ ਨੀਵੀਂ ਜਾਤ ਹੋਵੇ, ਅੰਮ੍ਰਿਤ ਛਕ ਕੇ ਹਰੇਕ, ਮਿੰਟਾਂ ਵਿਚ ਸਿੰਘ ਹੋ ਸਕਦਾ ਸੀ। ਕਿਤੇ ਵੀ ਪੰਜ ਸਿੰਘ ਅੰਮ੍ਰਿਤ ਸੰਚਾਰ ਕਰ ਸਕਦੇ ਸਨ। ਇਹ ਅਧਿਕਾਰ ਰਾਮ ਰਾਇ, ਧੀਰ ਮੱਲ ਜਾਂ ਪ੍ਰਿਥੀ ਚੰਦ ਕੋਲ ਨਹੀਂ ਸੀ। ਇਸ ਇਕ ਘਟਨਾ ਤੋਂ ਬਾਅਦ ਆਮ ਆਦਮੀ ਨੂੰ ਸ੍ਵੈਮਾਨ, ਸ਼ਕਤੀ, ਬਰਾਬਰੀ, ਨਵਾਂ ਜਨਮ, ਉੱਚੀ ਹਸਤੀ ਸਭ ਕੁੱਝ ਮਿਲ ਗਿਆ। ਤੇਤੀ ਸਾਲ ਦੀ ਉਮਰ ਵਿਚ ਏਨੇ ਵੱਡੇ ਹੱਕ ਦੇ ਕੇ ਗੁਰੂ ਜੀ ਨੇ ਲਤਾੜੀ ਮਨੁੱਖਤਾ ਨਾਲ ਪੀਡਾ ਰਿਸ਼ਤਾ ਗੰਢਿਆ।

ਆਨੰਦਪੁਰ ਦੀ ਇਸ ਸੈਨਾ ਤੋਂ ਪਹਾੜੀ ਰਾਜਿਆਂ ਨੂੰ ਖ਼ਤਰਾ ਮਹਿਸੂਸ ਹੋਣਾ ਹੀ ਸੀ। ਉਨ੍ਹਾਂ ਮੁਗਲ ਸਰਕਾਰ ਨੂੰ ਦਖ਼ਲ ਦੇਣ ਲਈ ਕਿਹਾ। ਮੁਗਲ ਅਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਆਨੰਦਪੁਰ ਨੂੰ ਘੇਰਾ ਪਾ ਲਿਆ। ਆਖ਼ਰ ਫੈਸਲਾ ਹੋਇਆ ਕਿ ਗੁਰੂ ਜੀ ਇਹ ਥਾਂ ਛੱਡ ਕੇ ਕਿਸੇ ਹੋਰ ਪਾਸੇ ਚਲੇ ਜਾਣ। ਫੌਜਾਂ ਪਿਛੇ ਹਟ ਗਈਆਂ। ਭੀਮ ਚੰਦ ਨੇ ਜਾਂਦੀ ਸਿੱਖ ਸੈਨਾ ਤੇ ਹਮਲਾ ਕਰ ਦਿੱਤਾ ਤਾਂ ਬੁਰੀ ਤਰ੍ਹਾਂ ਪਛਾੜ ਦਿੱਤਾ ਗਿਆ। ਗੁਰੂ ਜੀ ਫਿਰ ਆਨੰਦਪੁਰ ਪਰਤ ਆਏ। ਸਿੱਖ ਸੈਨਾ ਦੀ ਗਿਣਤੀ ਤੇਜ਼ੀ ਨਾਲ ਵਧਣ ਲੱਗੀ। ਪਹਾੜੀ ਰਾਜੇ ਫਿਰ ਸਰਕਾਰ ਤੋਂ ਮਦਦ ਮੰਗਣ ਲੱਗੇ।

ਸੈਨਾਵਾਂ ਨੇ ਫਿਰ ਆਨੰਦਪੁਰ ਦੀ ਘੇਰਾਬੰਦੀ ਕਰ ਲਈ। ਆਖ਼ਰ ਦਸੰਬਰ 1704 ਨੂੰ ਜਦੋਂ ਫੌਜਦਾਰਾਂ ਨੇ ਕੁਰਾਨ ਉੱਪਰ ਸਹੁੰ ਲਿਖ ਕੇ ਭੇਜੀ ਕਿ ਤੁਹਾਡਾ ਕੋਈ ਨੁਕਸਾਨ ਨਹੀਂ ਕਰਾਂਗੇ, ਆਨੰਦਪੁਰ ਛੱਡ ਦਿਉ, ਗੁਰੂ ਜੀ ਸੈਨਾ ਸਹਿਤ ਕਿਲ੍ਹੇ ਵਿਚੋਂ ਬਾਹਰ ਆ ਗਏ ਪਰ ਕਸਮਾਂ ਝੂਠੀਆਂ ਸਾਬਤ ਹੋਈਆਂ ਜਦੋਂ ਰੋਪੜ ਲਾਗੇ ਸਰਸਾ ਨਦੀ ਦੇ ਕਿਨਾਰੇ ਮੁਗਲਾਂ ਨੇ ਮੁੜ ਹਮਲਾ ਕਰ ਦਿੱਤਾ।

ਵੱਡੇ ਦੋ ਸਾਹਿਬਜ਼ਾਦੇ ਅਤੇ ਗੁਰੂ ਜੀ ਸੁਰੱਖਿਅਤ ਰਹੇ ਪਰ ਉਹਨਾਂ ਦੇ ਮਾਤਾ ਗੁਜਰੀ ਜੀ, ਛੋਟੇ ਸਾਹਿਬਜ਼ਾਦੇ ਅਤੇ ਮਾਤਾ ਸੁੰਦਰੀ ਜੀ ਵਿਛੜ ਗਏ। ਚਮਕੌਰ ਸਾਹਿਬ ਦੀ ਲੜਾਈ ਵਿਚ ਵੱਡੇ ਸਾਹਿਬਜ਼ਾਦੇ ਅਤੇ ਸਮਰਥਕ ਸਿੰਘ ਸਭ ਸ਼ਹੀਦ ਹੋ ਗਏ। ਗੁਰੂ ਜੀ ਨੇ ਕਿਹਾ—ਮੇਰੇ ਬੇਟੇ ਸ਼ਹਾਦਤ ਤੋਂ ਭੱਜਣਗੇ ਨਹੀਂ।[75]

ਗੁਰੂ ਜੀ ਦੀ ਤਲਾਸ਼ ਵਿਚ ਮੁਗਲ ਫੌਜ ਜਦੋਂ ਪਿੱਛਾ ਕਰ ਰਹੀ ਸੀ, ਨਬੀ ਖਾਨ ਤੇ ਗਨੀ ਖਾਨ ਦੋ ਪਠਾਣਾਂ ਨੇ ਗੁਰੂ ਜੀ ਨੂੰ ਉਚ ਦਾ ਪੀਰ ਕਹਿ ਕੇ ਬਚਾਇਆ। ਇਹ ਤਾਂ ਇਕ ਘਟਨਾ ਹੈ। ਇਹੋ ਜਿਹੀਆਂ ਅਨੇਕ ਘਟਨਾਵਾਂ ਅਣਲਿਖਤ ਹਨ ਜਿੱਥੇ ਮੁਸਲਮਾਨਾਂ ਨੇ ਗੁਰੂਆਂ ਅਤੇ ਸਿੱਖਾਂ ਦੀ ਮਦਦ ਕੀਤੀ। ਉਨ੍ਹਾਂ ਦੀ ਸ਼ਖਸੀਅਤ ਹੀ ਅਜਿਹੀ ਸੀ। ਛੋਟੇ ਸਾਹਿਬਜ਼ਾਦੇ ਅਤੇ ਦਾਦੀ ਮਾਂ ਗੰਗੂ ਦੀ ਗੱਦਾਰੀ ਸਦਕਾ ਗ੍ਰਿਫ਼ਤਾਰ

ਹੋ ਗਏ। ਕੁਝ ਥਾਵਾਂ ਤੇ ਲਿਖਿਆ ਮਿਲਦਾ ਹੈ ਕਿ ਉਹ ਜਿਉਂਦੇ ਨੀਂਹਾਂ ਵਿਚ ਚਿਣੇ ਗਏ। ਕੁਝ ਥਾਵਾਂ ਤੇ ਕਤਲ ਕਰ ਦੇਣ ਬਾਰੇ ਲਿਖਿਆ ਹੈ। ਦਾਦੀ ਮਾਂ ਗੁਜਰੀ ਸਦਮਾ ਬਰਦਾਸ਼ਤ ਨਾ ਕਰਦਿਆਂ ਪ੍ਰਾਣ ਛੱਡ ਗਈ।[76]

ਸਰਹਿੰਦ ਨਜ਼ਦੀਕ ਮਲੇਰਕੋਟਲਾ ਸ਼ਹਿਰ ਦੇ ਨਵਾਬ ਸ਼ੇਰ ਮੁਹੰਮਦ ਖਾਨ ਨੇ ਬੱਚਿਆਂ ਨੂੰ ਕਤਲ ਕਰਨ ਵਿਰੁੱਧ ਇਤਰਾਜ਼ ਕੀਤਾ। ਇਕ ਸਿੱਖ ਨੇ ਮਾਤਾ ਸੁੰਦਰੀ ਜੀ ਨੂੰ ਦਿੱਲੀ ਪੁਚਾਇਆ। ਜਦੋਂ ਗੁਰੂ ਜੀ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਖ਼ਬਰ ਮਿਲੀ, ਗੋਡਿਆਂ ਭਾਰ ਹੋ ਕੇ ਹੱਥ ਫੈਲਾ ਕੇ ਉਹਨਾਂ ਰੱਬ ਨੂੰ ਕਿਹਾ—ਤੁਹਾਡੇ ਖਜ਼ਾਨੇ ਤੁਹਾਨੂੰ ਵਾਪਸ ਕੀਤੇ। ਫਿਰ ਕਿਰਪਾਨ ਦੀ ਨੋਕ ਨਾਲ ਘਾਹ ਦੀ ਜੜ੍ਹ ਕੱਢਦਿਆਂ ਕਿਹਾ—ਜ਼ਾਲਮ ਹਕੂਮਤ ਦੀ ਹੁਣ ਇਉਂ ਜੜ੍ਹ ਉੱਖੜੇਗੀ।[77]

ਖਾਲਸਾ ਫਿਰ ਗੁਰੂ ਜੀ ਦੇ ਨਜ਼ਦੀਕ ਜੁੜਨਾ ਸ਼ੁਰੂ ਹੋ ਗਿਆ। ਸਤਲੁਜ ਦੇ ਕਿਨਾਰੇ ਕਿਨਾਰੇ ਲੱਖੀ ਜੰਗਲ ਵਿਚੋਂ ਦੀ ਉਹ ਬਠਿੰਡੇ ਵੱਲ ਵਧੇ। ਇਕ ਰੱਬ, ਇਕ ਗੁਰੂ, ਇਕ ਜ਼ਬਾਨ, ਇਕ ਮਨੋਰਥ, ਊਚ ਨਾ ਨੀਚ, ਜਾਤ ਨਾ ਪਾਤ, ਇਹ ਗਿਣਤੀ ਵਧਦੀ ਰਹੀ ਤੇ ਜੱਟ ਅੰਮ੍ਰਿਤ ਛਕ ਕੇ ਖਾਲਸੇ ਵਿਚ ਸ਼ਾਮਲ ਹੁੰਦੇ ਰਹੇ।[78]

ਕੁਝ ਜੱਟਾਂ ਕੋਲ ਧਨ ਅਤੇ ਜ਼ਮੀਨ ਪਹਿਲੋਂ ਹੀ ਕਾਫੀ ਸੀ। ਮਾਝੇ ਅਤੇ ਮਾਲਵੇ ਵਿਚ ਕਈ ਵੱਡੇ ਜ਼ਿਮੀਂਦਾਰ ਸਨ। ਇਹ ਗੁਰੂ ਜੀ ਲਈ ਸਹਾਇਕ ਹੋਏ। ਪੰਜਾਬ ਦੀ ਬਹੁਗਿਣਤੀ ਮੁਸਲਮਾਨ ਵਸੋਂ ਨੇ ਅਜਿਹੀ ਕੋਈ ਜਥੇਬੰਦੀ ਤਿਆਰ ਨਹੀਂ ਕੀਤੀ ਜੋ ਪੰਜਾਬ ਉੱਪਰ ਰਾਜ ਕਰਨ ਲਈ ਹੰਭਲਾ ਮਾਰੇ। ਮੁਸਲਮਾਨ ਰਈਸ ਵੱਡੇ ਜ਼ਿਮੀਂਦਾਰ ਸਨ, ਸੂਫੀਆਂ ਦੇ ਅਣਗਿਣਤ ਮੁਰੀਦ ਸਨ, ਤਕੜੇ ਮੁਸਲਮਾਨ ਕਬੀਲੇ ਸਨ, ਜੱਟ ਤੇ ਰਾਜਪੂਤ ਵੀ ਸਨ, ਪਰ ਕਿਸੇ ਨੇ ਸਵਰਾਜ ਵਾਸਤੇ ਯਤਨ ਨਹੀਂ ਕੀਤਾ।

ਮੁਸਲਮਾਨ ਜਾਂ ਗ਼ੈਰ-ਮੁਸਲਮਾਨ, ਪੰਜਾਬੀਆਂ ਨੂੰ ਤਾਂ ਜਾਨ ਬਚਾਉਣ ਦਾ ਫਿਕਰ ਖਾਈ ਜਾਂਦਾ। ਪੰਜਾਬ ਦੇ ਪਿੰਡਾਂ ਸ਼ਹਿਰਾਂ ਵਿਚ ਵਾਢ ਪਈ ਰਹਿੰਦੀ, ਸੋ ਦਿਨ ਕਟੀ ਕਰੀ ਚਲੋ। ਕਦੀ ਕਦਾਈਂ ਗੱਖੜ, ਜੰਜੂਏ ਤੇ ਭੱਟੀ ਧਾੜਵੀਆਂ ਵਿਰੁੱਧ ਜੂਝਦੇ ਪਰ ਕਿੰਨਾ ਕੁ ਚਿਰ ? ਤੁਰਾਨੀ, ਈਰਾਨੀ, ਰਾਜਪੂਤ, ਅਫਗਾਨ ਲੜਨ ਮਰਨ ਜਾਂ ਰਾਜ ਕਰਨ, ਸਾਡੀ ਜਾਨ ਬਚੇ, ਲੱਗਦਾ ਹੈ ਪੰਜਾਬ ਇਸ ਨੀਤੀ ਵਿਚੋਂ ਲੰਘ ਰਿਹਾ ਸੀ।

ਵੱਡਾ ਜ਼ਿਮੀਂਦਾਰ ਛੋਟੀ ਕਿਸਾਨੀ ਤੋਂ ਕਰ ਉਗਰਾਹ ਕੇ ਹਕੂਮਤ ਹਵਾਲੇ ਕਰ ਦਿੰਦਾ। ਪਰਜਾ ਅਤੇ ਸਰਕਾਰ ਵਿਚਕਾਰ ਇਹੋ ਪੁਲ ਹੁੰਦਾ। ਜ਼ਿਮੀਂਦਾਰ ਅਕਸਰ ਮੁਸਲਮਾਨ ਹੁੰਦਾ, ਅਮੀਰ ਹੋਣ ਕਰਕੇ ਰਸੂਖ ਵਾਲਾ ਹੁੰਦਾ। ਉਸ ਕੋਲ ਆਪਣੇ ਸਥਾਨਕ ਲੱਠਮਾਰ ਹੁੰਦੇ ਜ਼ਰੂਰ ਪਰ ਕੁਰਸੀ ਜੰਗ ਵਿਚ ਉਹ ਕਿਸੇ ਧਿਰ ਦਾ ਸਾਥ ਨਾ ਦਿੰਦਾ ਕਿਉਂਕਿ ਅਜਿਹਾ ਕਰਨਾ ਅੱਗ ਨਾਲ ਖੇਡਣਾ ਸੀ।

ਮੁਗਲ ਪ੍ਰਸ਼ਾਸਨ ਵਿਚ ਉੱਚਾ ਰੁਤਬਾ ਜਾਂ ਫੌਜਾਂ ਦੀ ਕਮਾਨ ਹਾਸਲ ਕਰਨ ਵਿਚ ਖ਼ਤਰੇ ਹੀ ਖ਼ਤਰੇ ਸਨ। ਲੰਮਾ ਸਮਾਂ ਪ੍ਰਦੇਸੀ ਫੌਜਾਂ ਪੰਜਾਬ ਉੱਪਰ ਛਾਈਆਂ ਰਹੀਆਂ ਤਾਂ ਪੰਜਾਬੀ ਮੁਸਲਮਾਨਾਂ ਨੂੰ ਅਹਿਸਾਸ ਹੋ ਗਿਆ ਕਿ ਰਾਜ ਭਾਗ ਉਨ੍ਹਾਂ ਦੀ ਕਿਸਮਤ ਵਿਚ ਨਹੀਂ। ਮੁਗਲਾਂ ਨੇ ਪੰਜਾਬੀਆਂ ਨੂੰ ਰਾਜ ਵਿਚ ਭਾਗੀਦਾਰ ਬਣਾਉਣ ਲਈ ਕੋਈ ਰੁਚੀ ਨਹੀਂ ਦਿਖਾਈ। ਮੁਗਲ ਸਰਕਾਰ ਨੂੰ ਇਹ ਫੁਰਨਾ ਫੁਰਿਆ ਹੀ ਨਾ।

ਇਕ ਆਧੁਨਿਕ ਲੇਖਕ ਦਾ ਕਥਨ ਹੈ— ਜਿਹੜਾ ਸਮਰੱਥ ਧੜਾ ਪੰਜਾਬ ਦੀ ਵਾਗਡੋਰ ਫੜੀ ਬੈਠਾ ਹੈ ਉਸ ਵਿਚ ਪੰਜਾਬੀ ਮੁਸਲਮਾਨ ਨਾਂ ਮਾਤਰ ਹੈ। ਸਾਲ 1526 ਤੋਂ 1748 ਤੱਕ ਦਿੱਲੀ ਹਕੂਮਤ ਤੁਰਕ, ਈਰਾਨੀ ਜਾਂ ਪਠਾਣ ਨੂੰ ਪੰਜਾਬ ਦਾ ਸੂਬੇਦਾਰ ਥਾਪਦੀ ਜਾਂ ਇਨ੍ਹਾਂ ਦੇਸਾਂ ਦੇ ਭਾਰਤ ਵਸਦੇ ਪੁੱਤਰਾਂ ਨੂੰ। ਕਿਸੇ ਪੰਜਾਬੀ ਨੂੰ ਇਸ ਕਰਕੇ ਹਕੂਮਤ ਵਿਚ ਇੱਜ਼ਤ, ਹਿੱਸੇਦਾਰੀ ਨਹੀਂ ਮਿਲ ਸਕਦੀ ਕਿ ਉਹ ਮੁਸਲਮਾਨ ਹੈ।[79]

ਜਿਹੜਾ ਕਾਫਲਾ ਆਨੰਦਪੁਰ ਤੋਂ ਬਠਿੰਡੇ ਵੱਲ ਵਧ ਰਿਹਾ ਸੀ, ਉਸ ਵਿਚ ਚੋਖੀ ਗਿਣਤੀ ਮੁਸਲਮਾਨਾਂ ਦੀ ਵੀ ਸੀ। ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ਪੰਜਾਬ ਦਾ ਮੁਸਲਮਾਨ ਸਿੱਖ ਦੀ ਨਸਲਕੁਸ਼ੀ ਵਕਤ ਮੁਗਲਾਂ ਦਾ ਸਮਰਥਕ ਨਹੀਂ ਰਿਹਾ। ਮੁਗਲ ਹਕੂਮਤ ਧਾੜਵੀਆਂ ਤੋਂ ਬਚਾਉ ਕਰ ਰਹੀ ਹੈ ਸੋ ਠੀਕ ਪਰ ਇਸ ਦਾ ਇਹ ਮਤਲਬ ਤਾਂ ਨਹੀਂ ਕਿ ਪੰਜਾਬੀ ਮੁਸਲਮਾਨ ਸਿੱਖਾਂ ਦਾ ਸ਼ਿਕਾਰ ਕਰਨ ਲੱਗ ਜਾਣ।

ਸਤਾਹਰਵੀਂ ਸਦੀ ਖ਼ਤਮ ਹੋਈ, ਅਠਾਹਰਵੀਂ ਚੜ੍ਹੀ। ਗੁਰੂ ਜੀ ਦੀ ਖਾਲਸਾ ਫੌਜ ਤੋਂ ਇਲਾਵਾ ਪੰਜਾਬ ਵਿਚ ਪੰਜਾਬੀਆਂ ਦਾ ਹੋਰ ਕੋਈ ਜੁਝਾਰੂ ਸੰਗਠਨ ਨਹੀਂ ਸੀ। ਹੁਣ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਇਕੋ ਇਕ ਨਿਸ਼ਾਨਾ ਬਚਦਾ ਸੀ ਜਿਸ ਨਾਲ ਟੱਕਰ ਯਕੀਨੀ ਹੈ। ਸਿੱਖ ਸਰੋਤ ਦਸਦੇ ਹਨ ਕਿ ਮਲੇਰਕੋਟਲੇ ਦਾ ਨਵਾਬ ਅਤੇ ਵਜ਼ੀਰ ਖਾਨ ਰਿਸ਼ਤੇਦਾਰ ਸਨ ਤਾਂ ਅਸੀਂ ਇਸ ਨਤੀਜੇ ਤੇ ਅੱਪੜ ਜਾਂਦੇ ਹਾਂ ਕਿ ਇਨ੍ਹਾਂ ਦਾ ਪਿਛੋਕੜ ਅਫਗਾਨ ਹੈ।[80] ਵਜ਼ੀਰ ਖਾਨ ਨੇ ਮੁਕਤਸਰ ਤੱਕ ਗੁਰੂ ਜੀ ਦਾ ਪਿੱਛਾ ਕੀਤਾ ਪਰ ਸਫਲ ਨਹੀਂ ਹੋ ਸਕਿਆ।

ਔਰੰਗਜ਼ੇਬ ਪੰਜਾਬ ਵਿਚਲੀਆਂ ਘਟਨਾਵਾਂ ਦੇਖ ਰਿਹਾ ਸੀ। ਦੱਖਣ ਵਿਚ ਉਲਝਿਆ ਹੋਣ ਕਰਕੇ ਉਹ ਨਹੀਂ ਸੀ ਚਾਹੁੰਦਾ ਪੰਜਾਬ ਵਿਚ ਬਗਾਵਤ ਉੱਠੇ। ਉਸਨੇ ਆਪਣਾ ਦੂਤ ਖ਼ਤ ਦੇ ਕੇ ਭੇਜਿਆ ਕਿ ਗੁਰੂ ਜੀ ਚਾਹੁਣ ਤਾਂ ਕੋਈ ਇਲਾਕਾ ਲੈ ਲੈਣ। ਗੁਰੂ ਜੀ ਨੇ ਜ਼ਫਰਨਾਮਾ (ਵਿਜੇ ਖ਼ਤ) ਲਿਖ ਕੇ ਜਵਾਬ ਭੇਜਿਆ ਜਿਸ ਵਿਚ ਬਾਦਸ਼ਾਹ ਦੀ ਬੇਵਫਾਈ ਦਾ ਜ਼ਿਕਰ ਹੈ। ਤਾਂ ਵੀ ਇਕ ਦੂਜੇ ਨੂੰ ਮਿਲਣ ਵਿਚ ਕੋਈ ਹਰਜ਼ ਨਹੀਂ।

1705 ਵਿਚ ਲਿਖੇ ਇਸ ਖ਼ਤ ਵਿਚ ਦਰਜ ਹੈ ਕਿ ਕੁਰਾਨ ਉੱਪਰ ਸਹੁੰ ਲਿਖ ਕੇ ਸੈਨਾਪਤੀਆਂ ਨੇ ਵਾਦਾ ਖਿਲਾਫੀ ਕੀਤੀ, 'ਮੇਰਾ ਰੱਬ ਜੋ ਦੁਸ਼ਮਣਾਂ ਦਾ ਨਾਸ ਕਰਦਾ ਹੈ ਮੇਰੇ ਤੇ ਮਿਹਰਬਾਨ ਹੈ, ਉਸਨੇ ਮੇਰੀ ਰੱਖਿਆ ਕੀਤੀ।' ਇਸ ਖ਼ਤ ਨੇ ਔਰੰਗਜ਼ੇਬ ਨੂੰ ਯਾਦ ਕਰਾਇਆ ਕਿ ਸੰਸਾਰ ਫਾਨੀ ਹੈ, ਰੱਬ ਸਖ਼ਤ ਜੱਜ ਹੈ। ਜਿਨ੍ਹਾਂ ਨੇ ਪੰਜਾਬ ਉੱਪਰ ਜ਼ੁਲਮ ਢਾਹੇ ਉਨ੍ਹਾਂ ਨੂੰ ਸਜ਼ਾ ਮਿਲੇਗੀ। ਗੁਰੂ ਜੀ ਨੂੰ ਸ਼ਾਂਤ ਕਰਨ ਲਈ ਔਰੰਗਜ਼ੇਬ ਨੇ ਪੰਜਾਬ ਦੇ ਸੂਬੇਦਾਰ ਮੁਨੀਮ ਖ਼ਾਨ ਨੂੰ ਕਿਹਾ ਕਿ ਉਹ ਗੁਰੂ ਜੀ ਨੂੰ ਮਿਲੇ ਤੇ ਮਨਾਵੇ ਕਿ ਸਾਡਾ ਦੱਖਣ ਵਿਚ ਮੇਲ ਹੋ ਸਕੇ। ਗੁਰੂ ਜੀ ਜੋ ਚਾਹੁਣ ਦਿੱਤਾ ਜਾਵੇ। ਗੁਰੂ ਜੀ ਨੇ ਕੀ ਲੈਣਾ ਸੀ, ਪਰ ਉਹ ਔਰੰਗਜ਼ੇਬ ਨੂੰ ਮਿਲਣ ਵਾਸਤੇ ਰਜ਼ਾਮੰਦ ਹੋ ਗਏ। ਜਦੋਂ ਔਰੰਗਜ਼ੇਬ ਨੂੰ ਮਿਲਣ ਲਈ ਦੱਖਣ ਵੱਲ ਜਾ ਰਹੇ ਸਨ, ਰਾਜਸਥਾਨ ਵਿਚ ਮਾਰਚ 1707 ਨੂੰ ਪਤਾ ਲੱਗਾ ਕਿ ਉਸਦੀ ਮੌਤ ਹੋ ਗਈ ਹੈ।

× × ×

ਅਠਾਸੀ ਸਾਲਾਂ ਦਾ ਔਰੰਗਜ਼ੇਬ ਫਰਵਰੀ 1707 ਵਿਚ ਮਹਾਰਾਸ਼ਟਰ ਦੇ ਸ਼ਹਿਰ ਔਰੰਗਾਬਾਦ ਵਿਚ ਪੰਜਾਬ ਅਤੇ ਦਿੱਲੀ ਤੋਂ ਦੂਰ ਫੌਜੀ ਕੈਂਪ ਵਿਚ ਬੈਠਾ ਸੀ। ਉਸਦਾ ਕੱਦ ਛੋਟਾ, ਨੱਕ ਲੰਮਾ, ਗੋਲ ਦਾਹੜੀ, ਜ਼ੈਤੂਨੀ ਚਮੜੀ, ਮਖਮਲ ਦਾ ਲਿਬਾਸ ਪਹਿਨਦਾ ਤੇ ਹਰ ਵਕਤ ਰੁਝਿਆ ਦਿਖਾਈ ਦਿੰਦਾ। ਕਦੀ ਕਦਾਈਂ ਉਸਦੇ ਚਿਹਰੇ ਤੇ ਮੁਸਕਾਨ ਹੁੰਦੀ। ਉਸ ਦੇ ਰਾਜ ਕਾਲ ਦੌਰਾਨ ਮੁਗਲ ਹਕੂਮਤ ਦੂਰ ਦੁਰਾਡੀਆਂ ਹੱਦਾਂ ਤੱਕ ਪੁੱਜੀ।[81]

ਏਨੇ ਵੱਡੇ ਖਲਾਰੇ ਨੇ ਆਖਰ ਟੁੱਟਣਾ ਸੀ। ਸਿੱਖ, ਜੱਟ, ਮਰਾਠੇ, ਪਖਤੂਨ ਬਗਾਵਤ ਦੇ ਮੂਡ ਵਿਚ ਸਨ। ਬਾਦਸ਼ਾਹ ਦਾ ਸੰਜਮੀ ਸੁਭਾਅ ਕੀ ਕਰੇ ਜਦੋਂ ਫੌਜਾਂ ਦੇ ਗਤੀਸ਼ੀਲ ਕੈਂਪ ਧਨ ਦਾ ਸਫਾਇਆ ਕਰੀ ਜਾ ਰਹੇ ਹੋਣ। ਔਰੰਗਜ਼ੇਬ ਦਾ ਸੁੰਨੀ ਇਸਲਾਮ ਕੀ ਕਰੇਗਾ ਜੇ ਗੈਰ ਮੁਸਲਿਮ ਆਬਾਦੀ ਬਾਗੀ ਹੋ ਗਈ। ਮੁਸਲਮਾਨ ਵੀ ਉਸਦੇ ਕੱਟੜ ਸੁਭਾਅ ਕਾਰਨ ਬੇਚੈਨ ਸਨ।

ਬੁੱਢੇ ਬਾਦਸ਼ਾਹ ਉੱਪਰ ਉਦਾਸੀ, ਗਿਲਾਨੀ ਅਤੇ ਡਰ ਦੇ ਬੱਦਲ ਛਾਏ ਹੋਏ ਸਨ। ਪਹਿਲੋਂ ਦੱਸਿਆ ਜਾ ਚੁੱਕੈ ਕਿ ਛੋਟਾ ਲਾਡਲਾ ਸ਼ਹਿਜ਼ਾਦਾ ਅਕਬਰ ਮਰਾਠਿਆਂ ਨਾਲ ਰਲ ਗਿਆ ਸੀ, ਜਦੋਂ ਬਗਾਵਤ ਦਬਾਉਣ ਲਈ ਸੈਨਾ ਨੇ ਦੱਖਣ ਕੂਚ ਕੀਤਾ ਤਾਂ ਉਹ ਈਰਾਨ ਵਿਚ ਜਾ ਲੁਕਿਆ। ਦੂਜੇ ਸ਼ਹਿਜ਼ਾਦੇ ਨੂੰ ਔਰੰਗਜ਼ੇਬ ਨੇ ਕੈਦ ਵਿਚ ਸੁੱਟ ਦਿੱਤਾ ਸੀ ਜਿਥੇ ਉਹ ਮਰ ਗਿਆ। ਮੌਤ ਵੇਲੇ ਜਿਹੜੇ ਨੇੜੇ ਤੇੜੇ ਸਨ, ਮੁਅੱਜ਼ਮ ਸਭ ਤੋਂ ਵੱਡਾ ਵੀ ਪਿਤਾ ਦੇ ਹੁਕਮ ਮੂਜਬ ਕੈਦ ਭੁਗਤ ਚੁੱਕਾ ਸੀ, ਹੁਣ ਕਾਬਲ ਵਿਖੇ ਵਾਇਸਰਾਇ ਸੀ। ਆਜ਼ਮ ਕੈਂਪ ਵਿਚ ਨਾਲ ਹੀ ਸੀ। ਛੋਟਾ ਕਾਮਬਖਸ਼ ਦੱਖਣ ਵਿਚ ਬੀਜਾਪੁਰ ਰਿਆਸਤ ਵਿਚ ਸੀ।

ਕਾਮਬਖਸ਼ ਬੇਗਮ ਉਦੇਪੁਰੀ ਵਿਚੋਂ ਸੀ। ਬੇਹੱਦ ਖੂਬਸੂਰਤ ਇਹ ਬੇਗਮ ਕਾਕੇਸ਼ੀਆ ਦੀ ਸੀ, ਈਸਾਈ ਸੀ, ਨਿੱਕੀ ਉਮਰੇ ਕਿਸੇ ਨੇ ਦਾਰਾ ਸ਼ਿਕੋਹ ਕੋਲ ਵੇਚ ਦਿੱਤੀ ਸੀ। ਦਾਰਾ ਦੀ ਮੌਤ ਪਿਛੋਂ ਔਰੰਗਜ਼ੇਬ, ਉਸ ਨੂੰ ਆਪਣੇ ਹਰਮ ਵਿਚ ਲੈ ਆਇਆ ਸੀ।[82] ਇਸ ਬੰਦੇ ਨੂੰ ਇਕ ਖ਼ਤ ਵਿਚ ਲਿਖਦਾ ਹੈ—

> ਜਾਨ ਤੋਂ ਪਿਆਰੇ, ਹੁਣ ਮੈਂ ਇਕੱਲਤਾ ਦਾ ਸ਼ਿਕਾਰ ਹਾਂ। ਮੈਨੂੰ ਤੇਰੀ ਲਾਚਾਰੀ ਦਾ ਦੁੱਖ ਹੈ ਪਰ ਕੀ ਫਾਇਦਾ ? ਵੱਡੇ ਗੁਨਾਹ ਕੀਤੇ ਹਨ, ਮੈਨੂੰ ਨਹੀਂ ਪਤਾ ਮੇਰੇ ਨਾਲ ਕੀ ਬੀਤੇਗੀ। ਮੇਰੇ ਬੇਕਾਰ ਦਿਮਾਗ਼ ਕਾਰਨ ਕਿਤੇ ਮੁਸਲਮਾਨਾਂ ਦਾ ਵਢਾਂਗਾ ਸ਼ੁਰੂ ਨਾ ਹੋ ਜਾਏ। ਰੱਬ ਤੇਰਾ ਤੇ ਤੇਰੇ ਬੱਚਿਆਂ ਦਾ ਭਲਾ ਕਰੇ। ਮੈਂ ਬਹੁਤ ਦੁਖ ਵਿਚ ਹਾਂ।[83]

ਬਾਦਸ਼ਾਹ ਦੀ ਇਸ ਗਿਲਾਨੀ ਵਿਚ ਜ਼ਫਰਨਾਮੇ ਦਾ ਕਿੰਨਾ ਕੁ ਹੱਥ ਹੈ ਪਤਾ ਨਹੀਂ। ਏਨਾ ਜ਼ਰੂਰ ਪਤਾ ਹੈ ਕਿ ਪੰਜਾਬ ਵੱਲ ਬਾਦਸ਼ਾਹ ਧਿਆਨ ਨਹੀਂ ਦੇ ਸਕਿਆ, ਇਥੇ ਖੇਤੀ ਅਤੇ ਵਪਾਰ ਵਿਚ ਮੰਦਾ ਆਇਆ। ਤਾਂਬੇ ਦਾ ਪੈਸਾ ਤੇ ਚਾਂਦੀ ਦਾ ਰੁਪਈਆ ਡਿਗ ਪਏ।

× × ×

ਤਾਂ ਵੀ, ਪੰਜਾਬ ਨੇ ਦੇਰ ਤੱਕ ਸ਼ਾਂਤੀ ਦੇਖੀ। ਜੇ.ਐਸ. ਗਰੇਵਾਲ ਅਨੁਸਾਰ—

> ਪੰਦਰਵੀਂ ਸਦੀ ਦੇ ਪਿਛਲੇ ਅੱਧ ਤੱਕ ਲੋਧੀਆਂ ਵਕਤ ਪੰਜਾਬ ਨੇ ਅਮਨ ਦੇਖਿਆ। ਢਾਈ ਸਦੀਆਂ ਬਾਦ ਇਹ ਸ਼ਾਂਤੀ 1520 ਵਿਚ ਬਾਬਰ ਨੇ ਭੰਗ ਕੀਤੀ, ਫਿਰ 1540 ਤੋਂ 1555 ਤੱਕ ਸੂਰ ਬੰਸ ਵਕਤ ਹਲਚਲ ਹੋਈ। ਅਕਬਰ ਤੋਂ ਔਰੰਗਜ਼ੇਬ ਤੱਕ ਅਮਨ ਅਮਾਨ ਰਿਹਾ।[84]

ਉਪਰੋਕਤ ਕਥਨ ਸਹੀ ਹੈ ਪਰ ਇਸ ਦੌਰ ਵਿਚ ਵੱਡੀਆਂ ਘਟਨਾਵਾਂ ਵੀ ਹੋਈਆਂ ਜਿਨ੍ਹਾਂ ਨਾਲ ਉਥਲ ਪੁਥਲ ਹੋ ਸਕਦੀ ਸੀ, ਮਸਲਨ 1606 ਵਿਚ ਗੁਰੂ ਅਰਜਨ ਦੇਵ ਅਤੇ 1675 ਵਿਚ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ। ਪੰਜਾਬ ਦੇ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਨੂੰ ਲੱਗਾ ਖੌਫਜ਼ਦਾ ਹੁਕਮਰਾਨਾਂ ਨੇ ਇਹ ਦੁਖਦਾਈ ਵਾਰਦਾਤਾਂ ਨਾਜਾਇਜ਼ ਕੀਤੀਆਂ। ਸਟੇਟ ਦੇ ਕਹਿਰ ਨੂੰ ਇਸਲਾਮੀ ਕਹਿਰ ਨਹੀਂ ਸਮਝਿਆ ਗਿਆ।

ਬਾਰੀ ਦੋਆਬ ਦਾ ਬਟਾਲਾ ਅੰਗਰੇਜ਼ਾਂ ਵੇਲੇ ਲਾਹੌਰ ਡਿਵੀਜ਼ਨ ਵਿਚ ਆ ਗਿਆ, ਉਥੋਂ ਦਾ ਹਿੰਦੂ ਸੁਜਾਨ ਰਾਇ ਭੰਡਾਰੀ ਆਪਣੀ ਫਾਰਸੀ ਦੀ ਕਿਤਾਬ *ਖੁਲਾਸਤੁਤ ਤਵਾਰੀਖ* ਔਰੰਗਜ਼ੇਬ ਦੀ ਮੌਤ ਤੋਂ ਬਾਰਾਂ ਸਾਲ ਪਹਿਲਾਂ 1695 ਵਿਚ ਲਿਖ ਰਿਹਾ ਹੈ। ਇਸ ਕਿਤਾਬ ਵਿਚਲੀ ਸਮੱਗਰੀ ਇਸ ਗੱਲ ਦਾ ਸੰਕੇਤ ਦਿੰਦੀ ਹੈ ਕਿ ਪੰਜਾਬੀ ਮੁਸਲਮਾਨਾਂ ਨਾਲ ਹਿੰਦੂ ਸਿੱਖਾਂ ਦੀ ਦੁਸ਼ਮਣੀ ਨਹੀਂ ਸੀ। ਇਸ ਕਿਤਾਬ ਵਿਚ ਉਹ ਪੰਜਾਬ ਦੇ ਹੁਕਮਰਾਨਾਂ, ਦਰਿਆਵਾਂ, ਮੈਦਾਨਾਂ ਅਤੇ ਨਾਇਕਾਂ ਬਾਰੇ ਲਿਖਦਿਆਂ ਦੱਸਦਾ ਹੈ ਕਿ ਗੁਰੂ ਸਾਹਿਬਾਨ ਦਾ ਸਤਿਕਾਰ ਸਾਰੀ ਵਸੋਂ ਕਰਦੀ ਹੈ, ਕਿਸੇ ਨੇ ਇਕ ਦੂਜੇ ਦੇ ਧਾਰਮਿਕ ਕੇਂਦਰ ਨਹੀਂ ਢਾਹੇ।[85]

ਭੰਡਾਰੀ ਦੀ ਕਿਤਾਬ ਵਿਚ ਨਫ਼ਰਤ ਗੈਰ ਹਾਜ਼ਰ ਹੈ ਤਾਂ ਇਹ ਇਸ ਗੱਲ ਦਾ ਪੱਕਾ ਸਬੂਤ ਨਹੀਂ ਕਿ ਵਾਕਈ ਅਮਨ ਅਮਾਨ ਸੀ। ਦਰਅਸਲ ਪੰਜਾਬੀਆਂ ਨੂੰ ਪਤਾ ਲੱਗ ਗਿਆ ਸੀ ਕਿ ਸਹਿਹੋਂਦ ਸਦਕਾ ਦਿਨ ਕਟੀ ਕਿਵੇਂ ਕਰਨੀ ਹੈ। ਲਾਹੌਰ, ਅੰਮ੍ਰਿਤਸਰ ਅਤੇ ਬਟਾਲੇ ਇਨ੍ਹਾਂ ਭਾਈਚਾਰਿਆਂ ਵਿਚਕਾਰ ਕੋਈ ਤਣਾਉ ਨਹੀਂ ਸੀ। ਗੁਰੂ ਅਰਜਨ ਦੇਵ ਦੇ ਸੱਦੇ ਤੇ ਲਾਹੌਰੋਂ ਚੱਲ ਕੇ ਹਜ਼ਰਤ ਮੀਆਂ ਮੀਰ ਦਰਬਾਰ ਸਾਹਿਬ ਦਾ ਨੀਂਹ ਪੱਥਰ ਰੱਖਣ ਅੰਮ੍ਰਿਤਸਰ ਆਉਣ, ਇਹ ਕਿਸ ਗੱਲ ਦਾ ਸਬੂਤ ਹੈ? ਪੰਜਾਬ ਦਾ ਵਾਇਸਰਾਇ ਦਾਰਾ ਸ਼ਿਕੋਹ ਅਕਬਰ ਦਾ ਪੋਤਾ, ਇਸੇ ਮੀਆਂ ਮੀਰ ਦੇ ਸਿਲਸਿਲੇ ਦਾ ਮੁਰੀਦ ਸੀ, ਪੰਜਾਬੀਆਂ ਨੂੰ ਲੱਗਦਾ ਸੀ ਕਿ ਵੱਡਾ ਹੋਣ ਕਰਕੇ ਇਹੋ ਤਖ਼ਤ ਤੇ ਬੈਠੇਗਾ, ਇਸ ਦੇ ਬਾਬੇ ਨੇ ਜਜ਼ੀਆ ਖ਼ਤਮ ਕੀਤਾ ਸੀ।

ਜਦੋਂ ਸਤਾਹਰਵੀਂ ਸਦੀ ਮੁੱਕੀ ਤੇ ਥੋੜ੍ਹੇ ਸਾਲਾਂ ਬਾਦ ਔਰੰਗਜ਼ੇਬ ਦੀ ਮੌਤ ਹੋਈ ਉਦੋਂ ਪੰਜਾਬੀਆਂ ਨੂੰ ਗੁਰੂਆਂ ਅਤੇ ਸੂਫੀਆਂ ਦੇ ਪ੍ਰੇਮ ਦਾ ਪਤਾ ਸੀ। ਅਮਨ ਅਤੇ ਸਦਭਾਵਨਾ ਦਾ ਮੁੱਲ ਪੰਜਾਬੀ ਜਾਣਦੇ ਸਨ ਇਸ ਕਰਕੇ ਇਕੱਠੇ ਰਹਿ ਰਹੇ ਸਨ ਪਰ ਮੁਸਲਮਾਨ ਵਸੋਂ ਸੋਚਦੀ ਤਾਂ ਹੋਵੇਗੀ ਕਿ ਦੋ ਗੁਰੂਆਂ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀਆਂ ਯਾਦਾਂ ਕਿਤੇ ਕੁਹਰਾਮ ਤਾਂ ਨਹੀਂ ਮਚਾ ਦੇਣਗੀਆਂ? ਇਸ ਸ਼ਾਂਤੀ ਵਿਚੋਂ ਤੂਫ਼ਾਨ ਦਾ ਜਨਮ ਤਾਂ ਨਹੀਂ ਹੋਵੇਗਾ?

-o-

# ਅਧਿਆਇ ਦੂਜਾ
# 1707-1757 : ਹਕੂਮਤ ਦਾ ਪਤਨ

ਕਾਬਲ ਬੈਠੇ ਵਾਇਸਰਾਇ ਮੁਅੱਜ਼ਮ ਨੂੰ ਪਤਾ ਲੱਗਾ ਕਿ ਦੱਖਣ ਵਿਚ ਉਸਦਾ ਬੁੱਢਾ ਪਿਤਾ ਸਖ਼ਤ ਬਿਮਾਰ ਹੋ ਗਿਆ ਹੈ ਤਾਂ 63 ਸਾਲਾ ਸ਼ਹਿਜ਼ਾਦਾ ਪਖਤੂਨ ਦੇਸ ਵਿਚੋਂ ਪੰਜਾਬ ਹੁੰਦਾ ਹੋਇਆ ਦਿੱਲੀ ਵੱਲ ਵਧਿਆ। ਰਸਤੇ ਵਿਚ ਖ਼ਬਰ ਮਿਲੀ ਕਿ ਬਾਦਸ਼ਾਹ ਦਾ ਦੇਹਾਂਤ ਹੋ ਗਿਐ, ਉਸੇ ਵਕਤ ਤਾਜਪੋਸ਼ੀ ਕਰ ਦਿੱਤੀ। ਅਪ੍ਰੈਲ 1707 ਵਿਚ ਲਾਹੌਰ ਦੇ ਸੂਬੇਦਾਰ ਮੁਨੀਮ ਖਾਨ ਨੂੰ ਮਿਲਿਆ ਸੀ। ਮੁਨੀਮ ਅਤੇ ਉਸਦੇ ਬੇਟੇ ਮੌਜ਼ੁੱਦੀਨ ਨੇ ਸ਼ਹਿਜ਼ਾਦੇ ਨੂੰ ਸੈਨਿਕ ਮੱਦਦ ਦੀ ਪੇਸ਼ਕਸ਼ ਕੀਤੀ। ਇਹ ਪਿਉ ਪੁੱਤ ਤੁਰਕ ਸਨ। ਮੁਅੱਜ਼ਮ ਨੂੰ ਸ਼ਾਹ ਆਲਮ ਅਤੇ ਬਹਾਦਰਸ਼ਾਹ ਪਹਿਲਾ ਵੀ ਕਿਹਾ ਜਾਂਦਾ ਸੀ।

ਬਹਾਦਰਸ਼ਾਹ ਆਪਣੇ ਪਿਤਾ ਨਾਲੋਂ ਉਦਾਰਚਿੱਤ ਸੀ, ਭਰਾਵਾਂ ਕਾਮਬਖ਼ਸ਼ ਅਤੇ ਆਜ਼ਮ ਨੇ ਬਗਾਵਤਾਂ ਕੀਤੀਆਂ ਪਰ ਦਬਾ ਦਿੱਤੀਆਂ। ਆਜ਼ਮ ਜੂਨ 1707 ਵਿਚ ਆਗਰੇ ਲੜਾਈ ਵਿਚ ਮਾਰਿਆ ਗਿਆ, ਦੋ ਸਾਲ ਬਾਦ ਦੱਖਣ ਵਿਚ ਕਾਮਬਖ਼ਸ਼ ਮਾਰਿਆ ਗਿਆ। ਪਹਿਲੇ ਯੁੱਧ ਵਿਚ ਬਹਾਦਰ ਸ਼ਾਹ ਦੀ ਗੁਰੂ ਗੋਬਿੰਦ ਸਿੰਘ ਨੇ ਸੈਨਿਕ ਮੱਦਦ ਕੀਤੀ।

ਜਦੋਂ ਗੁਰੂ ਜੀ ਦੱਖਣ ਵੱਲ ਜਾ ਰਹੇ ਸਨ ਉਨ੍ਹਾਂ ਨੂੰ ਪਤਾ ਸੀ ਕਾਮਬਖ਼ਸ਼ ਤੇ ਆਜ਼ਮ ਦੱਖਣ ਵਿਚ ਹਨ, ਬਹਾਦਰਸ਼ਾਹ ਆਗਰੇ ਹੈ ਤੇ ਦੱਖਣ ਵੱਲ ਜਾਏਗਾ। ਵਲ਼ ਪਾ ਕੇ ਗੁਰੂ ਜੀ ਆਗਰੇ ਬਹਾਦਰ ਸ਼ਾਹ ਨੂੰ ਮਿਲੇ।

ਲਤੀਫ ਅਨੁਸਾਰ (1889) ਬਹਾਦਰਸ਼ਾਹ ਨੇ ਗੁਰੂ ਜੀ ਨੂੰ ਸ਼ਾਮਿਆਨੇ, ਹਾਥੀ, ਘੋੜੇ ਭੇਂਟ ਕੀਤੇ ਤੇ ਪੰਜ ਹਜ਼ਾਰੀ ਦਾ ਖਿਤਾਬ ਦਿੱਤਾ।[1] ਲੱਗਦਾ ਹੈ ਕਿ ਵਜ਼ੀਰ ਖਾਨ ਨੂੰ ਸਜ਼ਾ ਦੇਣ ਅਤੇ ਅਨੰਦਪੁਰ ਦਾ ਇਲਾਕਾ ਗੁਰੂ ਜੀ ਨੂੰ ਦੇਣ ਬਾਰੇ ਬਾਦਸ਼ਾਹ ਨੇ ਆਖਿਆ ਹੋਵੇ।[2]

ਬਾਦਸ਼ਾਹ ਕਈ ਮਹੀਨੇ ਆਗਰੇ ਠਹਿਰਿਆ ਪਰ ਉਸ ਅੰਦਰ ਦੱਖਣ ਬੈਠੇ ਕਾਮਬਖ਼ਸ਼ ਨੂੰ ਦਬਾਉਣ ਵਾਸਤੇ ਬੇਚੈਨੀ ਸੀ। ਨਵੰਬਰ 1707 ਨੂੰ ਜਦੋਂ ਇਸ ਕਾਰਵਾਂ ਨੇ ਦੱਖਣ ਵੱਲ ਰੁਖ਼ ਕੀਤਾ, ਗੁਰੂ ਜੀ ਨਾਲ ਨਾਲ ਤੁਰੇ, ਨਾਲ ਸਿੱਖ ਸੈਨਿਕ ਸਨ। ਇਕ ਸਾਲ ਦੇ ਕਰੀਬ ਗੁਰੂ ਜੀ ਬਾਦਸ਼ਾਹ ਦੇ ਸੰਪਰਕ ਵਿਚ ਰਹੇ ਤਾਂ ਕਿ ਗੱਲ ਕਿਸੇ ਸਿਰੇ ਲੱਗੇ।[3]

ਪਰ ਬਹਾਦਰ ਸ਼ਾਹ ਪਹਾੜੀ ਰਾਜਿਆਂ ਖਿਲਾਫ਼ ਕਾਰਵਾਈ ਟਾਲ ਰਿਹਾ ਸੀ। ਉਸ ਦਾ ਸਾਰਾ ਧਿਆਨ ਤਾਂ ਕਾਮਬਖ਼ਸ਼ ਵੱਲ ਸੀ। ਮਰਾਠਿਆਂ ਨਾਲ ਸਦਭਾਵਨਾ ਰਹੇ, ਇਸ ਮਨਸ਼ਾ ਨਾਲ ਉਸਨੇ 18 ਸਾਲਾਂ ਤੋਂ ਨਜ਼ਰਬੰਦ ਸ਼ਿਵਾ ਜੀ ਦੇ ਬੇਟੇ ਸ਼ਾਹੂ

ਜੀ ਨੂੰ ਰਿਹਾ ਕਰਕੇ ਮਰਾਠਾ ਗੱਦੀ ਦਾ ਖ਼ੁਦਮੁਖਤਾਰ ਸ਼ਾਸਕ ਥਾਪ ਦਿੱਤਾ।

ਸਤੰਬਰ 1708 ਨੂੰ ਜਦੋਂ ਮੁਗਲ ਲਸ਼ਕਰ ਨਾਂਦੇੜ ਪੁੱਜਾ ਤਾਂ ਗੁਰੂ ਜੀ ਨੇ ਕਿਹਾ— ਹੁਣ ਹਿਸਾਬ ਖ਼ਤਮ। ਬਹਾਦਰਸ਼ਾਹ ਦੀ ਮਦਦ ਤੋਂ ਬਗੈਰ ਇਨਸਾਫ ਪ੍ਰਾਪਤ ਕਰਾਂਗੇ। ਬਾਦਸ਼ਾਹ ਦੇ ਕੈਂਪ ਤੋਂ ਵੱਖ ਹੋ ਕੇ ਗੁਰੂ ਜੀ ਇਥੇ ਰੁਕ ਗਏ। ਇਥੇ ਉਹ 38 ਸਾਲ ਉਮਰ ਦੇ ਕਸ਼ਮੀਰੀ ਹਿੰਦੂ ਰਾਜਪੂਤ ਨੂੰ ਮਿਲੇ ਜਿਸਦਾ ਫੌਲਾਦੀ ਦਿਲ ਅਤੇ ਫਕੀਰੀ ਲਿਬਾਸ ਸੀ।[4]

ਕਸ਼ਮੀਰੀ ਪਹਾੜੀਆਂ ਵਿਚ ਰਹਿੰਦਾ ਇਹ ਜੁਆਨ ਵਧੀਆ ਲੜਾਕੂ ਅਤੇ ਸ਼ਿਕਾਰੀ ਸੀ ਪਰ ਘਰ ਬਾਰ ਤਿਆਗ ਕੇ ਬੈਰਾਗੀ ਹੋ ਗਿਆ, ਨਾਮ ਮਾਧੋਦਾਸ। ਮੁਗਲਾਂ ਹੱਥੋਂ ਰਾਜਪੂਤ ਕਿਵੇਂ ਜ਼ਲੀਲ ਹੋ ਰਹੇ ਹਨ, ਉਸ ਨੂੰ ਖ਼ਬਰ ਸੀ। ਉਸਨੂੰ ਦੱਖਣ ਵਿਚ ਬੈਠਿਆਂ ਸ਼ਿਵਾ ਜੀ ਦੀ ਬਹਾਦਰੀ ਦਾ ਪਤਾ ਸੀ ਜਿਸਨੇ ਬਗਾਵਤ ਕਰਕੇ ਮਰਾਠਾ ਹਕੂਮਤ ਕਾਇਮ ਕੀਤੀ ਸੀ।

ਜਦੋਂ ਗੁਰੂ ਗੋਬਿੰਦ ਸਿੰਘ ਨੂੰ ਮਿਲਿਆ, ਮਾਧੋਦਾਸ ਅੰਦਰਲੀ ਚਿੰਗਾੜੀ ਭਾਂਬੜ ਬਣ ਗਈ। ਪੰਜਾਬ ਵਿਚ ਕੀ ਕੀ ਵਾਪਰਿਆ, ਗੁਰੂ ਜੀ ਨੇ ਦੱਸਿਆ। ਜਿਹੜਾ ਇਨਸਾਫ ਪੰਜਾਬ ਨਾਲ ਬਹਾਦਰਸ਼ਾਹ ਨਹੀਂ ਕਰ ਸਕਿਆ ਮਾਧੋ ਦਾਸ ਕਰੇਗਾ।

ਅੰਮ੍ਰਿਤ ਛਕ ਕੇ ਮਾਧੋਦਾਸ ਗੁਰਬਖਸ਼ ਸਿੰਘ ਹੋ ਗਿਆ, ਗੁਰੂ ਤੋਂ ਬਖਸ਼ਿਸ਼ ਪ੍ਰਾਪਤ ਸਿੰਘ। ਇਤਿਹਾਸਕਾਰਾਂ ਨੇ ਕਿਤੇ ਉਸਨੂੰ ਬੰਦਾ ਲਿਖਿਆ, ਕਿਤੇ ਬੰਦਾ ਬੈਰਾਗੀ, ਕਿਤੇ ਬੰਦਾ ਸਿੰਘ ਬਹਾਦਰ।

ਗੁਰੂ ਜੀ ਨੇ ਉਸ ਨੂੰ ਇਕ ਕਿਰਪਾਨ, ਪੰਜ ਤੀਰ, ਭਰੋਸੇ ਯੋਗ ਸਾਥੀ, ਇਕ ਹੁਕਮਨਾਮਾ ਤੇ ਇਕ ਹਦਾਇਤ ਦਿੱਤੀ। ਗਰੇਵਾਲ ਅਨੁਸਾਰ ਹਦਾਇਤ ਸੀ—ਜ਼ਾਲਮ ਹਕੂਮਤ ਵਿਰੁੱਧ ਪੰਜਾਬ ਦੀ ਅਗਵਾਈ ਕਰੋ।[5] ਹੁਕਮਨਾਮੇ ਵਿਚ ਪੰਜਾਬ ਦੇ ਸਿੱਖਾਂ ਨੂੰ ਬੰਦਾ ਸਿੰਘ ਦੀ ਮਦਦ ਕਰਨ ਲਈ ਕਿਹਾ ਗਿਆ। ਗੁਰੂ ਜੀ ਨੇ ਇਹ ਵੀ ਕਿਹਾ ਕਿ ਤੁਸੀਂ ਸਭ ਨੂੰ ਬਰਾਬਰ ਜਾਣਨਾ, ਆਪਣੇ ਆਪ ਨੂੰ ਬਾਕੀਆਂ ਤੋਂ ਉੱਤਮ ਨਹੀਂ ਸਮਝਣਾ ਤੇ ਆਪਣਾ ਕੋਈ ਵੱਖਰਾ ਫਿਰਕਾ ਨਹੀਂ ਬੰਨ੍ਹਣਾ।

> ਗੁਰੂ ਜੀ ਨੇ ਬੰਦਾ ਸਿੰਘ ਨਾਲ ਤਿੰਨ ਸਿੱਖ ਹੋਰ ਤੋਰਦਿਆਂ ਕਿਹਾ ਕਿ ਫੌਜਾਂ ਦਾ ਇੰਤਜ਼ਾਰ ਕਰੋ (ਜੋ ਗੁਰੂ ਜੀ ਭੇਜਣਗੇ), ਫਿਰ ਸਰਹਿੰਦ ਉੱਪਰ ਚੜ੍ਹਾਈ ਕਰਕੇ ਵਜੀਰ ਖਾਨ ਨੂੰ ਗ੍ਰਿਫਤਾਰ ਕਰੋ, ਖ਼ੁਦ ਸਜ਼ਾ ਦੇਵੋ। ਪਹਾੜੀ ਰਾਜਿਆਂ ਨਾਲ ਬਾਦ ਵਿਚ ਸਿੱਝਾਂਗੇ। ਗੁਰੂ ਜੀ ਬਾਦ ਵਿਚ ਆ ਮਿਲਣਗੇ।[6]

ਨਾਂਦੇੜ ਵਿਖੇ ਬਾਦਸ਼ਾਹ ਨਾਲੋਂ ਵੱਖ ਹੋ ਕੇ ਖ਼ੁਦ ਪੰਜਾਬ ਮਸਲਾ ਹੱਲ ਕਰਨ ਦਾ ਫੈਸਲਾ ਨਾਂਦੇੜ ਜਾ ਕੇ ਲਿਆ ਗਿਆ ਕਿ ਪਹਿਲਾਂ ਦਾ ਸੀ ? ਸਿੱਖ ਪਰੰਪਰਾ ਅਨੁਸਾਰ ਪਹਿਲੋਂ ਹੀ ਇਹ ਫੈਸਲਾ ਲਿਆ ਜਾ ਚੁੱਕਾ ਸੀ।

ਥੋੜ੍ਹੇ ਦਿਨਾਂ ਬਾਦ ਨਾਂਦੇੜ ਇਕ ਜਮਸ਼ੀਦ ਖਾਨ ਨਾਮ ਦੇ ਪਠਾਣ ਨੇ ਗੁਰੂ ਜੀ ਉੱਪਰ ਛੁਰੇ ਨਾਲ ਹਮਲਾ ਕਰਕੇ ਜ਼ਖ਼ਮੀ ਕਰ ਦਿੱਤਾ। ਹਮਲਾਵਰ ਵਜ਼ੀਰ ਖਾਂ ਜਾਂ ਕਿਸੇ ਹੋਰ ਮੁਗਲ ਅਫਸਰ ਨੇ ਭੇਜਿਆ।[7] ਦੱਖਣ ਵਿਚ ਬਾਦਸ਼ਾਹ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਉਸਨੇ ਆਪਣੇ ਸਰਜਨਾਂ ਦੀ ਟੀਮ ਭੇਜੀ ਜਿਸ ਵਿਚ ਇਕ

ਅੰਗਰੇਜ਼ ਡਾਕਟਰ ਵੀ ਸੀ। ਸੱਤ ਅਕਤੂਬਰ 1708 ਨੂੰ 42 ਸਾਲ ਦੀ ਉਮਰ ਵਿਚ ਗੁਰੂ ਜੀ ਦਾ ਦੇਹਾਂਤ ਹੋਇਆ।

ਹਮਲੇ ਪਿਛੋਂ ਗੁਰੂ ਜੀ ਕਈ ਦਿਨ ਜੀਵਤ ਰਹੇ ਅਤੇ ਪੂਰਬਲੀ ਪਰੰਪਰਾ ਅਨੁਸਾਰ ਆਪਣਾ ਉਤਰਾਧਿਕਾਰੀ ਥਾਪ ਸਕਦੇ ਸਨ। ਉਨ੍ਹਾਂ ਅਜਿਹਾ ਨਹੀਂ ਕੀਤਾ। ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕ ਕੇ ਕਿਹਾ—ਹਮੇਸ਼ਾ ਗ੍ਰੰਥ ਤੁਹਾਡਾ ਗੁਰੂ ਰਹੇਗਾ, ਖਾਲਸਾ ਪੰਥ ਤੁਹਾਡਾ ਗੁਰੂ ਹੋਵੇਗਾ।

ਇਸ ਐਲਾਨ ਦਾ ਅਰਥ ਸੀ ਬਹੁਤ ਗੁਣ ਹੋਣ ਦੇ ਬਾਵਜੂਦ ਬੰਦਾ ਸਿੰਘ ਗੁਰੂ ਨਹੀਂ ਹੋਏਗਾ। ਸਾਲ 1709 ਦੇ ਸ਼ੁਰੂ ਵਿਚ ਬੰਦਾ ਸਿੰਘ ਨੇ ਪੰਜਾਬ ਵੱਲ ਕੂਚ ਕੀਤਾ ਤਾਂ ਕਿ ਗੁਰੂ ਜੀ ਵਲੋਂ ਲਾਈ ਡਿਊਟੀ ਨਿਭਾ ਸਕੇ।

ਜਿਸ ਸਮੇਂ ਬੰਦਾ ਸਿੰਘ ਨੇ ਪੰਜਾਬ ਦਾ ਰੁਖ ਕੀਤਾ, ਉਨ੍ਹਾਂ ਹੀ ਦਿਨਾਂ ਵਿਚ ਬਹਾਦਰ ਸ਼ਾਹ ਦੀ ਟੱਕਰ ਕਾਮਬਖ਼ਸ਼ ਨਾਲ ਹੋਈ ਜਿਸ ਵਿਚ ਬਹਾਦਰ ਸ਼ਾਹ ਜਿੱਤ ਗਿਆ। ਜ਼ਖ਼ਮੀ ਕਾਮਬਖ਼ਸ਼ ਨੂੰ ਬਹਾਦਰ ਸ਼ਾਹ ਦੇ ਦਰਬਾਰ ਵਿਚ ਪੇਸ਼ ਕੀਤਾ ਗਿਆ। ਵੱਡੇ ਭਰਾ ਨੇ ਕਾਮਬਖ਼ਸ਼ ਨੂੰ ਹਮਦਰਦੀ ਨਾਲ ਕਿਹਾ—ਮੈਂ ਤੈਨੂੰ ਇਸ ਹਾਲਤ ਵਿਚ ਨਹੀਂ ਦੇਖਣਾ ਚਾਹੁੰਦਾ ਸਾਂ। ਕਾਮਬਖ਼ਸ਼ ਨੇ ਤਾਜਦਾਰ ਭਰਾ ਵੱਲ ਦੇਖਦਿਆਂ ਕਿਹਾ—ਮੈਂ ਵੀ ਤੈਨੂੰ ਇਸ ਹਾਲਤ ਵਿਚ ਨਹੀਂ ਦੇਖਣਾ ਚਾਹੁੰਦਾ ਸਾਂ। ਕਾਮਬਖ਼ਸ਼ ਦੀ ਜਲਦੀ ਮੌਤ ਹੋ ਗਈ।

ਬਹਾਦਰਸ਼ਾਹ ਅਜੇ ਦੱਖਣ ਵਿਚ ਮਸਲਿਆਂ ਦੇ ਰੂਬਰੂ ਸੀ ਕਿ ਸਤਲੁਜ ਦੇ ਪੂਰਬ ਵੱਲ ਚੁਪ ਚੁਪੀਤੇ ਬੰਦਾ ਸਿੰਘ ਨੇ ਬਾਜ਼ ਵਾਂਗ ਝਪਟ ਮਾਰੀ। ਸਿੱਖ ਕਿਸਾਨੀ ਉਸਦੀ ਸੈਨਾ ਵਿਚ ਭਰਤੀ ਹੋਣ ਲੱਗੀ। ਖਰਚੇ ਚਲਾਉਣ ਵਾਸਤੇ ਉਸਨੇ ਸੋਨੀਪਤ ਅਤੇ ਕੈਥਲ ਦੇ ਸਰਕਾਰੀ ਖਜ਼ਾਨੇ ਲੁੱਟ ਲਏ। ਖਾਫੀ ਖਾਨ ਲਿਖਦਾ ਹੈ— ਦੋ ਤਿੰਨ ਮਹੀਨਿਆਂ ਅੰਦਰ ਹੀ ਪੰਜ ਹਜ਼ਾਰ ਘੋੜ ਸਵਾਰ ਅਤੇ ਅੱਠ ਹਜ਼ਾਰ ਪੈਦਲ ਸਿਪਾਹੀ ਹੋ ਗਏ। ਹਰ ਰੋਜ਼ ਗਿਣਤੀ ਵੱਧ ਰਹੀ ਸੀ, ਧਨ ਵਧਣ ਲੱਗਾ। ਛੇਤੀ ਹੀ ਗਿਣਤੀ 19 ਹਜ਼ਾਰ ਹੋਣ ਤੇ ਲੁੱਟਮਾਰ ਵੱਧ ਗਈ।[10]

ਬੰਦਾ ਸਿੰਘ ਦੀ ਫੁਰਤੀ ਹੈਰਾਨੀਜਨਕ ਸੀ, ਹਾਲਾਤ ਵੀ ਸਾਜ਼ਗਾਰ ਸਨ। ਵੱਡੇ ਜ਼ਿਮੀਂਦਾਰਾਂ ਨੇ ਮੁਜਾਰਿਆਂ ਨੂੰ ਨਚੋੜ ਲਿਆ ਸੀ। ਹਿੰਦੂ ਸਿੱਖ ਜੱਟ ਕਿਸੇ ਬਦਲਵੀਂ ਲੀਡਰਸ਼ਿਪ ਦੀ ਤਲਾਸ਼ ਵਿਚ ਸਨ, ਸਾਹਿਬਜ਼ਾਦਿਆਂ ਦੀ ਸ਼ਹਾਦਤ ਵਾਪਰ ਕੇ ਹਟੀ ਸੀ। ਧਨੀ ਜੱਟ ਸਿੱਖਾਂ ਨੇ ਘੋੜੇ ਦਿੱਤੇ, ਪੈਸੇ ਦਿੱਤੇ।

ਪੰਜਾਬ ਦੇ ਮੁਸਲਮਾਨ ਜ਼ਿਮੀਂਦਾਰਾਂ ਨੂੰ ਕੇਂਦਰੀ ਹਕੂਮਤ ਦਾ ਡਰ ਨਾ ਰਿਹਾ, ਸਰਕਾਰ ਦਾ ਭਵਿੱਖ ਬੇਯਕੀਨੀ ਵਾਲਾ ਸੀ। ਸਿੱਖ ਫੌਜਾਂ ਵਿਰੁੱਧ ਅਫਸਰਾਂ ਦੀ ਮਦਦ ਕਰਨੀ ਖ਼ਤਰਨਾਕ ਸੀ। ਇਕ ਹੋਰ ਤੱਥ ਬੰਦਾ ਸਿੰਘ ਦੇ ਕੰਮ ਆਇਆ। ਮਨਸਬਦਾਰਾਂ ਨੇ ਮਹੀਨਿਆਂ ਤੋਂ ਆਪਣੇ ਸਿਪਾਹੀਆਂ ਨੂੰ ਤਨਖਾਹਾਂ ਨਹੀਂ ਦਿੱਤੀਆਂ ਸਨ, ਉਹ ਥਾਂ-ਥਾਂ ਭਰਤੀ ਹੋਣ ਲਈ ਨੌਕਰੀ ਲੱਭਦੇ ਫਿਰਦੇ ਸਨ। ਇਹ ਬੰਦੇ ਸਿੱਖ ਫੌਜ ਲਈ ਕੰਮ ਕਰਨ ਨੂੰ ਤਿਆਰ ਸਨ।[11]

ਦੇਸ ਦੀ ਰਾਜਧਾਨੀ ਕਮਜ਼ੋਰ ਪੈ ਗਈ ਜਿਸਦਾ ਬੰਦਾ ਸਿੰਘ ਨੇ ਪੂਰਾ ਫਾਇਦਾ

ਉਠਾਇਆ। ਅਫਸਰਸ਼ਾਹੀ ਇਸ ਗੱਲੋਂ ਖੁਸ਼ ਸੀ ਕਿ ਬਹਾਦਰ ਸ਼ਾਹ ਆਪਣੇ ਪਿਤਾ ਵਾਂਗ ਸਖ਼ਤ ਨਹੀਂ ਸੀ ਪਰ ਇਸ ਗੱਲ ਦਾ ਵੀ ਸਭ ਨੂੰ ਪਤਾ ਸੀ ਉਹ ਕਮਜ਼ੋਰ ਹੈ, ਪੰਜਾਬ ਅਤੇ ਦਿੱਲੀ ਤੋਂ ਬਹੁਤ ਦੂਰ ਦੱਖਣ ਵਿਚ ਉਲਝਿਆ ਹੋਇਆ ਹੈ। ਸਰਹਿੰਦ ਤੇ ਲਾਹੌਰ ਸਰਕਾਰ ਜਦੋਂ ਦੇਖ ਰਹੀਆਂ ਸਨ ਕਿ ਬੰਦਾ ਸਿੰਘ ਫੌਜਾਂ ਇਕੱਠੀਆਂ ਕਰ ਰਿਹਾ ਹੈ, ਚੁੱਪ ਚਾਪ ਦੇਖਦੀਆਂ ਰਹੀਆਂ, ਸ਼ੁਰੂ ਵਿਚ ਹੀ ਕਿਉਂ ਐਕਸ਼ਨ ਨਾ ਲਿਆ?[12]

180 ਸਾਲ ਪਹਿਲਾਂ ਬਾਬਰ ਨੇ ਜਿਹੜੀ ਮਜ਼ਬੂਤ ਹਕੂਮਤ ਕਾਇਮ ਕੀਤੀ ਉਹ ਮੁਲਾਜ਼ਮਾਂ ਅਤੇ ਦੁਸ਼ਮਣਾਂ ਨੂੰ ਡਗਮਗਾਉਂਦੀ ਦਿਸੀ। ਔਰੰਗਜ਼ੇਬ ਦੀ ਮੌਤ ਬਾਦ ਸੱਤਾ ਦਾ ਪੈਂਡੂਲਮ ਕਦੀ ਇਧਰ ਹੋ ਜਾਂਦਾ ਕਦੀ ਉਧਰ, ਸੰਜਮ ਦੀ ਥਾਂ ਫਜ਼ੂਲ ਖਰਚੀ ਤੇ ਹਕੂਮਤ ਤੋਂ ਡਰ ਦੀ ਥਾਂ ਆਪਹੁਦਰਾਪਣ ਪਸਰ ਗਿਆ।

ਨਵੰਬਰ 1709 ਵਿਚ ਜਦੋਂ ਦਿੱਲੀ ਅਤੇ ਆਗਰੇ ਦੇ ਮਨਸਬਦਾਰ ਸ਼ਰਾਬ ਦੇ ਜਾਮ ਛਲਕਾ ਰਹੇ ਸਨ, ਨਾਚ ਗਾਣਾ ਦੇਖ ਸੁਣ ਰਹੇ ਸਨ ਤਾਂ ਬੰਦਾ ਸਿੰਘ ਸਮਾਣੇ ਸ਼ਹਿਰ ਉੱਪਰ ਆ ਗੱਜਿਆ। ਸਰਹਿੰਦ ਸਰਕਾਰ ਬਚਾਉਣ ਨਾ ਆਈ। ਇਸ ਸ਼ਹਿਰ ਦਾ ਕਸੂਰ ਇਹ ਸੀ ਕਿ 34 ਸਾਲ ਪਹਿਲਾਂ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਕਰਨ ਵਾਲਾ ਜਲਾਦ ਇਥੇ ਰਹਿੰਦਾ ਸੀ। ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਵਾਲਾ ਉਸ ਦਾ ਬੇਟਾ ਜਲਾਦ ਇਥੇ ਰਹਿੰਦਾ ਸੀ। ਲਗਭਗ ਦਸ ਹਜ਼ਾਰ ਮੁਸਲਮਾਨ ਕਤਲ ਹੋਏ, ਵੱਡਾ ਖਜ਼ਾਨਾ ਹੱਥ ਲੱਗਾ।[13]

ਕਈ ਪਿੰਡ ਅਤੇ ਸ਼ਹਿਰ ਥੇਹ ਕਰ ਦਿੱਤੇ। ਪੀਰ ਬੁੱਧੂ ਸ਼ਾਹ ਜਿਸ ਨੇ ਭੰਗਾਣੀ ਦੇ ਯੁੱਧ ਵਿਚ ਗੁਰੂ ਜੀ ਦੀ ਸਹਾਇਤਾ ਕੀਤੀ, ਸਢੌਰੇ ਦਾ ਸੀ। ਹਾਕਮ ਉਸਮਾਨ ਖਾਨ ਨੇ ਉਸ ਨੂੰ ਇਸ ਗੁਨਾਹ ਕਾਰਨ ਕਤਲ ਕਰਵਾ ਦਿੱਤਾ। ਉਸਨੂੰ ਸਜ਼ਾ ਦੇਣ ਲਈ ਸਢੌਰੇ ਤੇ ਹੱਲਾ ਕਰ ਦਿੱਤਾ, ਤਬਾਹੀ ਮਚਾ ਦਿੱਤੀ। ਖਾਫੀ ਖਾਨ ਲਿਖਦਾ ਹੈ— ਇਸ ਕਾਫਰ ਦੀ ਫੌਜ ਵਿਚ ਤੀਹ ਤੋਂ ਚਾਲ੍ਹੀ ਹਜ਼ਾਰ ਸਿਪਾਹੀ ਹਨ। ਬੰਦਾ ਸਰਕਾਰੀ ਅਫਸਰਾਂ ਨੂੰ ਆਤਮ ਸਮਰਪਣ ਕਰਨ ਲਈ ਕਹਿ ਰਿਹਾ ਹੈ।[14]

ਕਿੰਨਿਆਂ ਨੇ ਆਤਮ ਸਮਰਪਣ ਕੀਤਾ, ਪਤਾ ਨਹੀਂ। ਜਿਸ ਗੱਲ ਦਾ ਪਤਾ ਹੈ ਉਹ ਇਹ ਕਿ ਦਿੱਲੀ ਵਲੋਂ ਕੋਈ ਮਦਦ ਨਾ ਬਹੁੜੀ। ਫੌਜਦਾਰ ਵਜ਼ੀਰ ਖਾਨ ਸਰਹਿੰਦ ਵਿਚ ਸੀ। ਖਤਰਾ ਭਾਂਪਦਿਆਂ ਉਸਨੇ ਮਲੇਰਕੋਟਲੇ ਦੇ ਪਖਤੂਨ ਨਵਾਬ ਤੋਂ ਮੱਦਦ ਮੰਗੀ।

ਦਿੱਲੀ ਤੋਂ ਲਾਹੌਰ ਜਾਂਦਿਆਂ ਵਿਚਕਾਰ ਸਰਹਿੰਦ ਹੈ ਜਿਥੇ ਸ਼ਾਨਦਾਰ ਕੋਠੀਆਂ ਅਤੇ ਬਾਗ ਹਨ। ਛੀਂਟ ਅਤੇ ਲਾਲ ਮਖਮਲ ਬਣਾਉਣ ਦੇ ਉਦਯੋਗ ਹਨ। ਵਿਦੇਸ਼ਾਂ ਤੋਂ ਲੋਕ ਮਾਲ ਅਸਬਾਬ ਖਰੀਦਣ ਆਉਂਦੇ ਹਨ।[15]

ਮਈ 1710, ਸ਼ਹਿਰ ਤੋਂ ਹਟਵੇਂ ਪਾਸੇ ਵਜ਼ੀਰ ਖਾਨ ਅਤੇ ਬੰਦਾ ਸਿੰਘ ਦੀਆਂ ਫੌਜਾਂ ਟੱਕਰੀਆਂ। ਬੰਦਾ ਸਿੰਘ ਦੀ ਜਿੱਤ ਹੋਈ। ਵਜ਼ੀਰ ਖਾਨ ਮਾਰਿਆ ਗਿਆ। ਬੇਸ਼ੁਮਾਰ ਮੌਤਾਂ ਹੋਈਆਂ। ਸ਼ਹਿਰ ਮਿੱਟੀ ਨਾਲ ਮਿਲਾ ਦਿੱਤਾ। ਕੋਈ ਮੁਸਲਮਾਨ ਜ਼ਿੰਦਾ ਨਾ ਬਚਿਆ।

ਬ੍ਰਿਟਿਸ਼ ਲੇਖਕ ਜਾਨ ਮੈਲਕਮ ਨੇ ਸ਼ਹਿਰ ਦੀ ਤਬਾਹੀ ਦੇਖ ਕੇ ਲਿਖਿਆ— ਸਰਹਿੰਦ ਵਾਸੀਆਂ ਉੱਪਰ ਪੂਰਾ ਕਹਿਰ ਢਾਹਿਆ ਗਿਆ।[16]

ਮੁਸਲਮਾਨ ਅਫਸਰ ਦਫਤਰ ਖਾਲੀ ਕਰ ਗਏ ਜਿਨ੍ਹਾਂ ਉੱਪਰ ਬੰਦਾ ਸਿੰਘ ਨੇ ਨਿਯੁਕਤੀਆਂ ਕੀਤੀਆਂ। ਇਨ੍ਹਾਂ ਵਿਚੋਂ ਬਹੁਤੇ ਅਖੌਤੀ ਛੋਟੀਆਂ ਜਾਤਾਂ ਵਿਚੋਂ ਸਨ। ਭਾਵੇਂ ਸਫਾਈ ਸੇਵਕ ਜਾਂ ਚਮੜੇ ਦਾ ਕੰਮ ਕਰਨ ਵਾਲਾ ਬੰਦਾ, ਉਸਦੀ ਫੌਜ ਵਿਚ ਭਰਤੀ ਹੋ ਜਾਵੇ ਤਾਂ ਜਦੋਂ ਆਪਣੇ ਪਿੰਡ ਆਏਗਾ ਉਸ ਕੋਲ ਪਿੰਡ ਉੱਪਰ ਹਕੂਮਤ ਕਰਨ ਦਾ ਫੁਰਮਾਨ ਹੋਵੇਗਾ। ਵੱਡੇ ਖੱਬੀ ਖਾਨ ਉਸ ਦਾ ਸਵਾਗਤ ਕਰਨਗੇ ਤੇ ਹੱਥ ਬੰਨ੍ਹੀਂ ਖਲੋਤੇ ਉਸਦੇ ਹੁਕਮ ਦਾ ਇੰਤਜ਼ਾਰ ਕਰਨਗੇ।[17]

ਸਤਲੁਜ ਅਤੇ ਜਮਨਾ ਦਾ ਵੱਡਾ ਇਲਾਕਾ ਜਿੱਤ ਚੁੱਕਾ ਸੀ ਪਰ ਉਹ ਟਿਕਣ ਵਾਲਾ ਕਿਥੇ ਸੀ ? ਖ਼ਬਰ ਮਿਲੀ ਕਿ ਜਮਨਾ ਪਾਰ ਮੁਸਲਮਾਨ ਹਿੰਦੂਆਂ ਨੂੰ ਤੰਗ ਕਰ ਰਹੇ ਹਨ, ਜੁਲਾਈ 1710 ਵਿਚ ਸਹਾਰਨਪੁਰ ਅਤੇ ਆਸ ਪਾਸ ਦੇ ਇਲਾਕੇ ਜਿੱਤ ਲਏ।

ਇਸ ਉਪਰੰਤ ਬਿਸਤ ਦੁਆਬ (ਜਲੰਧਰ) ਵੱਲ ਵਧਿਆ। ਰਾਹੋਂ, ਜਲੰਧਰ, ਬਟਾਲਾ ਅਤੇ ਪਠਾਨਕੋਟ ਉੱਤੇ ਕਬਜ਼ਾ ਹੋ ਗਿਆ। ਜਿਥੇ ਜਿਥੇ ਕਾਬਜ਼ ਹੁੰਦਾ ਵੱਡੇ ਜ਼ਿਮੀਂਦਾਰਾਂ ਤੋਂ ਜ਼ਮੀਨਾਂ ਖੋਹ ਕੇ ਮੁਜਾਰਿਆਂ ਨੂੰ ਮਾਲਕ ਬਣਾ ਦਿੰਦਾ। ਵੱਡੀਆਂ ਜਗੀਰਾਂ ਦੇ ਟੋਟੇ ਹਿੰਦੂ ਸਿੱਖ ਕਾਸ਼ਤਕਾਰਾਂ ਵਿਚ ਵੰਡ ਦਿੱਤੇ।[18] ਪੂਰਬੀ ਪੰਜਾਬ ਵਿਚ ਅਰਾਈਆਂ ਤੋਂ ਜ਼ਮੀਨ ਖੋਹੀ। ਇਹ ਬਾਗਬਾਨੀ ਦਾ ਵਧੀਕ ਕੰਮ ਕਰਦੇ ਸਨ। ਇਨ੍ਹਾਂ ਦੀਆਂ ਜ਼ਮੀਨਾਂ ਜੱਟਾਂ ਨੂੰ ਦੇ ਦਿੱਤੀਆਂ ਜੋ ਹਿੰਦੂਆਂ ਵਿਚੋਂ ਸਿੱਖ ਬਣੇ ਸਨ।[19]

ਰਸਤੇ ਵਿਚ ਕੋਈ ਨਾ ਰੋਕ ਸਕਿਆ ਤਾਂ ਲਾਹੌਰ ਦੇ ਦਰਵਾਜ਼ੇ ਤੱਕ ਪੁੱਜ ਗਿਆ ਪਰ ਲਾਹੌਰ ਵਿਚ ਦਾਖ਼ਲ ਨਹੀਂ ਹੋ ਸਕਿਆ। ਲਾਹੌਰ ਅਜੇ ਬਲਵਾਨ ਸੀ। ਮੁਖਲਿਸਪੁਰ ਦਾ ਸ਼ਾਹੀ ਕਿਲ੍ਹਾ ਕਾਬੂ ਕਰ ਲਿਆ ਜੋ ਅਨੰਦਪੁਰ ਲਾਗੇ ਸੀ। ਹੁਣ ਉਸਨੇ ਪਹਾੜੀਆਂ ਵੱਲ ਧਿਆਨ ਦੇਣਾ ਸੀ।

ਉਸਨੇ ਰਾਜਧਾਨੀ ਲੋਹਗੜ੍ਹ ਰੱਖੀ, ਲੋਹੇ ਦਾ ਕਿਲ੍ਹਾ। ਇਥੋਂ ਸਿੱਕਾ ਜਾਰੀ ਕੀਤਾ, ਸਰਹਿੰਦ ਫਤਿਹ ਦੀ ਤਰੀਕ ਉਕਰੀ।[20] ਸਿੱਕਾ ਅਤੇ ਮੁਹਰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਨਾਮ ਸੀ। ਪਹਾੜੀ ਰਾਜੇ ਦੀ ਧੀ ਨਾਲ ਵਿਆਹ ਕਰਾਇਆ। ਜਿਨ੍ਹਾਂ ਰਾਜਿਆਂ ਨੇ ਗੁਰੂ ਜੀ ਵਿਰੁੱਧ ਮੁਗਲਾਂ ਦਾ ਸਾਥ ਦਿੱਤਾ, ਉਨ੍ਹਾਂ ਨੂੰ ਸਜ਼ਾਵਾਂ ਨਹੀਂ ਦਿੱਤੀਆਂ। ਮੁਗਲ ਹਕੂਮਤ ਕਮਜ਼ੋਰ ਦੇਖ ਕੇ ਉਹ ਖ਼ੁਦ ਬੰਦਾ ਸਿੰਘ ਨੂੰ ਹਮਾਇਤ ਦੇਣ ਲੱਗ ਪਏ। ਉਨ੍ਹਾਂ ਨੂੰ ਇਹ ਵੀ ਲੱਗਣ ਲੱਗਾ ਹੋਵੇਗਾ ਕਿ ਸਾਡੇ ਵਾਂਗ ਇਹ ਸਾਡਾ ਰਾਜਪੂਤ ਭਰਾ ਹੀ ਹੈ।

ਇਥੇ ਕੁਝ ਸਵਾਲ ਹਨ। ਗੁਰੂ ਦੇ ਹੁਕਮ ਦੀ ਅਵੱਗਿਆ ਕਰਕੇ ਕੀ ਬੰਦਾ ਸਿੰਘ ਨੇ ਆਪਣੇ ਆਪ ਨੂੰ ਬਾਦਸ਼ਾਹ ਅਖਵਾਇਆ ? ਪੰਜਾਬ ਕੇਵਲ ਖ਼ਤਰਨਾਕ ਨਹੀਂ ਸੀ ਜਜ਼ਬਾਤੀ ਵੀ ਸੀ। ਨੀਵੀਆਂ ਜਾਤਾਂ ਦੇ ਬੰਦਿਆਂ ਨੂੰ ਸਨਮਾਨ ਮਿਲਿਆ ਉਹ ਬੰਦਾ ਸਿੰਘ ਦੀ ਪੂਜਾ ਕਰਨ ਲੱਗੇ, ਖੱਬੀ ਖਾਨ ਉਸ ਤੋਂ ਡਰਨ ਲੱਗੇ। ਮੁਗਲ ਸ਼ਾਸਕ ਨੱਠ ਭੱਜ ਗਏ। ਇਨ੍ਹਾਂ ਹਾਲਾਤ ਵਿਚ ਉਸਨੂੰ ਇਹ ਅਹਿਸਾਸ ਹੋ ਸਕਦਾ ਹੈ ਕਿ ਜਿੰਨੀ

ਉਹ ਸਮਝਦਾ ਸੀ ਕਿਸਮਤ ਉਸ ਤੋਂ ਕਿਤੇ ਵਧੀਕ ਬਿਹਤਰ ਹੈ।[21]

ਜਾਂ ਕੀ ਅਜਿਹਾ ਕੁਝ ਸੀ ਕਿ ਉਹ ਨਿਜੀ ਗਰਜ਼ਾਂ ਵੱਲੋਂ ਲਾਪ੍ਰਵਾਹ ਸੀ ਤੇ ਇਕ ਸਿੱਖ ਵਜੋਂ ਹੀ ਵਿਚਰਦਾ ਸੀ ? ਕੀ ਉਸ ਨੂੰ ਭਵਿੱਖ ਵਿਚ ਕੋਈ ਸਥਾਈ ਸਿੱਖ ਸਟੇਟ ਦਿਸਦੀ ਸੀ ? ਕੀ ਲੱਗਦਾ ਸੀ ਮੁਗਲ ਰਾਜ ਹਮੇਸ਼ਾ ਲਈ ਖ਼ਤਮ ਹੋ ਜਾਵੇਗਾ ? ਪਤਾ ਨਹੀਂ ਲੱਗਦਾ। ਉਸਨੇ ਰਾਜਸਥਾਨ ਦੇ ਰਾਜਪੂਤਾਂ ਦੀ ਮਦਦ ਲੈ ਕੇ ਮੁਗਲਾਂ ਵਿਰੁੱਧ ਧਰਮ ਯੁੱਧ ਲੜਨਾ ਚਾਹਿਆ ਸੀ ਪਰ ਉਨ੍ਹਾਂ ਨੇ ਸਾਥ ਨਹੀਂ ਦਿੱਤਾ।[22]

ਦਸੰਬਰ 1710 ਵਿਚ 66 ਸਾਲ ਦਾ ਬਾਦਸ਼ਾਹ ਬਹਾਦਰ ਸ਼ਾਹ ਖ਼ੁਦ ਉਸ ਵਿਰੁੱਧ ਜੰਗ ਲੜਨ ਆਇਆ। ਦੱਖਣ ਤੋਂ ਦਿੱਲੀ ਆ ਕੇ ਆਰਾਮ ਕਰਨ ਲਈ ਉਹ ਰੁਕਿਆ ਨਹੀਂ। ਪੰਜਾਬ, ਲੋਹਗੜ੍ਹ ਵੱਲ ਧਾਈ ਕੀਤੀ। ਖਾਫੀ ਖਾਨ ਲਿਖਦਾ ਹੈ— ਬੰਦਾ ਸਿੰਘ ਦੀ ਫੌਜ ਦੇ ਲਿਬਾਸ ਮੰਗਤਿਆਂ ਵਰਗੇ ਸਨ, ਸ਼ਾਹੀ ਸੈਨਾ ਉੱਪਰ ਜਾਨਵਰਾਂ ਵਾਂਗ ਟੁੱਟ ਕੇ ਪੈ ਜਾਂਦੇ, ਚਾਰੇ ਪਾਸੇ ਖੌਫਜ਼ਨੀ ਕਾਰਨ ਹਫੜਾ ਦਫੜੀ ਮਚ ਜਾਂਦੀ।[23] ਜਦੋਂ ਸੈਨਾ ਅਤੇ ਧਨ ਘੱਟ ਗਏ, ਉਹ ਬਾਰੀ ਦੁਆਬ ਵੱਲ ਖਿਸਕ ਗਿਆ।

ਬਾਦਸ਼ਾਹ ਦੀ ਮੁਹਿੰਮ ਜਾਰੀ ਰਹੀ ਪਰ ਬੰਦਾ ਸਿੰਘ ਹੱਥ ਨਾ ਆਇਆ। ਕਈ ਵਾਰ ਅਚਨਚੇਤ ਕਿਸੇ ਪਾਸਿਓਂ ਹਮਲਾ ਕਰਦਾ। ਵੱਢ ਟੁਕ ਕੇ ਦੌੜ ਜਾਂਦਾ। ਬੰਦਾ ਸਿੰਘ ਨੂੰ ਕਾਬੂ ਕਰਨ ਲਈ ਐਲਾਨ ਕਰ ਦਿੱਤਾ ਕਿ ਹੁਣ ਹਿੰਦੁਸਤਾਨ ਦੀ ਰਾਜਧਾਨੀ ਲਾਹੌਰ ਹੈ। ਬੰਦਾ ਸਿੰਘ ਆਪਣੇ ਸਾਥੀਆਂ ਸਮੇਤ ਪਹਾੜੀਆਂ ਵਿਚ ਚਲਾ ਗਿਆ।

ਬੰਦਾ ਸਿੰਘ ਨੂੰ ਫੜਨ ਵਾਸਤੇ ਇਕ ਜਰਨੈਲ ਨੂੰ ਭੇਜਿਆ, ਖਾਲੀ ਹੱਥ ਪਰਤ ਆਇਆ ਤਾਂ ਬਾਦਸ਼ਾਹ ਨੇ ਹੱਤਾਸ਼ ਹੋ ਕੇ ਉਸਨੂੰ ਕਿਲ੍ਹੇ ਅੰਦਰ ਨਜ਼ਰਬੰਦੀ ਦੀ ਸਜ਼ਾ ਦਿੱਤੀ। ਲਾਹੌਰ ਸਿੱਖਾਂ ਦੇ ਦਾਖਲੇ ਤੇ ਪਾਬੰਦੀ ਸੀ। ਰਾਤ ਨੂੰ ਰਾਵੀ ਪਾਰ ਕਰਕੇ ਉਹ ਸ਼ਹਿਰ ਦਾਖਲ ਹੁੰਦੇ ਤੇ ਦਿਨ ਚੜ੍ਹਨ ਤੋਂ ਪਹਿਲਾਂ ਪਰਤ ਆਉਂਦੇ।[*24]

ਸ਼ੀਆ ਫਿਰਕੇ ਨੂੰ ਬਾਦਸ਼ਾਹ ਨੇ ਸਤਿਕਾਰ ਦਿੱਤਾ ਤਾਂ ਸੁੰਨੀ ਕੁਝ ਔਖੇ ਹੋਏ। ਸ਼ੀਆ ਉਨ੍ਹਾਂ ਨੂੰ ਸ਼ਾਹ ਆਲਮ ਆਖਦੇ ਸਨ ਤੇ ਪਸੰਦ ਕਰਦੇ ਸਨ। ਹਿੰਦੂ ਖੁਸ਼ ਸਨ ਕਿ ਜਜ਼ੀਆ ਨਹੀਂ ਵਸੂਲ ਕੀਤਾ ਜਾਂਦਾ।

ਲਤੀਫ ਅਨੁਸਾਰ— ਪੰਜਾਬ ਵਿਚ ਉਹ ਬਹੁਤ ਹਰਮਨ ਪਿਆਰਾ ਸੀ।[25] ਬਹਾਦਰ ਸ਼ਾਹ ਦੀ ਮਾਂ ਬਾਈ ਬੇਗਮ ਪੰਜਾਬਣ, ਰਾਜੌਰੀ ਦੇ ਮੁਸਲਮਾਨ ਹਾਕਮ ਦੀ ਧੀ ਸੀ। ਫਰਵਰੀ 1712 ਲਾਹੌਰ ਵਿਚ ਹੀ ਬਾਦਸ਼ਾਹ ਦੀ ਮੌਤ ਹੋਈ। ਲਾਹੌਰ ਦੇ ਇਕ

---

* ਇਥੇ ਲਤੀਫ ਦਾ ਇਹ ਹਵਾਲਾ ਦਿੰਦਿਆਂ ਗਾਂਧੀ ਜੀ ਭੁਲੇਖਾ ਖਾ ਗਏ ਹਨ। ਬਾਦਸ਼ਾਹ ਦਾ ਦਿਮਾਗ਼ ਕੰਮ ਛੱਡਣ ਲੱਗਾ ਸੀ। ਉਸਨੇ ਹੁਕਮ ਦੇ ਦਿੱਤਾ ਲਾਹੌਰ ਦੇ ਸਾਰੇ ਕੁੱਤੇ ਅਤੇ ਗਧੇ ਮਾਰ ਦਿਉ। ਕੁੱਤਿਆਂ ਦਾ ਹਮਦਰਦ ਕੌਣ ਹੋਣਾ ਸੀ, ਘੁਮਿਆਰ ਅਰਜ਼ ਕਰਨ ਲੱਗੇ ਕਿ ਗਧਿਆਂ ਦੀ ਜਾਨ ਬਖਸ਼ ਦਿਉ। ਅਫਸਰਾਂ ਨੇ ਕਿਹਾ ਸਰਕਾਰੀ ਹੁਕਮ ਹੈ। ਬਚਾਣੇ ਨੇ ਤਾਂ ਕਿਤੇ ਹੋਰ ਲੈ ਜਾਉ। ਘੁਮਿਆਰ ਗਧਿਆਂ ਸਮੇਤ ਕੂਚ ਕਰ ਗਏ। ਕੁੱਤਿਆਂ ਨੂੰ ਮਾਰਿਆ ਜਾਣ ਲੱਗਾ ਤਾਂ ਸਵੇਰ ਸਾਰ ਉਹ ਰਾਵੀ ਪਾਰ ਕਰਕੇ ਲਾਹੌਰੋਂ ਨਿਕਲ ਜਾਂਦੇ, ਰਾਤ ਪੈਣ ਤੇ ਵਾਪਸ ਆ ਜਾਂਦੇ। ਦੇਖੋ ਡਾ. ਗੰਡਾ ਸਿੰਘ, ਬਾਬਾ ਬੰਦਾ ਸਿੰਘ ਬਹਾਦਰ, ਸ.ਗ.ਪ.ਕ. ਅੰਮ੍ਰਿਤਸਰ, 2010 ਪੰਨਾ 132 (ਅਨੁ.)

ਦਰਵਾਜ਼ੇ ਦਾ ਨਾਮ ਸ਼ਾਹ ਆਲਮ ਦਰਵਾਜ਼ਾ ਰੱਖਿਆ ਗਿਆ।

ਗੱਦੀ ਪ੍ਰਾਪਤੀ ਲਈ ਸ਼ਹਿਜ਼ਾਦਿਆਂ, ਅਫਸਰਾਂ ਅਤੇ ਜਰਨੈਲਾਂ ਦਾ ਕਤਲੇਆਮ ਮੁੜ ਸ਼ੁਰੂ ਹੋ ਗਿਆ। ਇਸ ਜੰਗ ਦਾ ਇਕ ਹਿੱਸਾ ਲਾਹੌਰ ਵਿਚ ਲੜਿਆ ਗਿਆ। ਲੋਕ ਮੁਸੀਬਤ ਵਿਚ ਸਨ, ਉਲਝਣ ਵਿਚ ਸਨ।[25] ਰਾਵੀ ਦੇ ਕੰਢਿਆਂ ਉੱਪਰ ਭਰਾ ਮਾਰੂ ਜੰਗ ਹੋਣ ਲੱਗੀ, ਬੰਦਾ ਸਿੰਘ ਬਾਰੇ ਭੁੱਲ ਭੁਲਾ ਗਏ। ਉਸਨੇ ਲੋਹਗੜ੍ਹ 'ਤੇ ਮੁੜ ਕਬਜ਼ਾ ਕਰ ਲਿਆ, ਜੰਮੂ ਤੇ ਹਮਲਾ ਕਰਕੇ ਫੌਜਦਾਰ ਵਜ਼ੀਦ ਖਾਨ ਮਾਰ ਗਿਰਾਇਆ। ਸੁਲਤਾਨਪੁਰ ਤੇ ਜਲੰਧਰ ਦੁਆਬ ਦਾ ਹਾਕਮ ਸ਼ੱਮਸ ਖਾਨ ਮਾਰ ਦਿੱਤਾ।

ਬਹਾਦਰ ਸ਼ਾਹ ਦਾ ਇਕ ਬੇਟਾ ਜਹਾਂਦਾਰ ਸ਼ਾਹ ਦਿੱਲੀ ਗੱਦੀ ਹਾਸਲ ਕਰਨ ਵਿਚ ਕਾਮਯਾਬ ਹੋ ਗਿਆ ਪਰ ਉਸ ਉੱਪਰ ਇਲਜ਼ਾਮ ਲੱਗਾ ਕਿ ਇਹ ਬੇਸ਼ਰਮ, ਬਾਜ਼ਾਰ ਵਿਚ ਜਾਂਦੀਆਂ ਕੁੜੀਆਂ ਤੇ ਵਹੁਟੀਆਂ ਨੂੰ ਜ਼ਬਰਦਸਤੀ ਫੜ ਕੇ ਲੈ ਆਉਂਦਾ ਹੈ ਤੇ ਬੁਜ਼ਦਿਲ ਏਨਾ ਕਿ ਨੰਗੀ ਕਿਰਪਾਨ ਨਹੀਂ ਦੇਖ ਸਕਦਾ, ਡਰ ਜਾਂਦਾ ਹੈ।[26] ਉਹ ਗਿਆਰਾਂ ਮਹੀਨੇ ਹਾਕਮ ਰਿਹਾ ਪਰ ਜਨਵਰੀ 1713 ਵਿਚ ਉਸਦੇ ਭਤੀਜੇ ਫਰੁਖਸੀਅਰ ਨੇ ਕਰਾਰੀ ਹਾਰ ਦੇ ਕੇ ਗੱਦੀਓਂ ਉਤਾਰ ਦਿੱਤਾ।[27]

ਫਰੁਖਸੀਅਰ ਨੇ ਕਸ਼ਮੀਰ ਵਿਚ ਤੈਨਾਤ ਤੁਰਕ ਸੂਬੇਦਾਰ ਨੂੰ ਪੰਜਾਬ ਦੀ ਕਮਾਨ ਸਿੱਖਾਂ ਨੂੰ ਕੁਚਲਣ ਲਈ ਦੇ ਦਿੱਤੀ। ਇਸ ਤਾਕਤਵਰ ਜਰਨੈਲ ਨੇ ਇਕ ਵਾਰੀ 1713 ਵਿਚ ਬੰਦਾ ਸਿੰਘ ਨੂੰ ਸਰਹਿੰਦ ਸਰਕਾਰ ਵਿਚੋਂ ਖਦੇੜ ਦਿੱਤਾ ਪਰ ਉਹ ਯੋਧਾ ਅੱਪਰ ਬਾਰੀ ਦੁਆਬ ਵਿਚ ਫਿਰ ਪ੍ਰਗਟ ਹੋ ਗਿਆ ਜਿਥੇ ਹਜ਼ਾਰਾਂ ਸਿੱਖ ਨਵੇਂ ਭਰਤੀ ਹੋ ਗਏ। ਜੰਮੂ ਦੇ ਇਰਦ ਗਿਰਦ ਹਿੰਦੂ ਪਹਾੜੀ ਰਾਜਿਆਂ ਨੇ ਉਸਨੂੰ ਧਨ, ਘੋੜੇ ਅਤੇ ਹਥਿਆਰ ਦਿੱਤੇ।[28]

ਮਾਰਚ 1715 ਤੱਕ ਝੜਪਾਂ ਤਾਂ ਹੋਈਆਂ ਪਰ ਬੰਦਾ ਸਿੰਘ ਹਾਰਿਆ ਨਹੀਂ। ਫਰੁੱਖਸੀਅਰ ਨੇ ਅਬਦੁਲ ਸਮਦ ਖਾਨ ਦੀ ਝਾੜ ਝੰਬ ਵੀ ਕੀਤੀ, ਹੋਰ ਮੱਦਦ ਵੀ ਭੇਜੀ। ਪੰਜਾਬੀ ਜਗੀਰਦਾਰ ਮੁਸਲਮਾਨ ਵੀ ਮਦਦ ਤੇ ਆ ਗਏ ਜਿਨ੍ਹਾਂ ਵਿਚ ਭੱਟੀ, ਖਰਲ, ਵੱਟੂ ਰਾਜਪੂਤ ਅਤੇ ਕਸੂਰ ਵਿਚ ਆਬਾਦ ਅਫਗਾਨ ਸਨ। ਅਰਾਈਆਂ ਨੇ ਸਰਕਾਰ ਦੀ ਮਦਦ ਕੀਤੀ, ਮੁਸਲਮਾਨ ਜੱਟ ਹੋ ਸਕਦਾ ਹੈ ਬੰਦਾ ਸਿੰਘ ਦੇ ਹਮਦਰਦ ਹੋਣ।[29]

ਗੁਰਦਾਸਪੁਰ ਤੋਂ ਚਾਰ ਮੀਲ ਦੂਰ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਬੰਦਾ ਸਿੰਘ ਘਿਰ ਗਿਆ। ਇਹ ਘੇਰਾ ਲੰਮਾ ਹੋ ਗਿਆ, ਰਾਸ਼ਣ ਮੁੱਕ ਗਿਆ, ਪਸ਼ੂਆਂ ਦਾ ਮਾਸ, ਘਾਹ, ਪੱਤੇ ਖਾ ਕੇ ਗੁਜ਼ਾਰਾ ਕਰਦੇ। ਕੰਵਰ ਖਾਨ ਲਿਖਦਾ ਹੈ—ਇਸ ਕਮੀਨੇ ਸਿੱਖ ਨੂੰ ਫੜਨ ਲਈ ਸਲਤਨਤ ਮੁਗਲੀਆ ਅੱਠ ਮਹੀਨੇ ਘੇਰਾ ਪਾਈ ਬੈਠੀ ਰਹੀ। ਅੰਦਰ ਵੜਨ ਦਾ ਹੌਸਲਾ ਨਹੀਂ ਹੋਇਆ ਤਾਂ ਆਖਰ ਦਸੰਬਰ 1715 ਨੂੰ ਭੁੱਖ ਮਰੀ ਦਾ ਸ਼ਿਕਾਰ ਹੋਏ ਬੰਦਾ ਸਿੰਘ ਅਤੇ ਸਾਥੀਆਂ ਨੂੰ ਗ੍ਰਿਫਤਾਰ ਕਰ ਲਿਆ।[30]

ਬਹੁਤ ਸਾਰੇ ਸਾਥੀ ਗੁਰਦਾਸ ਨੰਗਲ ਮਾਰੇ ਗਏ। ਲਾਹੌਰ ਤੋਂ ਜਾਂਦੇ ਹੋਏ ਬਹੁਤ ਸਾਰੇ ਰਾਵੀ ਦੇ ਕਿਨਾਰਿਆਂ ਤੇ ਕਤਲ ਕੀਤੇ। ਮੁਹੰਮਦ ਲਤੀਫ ਅਨੁਸਾਰ ਅਬਦੁਲ ਸਮਦ ਸਿੱਖ ਬੰਦੀਆਂ ਦੇ ਲੰਮੇ ਕਾਰਵਾਂ ਨੂੰ ਲੈ ਕੇ ਲਾਹੌਰ ਵੱਲ ਤੁਰਿਆ। ਬੰਦੀਆਂ ਨੂੰ

ਘੋਤਿਆਂ, ਊਠਾਂ ਤੇ ਬਿਠਾਇਆ ਹੋਇਆ ਸੀ ਤੇ ਭੀੜਾਂ ਉਨ੍ਹਾਂ ਨੂੰ ਚਿੜਾ ਰਹੀਆਂ ਸਨ।[31]

ਅਗਲੇ ਦਿਨ ਅਬਦੁਲ ਸਮਦ ਖਾਨ ਨੇ ਆਪਣੇ ਬੇਟੇ ਜ਼ਕਰੀਆ ਖਾਨ ਸਮੇਤ ਦਿੱਲੀ ਵੱਲ ਕੂਚ ਕੀਤਾ।[32] ਫਰਵਰੀ 1716, ਦਿੱਲੀ ਵਿਚ ਇਕ ਚਸ਼ਮਦੀਦ ਅੰਗਰੇਜ਼ ਲਿਖਦਾ ਹੈ—ਕੋਈ 800 ਬੰਦੀ ਹੋਣਗੇ ਤੇ 2000 ਲਹੂ ਲੁਹਾਣ ਸਿਰ ਨੇਜ਼ਿਆਂ ਉੱਪਰ ਟੰਗੇ ਹੋਏ ਸਨ।[33] ਸ਼ਹਾਦਤ ਵਾਸਤੇ ਇਕ ਦੂਜੇ ਤੋਂ ਪਹਿਲਾਂ ਤਿਆਰ ਸਨ। ਲਾਹੌਰੋਂ ਦਿੱਲੀ ਦੇ ਰਸਤੇ ਵਿਚ ਵੀ ਕੋਈ ਸਿੱਖ ਦਿੱਸ ਜਾਂਦਾ, ਸਿਰ ਵੱਢ ਲੈਂਦੇ। ਫਰੁੱਖਸੀਅਰ ਦਾ ਫੁਰਮਾਨ ਸੀ—ਜਿਹੜਾ ਸਿੱਖ ਇਸਲਾਮ ਧਾਰਨ ਕਰਨੋਂ ਮੁਨਕਿਰ ਹੋਵੇ, ਕਤਲ ਕਰ ਦਿਉ।[34]

ਜੂਨ 1716 ਵਿਚ ਇਹ ਹੱਤਕਪੂਰਨ ਪਰੇਡ ਫਿਰ ਦੁਹਰਾਈ ਗਈ। ਬੰਦਾ ਸਿੰਘ ਸਮੇਤ ਬਹੁਤ ਸਾਰੇ ਸਿੱਖ ਤਸੀਹੇ ਦੇਣ ਉਪਰੰਤ ਮਾਰੇ। ਖਾਫੀ ਖਾਨ ਲਿਖਦਾ ਹੈ ਕਿਸੇ ਸਿੱਖ ਨੇ ਇਸਲਾਮ ਧਾਰਨ ਕਰਨਾ ਨਹੀਂ ਮੰਨਿਆ। ਸੂਫੀ ਸੰਤ ਸ਼ੇਖ਼ ਕੁਤਬੁੱਦੀਨ ਦੇ ਮਕਬਰੇ ਨਜ਼ਦੀਕ ਦਿੱਲੀ ਦੇ ਦੱਖਣ ਵਿਚ ਬੰਦਾ ਸਿੰਘ, ਉਸਦੇ ਸਾਥੀਆਂ ਅਤੇ ਚਾਰ ਸਾਲਾ ਪੁੱਤਰ ਨੂੰ ਕਤਲ ਕੀਤਾ।

ਹਕੂਮਤ ਦੀ ਮਦਦ ਨਾਲ ਸਮਦ ਖਾਨ ਸਿੱਖਾਂ ਦਾ ਪੰਜਾਬ ਵਿਚੋਂ ਬੀਜ ਨਾਸ ਕਰਨਾ ਚਾਹੁੰਦਾ ਸੀ। ਬਦਲੇ ਦੀ ਭਾਵਨਾ ਕਿਸੇ ਹੱਦ ਤੱਕ ਵੀ ਲਿਜਾ ਸਕਦੀ ਹੈ। ਹਿੰਦੂ ਮੁਸਲਮਾਨਾਂ ਨੂੰ ਹੁਕਮ ਸੀ ਕਿ ਲੰਮੇ ਕੇਸ ਨਹੀਂ ਰੱਖਣੇ। ਹਿੰਦੂ ਦਾਹੜੀ ਨਹੀਂ ਰੱਖਣਗੇ।[35] ਹਿੰਦੂਆਂ ਨੂੰ ਪਤਾ ਨਹੀਂ ਲੱਗਦਾ ਸੀ ਉਨ੍ਹਾਂ ਦਾ ਭਵਿੱਖ ਕੀ ਹੋਵੇਗਾ। ਮੁਸਲਮਾਨ ਸੋਚ ਰਹੇ ਸਨ, ਜਿਹੜੇ ਲੋਕ ਗੁਰੂ ਨਾਨਕ ਦੇਵ ਦੇ ਉਪਾਸ਼ਕ ਸਨ ਅਤੇ ਸੂਫੀਆਂ ਦੇ ਮੁਰੀਦ, ਉਨ੍ਹਾਂ ਨੂੰ ਪੂਰੀ ਤਰ੍ਹਾਂ ਮਿਟਾ ਦਿੱਤਾ ਜਾਏਗਾ। ਸਿੱਖਾਂ ਬਾਰੇ ਲਤੀਫ ਦਸਦਾ ਹੈ—

> ਇਨ੍ਹਾਂ ਹੁਕਮਾਂ ਕਾਰਨ ਸਿੱਖਾਂ ਵਿਚ ਦਹਿਸ਼ਤ ਫੈਲ ਗਈ। ਜਿਉਂਦੇ ਬਚੇ ਸਿੱਖ ਪਹਾੜਾਂ ਜਾਂ ਜੰਗਲਾਂ ਵਿਚ ਜਾ ਛੁਪੇ, ਜਿਹੜੇ ਨਹੀਂ ਭੱਜ ਸਕੇ ਉਨ੍ਹਾਂ ਨੇ ਕੇਸ ਕੱਟ ਕੇ ਆਪਣੀ ਬਾਹਰੀ ਦਿਖ ਬਦਲ ਲਈ।[36] ਜੰਗਲੀ ਫਲ ਸਬਜ਼ੀਆਂ ਤੇ ਸ਼ਿਕਾਰ ਉੱਪਰ ਗੁਜ਼ਾਰਾ ਕਰਦੇ। ਖਾਣ-ਪੀਣ ਦੀਆਂ ਮਾਮੂਲੀ ਚੀਜ਼ਾਂ ਦੇ ਉਨ੍ਹਾਂ ਵੱਡੇ ਵੱਡੇ ਨਾਮ ਰੱਖੇ।[37] ਬੰਦਾ ਸਿੰਘ ਵੇਲੇ ਬੇਸ਼ਕ ਸਿੱਖ ਦੋ ਧੜਿਆਂ ਵਿਚ ਵੰਡ ਹੋ ਗਏ ਸਨ, ਸਮਦ ਖਾਨ ਦੇ ਜ਼ੁਲਮਾਂ ਨੇ ਫੇਰ ਇਕੱਠੇ ਕਰ ਦਿੱਤੇ।

ਗਰੀਬ ਮੁਸਲਮਾਨਾਂ ਦੀ ਹਮਦਰਦੀ ਸੰਭਵ ਹੈ ਜਗੀਰਦਾਰਾਂ ਅਫਸਰਾਂ ਨਾਲ ਹੋਣ ਦੀ ਥਾਂ ਸਿੱਖਾਂ ਨਾਲ ਹੋਵੇ। ਸੰਭਵ ਹੈ ਮੁਸਲਮਾਨ ਜੱਟ ਚੋਰੀ ਛਿਪੇ ਸਿੱਖਾਂ ਨੂੰ ਰਾਸ਼ਣ ਦਿੰਦੇ ਹੋਣ।

ਦੋ ਤਿੰਨ ਸਾਲ ਵਿਚ ਹੀ ਉਹ ਏਨੇ ਤਕੜੇ ਹੋ ਗਏ ਕਿ ਲੱਖੀ ਜੰਗਲ ਅਤੇ ਮਾਲਵਾ ਦੇ ਰੇਗਿਸਤਾਨ ਵਿਚੋਂ ਆਬਾਦੀਆਂ ਵੱਲ ਨਿਕਲ ਕੇ ਲੁੱਟ ਮਾਰ ਕਰਦੇ। ਗੁਆਉਣ ਲਈ ਉਨ੍ਹਾਂ ਕੋਲ ਹੁਣ ਰਹਿ ਕੀ ਗਿਆ ਸੀ? ਉਨ੍ਹਾਂ ਦੇ ਇਰਾਦੇ ਮਜ਼ਬੂਤ

ਸਨ ਇਸ ਵਿਚ ਵਿਵਾਦ ਨਹੀਂ ਪਰ ਸਰਕਾਰ ਅੰਦਰਲੀ ਖਾਨਾਜੰਗੀ ਨੇ ਲਾਹੌਰ ਕਮਜ਼ੋਰ ਕਰ ਦਿੱਤਾ ਸੀ।[38]

1716 ਵਿਚ ਚੱਜ ਦੁਆਬ ਗੁਜਰਾਤ ਦੇ ਇਲਾਕੇ ਵਿਚ ਇਕ ਜ਼ਿਮੀਂਦਾਰ ਨੇ ਬਗਾਵਤ ਕਰ ਦਿੱਤੀ ਜਿਸ ਦਾ ਨਾਮ ਕਤੀਲ ਸੀ। ਉਸ ਨੇ ਸਰਕਾਰ ਨੂੰ ਮਾਮਲਾ ਦੇਣ ਤੋਂ ਇਨਕਾਰ ਕਰ ਦਿੱਤਾ, ਕਿਲ੍ਹਾ ਬਣਾ ਲਿਆ, ਫੌਜ ਰੱਖ ਲਈ। ਪੱਛਮ ਵੱਲ ਸਿੰਧ ਸਾਗਰ ਦੁਆਬ ਦੇ ਅਵਾਣ ਜ਼ਿਮੀਂਦਾਰਾਂ ਨੇ ਮਾਮਲਾ ਦੇਣਾ ਬੰਦ ਕਰ ਦਿੱਤਾ। ਇਹੀ ਕੁਝ ਦੁਆਬ ਦੇ ਸਿਆਲਕੋਟ ਪਰਗਣੇ ਵਿਚ ਹੋਇਆ। ਬਾਰੀ ਦੁਆਬ ਦੇ ਜ਼ਿਮੀਂਦਾਰਾਂ ਨੇ ਡਾਕੇ ਮਾਰਨੇ ਸ਼ੁਰੂ ਕਰ ਦਿੱਤੇ। ਲਾਹੌਰ ਤੋਂ ਮੁਲਤਾਨ ਜਾਂਦਾ ਰਾਹ ਸ਼ਿਕਾਰਗਾਹ ਬਣ ਗਿਆ।[39]

ਦਿੱਲੀ ਦਰਬਾਰ ਦੀ ਸ਼ਰੀਕੇਬਾਜ਼ੀ ਵਿਚ ਅਬਦੁਸ ਸਮਦ ਖਾਨ ਦੇ ਤਕੜੇ ਰਸੂਖ਼ ਵਾਲੇ ਰਿਸ਼ਤੇਦਾਰ ਸਨ ਜਿਹੜੇ ਪੰਜਾਬ ਦੀ ਤਾਣੀ ਸੁਲਝਾਣ ਦੇ ਹੱਕ ਵਿਚ ਨਹੀਂ ਸਨ। ਉਸਦੇ ਸਾਰੇ ਦੁਸ਼ਮਣ ਸੂਬੇਦਾਰ ਨੂੰ ਕਮਜ਼ੋਰ ਕਰ ਰਹੇ ਸਨ। ਲਾਹੌਰ 35 ਮੀਲ ਦੱਖਣ ਵਿਚ ਕਸੂਰ ਦੇ ਪਖਤੂਨਾਂ ਨੇ ਹੁਸੈਨ ਖਾਨ ਖੇਸ਼ਗੀ ਦੀ ਅਗਵਾਈ ਵਿਚ ਬਗਾਵਤ ਕਰ ਦਿੱਤੀ, ਦੂਜੀ ਬਗਾਵਤ ਜਲੰਧਰ ਦੁਆਬ ਦੇ ਜ਼ਿਮੀਂਦਾਰ ਖਾਨ ਮੁੰਜ ਨੇ ਕੀਤੀ। ਦੋਵਾਂ ਬਗਾਵਤਾਂ ਦੀ ਜੜ੍ਹ ਦੇਸੀ ਤੇ ਪਰਦੇਸੀ ਅਹਿਸਾਸ ਵਿਚ ਸੀ।

× × ×

ਲਤੀਫ ਅਨੁਸਾਰ 1720 ਦੀ ਖੇਸ਼ਗੀ ਬਗਾਵਤ ਦਿੱਲੀ ਵਸੇ ਸੱਯਦ ਭਰਾਵਾਂ ਦੇ ਇਸ਼ਾਰੇ ਤੇ ਹੋਈ। ਅਬਦੁੱਲਾ ਖਾਨ ਸੱਯਦ ਅਤੇ ਹੁਸੈਨ ਅਲੀ ਸੱਯਦ ਬਹਾਦਰ ਸ਼ਾਹ ਵੇਲੇ ਬਹੁਤ ਅਸਰ ਰਸੂਖ਼ ਵਾਲੇ ਸਨ। ਗੰਗਾ ਜਮਨਾ ਦੁਆਬ ਦੇ ਸੂਬੇਦਾਰ ਦੇ ਬੇਟੇ ਖ਼ੁਦ ਵੀ ਬਿਹਾਰ ਅਤੇ ਅਲਾਹਾਬਾਦ ਦੇ ਵਾਇਸਰਾਇ ਰਹੇ ਸਨ। ਪਹਿਲਾਂ ਬਾਦਸ਼ਾਹ ਵਾਸਤੇ ਹਮਾਇਤ ਦਿੱਤੀ ਪਿਛੋਂ ਫਰੁੱਖਸੀਅਰ ਦੀ ਤਾਜਪੋਸ਼ੀ ਵੇਲੇ ਇਨ੍ਹਾਂ ਨੇ ਅਹਿਮ ਭੂਮਿਕਾ ਨਿਭਾਈ।

ਉਨ੍ਹਾਂ ਦੀ ਸਫਲਤਾ ਦਾ ਰਾਜ ਉਨ੍ਹਾਂ ਵੱਲੋਂ ਆਪਣਾ ਕੌਮੀ ਜਾਂ ਹਿੰਦੁਸਤਾਨੀ ਪੱਤਾ ਖੇਡਣਾ ਸੀ। ਕਿਹਾ ਕਰਦੇ—ਦੇਸੀ ਬੰਦਿਆਂ ਨੂੰ ਮਿਲ ਕੇ ਰਹਿਣਾ ਚਾਹੀਦੈ, ਤੁਰਾਨੀਆਂ ਈਰਾਨੀਆਂ ਨੂੰ ਪਰੇ ਧੱਕੋ। ਇਨ੍ਹਾਂ ਨੂੰ ਦੇਸੀ ਬਾਗ਼ੀ ਜ਼ਿਮੀਂਦਾਰ ਮੱਦਦ ਦਿੰਦੇ ਤੇ ਲੈਂਦੇ ਸਨ। ਇਹ ਪਖਤੂਨਾਂ ਨੂੰ ਵੀ ਕਿਹਾ ਕਰਦੇ—ਤੁਸੀਂ ਦੇਸੀ ਹੋ, ਦੇਸੀਆਂ ਨਾਲ ਰਹੋ।

ਜਦੋਂ ਸੱਯਦ ਭਰਾ ਆਪਣੀ ਸ਼ਤਰੰਜ ਖੇਡ ਰਹੇ ਸਨ ਉਦੋਂ ਤੁਰਾਨੀ, ਈਰਾਨੀਆਂ ਵਿਰੁੱਧ, ਸੁੰਨੀ, ਸ਼ੀਆ ਵਿਰੁੱਧ ਲੜ ਰਹੇ ਸਨ। ਤੁਰਕ ਆਖਦੇ ਸਨ ਸਾਡੇ ਵਰਗਾ ਲੜਾਕੂ ਕੋਈ ਨਹੀਂ, ਈਰਾਨੀ ਆਖਦੇ ਸਨ ਸਾਡੇ ਵਰਗੀ ਹਕੂਮਤ ਕਿਸੇ ਨੂੰ ਨਹੀਂ ਕਰਨੀ ਆਉਂਦੀ। ਅਫਗਾਨ ਆਪਣੇ ਆਪ ਨੂੰ ਹੁਣ ਹਿੰਦੁਸਤਾਨੀ ਕਹਿੰਦੇ ਸਨ ਤਾਂ ਵੀ ਦੇਸੀਆਂ ਲਈ ਉਹ ਬੇਗਾਨੇ ਸਨ। ਦੇਸੀ ਹਾਕਮਾਂ ਨੇ ਦਬਦਬਾ ਬਣਾ ਲਿਆ। ਬੇਸ਼ਕ ਬਹਾਦਰ ਸ਼ਾਹ ਨੇ ਸ਼ਾਹੂ ਜੀ ਨੂੰ ਮਰਾਠਾ ਹਾਕਮ ਮੰਨ ਲਿਆ ਸੀ ਤਾਂ ਵੀ ਮਰਾਠੇ ਡਕੈਤੀਆਂ ਮਾਰ ਰਹੇ ਸਨ। ਅਸਲ ਮਰਾਠਾ ਤਾਕਤ ਬ੍ਰਾਹਮਣ ਬਾਲਾ ਜੀ ਵਿਸ਼ਵ

ਨਾਥ ਦੇ ਹੱਥ ਸੀ। ਸਾਲ 1713 ਵਿਚ ਬਾਲਾ ਜੀ ਨੂੰ ਪੇਸ਼ਵਾ ਥਾਪਿਆ ਗਿਆ, ਯਾਨੀ ਕਿ ਪ੍ਰਧਾਨਮੰਤਰੀ। ਸੱਯਦ ਭਰਾ ਮੰਨ ਗਏ ਕਿ ਸ਼ਾਹੂ ਜੀ ਮਰਾਠਾ ਹੋਮਲੈਂਡ ਦਾ ਖ਼ੁਦਮੁਖ਼ਤਾਰ ਹਾਕਮ ਹੋਵੇਗਾ। ਇਹੀ ਨਹੀਂ ਜਿਥੇ ਜਿਥੇ ਹੋਰ ਥਾਂ ਮਰਾਠੇ ਵਸੇ ਹੋਏ ਹਨ, ਉਹ ਮਾਲੀਏ ਵਿਚੋਂ ਹਿੱਸਾ ਲੈਣਗੇ। ਸੱਯਦ ਭਰਾਵਾਂ ਨੇ ਇਹ ਸਮਝੌਤਾ ਵੀ ਕਰਵਾ ਦਿੱਤਾ।

ਫਰੁੱਖਸੀਅਰ ਨੇ ਇਹ ਸੰਧੀ ਰੱਦ ਕਰ ਦਿੱਤੀ। ਸਾਲ 1718-19 ਵਿਚ ਹਜ਼ਾਰਾਂ ਦੀ ਗਿਣਤੀ ਮਰਾਠਾ ਫੌਜਾਂ ਦਿੱਲੀ ਪੁੱਜ ਗਈਆਂ। ਸੱਯਦ ਭਰਾਵਾਂ ਨੇ ਫਰੁੱਖਸੀਅਰ ਨੂੰ ਗੱਦੀਓਂ ਲਾਹ ਕੇ ਗ੍ਰਿਫਤਾਰ ਕੀਤਾ। ਅੱਖਾਂ ਕੱਢ ਦਿੱਤੀਆਂ ਫਿਰ ਸਿਰ ਕੱਟ ਦਿੱਤਾ। ਫਰੁਖਸੀਅਰ ਦੇ ਕਤਲ ਤੋਂ ਸਾਲ ਦੇ ਅਰਸੇ ਅੰਦਰ ਤਿੰਨ ਬਾਦਸ਼ਾਹ ਬਦਲੇ, ਸਾਰੇ ਬਹਾਦਰ ਸ਼ਾਹ ਦੇ ਪੋਤੇ, ਸਾਰੇ ਸੱਯਦ ਭਰਾਵਾਂ ਨੇ ਗੱਦੀ ਬਿਠਾਏ ਤੇ ਉਤਾਰੇ। ਮਰਾਠਿਆਂ ਨਾਲ ਕੀਤੀ ਸੰਧੀ ਸ਼ਾਹੀ ਫੁਰਮਾਨ ਵਜੋਂ ਲਾਗੂ ਕੀਤੀ ਗਈ।

× × ×

ਸੱਯਦ ਭਰਾਵਾਂ ਦਾ ਬੁਲੰਦ ਸਿਤਾਰਾ ਆਖਰ ਡੁੱਬ ਗਿਆ। ਅਠਾਰਾਂ ਸਾਲ ਦਾ ਮੁਹੰਮਦ ਸ਼ਾਹ ਗੱਦੀ ਤੇ ਬੈਠਾ ਜਿਸਨੇ ਤੀਹ ਸਾਲ ਰਾਜ ਕੀਤਾ। ਹੁਸੈਨ ਅਲੀ 1720 ਵਿਚ ਮਾਰਿਆ ਗਿਆ। ਅਬਦੁੱਲਾ ਸੱਯਦ 1723 ਵਿਚ ਜੇਲ੍ਹ ਅੰਦਰ ਮਾਰਿਆ। ਦਿੱਲੀ ਵਿਚਲੀ ਰਿਝਦੀ ਇਸ ਖਿਚੜੀ ਦਾ ਪੰਜਾਬ ਵਿਚ ਸਿੱਖਾਂ ਨੇ ਪੂਰਾ ਲਾਹਾ ਲਿਆ।

ਦਿੱਲੀ ਸਰਕਾਰ ਵਿਚ ਜਦੋਂ (1717-19) ਬਗਾਵਤਾਂ ਉੱਠ ਰਹੀਆਂ ਸਨ, ਲਾਹੌਰ ਦਾ ਸੂਬੇਦਾਰ ਕਸੂਰ ਦੇ ਬਾਗੀਆਂ ਈਸਾ ਖਾਨ ਅਤੇ ਹੁਸੈਨ ਖਾਨ ਦੀਆਂ ਬਗਾਵਤਾਂ ਦਬਾ ਰਿਹਾ ਸੀ। ਸਿੱਖਾਂ ਨੂੰ ਲੁੱਟਮਾਰ ਕਰਨ ਦਾ ਵਧੀਆ ਮੌਕਾ ਹੱਥ ਲੱਗਾ।

ਪਸ਼ੂ ਪਾਲਣ ਦਾ ਧੰਦਾ ਕਰਦਾ ਮੁਸਲਮਾਨ ਰਾਜਪੂਤ ਈਸਾ ਖਾਨ ਮੁੰਜ ਵੱਡਾ ਜ਼ਿਮੀਂਦਾਰ ਹੋ ਗਿਆ। ਜਲੰਧਰ ਦੁਆਬ ਦੇ ਰਸਤਿਆਂ ਉੱਪਰ ਉਸਦਾ ਕਬਜ਼ਾ ਹੋ ਗਿਆ ਤਾਂ ਉਸ ਨੇ ਰਾਹੀਆਂ ਦੀ ਲੁੱਟਮਾਰ ਦਾ ਧੰਦਾ ਫੜ ਲਿਆ। ਲਾਹੌਰ ਦਾ ਗਵਰਨਰ ਵੀ ਪੂਰੀ ਅਹਿਤਿਆਤ ਵਰਤਣ ਬਗੈਰ ਦਿੱਲੀ ਨਹੀਂ ਜਾ ਸਕਦਾ ਸੀ। ਤਾਕਤ ਪਛਾਣਦਿਆਂ ਬਹਾਦਰ ਖਾਨ ਨੇ ਉਸ ਨੂੰ ਮਨਸਬਦਾਰ ਥਾਪ ਦਿੱਤਾ। ਈਸਾ ਖਾਨ ਨੇ ਜਹਾਂਦਾਰ ਸ਼ਾਹ ਤੋਂ ਲੱਖੀ ਜੰਗਲ ਦੀ ਫੌਜਦਾਰੀ ਵੀ ਖੋਹ ਲਈ।[42]

ਪਰ ਬਾਰੀ ਦੁਆਬ ਕਸੂਰ ਦੇ ਨਵਾਬ ਹੁਸੈਨ ਖਾਨ ਖੇਸ਼ਗੀ ਨੇ ਸਮਦ ਖਾਨ ਲਈ ਮੁਸੀਬਤ ਖੜ੍ਹੀ ਕਰ ਦਿੱਤੀ। ਖੇਸ਼ਗੀ ਦਾ ਪਿਛੋਕੜ ਪਖਤੂਨ ਸੀ, 1720 ਵਿਚ ਉਸ ਦੀ ਸਮਦ ਖਾਨ ਨਾਲ ਕਸੂਰ ਤੋਂ ਵੀਹ ਮੀਲ ਦੂਰ ਲਚੂਨੀਆਂ ਕਸਬੇ ਦੇ ਬਾਹਰ ਖੂਨੀ ਸੈਨਿਕ ਟੱਕਰ ਹੋਈ। ਨਵਾਬ ਹੁਸੈਨ ਮਾਰਿਆ ਤਾਂ ਗਿਆ ਪਰ ਇਹ ਯੁੱਧ ਮਹਾਂਕਾਵਿ ਦਾ ਰੂਪ ਧਾਰ ਕੇ ਪੰਜਾਬੀ ਲੋਕਧਾਰਾ ਦਾ ਰੂਪ ਬਣ ਗਿਆ।

ਹਿੰਦੂ ਬਿਰਤਾਂਤ ਲਾਹੌਰ ਅਤੇ ਕਸੂਰ ਨੂੰ ਸ਼ਰੀਕ ਮੰਨਦਾ ਹੈ ਕਿਉਂਕਿ ਲਵ ਨੇ ਲਾਹੌਰ ਵਸਾਇਆ ਸੀ, ਕੁਸ਼ ਨੇ ਕਸੂਰ। ਅਸੀਂ ਦੇਖਿਆ ਹੈ ਕਿ ਕਸੂਰ ਵਾਸੀਆਂ ਨੇ

ਬੰਦਾ ਸਿੰਘ ਖਿਲਾਫ਼ ਸਮਦ ਖਾਨ ਦੀ ਮਦਦ ਕੀਤੀ ਸੀ, ਹੁਣ 1720 ਤੱਕ ਕਸੂਰ ਵਾਸੀਆਂ ਨੂੰ ਸਮਦ ਖਾਨ ਡਿਗ ਰਹੀ ਹਕੂਮਤ ਦਾ ਜ਼ਾਲਮ ਸੂਬੇਦਾਰ ਲੱਗਣ ਲੱਗ ਪਿਆ, ਉਸ ਵਿਰੁੱਧ ਲਾਮਬੰਦ ਹੋਣ ਲੱਗੇ। ਬੰਦਾ ਸਿੰਘ ਦੀ ਸ਼ਹਾਦਤ ਅਤੇ ਸਿੱਖਾਂ ਖਿਲਾਫ ਫਰਮਾਨ ਜਾਰੀ ਹੋਇਆਂ ਅਜੇ ਚਾਰ ਸਾਲ ਹੋਏ ਸਨ, ਪੰਜਾਬ ਦੇ ਮੁਸਲਮਾਨਾਂ ਅਤੇ ਸਿੱਖਾਂ ਨੂੰ ਲੱਗਾ ਕਿ ਡਿਗ ਰਹੀ ਸਰਕਾਰ ਦਾ ਨੁਮਾਇੰਦਾ ਸਮਦ ਖਾਨ ਸਖ਼ਤੀ ਕਰ ਰਿਹਾ ਹੈ।

ਖੇਸ਼ਗੀ ਦੀ ਬਗਾਵਤ ਮੁਗਲਾਂ ਵਿਰੁੱਧ ਪੰਜਾਬੀ ਬਗਾਵਤ ਸੀ ਪਰ ਪੰਜਾਬੀ ਕਿਸਾਨ ਦੁਖੀ ਸੀ, ਉਸ ਨੂੰ ਦੋਹਾਂ ਤਾਕਤਾਂ ਦੀਆਂ ਫੌਜਾਂ ਵਾਸਤੇ ਮਾਮਲਾ ਦੇਣਾ ਪੈ ਗਿਆ ਸੀ।[44] ਸਿੱਖਾਂ ਦੇ ਹਮਲੇ ਵੱਧ ਗਏ। ਸਰਕਾਰੀ ਖਜ਼ਾਨਾ ਲੁੱਟਿਆ ਜਾਂਦਾ ਤਾਂ ਕਿਸਾਨਾਂ ਤੋਂ ਖੋਹ ਕੇ ਭਰਿਆ ਜਾਂਦਾ। ਕਿਸਾਨ ਵੀ ਡਕੈਤੀਆਂ ਦੇ ਸ਼ਿਕਾਰ ਹੁੰਦੇ ਪਰ ਡਾਕੂਆਂ ਨੂੰ ਫੜਨ ਦਾ ਖਰਚਾ ਵੀ ਭਰਦੇ।

× × ×

ਕੁਝ ਸਿੱਖ ਬੰਦਾ ਸਿੰਘ ਦੀ ਨੀਤੀ ਛੱਡ ਗਏ। ਬੰਦਾ ਸਿੰਘ ਦੇ ਧੜੇ ਨੇ ਦਰਬਾਰ ਸਾਹਿਬ ਤੇ ਕਬਜ਼ਾ ਕਰਨਾ ਚਾਹਿਆ ਤਾਂ ਦੂਜੇ ਸਿੱਖਾਂ ਨੇ ਰੋਕ ਦਿੱਤੇ। ਗੁਰੂ ਗੋਬਿੰਦ ਸਿੰਘ ਦਾ ਸੇਵਕ ਭਾਈ ਮਨੀ ਸਿੰਘ ਦਰਬਾਰ ਸਾਹਿਬ ਦਾ ਪ੍ਰਬੰਧਕ ਲਾ ਦਿੱਤਾ ਤਾਂ ਵੀ ਇਕ ਹਿੱਸਾ ਬਗਾਵਤ ਦੇ ਰੌਂ ਵਿਚ ਸੀ।[45]

> ਆਮ ਸਿੱਖ ਹੁਣ ਅਮਨ ਅਮਾਨ ਨਾਲ ਰਹਿਣ ਲੱਗ ਪਏ ਸਨ ਪਰ ਤੱਤ ਖਾਲਸਾ ਦੇ ਬਾਗ਼ੀ, ਸਰਕਾਰੀ ਅਫਸਰਾਂ ਅਤੇ ਉਨ੍ਹਾਂ ਦੇ ਹਮਾਇਤੀਆਂ ਨੂੰ ਲੁੱਟ ਅਤੇ ਮਾਰ ਰਹੇ ਸਨ। ਪੰਜਾਬ ਦੀਆਂ ਸੜਕਾਂ ਉੱਪਰ ਡਕੈਤੀਆਂ ਵਧ ਗਈਆਂ ਤਾਂ ਆਵਾਜਾਈ ਲਗਭਗ ਠੱਪ ਹੋ ਗਈ।[46]

ਸਾਲ 1726 ਵਿਚ ਬਾਦਸ਼ਾਹ ਮੁਹੰਮਦ ਸ਼ਾਹ ਨੇ ਬੁੱਢੇ ਸੂਬੇਦਾਰ ਸਮਦ ਖਾਨ ਨੂੰ ਬਦਲ ਕੇ ਮੁਲਤਾਨ ਭੇਜ ਦਿੱਤਾ ਤੇ ਉਸਦੇ ਬੇਟੇ ਜ਼ਕਰੀਆ ਖਾਨ ਨੂੰ ਪੰਜਾਬ ਦਾ ਸੂਬੇਦਾਰ ਥਾਪ ਦਿੱਤਾ। ਦਿੱਲੀ ਦੇ ਪ੍ਰਧਾਨ ਮੰਤਰੀ ਕਮਰੁੱਦੀਨ ਖਾਨ ਦੀ ਭੈਣ ਜ਼ਕਰੀਆ ਖਾਨ ਨੂੰ ਵਿਆਹੀ ਹੋਈ ਸੀ, ਇਹ ਨਿਯੁਕਤੀ ਉਸ ਨੇ ਕਰਵਾਈ।

ਜਵਾਨ ਜ਼ਕਰੀਆ ਖਾਨ ਦੇ ਬੰਦੂਕਧਾਰੀਆਂ ਨੇ ਇਕ ਵਾਰ ਸਿੱਖਾਂ ਨੂੰ ਖਦੇੜ ਕੇ ਫਿਰ ਜੰਗਲਾਂ ਪਹਾੜਾਂ ਵੱਲ ਧੱਕ ਦਿੱਤਾ ਤੇ ਲੱਗਿਆ ਕਿ ਸ਼ਾਂਤੀ ਪਰਤ ਆਈ ਹੈ ਪਰ ਦੋ ਸਾਲ ਬਾਦ ਸਿੱਖਾਂ ਨੇ ਪਿੰਡਾਂ ਦੇ ਰਸਤਿਆਂ ਉੱਪਰ ਫਿਰ ਡਕੈਤੀਆਂ ਸ਼ੁਰੂ ਕਰ ਦਿੱਤੀਆਂ।[47]

ਜ਼ਕਰੀਆ ਖਾਨ ਨੇ ਦੂਜਾ ਸਿਆਣਾ ਰਸਤਾ ਵੀ ਲੱਭਿਆ। ਜਦੋਂ ਦੇਖ ਲਿਆ ਕਿ ਬਗਾਵਤ ਦਬਦੀ ਨਹੀਂ ਉਸਨੇ ਸਿੱਖਾਂ ਨਾਲ ਰਾਜ਼ੀਨਾਵਾਂ ਕਰ ਲਿਆ। ਅੰਮ੍ਰਿਤਸਰ ਦੇ ਆਲੇ ਦੁਆਲੇ ਇਕ ਲੱਖ ਸਾਲਾਨਾ ਜਾਗੀਰ ਦੇ ਦਿੱਤੀ ਤੇ ਉਨ੍ਹਾਂ ਦੇ ਜਥੇਦਾਰ ਨੂੰ ਨਵਾਬ ਦਾ ਖਿਤਾਬ ਦੇ ਦਿੱਤਾ। ਸਿੱਖਾਂ ਨੂੰ ਵੀ ਆਰਾਮ ਦੀ ਜ਼ਰੂਰਤ ਸੀ। ਮੁੜ ਜਥੇਬੰਦ ਹੋਣ ਲਈ ਉਹ ਅੰਮ੍ਰਿਤਸਰ ਵਸ ਗਏ।

1734 ਤੋਂ ਨਵਾਬ ਕਪੂਰ ਸਿੰਘ ਨੇ ਭਾਈ ਮਨੀ ਸਿੰਘ ਦੀ ਨਿਗਰਾਨੀ ਵਿਚ

ਵਸਣਾ ਤੇ ਸੰਗਠਿਤ ਹੋਣਾ ਸ਼ੁਰੂ ਕਰ ਦਿੱਤਾ। ਜਿਨ੍ਹਾਂ ਸਿੱਖਾਂ ਨੂੰ ਇਹ ਸ਼ਾਂਤੀ ਪ੍ਰਬੰਧ ਚੰਗਾ ਨਾ ਲੱਗਾ ਉਹ ਆਪੋ ਆਪਣੇ ਘਰਾਂ ਨੂੰ ਪਰਤ ਗਏ, ਕੁਝ ਮਾਲਵੇ ਦੇ ਜੰਗਲਾਂ ਵੱਲ ਚਲੇ ਗਏ। ਜ਼ਕਰੀਆ ਖਾਨ ਨੇ ਵੱਡੀ ਭੁੱਲ ਕੀਤੀ। ਉਸਨੇ ਸੋਚਿਆ ਕਿ ਅੰਮ੍ਰਿਤਸਰ ਵਿਚੋਂ ਵਧੇਰੀ ਸਿੱਖ ਵਸੋਂ ਚਲੀ ਗਈ ਹੈ, ਜਗੀਰ ਬੰਦ ਕਰ ਦਿੱਤੀ। ਉਸਨੇ ਸਿੱਖਾਂ ਨੂੰ ਕਿਹਾ ਕਿ ਗੁਜ਼ਾਰੇ ਲਈ ਜਾਂ ਤਾਂ ਮੇਰੀ ਫੌਜ ਵਿਚ ਭਰਤੀ ਹੋ ਜਾਉ ਜਾਂ ਖੇਤੀ ਕਰੋ। ਸਿੱਖਾਂ ਨੂੰ ਉਸ ਦਾ ਸੁਝਾਅ ਜਚਿਆ ਨਾ, ਫਿਰ ਡਕੈਤੀਆਂ ਸ਼ੁਰੂ ਹੋ ਗਈਆਂ।[48] ਸੂਬੇਦਾਰ ਨੇ ਇਸ ਵਾਸਤੇ ਭਾਈ ਮਨੀ ਸਿੰਘ ਨੂੰ ਦੋਸ਼ੀ ਠਹਿਰਾਇਆ। ਸਾਲ 1737 ਵਿਚ ਅੰਮ੍ਰਿਤਸਰ ਦੀਵਾਲੀ ਮੇਲੇ ਦੀ ਮਿਥੀ ਗਈ ਰਕਮ ਭਾਈ ਮਨੀ ਸਿੰਘ ਨੇ ਨਾ ਭਰੀ ਤਾਂ ਉਨ੍ਹਾਂ ਨੂੰ ਵਹਿਸ਼ੀਆਨਾ ਤਸੀਹੇ ਦੇ ਕੇ ਲਾਹੌਰ ਸ਼ਹੀਦ ਕੀਤਾ ਗਿਆ।

ਇਸਦਾ ਨਤੀਜਾ ਸਿੱਖਾਂ ਵਿਚ ਵਿਆਪਕ ਗੁੱਸੇ ਵਾਲਾ ਨਿਕਲਿਆ। ਫੈਸਲਾ ਹੋਇਆ ਕਿ ਜ਼ਕਰੀਆ ਖਾਂ ਦੀ ਸਰਕਾਰ ਸੁੰਨ ਕਰ ਦਿਉ। ਚੱਜ, ਰਚਨਾ ਤੇ ਬਾਰੀ ਦੁਆਬ ਦੇ ਮੁਸਲਮਾਨਾਂ ਜ਼ਿਮੀਂਦਾਰਾਂ ਨੇ ਵੀ ਬਗਾਵਤ ਕਰ ਦਿੱਤੀ।[49] ਇਨ੍ਹਾਂ ਵਿਚ ਭੱਟੀ ਰਾਜਪੂਤ ਲੀਡਰ ਪੰਨਾ, ਮੀਆਂ ਖਾਨ, ਮੀਰ ਆਦਿਕ ਸਨ ਜਿਨ੍ਹਾਂ ਨੇ ਸਤਲੁਜ ਤੋਂ ਲੈ ਕੇ ਲਾਹੌਰ ਤੱਕ ਖ਼ੂਬ ਮਾਰ ਧਾੜ ਮਚਾਈ।[50]

× × ×

ਪੂਰੇ ਭਾਰਤ ਦੀ ਹਕੂਮਤ ਪਤਨ ਵੱਲ ਵਧ ਰਹੀ ਸੀ। ਬਾਗੀਆਂ ਨੂੰ ਸ਼ਾਂਤ ਕਰਨ ਲਈ ਹੋਰ ਜਗੀਰਾਂ ਅਤੇ ਰੁਤਬੇ ਵੰਡੇ ਜਾਂਦੇ ਜਿਸ ਨਾਲ ਸਰਕਾਰ ਦੀ ਆਮਦਨ ਘੱਟਦੀ। ਬਾਦਸ਼ਾਹ ਮੁਹੰਮਦ ਸ਼ਾਹ ਬਹੁਤ ਸੁਣੱਖਾ, ਸਿਆਣਾ ਤੇ ਦੂਰ ਅੰਦੇਸ਼ ਸੀ ਪਰ ਉਹ ਗਲਤ ਜਜ਼ਬਾਤੀ ਫੈਸਲੇ ਲੈ ਲੈਂਦਾ। ਇਕ ਫਕੀਰ ਦੀ ਧੀ ਕੋਕੀ ਉੱਤੇ ਉਸਦਾ ਦਿਲ ਆ ਗਿਆ। ਸਰਕਾਰੀ ਫੈਸਲਿਆਂ ਤੇ ਕੋਕੀ ਦੇ ਦਸਖ਼ਤ ਹੋਣ ਲੱਗੇ। ਉਹ ਆਪੇ ਫੁਰਮਾਨ ਜਾਰੀ ਕਰ ਦਿੰਦੀ।[51] ਊਧਮ ਬਾਈ ਨਾਂ ਦੀ ਇਕ ਨਰਤਕੀ ਦਾ ਮਹਿਲ ਵਿਚ ਏਨਾ ਦਬਦਬਾ ਵਧਿਆ ਕਿ ਉਸਨੂੰ ਮਹਾਰਾਣੀ ਦਾ ਰੁਤਬਾ ਮਿਲ ਗਿਆ।[52]

ਬਾਦਸ਼ਾਹ ਚੁਣੌਤੀਆਂ ਕਬੂਲ ਕਰਨ ਲਈ ਤਿਆਰ ਨਹੀਂ ਸੀ। ਸਮਕਾਲੀ ਇਤਿਹਾਸਕਾਰ ਮੁਤਾਬਕ—

> ਦੱਖਣ, ਗੁਜਰਾਤ ਜਾਂ ਮਾਲਵੇ ਦੀਆਂ ਬਗਾਵਤਾਂ ਬਾਰੇ ਮਹਾਰਾਜੇ ਨੂੰ ਕੋਈ ਆ ਕੇ ਖ਼ਬਰ ਦਿੰਦਾ ਤਾਂ ਦਿਲ ਨੂੰ ਧਰਵਾਸ ਦੇਣ ਲਈ ਬਾਗ ਵਿਚ ਟਹਿਲਣ ਲੱਗ ਜਾਂਦਾ ਜਾਂ ਸ਼ਿਕਾਰ ਖੇਡਣ ਲਈ ਚਲਾ ਜਾਂਦਾ। ਉਦਾਸ ਖ਼ਬਰ ਸੁਣ ਕੇ ਪ੍ਰਧਾਨਮੰਤਰੀ ਕਮਰੁੱਦੀਨ ਪੋਸਤ ਦੇ ਫੁੱਲ ਨਿਹਾਰਦਾ ਰਹਿੰਦਾ ਜਾਂ ਦਰਿਆ ਕਿਨਾਰੇ ਮੱਛੀਆਂ ਫੜਨ ਲਈ ਕੁੰਡੀ ਲਾ ਕੇ ਬੈਠ ਜਾਂਦਾ।[53]

ਬਾਦਸ਼ਾਹ ਅਤੇ ਵਜ਼ੀਰ ਜ਼ਿੰਮੇਵਾਰੀ ਤੋਂ ਮੂੰਹ ਫੇਰ ਰਹੇ ਸਨ, ਈਰਾਨੀ ਤੇ ਤੂਰਾਨੀ ਇਕ ਦੂਜੇ ਦੀਆਂ ਜੜ੍ਹਾਂ ਵੱਢਣ ਲੱਗੇ ਹੋਏ ਸਨ, ਫਲਸਰੂਪ ਇਲਾਕੇ ਖੁਸ ਰਹੇ ਸਨ, ਤਾਕਤ ਖੁਸ ਰਹੀ ਸੀ। 1735 ਤੱਕ ਮਰਾਠੇ, ਗੁਜਰਾਤ ਅਤੇ ਕੇਂਦਰੀ ਭਾਰਤ ਉੱਤੇ ਕਬਜ਼ਾ ਕਰ ਚੁੱਕੇ ਸਨ ਤੇ ਦਿੱਲੀ ਨੇੜੇ ਤੱਕ ਲੁੱਟਮਾਰ ਵਧ ਗਈ ਸੀ। ਮਰਾਠਾ ਲੀਡਰ ਬਾਜੀ ਰਾਓ 1737 ਵਿਚ ਦਿੱਲੀ ਦਰਵਾਜ਼ੇ ਤੱਕ ਅੱਪੜ ਗਿਆ ਸੀ, ਪਰ ਉਹ ਸ਼ਹਿਰ ਅੰਦਰ ਨਹੀਂ ਵੜਿਆ।

ਦੱਖਣ ਵਿਚ ਹੈਦਰਾਬਾਦ 'ਚ ਆਸਫ ਜਾਹ ਨੇ ਬਗਾਵਤ ਕਰ ਦਿੱਤੀ ਤੇ ਨਿਜ਼ਾਮ ਪਦਵੀ ਤਹਿਤ ਸੁੰਨੀ ਹਕੂਮਤ ਕਾਇਮ ਕੀਤੀ। ਪੂਰਬ ਵਿਚ ਸ਼ੀਆ ਲੀਡਰ ਸਾਦਤ ਖਾਨ ਨੇ ਬਗਾਵਤ ਕਰਕੇ ਅਵਧ ਰਿਆਸਤ ਕਾਇਮ ਕਰ ਲਈ। ਦਿੱਲੀ ਦੇ ਦੱਖਣ ਵੱਲ ਸੂਰਜ ਮੱਲ ਨੇ ਜਾਟਾਂ ਦੀ ਫੌਜ ਖੜ੍ਹੀ ਕਰ ਲਈ, 1730 ਵਿਚ ਭਰਤਪੁਰ ਆਜ਼ਾਦ ਹੋ ਗਿਆ। ਦਿੱਲੀ ਦੇ ਪੂਰਬ ਤੇ ਅਵਧ ਦੇ ਪੱਛਮ ਵੱਲ ਪਖਤੂਨ ਰੋਹੇਲਿਆਂ ਨੇ ਆਜ਼ਾਦੀ ਦਾ ਬਿਗਲ ਵਜਾ ਦਿੱਤਾ। ਇਸ ਇਲਾਕੇ ਨੂੰ ਬਾਦ ਵਿਚ ਰੋਹੇਲ ਖੰਡ ਕਿਹਾ ਗਿਆ। ਬਸ ਮਾੜੇ ਮੋਟੇ ਧੱਕੇ ਨਾਲ ਹਕੂਮਤ ਡਿਗੀ ਕਿ ਡਿੱਗੀ। ਹੁਣ ਪਹਿਲਾਂ ਪੰਜਾਬ ਨੂੰ ਨਚੋੜਨ ਦੀ ਵਾਰੀ ਸੀ।

ਨਾਦਰਸ਼ਾਹ ਦੇ ਹਮਲੇ ਤੋਂ ਦੋ ਸਾਲ ਪਹਿਲਾਂ ਅਬਦੁ ਸਮਦ ਦੀ ਮੌਤ ਹੋਣ ਕਾਰਨ ਮੁਲਤਾਨ ਵੀ ਉਸਦੇ ਬੇਟੇ ਜ਼ਕਰੀਆ ਖਾਨ ਨੂੰ ਦੇ ਦਿੱਤਾ। ਪੂਰਾ ਪੰਜਾਬ ਉਸ ਦੇ ਅਧੀਨ ਹੋ ਗਿਆ। ਆਪਣੇ ਵਾਸਤੇ ਸ਼ਾਨਦਾਰ ਮਹਿਲ ਅਤੇ ਲਾਹੌਰ ਨੇੜੇ ਬੇਗਮਪੁਰਾ ਮਸਜਿਦ ਬਣਵਾਈ। ਲਖਪਤ ਰਾਇ ਖੱਤਰੀ ਉਸਦਾ ਮੁੱਖ ਮੰਤਰੀ ਸੀ ਜੋ ਪਹਿਲੋਂ ਜ਼ਕਰੀਆ ਦੇ ਪਿਤਾ ਨਾਲ ਕੰਮ ਕਰ ਚੁੱਕਾ ਸੀ। ਉਸਦਾ ਭਰਾ ਜਸਪਤ ਰਾਇ ਮੁਨਸ਼ੀ ਅਤੇ ਸਲਾਹਕਾਰ ਸੀ।

ਖੇਤੀ ਵਾਸਤੇ ਕਿਸਾਨਾਂ ਨੂੰ ਸਰਕਾਰ ਤੋਂ ਕਰਜ਼ਾ ਮਿਲਣ ਲੱਗਾ। ਵਪਾਰੀ ਖੁਸ਼ ਹੋ ਗਏ ਕਿਉਂਕਿ ਜਕਰੀਆ ਨੇ ਸਖ਼ਤੀ ਵਰਤ ਕੇ ਰਾਹਾਂ ਵਿਚ ਡਕੈਤੀਆਂ ਬੰਦ ਕਰਵਾ ਦਿਤੀਆਂ। ਉਜੜੇ ਪਿੰਡ ਮੁੜ ਵਸ ਗਏ। ਪਰ ਸਿੱਖਾਂ ਉੱਪਰ ਸਖ਼ਤੀ ਵਿਚ ਫਰਕ ਨਹੀਂ ਆਇਆ। ਡਾਕਾ ਮਾਰਦੇ ਸਿੱਖ ਫੜੇ ਜਾਂਦੇ ਤਾਂ ਜ਼ੰਜੀਰਾਂ ਵਿਚ ਨੂੜ ਕੇ ਲਾਹੌਰ ਲਿਆ ਕੇ ਸ਼ਰੇਆਮ ਗਲੀਆਂ ਵਿਚ ਕਤਲ ਕੀਤੇ ਜਾਂਦੇ। ਫੜਨ ਵਾਲਿਆਂ ਨੂੰ ਇਨਾਮ ਮਿਲਦੇ। ਪਰ ਜ਼ਕਰੀਆ ਖਾਨ ਦੇ ਸਿਪਾਹੀ ਹਰ ਥਾਂ ਹਾਜਰ ਨਹੀਂ ਹੋ ਸਕਦੇ ਸਨ, ਸੋ ਕਦੀ ਇਧਰ ਕਦੀ ਉੱਧਰ ਲੁੱਟ ਜਾਰੀ ਰਹੀ।

× × ×

ਨਾਦਰਸ਼ਾਹ 1688 ਵਿਚ ਤੁਰਕ ਗਰੀਬ ਪਰਿਵਾਰ ਵਿਚ ਖੁਰਾਸਾਨ ਵਿਖੇ ਜੰਮਿਆ। ਇਸ ਥਾਂ ਈਰਾਨੀ ਜਰਨੈਲ ਅਤੇ ਅਫਗਾਨ ਹਾਕਮ ਆਪੋ ਵਿਚ ਲੜਦੇ ਰਹਿੰਦੇ ਸਨ। ਲੰਮਾ ਕੱਦ, ਮਜ਼ਬੂਤ ਸਰੀਰ, ਕਾਲੀ ਦਾਹੜੀ, ਭੂਰਾ ਰੰਗ, ਈਰਾਨੀ ਨਾਇਕ ਬਣ ਗਿਆ ਜਦੋਂ ਜੰਗਾਂ ਵਿਚ ਫੁਰਤੀ ਬਹਾਦਰੀ ਦਿਖਾਉਂਦਿਆਂ ਉਹ ਸਿਪਾਹੀ ਤੋਂ ਜਰਨੈਲ ਹੋ ਗਿਆ ਤੇ ਅਫਗਾਨਾਂ ਨੂੰ ਹਰਾ ਦਿੱਤਾ। ਬੇਸ਼ਕ ਸੁੰਨੀ ਸੀ ਤੇ ਈਰਾਨ ਸ਼ੀਆ, ਪਰ ਉਹ ਈਰਾਨ ਦਾ ਬਾਦਸ਼ਾਹ ਹੋ ਗਿਆ।

ਨਾਦਰਸ਼ਾਹ ਦੇ ਦਿਲ ਵਿਚ ਹਿੰਦੁਸਤਾਨ ਪ੍ਰਤੀ ਘ੍ਰਿਣਾ ਅਤੇ ਮਾਲ ਧਨ ਲੁੱਟ ਲੈਣ ਦਾ ਲਾਲਚ ਦੋਵੇਂ ਸਨ। ਮੁਗਲਾਂ ਨੇ ਉਸ ਦੇ ਰਾਜ ਤਿਲਕ ਨੂੰ ਮਾਨਤਾ ਨਹੀਂ ਦਿੱਤੀ ਸੀ ਤੇ ਉਸਦੇ ਦੁਸ਼ਮਣਾਂ ਨੂੰ ਪਨਾਹ ਦਿੱਤੀ ਹੋਈ ਸੀ। 1738 ਵਿਚ ਤੁਰਕ, ਈਰਾਨੀ ਅਤੇ ਪਖਤੂਨ ਸੈਨਿਕ ਲੈ ਕੇ ਉਸਨੇ ਪਹਿਲਾਂ ਗਜ਼ਨੀ ਫਿਰ ਕਾਬਲ ਤੇ ਹੱਲਾ ਕੀਤਾ ਤੇ ਉਹ ਖਜ਼ਾਨੇ ਲੁੱਟ ਲਏ ਜਿਹੜੇ ਸ਼ਾਹ ਜਹਾਨ ਨੇ ਸੌ ਸਾਲ ਪਹਿਲਾਂ ਇਕੱਠੇ ਕੀਤੇ ਸਨ।

ਕਾਬਲ ਦਾ ਸੂਬੇਦਾਰ ਨਸੀਰ ਖਾਨ ਪੇਸ਼ਾਵਰ ਵੀਹ ਹਜ਼ਾਰ ਸੈਨਾ ਨਾਲ ਖੈਬਰ ਦੱਰੇ ਤੇ ਮੁਕਾਬਲੇ ਲਈ ਤਿਆਰ ਸੀ ਪਰ ਨਾਦਰਸ਼ਾਹ ਦੀ ਸਵਾ ਲੱਖ ਫੌਜ ਅਤੇ ਤੋਪਖਾਨੇ ਅੱਗੇ ਟਿਕ ਨਾ ਸਕਿਆ, ਗੋਡੇ ਟੇਕ ਦਿੱਤੇ। ਜਿਹੜੇ ਸਿਪਾਹੀ ਭੱਜ ਗਏ ਸੋ ਬਚ ਗਏ, ਬਾਕੀ ਦੇ ਮਾਰ ਦਿੱਤੇ। ਨਵੰਬਰ 1738 ਨੂੰ ਪੇਸ਼ਾਵਰ ਸ਼ਹਿਰ ਵਿਚ ਦਾਖਲ ਹੋਇਆ ਜਿਥੋਂ ਦਿੱਲੀ ਮੁਹੰਮਦ ਸ਼ਾਹ ਨੂੰ ਉਸਨੇ ਖ਼ਤ ਲਿਖਿਆ ਕਿ ਉਸਦਾ ਹਿੰਦੁਸਤਾਨੀ ਦੌਰਾ ਸਿਰਫ਼ ਇਨਸਾਨ ਦੇ ਭਲੇ ਵਾਸਤੇ ਅਤੇ ਤੁਹਾਡੇ ਨਾਲ ਮਿੱਤਰਤਾ ਵਾਸਤੇ ਹੈ। ਅਸੀਂ ਦੱਖਣ ਦੇ ਕਾਫਰਾਂ ਨੂੰ ਵੀ ਸਬਕ ਸਿਖਾਉਣਾ ਹੈ ਜਿਹੜੇ ਮਾਮਲੇ ਵਿਚੋਂ ਹਿੱਸਾ ਵੰਡਾ ਰਹੇ ਹਨ।

ਪਰ ਸਿੰਧ ਪਾਰ ਕਰਦਿਆਂ ਹੀ ਉਸਨੇ ਆਪਣੀ ਸੈਨਾ ਨੂੰ ਕਿਹਾ— ਅੱਗ ਅਤੇ ਤਲਵਾਰ ਨਾਲ ਉਹ ਤਬਾਹੀ ਮਚਾ ਦਿਉ ਕਿ ਸਦੀਆਂ ਤੱਕ ਯਾਦ ਰਹੇ। ਉਸਦੀਆਂ ਜਿੱਤਾਂ ਅਤੇ ਜ਼ੁਲਮਾਂ ਦਾ ਥਾਂ-ਥਾਂ ਚਰਚਾ ਹੋਣ ਲੱਗਾ।[58] ਫਿਰ ਜਿਹਲਮ ਪਾਰ ਕੀਤਾ, ਉਪਰੰਤ ਝਨਾ, ਲਾਹੌਰ ਵੱਲ ਵਧਣ ਲੱਗਾ। ਰਸਤੇ ਵਿਚ ਆਉਂਦੇ ਸਾਰੇ ਪਿੰਡਾਂ ਵਿਚ ਆਬਾਦੀ ਦਾ ਸਫਾਇਆ ਕਰ ਦਿੱਤਾ, ਕੁਹਰਾਮ ਮੱਚ ਗਿਆ। ਲਾਹੌਰ ਤੋਂ 20 ਮੀਲ ਬਾਹਰ ਜ਼ਕਰੀਆ ਖਾਂ ਮੁਕਾਬਲੇ ਲਈ ਆ ਗਿਆ। ਪਰ ਫਿਰ ਪਿਛੇ ਹਟ ਕੇ ਇਹ ਲਾਹੌਰ ਦੇ ਪੂਰਬੀ ਦਰਵਾਜ਼ੇ ਤੇ ਆ ਗਿਆ। ਰਾਵੀ ਦੇ ਕਿਨਾਰੇ ਹੋਏ ਯੁੱਧ ਵਿਚ ਉਸ ਦੇ ਬੇਅੰਤ ਸਿਪਾਹੀ ਮਾਰੇ ਗਏ ਤਾਂ ਉਸਨੇ ਹਥਿਆਰ ਸੁੱਟ ਦਿੱਤੇ ਤੇ ਅਰਜ਼ ਕੀਤੀ ਕਿ ਸ਼ਹਿਰ ਵਿਚ ਤਬਾਹੀ ਨਾ ਮਚਾਈ ਜਾਵੇ।

ਜੁਰਮਾਨੇ ਵਜੋਂ ਉਸ ਤੋਂ ਬਹੁਤ ਸਾਰੇ ਹਾਥੀ ਅਤੇ ਵੀਹ ਲੱਖ ਰੁਪਿਆ ਵਸੂਲਿਆ। ਹਿੰਦੂਆਂ ਸਮੇਤ ਧਨੀ ਲਹੌਰੀਆਂ ਨੇ ਪੈਸਾ ਇਕੱਠਾ ਕਰਕੇ ਦੇ ਦਿੱਤਾ। ਉਸਨੇ ਸ਼ਾਲੀਮਾਰ ਬਾਗ ਵਿਚ ਉਤਾਰਾ ਕੀਤਾ ਜੋ ਸ਼ਾਹਜਹਾਨ ਨੇ ਲਗਵਾਇਆ ਸੀ। ਇਥੋਂ ਉਸਨੇ ਨਾਦਰ ਸੁਲਤਾਨ ਦਾ ਸਿੱਕਾ ਜਾਰੀ ਕੀਤਾ। ਉਸਨੇ ਐਲਾਨ ਕਰ ਦਿੱਤਾ ਕਿ ਜ਼ਕਰੀਆ ਖਾਨ ਲਾਹੌਰ ਦਾ ਸੂਬੇਦਾਰ ਰਹੇਗਾ। ਜ਼ਕਰੀਆ ਖਾਨ ਅਤੇ ਲਖਪਤ ਰਾਏ ਦੇ ਬੰਦਿਆਂ ਨੂੰ ਬੰਦੀ ਬਣਾ ਕੇ ਨਾਲ ਲੈ ਗਿਆ ਤੇ ਦਿੱਲੀ ਵੱਲ ਕੂਚ ਕੀਤਾ।

ਬਿਆਸ ਦਰਿਆ ਤੇ ਪੁੱਜ ਕੇ ਉਸਨੇ ਹੁਕਮ ਦਿੱਤਾ ਕਿ ਜਿਹੜੇ 1007 ਜੰਗੀ ਕੈਦੀ ਫੜੇ ਹੋਏ ਹਨ, ਕਤਲ ਕਰ ਦਿੱਤੇ ਜਾਣ। ਹੁਕਮ ਦੀ ਪੂਰਤੀ ਹੋ ਗਈ। ਪੰਜ ਫਰਵਰੀ 1739 ਨੂੰ ਸਤਲੁਜ ਪਾਰ ਕਰਕੇ ਸਰਹਿੰਦ ਪੁੱਜਿਆ, ਰਾਜਪੁਰੇ 6 ਨੂੰ ਤੇ 7 ਤਰੀਕ ਨੂੰ ਅੰਬਾਲੇ ਪੁੱਜਾ।

ਮੁਹੰਮਦ ਸ਼ਾਹ ਆਪਣੀ ਸੈਨਾ ਲੈ ਕੇ ਪਾਣੀਪਤ ਦੇ ਮੈਦਾਨਾਂ ਵਿਚ ਆ ਗਿਆ ਜਿੱਥੇ ਕਦੀ ਬਾਬਰ ਨਾਲ ਲੋਧੀਆਂ ਦਾ ਯੁੱਧ ਹੋਇਆ ਸੀ। ਬੇਸ਼ਕ ਮੁਗਲ ਸੈਨਾ ਗਿਣਤੀ ਵਿਚ ਵੱਧ ਸੀ ਪਰ ਨਾਦਰ ਦੀ ਸੈਨਾ ਅੱਗੇ ਉਖੜ ਗਈ। ਤੀਹ ਹਜ਼ਾਰ ਸੈਨਿਕ ਕਤਲ ਹੋਏ ਜਿਨ੍ਹਾਂ ਵਿਚ ਜਰਨੈਲ ਅਤੇ ਸ਼ਹਿਜ਼ਾਦੇ ਵੀ ਸਨ।

ਮੁਹੰਮਦ ਸ਼ਾਹ ਨੇ ਆਪਣਾ ਤਾਜ ਉਤਾਰ ਕੇ ਨਾਦਰਸ਼ਾਹ ਨੂੰ ਦੇਣਾ ਚਾਹਿਆ ਪਰ ਨਾਦਰ ਸ਼ਾਹ ਨੇ ਕਿਹਾ— ਕੇਵਲ ਤਾਜ ਨਹੀਂ, ਦੌਲਤ, ਸੋਨਾ, ਹੀਰੇ, ਚਾਂਦੀ, ਘੋੜੇ, ਹਾਥੀ, ਊਠ, ਗੁਲਾਮ ਅਤੇ ਕਾਰੀਗਰ ਲਵਾਂਗਾ। ਜੁਰਮਾਨਾ ਲੱਕ ਤੋੜਨ

ਵਾਲਾ ਸੀ ਪਰ ਜਾਨ ਅਤੇ ਤਖ਼ਤ ਬਚ ਗਏ।

ਰਾਜਧਾਨੀ ਦਿੱਲੀ ਦੇ ਲਾਲ ਕਿਲ੍ਹੇ ਵਿਚ ਬਾਦਸ਼ਾਹ ਦਾ ਸਵਾਗਤ ਹੋਇਆ। ਲੋਕਾਂ ਨੇ ਸੁੱਖ ਦਾ ਸਾਹ ਲਿਆ ਪਰ ਅਜੇ ਮੁਸੀਬਤ ਖਲੋਤੀ ਸੀ। ਅਫਵਾਹ ਫੈਲ ਗਈ ਕਿ ਨਾਦਰ ਸ਼ਾਹ ਮਰ ਗਿਆ ਹੈ, ਜੋਸ਼ ਵਿਚ ਆ ਕੇ ਦਿੱਲੀ ਵਾਸੀਆਂ ਨੇ ਈਰਾਨੀ ਫੌਜ ਦੇ ਕੁਝ ਸਿਪਾਹੀ ਮਾਰ ਦਿੱਤੇ। ਬਦਲੇ ਵਜੋਂ ਨਾਦਰ ਨੇ ਜ਼ਬਰਦਸਤ ਕਤਲਿਆਮ ਦਾ ਹੁਕਮ ਸੁਣਾ ਦਿੱਤਾ। ਨੌਂ ਘੰਟਿਆਂ ਵਿਚ ਵੀਹ ਹਜ਼ਾਰ ਲੋਕ ਕਤਲ ਕੀਤੇ, ਘਰ ਦੁਕਾਨਾਂ ਲੁੱਟ ਲਈਆਂ।

ਮੁਹੰਮਦ ਸ਼ਾਹ ਅਤੇ ਉਸਦੇ ਦਰਬਾਰੀਆਂ ਨੇ ਰਹਿਮ ਦੀ ਦਰਖ਼ਾਸਤ ਕੀਤੀ। ਆਪਣੀ ਕਿਰਪਾਨ ਮਿਆਨ ਵਿਚ ਪਾਉਂਦਿਆਂ ਉਸਨੇ ਵਢਾਂਗਾ ਰੋਕਣ ਦਾ ਐਲਾਨ ਕਰ ਦਿੱਤਾ। ਫਿਰ ਦਰਬਾਰ ਬੁਲਾ ਕੇ ਸਭ ਦੇ ਸਾਹਮਣੇ ਨਾਦਰਸ਼ਾਹ ਨੇ ਮੁਹੰਮਦ ਸ਼ਾਹ ਦੇ ਸਿਰ ਤੇ ਤਾਜ ਰੱਖ ਦਿੱਤਾ।

ਪਰ ਫਿਰੌਤੀ ਵਧਦੀ ਗਈ। ਸਿੰਧ ਦਾ ਪੱਛਮੀ ਤੇ ਪੂਰਬੀ ਹਿੱਸਾ ਨਾਦਰਸ਼ਾਹ ਦਾ ਹੋਵੇਗਾ। ਇਸ ਵਿਚ ਲਾਹੌਰ, ਸਿਆਲਕੋਟ ਤੇ ਗੁਜਰਾਤ ਹੋਣਗੇ। ਮੁਗਲਾਂ ਦੀ ਬੁਜ਼ਦਿਲੀ ਉਪਰ ਪੰਜਾਬੀ ਕਵੀ ਅਲੀ ਹੈਦਰ (1690-1758) ਨੂੰ ਗੁੱਸਾ ਆਉਂਦਾ ਹੈ, ਉਸ ਲਿਖਿਆ—ਇਨ੍ਹਾਂ ਬੇਸ਼ਰਮ ਹਿੰਦੁਸਤਾਨੀਆਂ ਨੂੰ ਜ਼ਹਿਰ ਖਾ ਕੇ ਮਰ ਜਾਣਾ ਚਾਹੀਦਾ ਹੈ।[57]

ਨਾਦਰਸ਼ਾਹ ਸਾਰਾ ਮੁਗਲ ਧਨ ਲੈ ਗਿਆ। ਉਸ ਦਾ ਕਾਰਵਾਂ ਬਹੁਤ ਲੰਮਾ ਸੀ ਜਿਸ ਵਿਚ ਹਾਥੀ, ਘੋੜੇ, ਊਠ, ਗੁਲਾਮ ਸਨ। ਸ਼ਾਹ ਜਹਾਨ ਦਾ ਤਖਤਿ ਤਾਊਸ ਅਤੇ ਕੋਹਿਨੂਰ ਹੀਰਾ ਲੈ ਗਿਆ, ਆਪਣੇ ਪੁੱਤਰਾਂ ਵਿਚੋਂ ਇਕ ਲਈ ਸ਼ਹਿਜ਼ਾਦੀ ਲੈ ਗਿਆ। ਇਸ ਵਾਰ ਵਾਪਸੀ ਉਸਨੇ ਉੱਤਰ ਵੱਲੋਂ ਸਿਆਲਕੋਟ ਵਿਚ ਦੀ ਕੀਤੀ, ਜੋ ਵੀ ਰਸਤੇ ਵਿਚ ਆਇਆ ਲੁੱਟਦਾ ਗਿਆ। ਜਦੋਂ ਮੌਕਾ ਲੱਗਦਾ, ਉਸਦੇ ਕਾਰਵਾਂ ਦੇ ਪਿਛਲੇ ਪਾਸੇ ਸਿੱਖ ਹਮਲਾ ਕਰਦੇ।

ਜ਼ਕਰੀਆ ਖਾਨ ਨੇ ਲਾਹੌਰੀਆਂ ਤੋਂ ਹੋਰ ਦੌਲਤ ਇਕੱਠੀ ਕੀਤੀ ਹੋਈ ਸੀ, ਉਹ ਭੇਂਟ ਕੀਤੀ ਅਤੇ ਰਾਵੀ ਪਾਰ ਕਰਵਾਉਣ ਵਿਚ ਮਦਦ ਕੀਤੀ। ਨਾਦਰ ਨੇ ਜ਼ਕਰੀਆ ਖਾਨ ਨੂੰ ਸਿੱਖਾਂ ਬਾਰੇ ਪੁੱਛਿਆ, ਇਹ ਕੌਣ ਹਨ। ਦੱਸਿਆ—ਇਹ ਫਕੀਰ ਸਾਲ ਵਿਚ ਦੋ ਵਾਰ ਦਰਬਾਰ ਸਾਹਿਬ ਇਸ਼ਨਾਨ ਕਰਨ ਆਉਂਦੇ ਹਨ। ਨਾਦਰ ਨੇ ਪੁੱਛਿਆ—ਰਹਿੰਦੇ ਕਿੱਥੇ ਨੇ ? ਜ਼ਕਰੀਆ ਖਾਂ ਨੇ ਕਿਹਾ—ਘੋੜਿਆਂ ਦੀਆਂ ਕਾਠੀਆਂ ਉੱਤੇ।[58] ਸੁਣਕੇ ਕਿਹਾ— ਵਕਤ ਆਏਗਾ ਜਦੋਂ ਕਾਠੀਆਂ ਤੇ ਬੈਠੇ ਬੈਠੇ ਉਹ ਇਕ ਤੋਂ ਬਾਦ ਦੂਜਾ ਥਾਂ ਜਿੱਤ ਲੈਣਗੇ।

ਕੂਚ ਕਰਨ ਵੇਲੇ ਉਸਨੇ ਕਿਹਾ—ਪੰਜਾਬ ਮੇਰਾ ਹੈ, ਤੂੰ ਮੇਰਾ ਸੂਬੇਦਾਰ, ਹਰ ਸਾਲ ਵੀਹ ਲੱਖ ਦਾ ਮਾਮਲਾ ਭੇਜਦਾ ਰਹੀਂ। ਜ਼ਕਰੀਆ ਖਾਨ ਜਿਹੜਾ 1740 ਵਿਚ ਤਾਕਤਵਰ ਸੂਬੇਦਾਰ ਸੀ, ਕੌਣ ਜਾਣਦਾ ਸੀ ਉਸ ਨੂੰ ਇਕ ਸਾਧਾਰਨ ਬੰਦਾ ਅਦੀਨਾ ਬੇਗ ਮਾਤ ਦੇ ਸਕੇਗਾ।

× × ×

ਇੱਕੀਵੀਂ ਸਦੀ ਵਿਚ ਵੀ ਪੰਜਾਬ ਸਭ ਤੋਂ ਵਧੀਕ ਬੁੱਲ੍ਹੇਸ਼ਾਹ ਨੂੰ ਯਾਦ ਕਰਦਿਆਂ ਉਸਦੇ ਹਵਾਲੇ ਦਿੰਦਾ ਹੈ। ਸਾਲ 1680, ਮੁਲਤਾਨ ਦੇ ਪਿੰਡ ਉੱਚ ਗਿਲਾਨੀਆਂ ਜਾਂ ਕਸੂਰ ਦੇ ਨੇੜੇ ਦੇ ਪਿੰਡ ਪਾਂਡੋਕੇ ਵਿਚ ਜੰਮਿਆ। ਉਸ ਦੇ ਪਿੰਡ ਬਾਰੇ ਪੱਕਾ ਪਤਾ ਇਸ ਕਰਕੇ ਨਹੀਂ ਕਿਉਂਕਿ ਆਮ ਜਿਹੇ ਘਰ ਵਿਚ ਜਨਮ ਲਿਆ। ਮਾਪਿਆਂ ਨੇ ਨਾਮ ਅਬਦੁੱਲਾ ਸ਼ਾਹ ਰੱਖਿਆ ਜੋ ਛੋਟਾ ਹੋ ਕੇ ਬੁੱਲ੍ਹਾ ਜਾਂ ਬੁੱਲ੍ਹੇ ਸ਼ਾਹ ਬਣ ਗਿਆ।

ਉਸਦੇ ਵਡੇਰੇ ਬੁਖਾਰੇ ਦੇ ਸੱਯਦ ਸਨ ਜੋ ਮੁਲਤਾਨ ਆ ਵਸੇ। ਤੇਰਵੀਂ ਸਦੀ ਸੂਫੀ ਫਕੀਰ ਬਹਾਉਦੀਨ ਜ਼ਕਰੀਆ ਦੇ ਮੁਰੀਦ ਸਨ, ਬਹਾਉਦੀਨ ਮੁਲਤਾਨ ਵਿਚ ਦਫਨ ਹੋਏ ਸਨ। ਬੁਲ੍ਹੇ ਦਾ ਪਿਤਾ ਸ਼ਾਹ ਮੁਹੰਮਦ ਲਾਹੌਰ ਨੇੜੇ ਕਸੂਰ ਵਿਚ ਆ ਗਿਆ। ਕਸੂਰ ਤੋਂ 50 ਮੀਲ ਦੂਰ ਪਾਂਡੋਕੇ ਪਿੰਡ ਦੀ ਮਸਜਿਦ ਦਾ ਮੌਲਵੀ ਲੱਗ ਗਿਆ। ਉਹ ਅਰਬੀ, ਫਾਰਸੀ ਅਤੇ ਕੁਰਾਨ ਦਾ ਵਿਦਵਾਨ ਸੀ। ਬੁੱਲ੍ਹਾ ਪੜ੍ਹਾਈ ਵਿਚ ਹੁਸ਼ਿਆਰ ਅਤੇ ਮਿਹਨਤੀ ਨਿਕਲਿਆ। ਪਿਤਾ ਤੋਂ ਵਿੱਦਿਆ ਪ੍ਰਾਪਤ ਕਰਕੇ ਉਹ ਵੱਡੇ ਰਹੱਸਾਂ ਨੂੰ ਸਮਝਣਾ ਚਾਹੁੰਦਾ ਸੀ। ਉਸਨੇ ਫੈਸਲਾ ਕੀਤਾ ਕਿ ਵਿਆਹ ਨਹੀਂ ਕਰਾਏਗਾ, ਸ਼ੇਖ ਇਨਾਇਤ ਕਾਦਰੀ ਨੂੰ ਮੁਰਸ਼ਦ ਧਾਰਨ ਕਰ ਲਿਆ।

ਇਨਾਇਤ, ਜਾਤ ਦਾ ਅਰਾਈਂ, ਮੀਆਂ ਮੀਰ ਦੇ ਸਿਲਸਿਲੇ ਦਾ ਫਕੀਰ ਸੀ। ਉਹ ਲਾਹੌਰ ਇਸ ਸਿਲਸਿਲੇ ਦਾ ਗੱਦੀ ਨਸ਼ੀਨ ਹੋਇਆ।[59]

ਸੰਬੰਧੀਆਂ ਨੇ ਵਿਅੰਗ ਕੀਤੇ ਕਿ ਸੱਯਦ ਹੋ ਕੇ ਅਰਾਈਂ ਦਾ ਮੁਰੀਦ ਹੋ ਗਿਆ ਤਾਂ ਬੁੱਲ੍ਹੇ ਨੇ ਕਿਹਾ—ਜਿਹੜਾ ਮੈਨੂੰ ਸੱਯਦ ਕਹੇਗਾ ਦੋਜਖ ਵਿਚ ਜਾਏਗਾ, ਜੋ ਅਰਾਈਂ ਕਹੇਗਾ ਤਰ ਜਾਵੇਗਾ।

ਦੇਰ ਤੱਕ ਇਨਾਇਤ ਸ਼ਾਹ ਨੇ ਉਸ ਨੂੰ ਆਪਣੇ ਸਿਲਸਿਲੇ ਵਿਚ ਸ਼ਾਮਲ ਨਾ ਕੀਤਾ ਤਾਂ ਬਿਰਹਾ ਦੀਆਂ ਸਭ ਤੋਂ ਸੁਹਣੀਆਂ ਕਾਫੀਆਂ ਰਚੀਆਂ ਜਿਨ੍ਹਾਂ ਵਿਚ ਮਹਿਬੂਬ, ਮੁਰਸ਼ਿਦ ਅਤੇ ਰੱਬ ਦਾ ਵਿਜੋਗ ਹੈ ਤੇ ਮਿਲਣ ਦੀ ਤੀਬਰ ਇੱਛਾ ਹੈ। ਆਵਾਜ਼ ਸੁਣ ਕੇ, ਦੇਖ ਕੇ ਨਹੀਂ, ਇਨਾਇਤ ਸ਼ਾਹ ਨੇ ਪੁੱਛਿਆ, ਇਹ ਬੁੱਲ੍ਹਾ ਹੈ ? ਬੁੱਲ੍ਹੇ ਨੇ ਜਵਾਬ ਦਿੱਤਾ—ਨਹੀਂ ਜੀ ਭੁੱਲਾ ਹੈ। ਮੁਰਸ਼ਦ ਪ੍ਰਸੰਨ ਹੋ ਗਿਆ ਤੇ ਸਿਲਸਿਲੇ ਵਿਚ ਸ਼ਾਮਲ ਕਰ ਲਿਆ।

ਸ਼ਰਾ ਖਿਲਾਫ ਉਸ ਦੇ ਕਲਾਮ ਨੇ ਕਸੂਰ ਦੇ ਮੌਲਵੀ ਨਾਰਾਜ਼ ਕਰ ਦਿੱਤੇ, ਇਸ ਕਰਕੇ ਮੌਤ (1758) ਉਪਰੰਤ ਉਸਨੂੰ ਕਬਰਿਸਤਾਨ ਵਿਚ ਦਫਨ ਨਹੀਂ ਹੋਣ ਦਿੱਤਾ। ਤੌਫੀਕ ਰਫ਼ਤ ਨੇ ਉਸਦਾ ਕਲਾਮ ਅੰਗਰੇਜ਼ੀ ਵਿਚ ਅਨੁਵਾਦ ਕਰਦਿਆਂ 1982 ਵਿਚ ਲਿਖਿਆ :

> ਜਿਸ ਕਬਰਿਸਤਾਨ ਵਿਚ ਬੁੱਲ੍ਹੇ ਸ਼ਾਹ ਨੂੰ ਦਫਨਾਉਣ ਨਹੀਂ ਦਿੱਤਾ ਅੱਜ ਉਸ ਦੀ ਦੁਰਦਸ਼ਾ ਹੈ। ਟੁੱਟੀਆਂ ਭੱਜੀਆਂ ਕਬਰਾਂ ਉੱਤੇ ਲੋਕ ਟੱਟੀ ਪਿਸ਼ਾਬ ਕਰਦੇ ਹਨ। ਜਿੱਥੇ ਬੁੱਲ੍ਹੇ ਦਾ ਮਕਬਰਾ ਹੈ, ਉਹ ਸਾਫ ਸੁਥਰਾ ਥਾਂ ਹੈ ਤੇ ਲੋਕਾਂ ਦੀ ਇੱਛਾ ਹੈ ਕਿ ਉਨ੍ਹਾਂ ਨੂੰ ਇਸ ਫਕੀਰ ਦੇ ਮਕਬਰੇ ਨੇੜੇ ਦਫਨ ਕੀਤਾ ਜਾਵੇ।[61]

ਬੁਲ੍ਹੇ ਦੀ ਪੰਜਾਬੀ ਦਾ ਮੁਹਾਵਰਾ ਕੇਂਦਰੀ ਦੁਆਬਿਆਂ (ਰਚਨਾ, ਬਾਰੀ, ਬਿਸਤ) ਯਾਨੀ ਕਿ ਗੁਜਰਾਤ, ਸਿਆਲਕੋਟ, ਲਾਹੌਰ, ਕਸੂਰ, ਅੰਮ੍ਰਿਤਸਰ ਤੇ ਜਲੰਧਰ ਦਾ ਹੈ।

ਇਸ ਵਿਚ ਬੇਅੰਤ ਸਾਦਗੀ ਹੈ। ਉਸਦੀ ਸ਼ਾਇਰੀ ਗੱਲਾਂ ਕਰਦੀ ਹੈ, ਅੱਜ ਵੀ ਉਵੇਂ ਨਵੀਂ ਨਕੋਰ ਹੈ ਜਿਵੇਂ ਉਸ ਵੇਲੇ ਸੀ।

ਬੁੱਲ੍ਹੇ ਸ਼ਾਹ ਕੁਰਾਨ ਅਤੇ ਰੂਮੀ ਦਾ ਰਹੱਸ ਪ੍ਰਗਟ ਕਰਦਾ ਹੈ, ਹਿੰਦੂ ਸਿੱਖ ਰਵਾਇਤਾਂ ਦਾ ਜ਼ਿਕਰ ਕਰਦਾ ਹੈ, ਉਸਨੂੰ ਮੱਕਾਰੀ ਪਸੰਦ ਨਹੀਂ। ਉਸਦੀ ਪੰਕਤੀ ਹੈ—

ਵਿਚ ਮਸੀਤ ਕੁਸੱਤੀ ਰਹਿੰਦੇ ਠਾਕਰ ਦੁਆਰੇ ਠੱਗ।
ਧਰਮਸਾਲ ਧੜਵਾਈ ਰਹਿੰਦੇ ਆਸ਼ਕ ਰਹਿਣ ਅੱਲਗ।

ਉਸਦੀ ਸ਼ਾਇਰੀ ਵਿਚ ਸੂਤ ਕੱਤਣ, ਚਰਖੇ, ਝਾੜੂ, ਪੰਜਾਬੀ ਪੰਛੀ ਅਤੇ ਫਸਲਾਂ ਦਾ ਜ਼ਿਕਰ ਹੈ। 'ਮੈਂ' ਮੁਕਾ ਕੇ ਉਹ 'ਤੂੰ' ਵਿਚ ਲੀਨ ਹੋਣ ਦਾ ਇੱਛੁਕ ਹੈ। ਪੇਸ਼ ਹੈ ਇਕ ਕਾਫੀ—

ਜਿਨ੍ਹਾ ਵੱਡੀਆਂ ਘਟਨਾਵਾਂ ਦਾ ਜ਼ਿਕਰ ਆਇਆ ਹੈ, ਬੁੱਲ੍ਹਾ ਉਨ੍ਹਾਂ ਤੋਂ ਵਾਕਫ ਵੀ ਹੈ ਤੇ ਆਪਣੀ ਟਿੱਪਣੀ ਵੀ ਦਿੰਦਾ ਹੈ। ਉਹ ਬੰਦਾ ਸਿੰਘ ਦੇ ਹਮਲੇ ਦੇਖ ਰਿਹਾ ਹੈ, ਸੁੰਨੀ ਸ਼ੀਆ ਝਗੜੇ ਦੇਖ ਰਿਹਾ ਹੈ। ਹੁਸੈਨ ਖਾਨ ਖੇਸ਼ਗੀ ਦੀ ਇਨਾਇਤ ਸ਼ਾਹ ਨਾਲ ਬਣਦੀ ਨਹੀਂ ਸੀ ਇਸ ਕਰਕੇ ਕਸੂਰ ਦੀ ਬਗਾਵਤ ਵਕਤ ਉਹ ਚੁੱਪ ਹੈ, ਨਿਰਪੱਖ ਹੈ।[64] ਉਸਦਾ ਵਡੇਰਾ, ਮੀਆਂ ਮੀਰ, ਗੁਰੂ ਅਰਜਨ ਦੇਵ ਦਾ ਦੋਸਤ ਸੀ ਇਸ ਕਰਕੇ ਸਿੱਖਾਂ ਪ੍ਰਤੀ ਹਮਦਰਦ ਲੱਗਦਾ ਹੈ, ਗੁਰੂ ਤੇਗ ਬਹਾਦਰ ਸਾਹਿਬ ਨੂੰ ਗ਼ਾਜ਼ੀ ਆਖਦਾ ਹੈ।[65] ਉਹ ਹਾਕਮਾਂ ਦੇ ਕਿਰਦਾਰ ਨੂੰ ਨਿੰਦਦਾ ਹੈ।[66] ਬੇਸ਼ਕ ਸਿਆਸੀ ਘਟਨਾਵਾਂ ਦਾ ਥੋੜ੍ਹਾ ਜ਼ਿਕਰ ਹੈ ਪਰ ਜ਼ਿੰਦਾ ਹੈ, ਸਪੱਸ਼ਟ ਹੈ, ਬੇਬਾਕ ਹੈ।[67]

ਉਸਨੂੰ ਬਾਬਾ ਫਰੀਦ ਅਤੇ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚਲੀ ਸਾਂਝ ਦਾ ਪਤਾ ਹੈ। ਉਸਨੂੰ ਬੰਦਾ ਸਿੰਘ ਦੇ ਰੇਡ ਅੱਛੇ ਨਹੀਂ ਲਗਦੇ—

ਮੁਗਲਾਂ ਜ਼ਹਿਰ ਪਿਆਲੇ ਪੀਤੇ
ਭੂਰਿਆਂ ਵਾਲੇ ਰਾਜੇ ਕੀਤੇ।
ਦਰ ਖੁੱਲ੍ਹਾ ਹਸ਼ਰ ਅਜ਼ਾਬ ਦਾ।
ਬੁਰਾ ਹਾਲ ਹੋਇਆ ਪੰਜਾਬ ਦਾ।[68]

ਭੂਰਿਆਂ ਵਾਲੇ, ਯਾਨੀ ਕਿ ਮੋਟਾ ਠੁੱਲਾ ਕੱਪੜਾ ਪਹਿਨਣ ਵਾਲੇ ਉਹ ਸਿੱਖਾਂ ਨੂੰ ਆਖਦਾ ਹੈ।[69] ਬੁੱਲ੍ਹੇ ਸ਼ਾਹ ਮੁਸਲਮਾਨਾਂ ਵਿਚ ਜਿੰਨਾ ਪਿਆਰਾ ਹੈ, ਉਨਾ ਹੀ ਹਿੰਦੂ ਸਿੱਖਾਂ ਵਿਚ।

× × ×

ਦੂਜਾ ਅਰਾਈਂ ਅਦੀਨਾ ਬੇਗ ਸੀ ਜਿਹੜਾ ਮਾਮੂਲੀ ਘਰ ਵਿਚ ਪੈਦਾ ਹੋ ਕੇ ਪੰਜਾਬ ਦੀ ਸੂਬੇਦਾਰੀ ਤੱਕ ਅਪੜਿਆ। ਪਿਤਾ ਚੂੰਨੂੰ ਦੇ ਘਰ ਲਾਹੌਰ ਤੋਂ 18 ਮੀਲ ਦੂਰ ਸ਼ਰਕਪੁਰ ਪਿੰਡ, 1710 ਵਿਚ ਜਨਮਿਆਂ। ਗਰੀਬ ਹੋਣ ਕਰਕੇ ਜਲੰਧਰ ਦੁਆਬ ਦੇ ਅਫਸਰਾਂ ਦੀਆਂ ਹਵੇਲੀਆਂ ਵਿਚ ਅਨਪੜ੍ਹ ਅਦੀਨਾ ਮਾਲੀ ਦੀ ਡਿਊਟੀ ਕਰਦਾ। ਅਫਸਰਾਂ ਦਾ ਮਿੰਨਤ ਤਰਲਾ ਕਰਕੇ ਸਿਪਾਹੀ ਭਰਤੀ ਹੋ ਗਿਆ ਤੇ ਫੌਜ ਵਿਚ ਕੁਸ਼ਲਤਾ ਦਿਖਾਈ। ਕਿਸਾਨ ਭਲੇਮਾਣਸੀ ਨਾਲ ਮਾਮਲਾ ਥੋੜ੍ਹਾ ਤਾਰਦੇ ਸਨ, ਫੌਜੀ ਟੁਕੜੀ ਲਿਜਾਣੀਂ ਪੈਂਦੀ। ਸੁਲਤਾਨਪੁਰ ਨੇੜੇ ਇਕ ਪਿੰਡ ਕੰਗ ਵਿਚ ਉਸਨੂੰ ਟੈਕਸ

ਕੁਲੈਕਟਰ ਲਾ ਦਿੱਤਾ। ਇਹ ਬੜਾ ਉਪਜਾਊ ਇਲਾਕਾ ਸੀ ਜਿਸਦਾ ਜ਼ਿਕਰ ਹਿਊਨ ਸਾਂਗ ਨੇ ਵੀ ਕੀਤਾ।[70]

ਸੁਲਤਾਨਪੁਰ ਦੇ ਸੇਠ ਲਾਲਾ ਸਿਰੀ ਨਿਵਾਸ ਨੇ ਉਸਦੀ ਯੋਗਤਾ ਦੇਖ ਕੇ ਛੇ ਹੋਰ ਪਿੰਡਾਂ ਵਿਚੋਂ ਟੈਕਸ ਉਗਰਾਹੁਣ ਦੀ ਜ਼ਿੰਮੇਵਾਰੀ ਦੇ ਦਿੱਤੀ। ਇਸ ਤੋਂ ਅਗਲੇ ਸਾਲ ਉਸ ਨੂੰ ਪੂਰਾ ਇਕ ਪਰਗਣਾ ਦੇ ਦਿੱਤਾ। ਸੁਲਤਾਨਪੁਰ ਦਾ ਫੌਜਦਾਰ ਉਸ ਦੀ ਈਮਾਨਦਾਰੀ ਤੋਂ ਬਹੁਤ ਖੁਸ਼ ਹੋਇਆ। ਸੁਲਤਾਨਪੁਰ ਦਾ ਮਾਮਲਾ ਲਾਹੌਰ ਜਮ੍ਹਾਂ ਕਰਵਾਉਣ ਦੀ ਜ਼ਿੰਮੇਵਾਰੀ ਅਦੀਨੇ ਨੂੰ ਦੇ ਦਿੱਤੀ। ਅਦੀਨੇ ਦੀ ਵਾਕਫੀ ਸੂਬੇ ਦੇ ਖਜ਼ਾਨਾ ਅਫਸਰ ਨਾਲ ਹੋ ਗਈ।

1730 ਵਿਚ ਸੁਲਤਾਨਪੁਰ ਦੇ ਫੌਜਦਾਰ ਦੀ ਮੌਤ ਹੋ ਗਈ। ਅਦੀਨਾ ਜ਼ਕਰੀਆ ਖਾਨ ਦੇ ਦਰਬਾਰ ਵਿਚ ਪੇਸ਼ ਹੋਇਆ, ਆਪਣੀ ਕਾਬਲੀਅਤ ਦੱਸ ਕੇ ਅਰਜ਼ ਕੀਤੀ ਕਿ ਖਾਲੀ ਥਾਂ ਤੇ ਉਸਨੂੰ ਤੈਨਾਤ ਕੀਤਾ ਜਾਵੇ। ਜ਼ਕਰੀਆ ਖਾਂ ਨੇ ਕਿਹਾ– ਕੋਈ ਜ਼ਾਮਨ ਦੇਹ। ਲਾਲਾ ਸਿਰੀ ਨਿਵਾਸ ਨੇ ਜ਼ਾਮਨੀ ਦੇ ਦਿੱਤੀ।

ਫੌਜਦਾਰ ਵਜੋਂ ਨਿਯੁਕਤ ਹੋ ਕੇ ਉਹ ਅਦੀਨਾ ਬੇਗ ਖਾਨ ਹੋ ਗਿਆ। ਸਿਰੀ ਨਿਵਾਸ ਨੂੰ ਉਸਨੇ ਆਪਣਾ ਸਹਾਇਕ ਰੱਖ ਲਿਆ ਤੇ ਉਸਦੇ ਫਾਰਸੀ ਜਾਣਦੇ ਭਰਾ ਭਵਾਨੀ ਦਾਸ ਨੂੰ ਆਪਣਾ ਦਫਤਰ ਮੁਨਸ਼ੀ ਲਾ ਲਿਆ। ਅਦੀਨੇ ਦੇ ਕੰਮ ਵਿਚ ਉਦੋਂ ਵਿਘਨ ਪਿਆ ਜਦੋਂ ਨਾਦਰਸ਼ਾਹ ਦੇ ਹੱਲੇ ਪਿੱਛੋਂ ਪਲੇਗ ਪੈ ਗਈ।

ਨਾਦਰ ਦੇ ਹਮਲੇ ਤੋਂ ਪਹਿਲਾਂ ਅਤੇ ਪਿਛੋਂ ਉਸਨੇ ਆਪਣੀ ਯੋਗਤਾ ਸਾਬਤ ਕੀਤੀ। ਲੁੱਟੇ ਪੁੱਟੇ ਲੋਕਾਂ ਨੂੰ ਵਸਾਇਆ, ਕੁਝ ਜੰਗੀ ਕੈਦੀ ਪੈਸੇ ਦੇ ਕੇ ਛੁਡਵਾਏ। ਸਿੱਖਾਂ ਦੀ ਚੜ੍ਹਤ ਦਾ ਖ਼ਤਰਾ ਭਾਂਪਦਿਆਂ ਜ਼ਕਰੀਆ ਨੇ ਅਦੀਨਾ ਬੇਗ ਨੂੰ ਜਲੰਧਰ ਦੁਆਬ ਦਾ ਹਾਕਮ ਥਾਪ ਦਿੱਤਾ ਤੇ ਕਿਹਾ ਕਿ ਸਿੱਖਾਂ ਨਾਲ ਸਿੱਝ।

ਜਲਦੀ ਅਦੀਨਾ ਬੇਗ ਸਮਝ ਗਿਆ ਕਿ ਸਦੀ ਦੇ ਚੌਥੇ ਦਹਾਕੇ ਵਿਚ ਸਿੱਖਾਂ ਨੂੰ ਦਬਾਉਣਾ ਆਸਾਨ ਕੰਮ ਨਹੀਂ ਕਿਉਂਕਿ ਦਿੱਲੀ ਹਕੂਮਤ ਕਮਜ਼ੋਰ ਪੈ ਗਈ ਹੈ। ਹਕੂਮਤ ਦਾ ਖ਼ਾਤਮਾ ਯਕੀਨੀ ਸੀ ਸੋ ਭਵਿੱਖ ਰੋਸ਼ਨ ਹੈ। ਨਾਦਰ ਨੇ ਤੋੜ ਕੇ ਰੱਖ ਦਿੱਤਾ ਸੀ ਪੰਜਾਬ ਤੇ ਹਿੰਦੁਸਤਾਨ। ਦੂਜੀ ਵਾਰ ਪਤਾ ਨਹੀਂ ਫਿਰ ਕਦੋਂ ਹੱਲਾ ਹੋ ਜਾਵੇ। ਦਿਨੋ ਦਿਨ ਮਰਾਠੇ ਤਕੜੇ ਹੋ ਰਹੇ ਸਨ। ਸਿੱਖ ਕੇਵਲ ਬਹਾਦਰ ਨਹੀਂ, ਉਹ ਮੁਗਲਾਂ ਵਾਂਗ ਬੇਗਾਨੇ ਵੀ ਨਹੀਂ, ਇਸੇ ਧਰਤੀ ਦੇ ਜਾਏ ਹਨ, ਉਨ੍ਹਾਂ ਨੂੰ ਭੂਗੋਲਿਕ ਜਾਣਕਾਰੀ ਪੂਰੀ ਹੈ, ਫਿਰ ਉਨ੍ਹਾਂ ਨੇ ਗੁਰੂਆਂ ਤੇ ਸਾਹਿਬਜ਼ਾਦਿਆਂ ਦਾ ਹਿਸਾਬ ਵੀ ਪੂਰਾ ਕਰਨਾ ਹੈ।

ਉਹ ਸਮਝ ਗਿਆ ਕਿ ਵਫਾਦਾਰੀ ਮੁਗਲਾਂ ਦੀ ਕਰੇਗਾ ਪਰ ਸਿੱਖਾਂ ਨਾਲ ਸਮਤੋਲ ਬਣਾਉਣਾ ਪਵੇਗਾ। ਉਸਨੇ ਦੇਖ ਲਿਆ ਸੀ ਜਲੰਧਰ ਦੁਆਬ ਦੇ ਸਿੱਖ ਤਕੜੇ ਹਨ, ਸੰਗਠਿਤ ਹਨ। ਜ਼ਕਰੀਆ ਖਾਨ ਨੇ ਦੇਖਿਆ, ਅਦੀਨਾ ਨਿਕੰਮਾ ਬੈਠਾ ਹੈ, ਜਿਸ ਕੰਮ ਭੇਜਿਆ ਸੀ ਉਹ ਤਾਂ ਕਰ ਨਹੀਂ ਰਿਹਾ। ਸਖ਼ਤ ਹੁਕਮ ਭੇਜਿਆ ਕਿ ਸਿੱਖਾਂ ਵਿਰੁੱਧ ਐਕਸ਼ਨ ਲੈ। ਉਸਨੇ ਬਾਗੀਆਂ ਨੂੰ ਸੁਨੇਹਾ ਭੇਜਿਆ ਕਿ ਦੋਆਬਾ ਛੱਡ ਦੇਣ।

ਸਿੱਖਾਂ ਨੇ ਉਸ ਕੋਲ ਗੱਲਬਾਤ ਕਰਨ ਲਈ ਆਪਣਾ ਵਕੀਲ ਜੱਸਾ ਸਿੰਘ ਰਾਮਗੜ੍ਹੀਆ ਭੇਜਿਆ ਤਾਂ ਕਿ ਕੋਈ ਸਮਝੌਤਾ ਹੋ ਸਕੇ। ਅਦੀਨਾ ਤੇਜ਼ ਤਰਾਰ ਆਦਮੀ ਸੀ, ਉਸਨੇ ਲਾਲਚ ਦੇ ਕੇ ਜੱਸਾ ਸਿੰਘ ਨੂੰ ਆਪਣੇ ਨਾਲ ਰਲਾ ਲਿਆ। ਸਿੱਖ ਦੁਆਬੇ ਤੋਂ ਸਰਹਿੰਦ ਵੱਲ ਕੂਚ ਕਰ ਗਏ ਤੇ ਉੱਥੇ ਸਟੇਟ ਲਈ ਮੁਸ਼ਕਲਾਂ ਖੜ੍ਹੀਆਂ ਕਰਨ ਲੱਗੇ।

× × ×

ਨਾਦਰ ਸ਼ਾਹ ਲਾਹੌਰ ਦਾ ਖਜ਼ਾਨਾ ਖਾਲੀ ਕਰ ਗਿਆ। ਫੌਜੀਆਂ ਨੂੰ ਤਨਖ਼ਾਹ ਦੇਣ ਜੋਗੇ ਪੈਸੇ ਨਹੀਂ ਸਨ। ਜ਼ਕਰੀਆ ਖਾਨ ਨੇ ਆਪਣਾ ਦੀਵਾਨ ਜਸਪਤ ਰਾਇ ਗ੍ਰਿਫਤਾਰ ਕਰਕੇ ਉਸਦੇ ਭਰਾ ਲਖਪਤ ਨੂੰ ਕਿਹਾ ਕਿ ਨਾਜ਼ਿਮਾ ਨੂੰ ਕਹਿ ਮਾਮਲੇ ਦਾ ਬਕਾਇਆ ਜਮਾ ਕਰਵਾਣ। ਜਸਪਤ ਰਾਇ ਤਾਂ ਰਿਹਾ ਹੋ ਗਿਆ ਪਰ ਅਦੀਨਾ ਬੇਗ ਕੋਲ ਜਮ੍ਹਾ ਕਰਾਉਣ ਲਈ ਪੈਸੇ ਨਹੀਂ ਸਨ, ਸੋ ਉਸਨੇ ਅਦੀਨੇ ਨੂੰ ਗ੍ਰਿਫਤਾਰ ਕਰ ਲਿਆ।

ਜ਼ਕਰੀਆ ਖਾਨ ਨੇ ਆਪਣਾ ਦੂਜਾ ਬੇਟਾ ਸ਼ਾਹ ਨਵਾਜ਼ ਅਦੀਨੇ ਦੀ ਥਾਂ ਜਲੰਧਰ ਦਾ ਨਾਜ਼ਿਮ ਲਾ ਦਿੱਤਾ। ਅਦੀਨਾ ਬੇਗ ਨੂੰ ਤਸੀਹੇ ਵੀ ਦਿੱਤੇ ਗਏ ਪਰ ਉਹ ਸਟੇਟ ਦਾ ਵਫਾਦਾਰ ਰਿਹਾ। ਸਿਰੀ ਨਿਵਾਸ ਤੇ ਭਵਾਨੀ ਦਾਸ[71] ਨੇ ਫਿਰ ਵਿਚੋਲਗੀ ਕਰਕੇ ਉਸਨੂੰ ਸ਼ਾਹ ਨਵਾਜ਼ ਦਾ ਡਿਪਟੀ ਲੁਆ ਦਿੱਤਾ।

ਉਨ੍ਹਾਂ ਦਿਨਾਂ ਦੇ ਪੰਜਾਬ ਦੇ ਹਾਲਾਤ ਬਾਰੇ ਇਕ ਹੋਰ ਪੱਖੋਂ ਜਾਣਨਾ ਜ਼ਰੂਰੀ ਹੈ। ਜਿਸ ਬੰਦੇ ਨੇ ਹਕੂਮਤ ਵਿਚ ਉੱਪਰ ਚੜ੍ਹਨ ਦਾ ਯਤਨ ਕੀਤਾ, ਉਸ ਨੂੰ ਕੈਦ, ਤਸੀਹੇ, ਅਸਾਧਾਰਨ ਮੌਤ ਦਾ ਸਾਹਮਣਾ ਕਰਨਾ ਪਵੇਗਾ। ਆਪਣਾ ਮਤਲਬ ਕੱਢਣ ਲਈ ਦਗੇਬਾਜ਼ੀ ਆਮ ਹਥਿਆਰ ਸੀ। ਕੈਦੀ ਜੇਲ੍ਹ ਵਿਚੋਂ ਭੱਜ ਸਕਦਾ ਸੀ, ਕਾਤਲ, ਖ਼ੁਦ ਕਤਲ ਹੋ ਸਕਦਾ ਸੀ।

ਅਦੀਨਾ ਬੇਗ ਖ਼ਤਰੇ ਝੱਲ ਕੇ ਦਿਨ ਰਾਤ ਹਿੰਦੂਆਂ ਅਤੇ ਸਿੱਖਾਂ ਨਾਲ ਸੰਪਰਕ ਰੱਖਦਾ ਸੀ। ਇਸ ਤਰ੍ਹਾਂ ਦੇ ਹੋਰ ਬੰਦੇ ਵੀ ਅਦੀਨੇ ਵਰਗੇ ਹੋਣਗੇ ਜਿਨ੍ਹਾਂ ਦੇ ਨਾਮ ਸਾਨੂੰ ਪਤਾ ਨਹੀਂ ਕਿਉਂਕਿ ਖੇਤਾਂ ਵਿਚ, ਦਰਿਆਵਾਂ ਦੇ ਘਾਟਾਂ ਤੇ ਮਲਾਹ, ਬਜ਼ਾਰਾਂ ਕਾਰਖਾਨਿਆਂ ਵਿਚ ਕੰਮ ਕਰਦੇ ਲੋਕ, ਦਫਤਰਾਂ ਦੇ ਕਾਰਿੰਦੇ ਅਨੇਕ ਧਰਮਾਂ ਜਾਤਾਂ ਪਿਛੋਕੜਾਂ ਦੇ ਲੋਕ ਸਨ ਤੇ ਇਨ੍ਹਾਂ ਨਾਲ ਤਾਲਮੇਲ ਰੱਖਣਾ ਪੈਣਾ ਸੀ।

× × ×

1745 ਵਿਚ ਜ਼ਕਰੀਆ ਖਾਨ ਦੀ ਮੌਤ ਹੋ ਗਈ। ਸਿੱਖਾਂ ਉੱਪਰ ਸਖ਼ਤੀਆਂ ਕੀਤੀਆਂ ਠੀਕ, ਪਰ ਉਹ ਕਾਬਲ ਹਾਕਮ ਸੀ ਜਿਸਨੇ ਨਾਦਰਸ਼ਾਹ ਤੋਂ ਲਾਹੌਰ ਦੇ ਲੋਕਾਂ ਦੀ ਜਾਨ ਬਚਾਈ।[72] ਤਿੰਨ ਦਿਨ ਕਿਸੇ ਘਰ ਦੀਵਾ ਨਹੀਂ ਬਲਿਆ। ਉਸਦੀ ਅਰਥੀ ਪਿਛੇ ਹਜ਼ਾਰਾਂ ਪੰਜਾਬੀ ਵਿਰਲਾਪ ਕਰਦੇ ਗਏ। ਸਮਕਾਲੀ ਹਿੰਦੂ ਇਤਿਹਾਸਕਾਰ ਅਨੰਦ ਰਾਮ ਮੁਖਲਿਸ ਨੇ ਇਹੋ ਲਿਖਿਆ ਹੈ।[73]

ਜਿਥੇ ਜ਼ਕਰੀਆ ਖਾਨ, ਉਸਦੀ ਪਤਨੀ, ਮਾਪੇ ਤੇ ਹੋਰ ਰਿਸ਼ਤੇਦਾਰ ਦਫਨਾਏ ਗਏ ਅੱਜ ਉਸ ਕਬਰਿਸਤਾਨ ਵਿਚ ਉੱਲੂ ਬੋਲਦੇ ਹਨ। ਉਸ ਥਾਂ ਉੱਤੇ ਇਕ ਮੀਨਾਰ

ਹੈ ਜਿੱਥੇ ਜ਼ਕਰੀਆ ਦੀ ਕੁਆਰੀ ਭੈਣ ਸ਼ਰਫ ਅਲ ਨਿਸਾ ਆਪਣੇ ਸਾਹਮਣੇ ਖੰਜਰ ਰੱਖ ਕੇ ਹਰ ਰੋਜ਼ ਇਕ ਘੰਟਾ ਕੁਰਾਨ ਦਾ ਪਾਠ ਕਰਿਆ ਕਰਦੀ ਸੀ।

ਮੌਤ ਤੋਂ ਪਹਿਲਾਂ ਨਿਸਾਨੇ ਇੱਛਾ ਦੱਸੀ ਸੀ ਕਿ ਮੇਰੀ ਕਬਰ ਉੱਪਰ ਗੁੰਬਦ ਨਾ ਬਣਾਇਆ ਜਾਵੇ। ਮੇਰੇ ਨਾਲ ਕਬਰ ਵਿਚ ਮੇਰਾ ਹੀਰਿਆਂ ਜੜਿਆ ਖੰਜਰ ਅਤੇ ਕੁਰਾਨ ਦਫਨ ਕੀਤੇ ਜਾਣ। ਇਕਬਾਲ ਨੇ ਇਸ ਕੁੜੀ ਤੇ ਮਰਸੀਆ ਲਿਖਿਆ।

ਜੋ ਕਰ ਸਕਦਾ ਸੀ ਪਰ ਕੀਤਾ ਨਹੀਂ, ਜ਼ਕਰੀਆ ਖਾਨ ਮੁਗਲਾਂ ਤੇ ਈਰਾਨੀਆਂ ਦੋਵਾਂ ਤੋਂ ਆਪਣੀ ਖ਼ੁਦਮੁਖਤਾਰੀ ਦਾ ਐਲਾਨ ਕਰ ਸਕਦਾ ਸੀ ਕਿਉਂਕਿ ਨਾਦਰਸ਼ਾਹ ਨੇ 1747 ਵਿਚ ਕਤਲ ਹੋ ਜਾਣਾ ਸੀ। ਆਸਫ ਜਾਹ ਨੇ ਦੱਖਣ ਵਿਚ ਆਪਣੀ ਆਜ਼ਾਦ ਰਿਆਸਤ ਦਾ ਐਲਾਨ ਕਰ ਦਿੱਤਾ ਸੀ, ਅਵਧ ਵਿਚ ਸਾਦਤ ਖਾਨ ਨੇ ਇਹੋ ਕੀਤਾ, ਜ਼ਕਰੀਆ ਨੇ ਉਨ੍ਹਾਂ ਵਾਂਗ ਨਾ ਕੀਤਾ।

ਉਸਦੇ ਦਿਲ ਵਿਚ ਇਹ ਖਿਆਲ ਕਦੀ ਆਇਆ ਕਿ ਨਾ, ਪਤਾ ਨਹੀਂ ਲਗਦਾ। ਕਮਜ਼ੋਰ ਹਕੂਮਤਾਂ ਦੀ ਅਧੀਨਗੀ ਦੀ ਥਾਂ ਖ਼ੁਦਮੁਖ਼ਤਾਰ ਜ਼ਕਰੀਆ ਮਾਮਲਾ ਬਾਹਰ ਜਾਣੋ ਵੀ ਰੋਕ ਲੈਂਦਾ, ਸਿੱਖਾਂ ਨੂੰ ਕੁਸ਼ਲਤਾ ਨਾਲ ਦਬਾ ਵੀ ਸਕਦਾ।

ਜ਼ਕਰੀਆ ਖਾਨ ਦੀ ਮੌਤ ਮਗਰੋਂ ਉਸਦੇ ਬੰਦਿਆਂ ਯਾਹੀਆ ਖਾਂ ਤੇ ਸ਼ਾਹ ਨਵਾਜ਼ ਵਿਚਕਾਰ ਖ਼ੂਨੀ ਟੱਕਰ ਹੋ ਗਈ। ਬਾਦਸ਼ਾਹ ਮੁਹੰਮਦ ਸ਼ਾਹ ਦੋਹਾਂ ਨੂੰ ਨਫਰਤ ਕਰਦਾ ਸੀ ਕਿਉਂਕਿ ਨਾਦਰ ਦੀ ਤਾਬਿਆਦਾਰੀ ਵਿਚ ਚਲੇ ਗਏ ਸਨ। ਮੁਹੰਮਦ ਸ਼ਾਹ ਤਾਂ ਆਪਣੇ ਪ੍ਰਧਾਨ ਮੰਤਰੀ ਕਮਰੁੱਦੀਨ ਖਾਨ ਦੇ ਖੰਭ ਵੀ ਕੁਤਰਨ ਦਾ ਇੱਛੁਕ ਸੀ ਜਿਸ ਦੀ ਭੈਣ ਜ਼ਕਰੀਆ ਦੀ ਬੇਗਮ ਸੀ। ਵੱਡਾ ਬੇਟਾ ਯਾਹੀਆ ਕਮਰੁੱਦੀਨ ਦੀ ਧੀ ਦਾ ਪਤੀ ਸੀ।

ਕਮਰੁੱਦੀਨ ਨੇ ਜਿਹੜੀ ਸਲਾਹ ਦਿੱਤੀ, ਝਿਜਕਦਿਆਂ ਝਿਜਕਦਿਆਂ ਮੁਹੰਮਦ ਸ਼ਾਹ ਨੇ ਮੰਨ ਲਈ। ਕਮਰੁੱਦੀਨ ਖ਼ੁਦ ਦੇਖੇ ਲਾਹੌਰ ਦਾ ਸੂਬੇਦਾਰ ਕਿਸ ਨੂੰ ਲਾਉਣਾ ਹੈ, ਯਾਹੀਆ ਨੂੰ ਉਸਦਾ ਡਿਪਟੀ ਲਾਇਆ ਜਾਵੇ ਤੇ ਛੋਟੇ ਸ਼ਾਹ ਨਵਾਜ਼ ਨੂੰ ਜਲੰਧਰ ਦਾ ਨਾਜ਼ਿਮ ਲਾਉ। ਛੋਟੇ ਨੂੰ ਕੁਝ ਰਕਮ ਅਤੇ ਹੀਰੇ ਵੀ ਦਿੱਤੇ ਗਏ।

× × ×

ਇਕ ਜਲੰਧਰ, ਦੂਜਾ ਲਾਹੌਰ, ਇਕ ਦੂਜੇ ਦੇ ਦੁਸ਼ਮਣ ਦੋਵਾਂ ਭਰਾਵਾਂ ਨਾਲ ਕੰਮ ਕਰਨਾ ਅਦੀਨਾ ਬੇਗ ਲਈ ਖ਼ਤਰਨਾਕ ਸੀ ਪਰ ਉਹ ਸਕੀਮਾਂ ਲੜਾਉਂਦਾ ਰਿਹਾ। ਜਦੋਂ ਯਾਹੀਆ ਨੇ ਅਦੀਨਾ ਬੇਗ ਨੂੰ ਕਿਹਾ ਸਿੱਖਾਂ ਖਿਲਾਫ਼ ਸਖ਼ਤੀ ਵਰਤ, ਤਾਬਿਆਦਾਰੀ ਦਿਖਾਉਂਦਿਆਂ 1746 ਦੀਆਂ ਗਰਮੀਆਂ ਵਿਚ ਉਸਨੇ ਸਖ਼ਤੀ ਕੀਤੀ। ਪਰ ਜਦੋਂ ਦੋਵੇਂ ਭਰਾ ਹਥਿਆਰ ਚੁੱਕਣ ਤੇ ਉੱਤਰ ਆਏ, ਅਦੀਨਾ ਬੇਗ ਨੇ ਛੋਟੇ ਦੀ ਮਦਦ ਕੀਤੀ ਤੇ ਵੱਡਾ ਗ੍ਰਿਫਤਾਰ ਕਰ ਲਿਆ। ਸਤੰਬਰ 1747 ਵਿਚ ਯਾਹੀਆ ਜੇਲ੍ਹੋਂ ਭੱਜ ਕੇ ਆਪਣੇ ਮਾਮੇ ਕਮਰੁੱਦੀਨ ਕੋਲ ਦਿੱਲੀ ਪੁੱਜ ਗਿਆ।

ਸ਼ਾਹ ਨਵਾਜ਼ ਡਰ ਗਿਆ ਕਿ ਹੁਣ ਵੱਡੀ ਮੁਸੀਬਤ ਟੁੱਟ ਸਕਦੀ ਹੈ, ਉਸਨੇ ਅਦੀਨਾ ਬੇਗ ਤੋਂ ਸਲਾਹ ਮੰਗੀ। ਅਦੀਨਾ ਬੇਗ ਨੇ ਕਿਹਾ—

ਤੂੰ ਪ੍ਰਧਾਨ ਮੰਤਰੀ ਦਾ ਭਾਣਜਾ ਹੈਂ ਕੇਵਲ, ਤੇਰਾ ਭਰਾ ਉਸ ਦਾ ਜਵਾਈ ਵੀ

ਹੈ, ਸਮਝਿਆ ? ਉਥੋਂ ਤੈਨੂੰ ਸਜ਼ਾ ਨਾ ਮਿਲੇ, ਇਹ ਹੋ ਈ ਨਹੀਂ ਸਕਦਾ। ਤੇਰੇ ਵਾਸਤੇ ਕੇਵਲ ਇਕ ਰਸਤਾ ਬਚਿਆ ਹੈ, ਉਹ ਹੈ ਅਹਿਮਦਸ਼ਾਹ ਅਬਦਾਲੀ, ਅਫਗਾਨ ਯੋਧਾ, ਜਿਸਨੇ ਨਾਦਰਸ਼ਾਹ ਦੇ ਕਈ ਇਲਾਕਿਆਂ ਉੱਤੇ ਵੀ ਕਬਜ਼ਾ ਕਰ ਲਿਐ।[77]

1738-39 ਦੇ ਹੱਲੇ ਵੇਲੇ ਉਹ ਹਿੰਦੁਸਤਾਨ ਵਿਚ ਨਾਦਰਸ਼ਾਹ ਨਾਲ ਆਇਆ ਸੀ ਸੋ ਜ਼ਮੀਨੀ ਹਕੀਕਤਾਂ ਤੋਂ ਵਾਕਫ ਸੀ। ਸ਼ਾਹ ਨਵਾਜ਼ ਨੇ ਆਪਣਾ ਦੂਤ ਇਹ ਲਿਖ ਕੇ ਅਬਦਾਲੀ ਕੋਲ ਭੇਜਿਆ—"ਤਾਜ ਬਾਦਸ਼ਾਹ ਦੇ ਸੀਸ ਉੱਪਰ, ਵਜ਼ੀਰੀ ਸ਼ਾਹ ਨਵਾਜ਼ ਨੂੰ।" ਇਹ ਵੀ ਖੁਸ਼ ਕਰਨ ਲਈ ਲਿਖਿਆ ਕਿ ਸ਼ਾਹ ਨਵਾਜ਼ ਸ਼ੀਆ ਹੋ ਗਿਆ ਹੈ।

ਅਦੀਨਾ ਬੇਗ ਨੇ ਬੜੇ ਸੰਤੁਲਨ ਨਾਲ ਪੱਤੇ ਸੁੱਟਣੇ ਸਨ। ਦਿੱਲੀ ਦਰਬਾਰ ਵਿਚ ਵਫਾਦਾਰੀ ਸਾਬਤ ਕਰਨ ਵਾਸਤੇ ਉਸਨੇ ਮੁਖ਼ਬਰੀ ਕੀਤੀ। ਕਮਰੁੱਦੀਨ ਨੂੰ ਦੱਸ ਦਿੱਤਾ ਕਿ ਸ਼ਾਹ ਨਵਾਜ਼ ਅਹਿਮਦ ਸ਼ਾਹ ਅਬਦਾਲੀ ਤੋਂ ਮੱਦਦ ਮੰਗ ਰਿਹਾ ਹੈ। ਕਮਰੁੱਦੀਨ ਨੇ ਆਪਣੇ ਭਾਣਜੇ ਨੂੰ ਕਿਹਾ— ਸਾਡਾ ਖਾਨਦਾਨ ਭਾਰਤ ਦੇ ਬਾਦਸ਼ਾਹਾਂ ਦਾ ਵਫਾਦਾਰ ਰਿਹਾ ਹੈ ਕਦੀ ਗੱਦਾਰੀ ਨਹੀਂ ਕੀਤੀ। ਨਾਲ ਇਹ ਵੀ ਕਿਹਾ— ਤੈਨੂੰ ਲਾਹੌਰ ਦੇ ਨਾਲ ਨਾਲ ਕਾਬਲ, ਕਸ਼ਮੀਰ, ਸਿੰਧ ਅਤੇ ਮੁਲਤਾਨ ਦੇ ਸਕਦੇ ਹਾਂ।[78]

ਦੋਵੇਂ ਸੁਨੇਹਿਆਂ ਨੇ ਅਸਰ ਕੀਤਾ। ਅਬਦਾਲੀ ਹਿੰਦ ਤੇ ਚੜ੍ਹਾਈ ਲਈ ਤਿਆਰ ਹੋ ਗਿਆ, ਸ਼ਾਹ ਨਵਾਜ਼ ਅਬਦਾਲੀ ਵਿਰੁੱਧ ਜੰਗ ਲੜਨ ਲਈ ਤਿਆਰ ਹੋ ਗਿਆ। ਜਨਵਰੀ 1728 ਵਿਚ ਅਬਦਾਲੀ ਨੇ ਹਮਲਾ ਕੀਤਾ। ਸ਼ਾਹ ਨਵਾਜ਼ ਅਤੇ ਅਦੀਨਾ ਬੇਗ ਨੇ ਥੋੜ੍ਹੀ ਦੇਰ ਰੋਕਿਆ ਪਰ ਫਿਰ ਰਾਤੋ ਰਾਤ ਦਿੱਲੀ ਭੱਜ ਗਏ।

× × ×

ਦਸ ਹੱਲਿਆਂ ਵਿਚੋਂ ਅਬਦਾਲੀ ਦਾ ਇਹ ਪਹਿਲਾ ਹਮਲਾ ਸੀ। ਉਹ 1748 ਵਿਚ ਕੇਵਲ 26 ਸਾਲ ਦਾ ਸੀ, ਪਖਤੂਨਾਂ ਦੇ ਅਬਦਾਲੀ ਜਾਂ ਦੁਰਾਨੀ ਕਬੀਲਿਆਂ ਵਿਚੋਂ ਸੀ। ਕੱਦਾਵਰ, ਰੋਅਬਦਾਬ ਵਾਲਾ, ਜੁਆਨ ਸੀ। ਆਪਣੇ ਸਿਪਾਹੀਆਂ ਨਾਲ ਘੁਲਮਿਲ ਜਾਂਦਾ ਸੀ ਪਰ ਉਸਦੀ ਸ਼ਾਨ ਅਸਾਧਾਰਣ ਸੀ।[79] ਨਾਦਰ ਸ਼ਾਹ ਦੀ ਮੌਤ ਉਪਰੰਤ ਉਸਦੇ ਕਬੀਲੇ ਨੇ ਸਰਬਸੰਮਤੀ ਨਾਲ ਉਸਨੂੰ ਪਖਤੂਨ ਇਲਾਕੇ ਦਾ ਹਾਕਮ ਚੁਣ ਲਿਆ।

ਭੱਜਣ ਵੇਲੇ ਸ਼ਾਹ ਨਵਾਜ਼ ਆਪਣੇ ਸਭ ਹਥਿਆਰ, ਤੋਪਾਂ, ਬੰਦੂਕਾਂ, ਰਾਕਟ, ਹਾਥੀ, ਘੋੜੇ ਛੱਡ ਗਿਆ ਜਿਹੜੇ ਅਬਦਾਲੀ ਦੇ ਕਬਜ਼ੇ ਵਿਚ ਆ ਗਏ। ਲਾਹੌਰੋਂ ਉਸਨੇ ਆਪਣਾ ਸਿੱਕਾ ਚਲਾਇਆ ਅਤੇ ਪੰਜਾਬ ਦੇ ਹਾਕਮਾਂ ਨੂੰ ਕਿਹਾ ਆ ਕੇ ਨਜ਼ਰਾਨਾ ਭੇਟ ਕਰੋ ਅਤੇ ਭਵਿੱਖ ਵਿਚ ਮਾਮਲਾ ਦੇਣ ਦੀ ਲਿਖਤ ਕਰੋ। ਜਦੋਂ ਨਜ਼ਰਾਨਾ ਦੇ ਕੇ ਲਾਹੌਰ ਵਾਸੀਆਂ ਨੇ ਬਖਸ਼ਣ ਲਈ ਅਰਜ਼ ਕੀਤੀ, ਬਖਸ਼ ਦਿੱਤੇ। ਚਾਲ੍ਹੀ ਦਿਨ ਲਾਹੌਰ ਕਯਾਮ ਕਰਨ ਬਾਦ ਉਸਨੇ ਦਿੱਲੀ ਦਾ ਰੁਖ ਕੀਤਾ।

ਨਾਦਰਸ਼ਾਹ ਦੇ ਹਮਲੇ ਤੋਂ ਨੌਂ ਸਾਲ ਬਾਦ ਅਬਦਾਲੀ ਦਾ ਮੁਕਾਬਲਾ ਦਿੱਲੀ ਕਿਵੇਂ ਕਰ ਸਕੇਗੀ ? ਪਰ ਸਰਹੰਦ ਤੋਂ ਨੌਂ ਮੀਲ ਦੂਰ ਮਾਣੂਪੁਰ ਵਿਖੇ ਸਖ਼ਤ ਮੁਕਾਬਲਾ

ਦਿਖਾ ਕੇ ਹੈਰਾਨ ਕਰ ਦਿੱਤਾ। ਸ਼ਹਿਜ਼ਾਦਾ ਅਹਿਮਦ ਅਤੇ ਬੁੱਢਾ ਕਮਰੁੱਦੀਨ ਖ਼ੁਦ ਫੌਜਾਂ ਦੀ ਕਮਾਨ ਸੰਭਾਲ ਰਹੇ ਸਨ। ਰਾਜਪੂਤਾਂ ਨੇ ਅਤੇ ਰੋਹੇਲਿਆਂ ਨੇ ਸੈਨਾਵਾਂ ਭੇਜੀਆਂ। ਦਰਅਸਲ ਅਬਦਾਲੀ ਚਾਲ੍ਹੀ ਦਿਨ ਜਦੋਂ ਲਾਹੌਰ ਬੈਠਾ ਰਿਹਾ, ਦਿੱਲੀ ਵਾਲੇ ਜੰਗੀ ਤਿਆਰੀਆਂ ਕਰਦੇ ਰਹੇ। ਸ਼ਾਹਨਵਾਜ਼ ਜਦੋਂ ਦਿੱਲੀ ਪੁੱਜਾ ਗ੍ਰਿਫ਼ਤਾਰ ਕਰ ਲਿਆ ਗਿਆ ਪਰ ਉਹ ਜੇਲ੍ਹ ਵਿਚੋਂ ਭੱਜ ਗਿਆ। ਇਸ ਨਾਲ ਨਵੀਂ ਸਿਰਦਰਦੀ ਪੈਦਾ ਹੋ ਗਈ।

ਕਮਰੁੱਦੀਨ ਦੇ ਗੋਡੇ ਵਿਚ ਗੋਲੀ ਲੱਗੀ ਤੇ ਉਸਦੀ ਮੌਤ ਹੋ ਗਈ ਪਰ ਮੌਤ ਦਾ ਭੇਦ ਨਹੀਂ ਖੋਲ੍ਹਿਆ। ਸ਼ਹਿਜ਼ਾਦਾ ਅਹਿਮਦ ਪੂਰੀ ਬਹਾਦਰੀ ਨਾਲ ਲੜਿਆ, ਏਨੀ ਉਮੀਦ ਨਹੀਂ ਸੀ। ਅਦੀਨਾ ਬੇਗ ਦੋ ਵਾਰ ਜ਼ਖਮੀ ਹੋ ਗਿਆ ਪਰ ਪਿਛੇ ਨਹੀਂ ਹਟਿਆ। ਇਸ ਸਭ ਕੁਝ ਵਿਚ ਸਭ ਤੋਂ ਵੱਡੀ ਤਾਕਤ ਮੁਈਨੁਲ ਮੁਲਕ ਸੀ ਜਿਸ ਨੂੰ ਮੀਰ ਮੰਨੂ ਕਿਹਾ ਜਾਂਦਾ ਹੈ, ਵਜ਼ੀਰ ਕਮਰੁੱਦੀਨ ਦਾ ਬੇਟਾ।

ਬਚੀ ਫੌਜ ਲੈ ਕੇ ਅਬਦਾਲੀ ਖੈਬਰ ਵਾਲੇ ਪਾਸੇ ਵਾਪਸ ਨੱਠ ਤੁਰਿਆ। ਪੁਰਾਣੀ ਆਦਤ ਅਨੁਸਾਰ ਸਿੱਖ ਉਸਦੇ ਲਸ਼ਕਰ ਦੇ ਪਿਛਲੇ ਪਾਸੇ ਹੱਲਾ ਬੋਲ ਕੇ ਤੇ ਕੁਹਰਾਮ ਮਚਾਉਂਦੇ।[80] ਅਬਦਾਲੀ ਦੀ ਹਾਰ ਨਾਲ ਪੰਜਾਬ ਮੁੜ ਮੁਗਲਾਂ ਨਾਲ ਜੁੜ ਗਿਆ। ਮੀਰ ਮੰਨੂ ਨੂੰ ਇਨਾਮ ਵਜੋਂ ਪੰਜਾਬ ਦਾ ਸੂਬੇਦਾਰ ਲਾ ਦਿੱਤਾ। ਸਹੀ ਇਨਾਮ ਮਿਲਿਆ।

ਇਸ ਜੰਗ ਤੋਂ ਮਹੀਨੇ ਬਾਦ ਬਾਦਸ਼ਾਹ ਦਾ ਦੇਹਾਂਤ ਹੋ ਗਿਆ। ਉਸਦਾ ਸ਼ਹਿਜ਼ਾਦਾ ਅਹਿਮਦ ਬਿਨਾਂ ਕਿਸੇ ਨੂੰ ਮਾਰੇ ਜਾਂ ਅੰਨ੍ਹਾ ਕਰੇ, ਗੱਦੀ ਤੇ ਬੈਠ ਗਿਆ ਪਰ ਗੱਦੀ ਕੋਲ ਨਾ ਸ਼ਾਨ ਸੀ, ਨਾ ਦੌਲਤ, ਨਾ ਤਾਕਤ।

× × ×

ਮੁਗਲ-ਪਠਾਣ ਟੱਕਰ ਵਿਚੋਂ ਸਿੱਖਾਂ ਨੂੰ ਵਧੀਕ ਫਾਇਦਾ ਹੋਇਆ। ਮਾਲਵੇ ਵਿਚ ਹਰੋ ਸਿੰਘ ਤੇ ਕਰੋੜਾ ਸਿੰਘ, ਜਲੰਧਰ ਦੋਆਬ ਵਿਚ ਜੱਸਾ ਸਿੰਘ ਆਹਲੂਵਾਲੀਆ, ਬਾਰੀ ਦੁਆਬ ਵਿਚ ਲੱਜਾ ਸਿੰਘ ਤੇ ਹਰੀ ਸਿੰਘ, ਰਚਨਾ ਦੁਆਬ ਵਿਚ ਚੜ੍ਹਤ ਸਿੰਘ ਸਰਗਰਮ ਹੋ ਕੇ ਮੈਦਾਨਾਂ ਵਿਚ ਵਿਚਰਨ ਲੱਗੇ।

ਜੂਨ 1748 ਵਿਚ ਗੱਦੀ ਸੰਭਾਲਣ ਪਿਛੋਂ ਮੀਰ ਮੰਨੂ ਨੇ ਸਿੱਖਾਂ ਖਿਲਾਫ ਕਾਰਵਾਈ ਵਿਢੀ। ਮਾਣੂਪੁਰ ਦੀ ਜਿੱਤ ਦੇ ਨਸ਼ੇ ਵਿਚ ਉਹ ਗਲਤਾਨ ਸੀ। ਸਿੱਖਾਂ ਨੇ ਵੀ ਪਿੱਛੇ ਹਟਣ ਵਿਚ ਅਕਲਮੰਦੀ ਸਮਝੀ। ਪਰ ਉਨ੍ਹਾਂ ਨੇ ਜਲੰਧਰ ਦੇ ਅਦੀਨਾ ਬੇਗ ਨਾਲ ਇਕ ਜ਼ਬਾਨੀ ਸਮਝੌਤਾ ਕਰ ਲਿਆ। ਦਿਖਾਵੇ ਵਜੋਂ ਉਹ ਸਿੱਖਾਂ ਖਿਲਾਫ ਕਾਰਵਾਈਆਂ ਕਰ ਰਿਹਾ ਸੀ ਪਰ ਅੰਦਰੋਂ ਸਿੱਖਾਂ ਦੇ ਖਿਲਾਫ ਨਹੀਂ ਸੀ। ਉਹ ਕੀ ਕਰ ਸਕਦਾ ਸੀ, ਸਿੱਖ ਆਪਣੀ ਧਰਤੀ ਤੇ ਫਿਰ ਰਹੇ ਸਨ ਤੇ ਪੂਰੇ ਤੇਜ਼ ਤਰਾਰ ਸਨ, ਮੁਗਲ ਚਿਹਰਾ ਪੀਲਾ ਪੈ ਚੁੱਕਾ ਸੀ। ਮੀਰ ਮੰਨੂ ਦਾ ਦੀਵਾਨ ਕੌੜਾ ਮੱਲ ਗੁਰੂ ਨਾਨਕ ਦੇਵ ਜੀ ਦਾ ਨਾਮ ਲੇਵਾ ਸੀ।

ਮੀਰ ਮੰਨੂ ਅਦੀਨਾ ਬੇਗ ਨੂੰ ਹੁਕਮ ਤੇ ਹੁਕਮ ਦੇ ਰਿਹਾ ਸੀ ਕਿ ਸਿੱਖਾਂ ਵਿਰੁੱਧ ਕਾਰਵਾਈ ਕਰੇ। ਆਖਰ ਉਸਨੂੰ ਐਕਸ਼ਨ ਲੈਣਾ ਪਿਆ। 1748 ਦੀਆਂ ਗਰਮੀਆਂ ਵਿਚ ਉਸਨੇ ਕਾਰਵਾਈ ਕੀਤੀ, ਛੇ ਸੌ ਸਿੰਘਾਂ ਦੀਆਂ ਜਾਨਾਂ ਗਈਆਂ ਪਰ ਅਦੀਨਾ

ਬੇਗ ਨੂੰ ਪਿੱਛੇ ਹਟਣਾ ਪਿਆ। ਬਰਸਾਤਾਂ ਪਿਛੋਂ ਸਿੱਖ ਫਿਰ ਵੱਡੀ ਗਿਣਤੀ ਵਿਚ ਇਕੱਠੇ ਹੋ ਗਏ, ਅੰਮ੍ਰਿਤਸਰ ਵਿਚ ਰਾਮਰੌਣੀ ਨਾਂ ਦਾ ਕਿਲ੍ਹਾ ਉਸਾਰ ਲਿਆ।

ਇਹ ਦੇਖ ਕੇ ਮੀਰ ਮੰਨੂ ਆਪਣੀ ਫੌਜ ਲੈ ਕੇ ਅੰਮ੍ਰਿਤਸਰ ਵੱਲ ਚੱਲ ਪਿਆ ਤੇ ਅਦੀਨਾ ਬੇਗ ਨੂੰ ਹੁਕਮ ਦਿੱਤਾ ਕਿ ਫੌਜ ਲੈ ਕੇ ਇਧਰ ਆ। ਸਿੱਖ ਰਾਮਰੌਣੀ ਕਿਲ੍ਹੇ ਵਿਚ ਘਿਰ ਗਏ ਤੇ ਜਾਨੀ ਨੁਕਸਾਨ ਹੋਣ ਲੱਗਾ। ਜੱਸਾ ਸਿੰਘ ਰਾਮਗੜ੍ਹੀਆ ਅਦੀਨਾ ਬੇਗ ਵਲੋਂ ਸਿੱਖਾਂ ਖਿਲਾਫ਼ ਲੜ ਰਿਹਾ ਸੀ। ਕਿਲ੍ਹੇ ਅੰਦਰ ਫਸੇ ਸਿੱਖ, ਜੱਸਾ ਸਿੰਘ ਨੂੰ ਆਪਣੇ ਨਾਲ ਰਲਾਉਣ ਵਿਚ ਕਾਮਯਾਬ ਹੋ ਗਏ। ਦੀਵਾਨ ਕੌੜਾ ਮੱਲ ਨੇ ਮੀਰ ਮੰਨੂ ਨੂੰ ਸਮਝਾਇਆ ਕਿ ਸਿੱਖਾਂ ਨੂੰ ਖ਼ਤਮ ਕਰਨ ਦੀ ਨੀਤ ਛੱਡ ਕੇ ਉਨ੍ਹਾਂ ਨਾਲ ਸੁਲਾਹ ਕਰ ਲਉ।

ਮੀਰ ਮੰਨੂ ਨੇ ਪੱਟੀ ਪਰਗਣੇ ਦਾ ਚੌਥਾ ਹਿੱਸਾ ਮਾਮਲਾ ਦੇਣ ਦੀ ਪੇਸ਼ਕਸ਼ ਕੀਤੀ, ਸਿੱਖ ਮੰਨ ਗਏ। ਹਾਲਾਂਕਿ ਅਦੀਨਾ ਬੇਗ ਸਿੱਖਾਂ ਨਾਲ ਮੇਲ ਜੋਲ ਕਰਦਾ ਰਹਿੰਦਾ ਸੀ ਪਰ ਕੌੜਾ ਮੱਲ ਦੀ ਇਸ ਸਲਾਹ ਦਾ ਉਸਨੇ ਡਟ ਕੇ ਵਿਰੋਧ ਕੀਤਾ ਕਿਉਂਕਿ ਉਹ ਕੌੜਾ ਮੱਲ ਦਾ ਸ਼ਰੀਕ ਸੀ, ਉਸਦੀ ਚੜ੍ਹਤ ਨਹੀਂ ਚਾਹੁੰਦਾ ਸੀ।

ਲੱਗਦਾ ਸੀ ਸਿੱਖ ਸੰਤੁਸ਼ਟ ਹੋ ਗਏ ਹਨ ਪਰ ਮਾਰਚ 1748 ਵਿਚ ਇਕ ਵੱਡੀ ਘਟਨਾ ਵਾਪਰੀ। ਸਾਰੀਆਂ ਸਿੱਖ ਮਿਸਲਾਂ ਨੇ ਇਕੱਠੀਆਂ ਹੋ ਕੇ ਦਲ ਖਾਲਸਾ ਬਣਾ ਲਿਆ ਜਿਸ ਦਾ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਥਾਪ ਦਿੱਤਾ।[81] ਆਹਲੂਵਾਲੀਆ ਨੇ ਐਲਾਨ ਕੀਤਾ ਕਿ ਪੰਜਾਬ ਸਿੱਖਾਂ ਦਾ ਹੈ, ਪੰਜਾਬ ਉੱਪਰ ਅਸੀਂ ਰਾਜ ਕਰਾਂਗੇ।[82]

ਸਾਲ ਬਾਦ ਦਸੰਬਰ 1749 ਵਿਚ ਅਬਦਾਲੀ ਨੇ ਫਿਰ ਪੰਜਾਬ ਤੇ ਹੱਲਾ ਬੋਲਿਆ ਅਤੇ ਨਾਦਰਸ਼ਾਹ ਦੇ ਚਾਰ ਪਰਗਣਿਆਂ ਦਾ ਮਾਮਲਾ ਮੰਗਿਆ। ਮੀਰ ਮੰਨੂ ਦਿੱਲੀ ਦਾ ਸੂਬੇਦਾਰ ਸੀ, ਉਸਨੇ ਅਬਦਾਲੀ ਵਿਰੁੱਧ ਝਨਾਂ ਦੇ ਦੱਖਣ ਵੱਲ ਫੌਜਾਂ ਤੈਨਾਤ ਕਰ ਦਿੱਤੀਆਂ ਪਰ ਦਿੱਲੀ ਸਰਕਾਰ ਨੇ ਮਾਮਲਾ ਤਾਰਨਾ ਠੀਕ ਸਮਝਿਆ ਸੋ ਅਬਦਾਲੀ ਪਰਤ ਗਿਆ।

ਦੋ ਸਾਲ ਬਾਦ ਦਸੰਬਰ 1751 ਵਿਚ ਅਬਦਾਲੀ ਫਿਰ ਪੰਜਾਬ ਪੁੱਜ ਗਿਆ ਤੇ ਚਾਰ ਮਹੀਨੇ ਲਾਹੌਰ ਘੇਰੀ ਰੱਖਿਆ। ਅਬਦਾਲੀ ਕੋਲ ਅਸਲੇ ਦੀ ਘਾਟ ਸੀ, ਮੀਰ ਮੰਨੂ ਨੂੰ ਦਿੱਲੀ ਤੋਂ ਮੱਦਦ ਨਾ ਮਿਲੀ ਇਸ ਕਰਕੇ ਉਹ ਲੰਮੀ ਸਿਰਦਰਦੀ ਦਾ ਭੋਗ ਨਾ ਪਾ ਸਕਿਆ।[83] ਲਾਹੌਰ ਦੁਆਲੇ ਪੰਜਾਹ ਮੀਲ ਦੇ ਵਿਆਸ ਵਿਚ ਅਫਗਾਨਾਂ ਨੇ ਪੂਰੀ ਤਬਾਹੀ ਮਚਾਈ। ਸ਼ਹਿਰ ਅੰਦਰ ਨਾ ਆਟਾ, ਨਾ ਦੀਵਾ। ਘੋੜੇ ਝੌਂਪੜੀਆਂ ਦੀਆਂ ਛੱਤਾਂ ਦਾ ਫੂਸ ਚਿਥਦੇ ਰਹੇ।

ਦੀਵਾਨ ਕੌੜਾ ਮੱਲ ਨੇ ਸਲਾਹ ਦਿੱਤੀ ਕਿ ਸਾਡੇ ਕੋਲ ਫੌਜਾਂ ਘੱਟ ਹਨ, ਦਿੱਲੀ ਤੋਂ ਮਦਦ ਨਹੀਂ ਮਿਲ ਰਹੀ, ਉਧਰ ਅਬਦਾਲੀ ਨੂੰ ਪਤਾ ਹੈ ਗਰਮੀਆਂ ਆ ਰਹੀਆਂ ਹਨ, ਘੋੜਿਆਂ ਦੇ ਚਾਰੇ ਵਾਸਤੇ ਮੈਦਾਨਾਂ ਵਿਚ ਕੱਖ ਨਹੀਂ, ਉਹ ਜੋ ਦਿਉਗੇ ਮੰਨ ਜਾਏਗਾ, ਰਾਜ਼ੀਨਾਵਾਂ ਕਰ ਲਉ।

ਅਦੀਨਾ ਬੇਗ ਨੇ ਇਸ ਸਲਾਹ ਦਾ ਡਟ ਕੇ ਵਿਰੋਧ ਕੀਤਾ। ਉਹ ਇਸ ਗੱਲੋਂ ਵੀ

ਨਾਰਾਜ਼ ਸੀ ਕਿ ਮੀਰ ਮੰਨੂ ਨੇ ਕੌੜਾ ਮੱਲ ਨੂੰ ਮੁਲਤਾਨ ਦਾ ਸੂਬੇਦਾਰ ਥਾਪ ਦਿੱਤਾ ਸੀ। ਉਸਨੇ ਕਿਹਾ—ਬਿਲਕੁਲ ਗਲਤ, ਅਬਦਾਲੀ ਵਿਰੁੱਧ ਜੰਗ ਲੜੋ। ਕੁਝ ਇਤਿਹਾਸਕਾਰ ਲਿਖਦੇ ਹਨ ਕਿ ਅਰਾਈਂ ਲੜਾਈ ਦੌਰਾਨ ਕੌੜਾ ਮੱਲ ਨੂੰ ਕਤਲ ਕਰਵਾਉਣਾ ਚਾਹੁੰਦਾ ਸੀ।[84] ਕੀ ਪਤਾ ਅਦੀਨਾ ਹਮੇਸ਼ਾ ਵਾਸਤੇ ਅਫਗਾਨ ਆਫਤ ਨੂੰ ਮੁਕਾਉਣੀ ਚਾਹੁੰਦਾ ਹੋਵੇ।

ਮੀਰ ਮੰਨੂ ਨੇ ਜਲੰਧਰ ਦੇ ਫੌਜਦਾਰ ਦੀ ਗੱਲ ਮੰਨ ਲਈ। ਯੁੱਧ ਹੋਇਆ, ਮੀਰ ਮੰਨੂ ਹਾਰਿਆ ਪਰ ਕੌੜਾ ਮੱਲ ਦਾ ਕਤਲ ਹੋ ਗਿਆ। ਜਦੋਂ ਅਦੀਨਾ ਬੇਗ ਨੇ ਦੇਖਿਆ ਕੌੜਾ ਮੱਲ ਖ਼ਤਮ ਹੈ, ਬਦਨੀਤ ਨਾਲ ਉਸਨੇ ਫੌਜਾਂ ਨੂੰ ਪਿੱਛੇ ਹਟਣ ਦਾ ਹੁਕਮ ਦਿੱਤਾ। ਮੀਰ ਮੰਨੂ ਕੋਲ ਹਾਰ ਮੰਨਣ ਤੋਂ ਇਲਾਵਾ ਕੋਈ ਚਾਰਾ ਨਹੀਂ ਸੀ।[85]

ਮਾਣੂਪੁਰ ਯੁੱਧ ਦਾ ਵਿਜਈ, ਆਤਮ ਵਿਸ਼ਵਾਸੀ ਮੀਰ ਮੰਨੂ ਦੋ ਬੰਦਿਆਂ ਨਾਲ ਅਬਦਾਲੀ ਦੇ ਕੈਂਪ ਵਿਚ ਗਿਆ। ਫਾਰਸੀ ਵਿਚ ਇਹ ਗੱਲਬਾਤ ਹੋਈ।

ਅਬਦਾਲੀ — ਤੂੰ ਸ਼ੁਰੂ ਵਿਚ ਸਮਰਪਣ ਕਿਉਂ ਨਹੀਂ ਕੀਤਾ ?

ਮੰਨੂ — ਉਦੋਂ ਮੇਰਾ ਮਾਲਕ ਕੋਈ ਹੋਰ ਸੀ, ਮੈਂ ਉਸਦਾ ਤਾਬਿਆਦਾਰ ਸਾਂ।

ਅਬਦਾਲੀ — ਤੇਰਾ ਮਾਲਕ ਤੇਰੀ ਮਦਦ ਲਈ ਕਿਉਂ ਨਾ ਬਹੁੜਿਆ ?

ਮੰਨੂ — ਮੇਰਾ ਮਾਲਕ ਜਾਣਦਾ ਸੀ ਮੈਨੂੰ ਕਿਸੇ ਦੀ ਮਦਦ ਨਹੀਂ ਚਾਹੀਦੀ, ਮੈਂ ਆਪਣਾ ਫਰਜ਼ ਨਿਬਾਹ ਸਕਦਾ ਹਾਂ।

ਅਬਦਾਲੀ — ਜੇ ਤੂੰ ਜਿੱਤ ਜਾਂਦਾ ਕੀ ਕਰਦਾ ?

ਮੰਨੂ — ਮੈਂ ਤੁਹਾਡਾ ਸਿਰ ਕੱਟ ਕੇ ਦਿੱਲੀ ਆਪਣੇ ਮਾਲਕ ਕੋਲ ਪੇਸ਼ ਕਰਦਾ।

ਅਬਦਾਲੀ — ਹੁਣ ਤੂੰ ਮੇਰੇ ਰਹਿਮੋ ਕਰਮ ਤੇ ਹੈਂ, ਤੇਰੇ ਨਾਲ ਕੀ ਸਲੂਕ ਕਰਾਂ ?

ਮੰਨੂ — ਜੇ ਤੂੰ ਦੁਕਾਨਦਾਰ ਹੈਂ, ਮੈਨੂੰ ਵੇਚ ਦੇਹ (ਫਿਰੌਤੀ ਮੰਗ), ਜੇ ਜੱਲਾਦ ਹੈਂ ਮੈਨੂੰ ਕਤਲ ਕਰ, ਜੇ ਬਾਦਸ਼ਾਹ ਹੈਂ ਤਾਂ ਮਿਹਰਬਾਨ ਹੋ ਕੇ ਬਖ਼ਸ਼ ਦੇਹ।[86]

ਗੁਫਤਗੂ ਖ਼ਤਮ ਹੋਈ ਤਾਂ ਅਬਦਾਲੀ ਨੇ ਸਮਰਪਣ ਕਰਦੇ ਮੰਨੂ ਨੂੰ ਛਾਤੀ ਨਾਲ ਲਾ ਲਿਆ, ਆਪਣੀ ਦਸਤਾਰ ਉਸਦੇ ਸਿਰ ਉੱਤੇ ਰੱਖ ਦਿੱਤੀ ਤੇ ਐਲਾਨ ਕਰ ਦਿੱਤਾ ਕਿ ਮੰਨੂ ਪੰਜਾਬ ਦਾ ਅਫਗਾਨ ਸੂਬੇਦਾਰ ਹੈ। ਮੀਰ ਮੰਨੂ ਜਿੱਥੇ ਸੀ ਉੱਥੇ ਰਿਹਾ, ਪੰਜਾਬ ਹਿੰਦੁਸਤਾਨ ਤੋਂ ਵੱਖ ਹੋ ਕੇ ਅਫਗਾਨਿਸਤਾਨ ਵਿਚ ਚਲਾ ਗਿਆ।

ਦੁਰਾਨੀ ਦਾ ਦੂਤ ਦਿੱਲੀ ਦੇ ਬਾਦਸ਼ਾਹ ਕੋਲ ਗਿਆ ਤੇ ਅਬਦਾਲੀ ਵਲੋਂ ਜਿੱਤੇ ਇਲਾਕਿਆਂ ਉੱਪਰ ਮਨਜ਼ੂਰੀ ਦੀ ਮੁਹਰ ਲੁਆ ਲਿਆਇਆ। ਅਬਦਾਲੀ ਕੰਧਾਰ ਦਾ ਰੁਖ਼ ਕਰਨ ਲੱਗਾ ਪਰ ਰਸਤੇ ਵਿਚ ਸੁਖਜੀਵਨ ਮੱਲ ਨੂੰ ਕਸ਼ਮੀਰ ਦਾ ਸੂਬੇਦਾਰ ਲਾਇਆ ਗਿਆ। ਗੁਰਦਾਸਪੁਰ ਦੇ ਉੱਤਰ ਵੱਲ ਅੱਠ ਮੀਲ ਦੂਰ ਅਦੀਨਾ ਬੇਗ ਨੇ ਉਪਜਾਊ ਜ਼ਮੀਨ ਵਿਚ ਅਦੀਨਾ ਨਗਰ ਵਸਾਇਆ।

× × ×

ਮੰਨੂ ਨੂੰ ਕਮਜ਼ੋਰ ਦੇਖ ਕੇ ਸਿੱਖਾਂ ਦੇ ਹੌਸਲੇ ਵੱਧ ਗਏ, ਉਨ੍ਹਾਂ ਦੇ ਹਮਲਿਆਂ ਵਿਚ ਤੇਜ਼ੀ ਆ ਗਈ। ਅਦੀਨਾ ਬੇਗ ਨੂੰ ਹੁਕਮ ਮਿਲਿਆ— ਜਲੰਧਰ ਦੁਆਬ ਵਿਚ ਇਨ੍ਹਾਂ ਨੂੰ ਸਿੱਧੇ ਕਰ। ਲਾਹੌਰ ਦਰਬਾਰ ਵਿਚ ਆਪਣੀ ਦਗੇਬਾਜ਼ੀ ਛੁਪਾਉਣ ਲਈ, ਭਰੋਸਾ ਬਣਾਉਣ ਲਈ ਸਖ਼ਤੀ ਕਰ ਦਿੱਤੀ। ਮਾਖੋਵਾਲ ਬਹੁਤ ਸਿੱਖ ਕਤਲ ਕਰ ਦਿੱਤੇ। ਚੁਸਤੀ ਨਾਲ ਉਸਨੇ ਅੰਦਰ ਖਾਤੇ ਸਿੱਖਾਂ ਨਾਲ ਇਕ ਸਮਝੌਤਾ ਵੀ ਕੀਤਾ ਕਿ ਜੇ ਉਹ ਹੱਲੇ ਕਰਨੇ ਬੰਦ ਕਰ ਦੇਣ ਤਾਂ ਮੈਂ ਕੁਝ ਨਹੀਂ ਕਹਾਂਗਾ।[89]

ਪਿਛੋਂ ਜਾ ਕੇ ਇਕ ਅੰਗਰੇਜ਼ ਖੋਜੀ ਨੇ ਲਿਖਿਆ ਕਿ ਮਾਖੋਵਾਲ ਦੀ ਲੜਾਈ ਵਿਚ ਅਦੀਨੇ ਨੇ ਰਾਮਗੜ੍ਹੀਆ ਮਿਸਲ ਆਪਣੀ ਸਹਾਇਤਾ ਲਈ ਰੱਖੀ। ਇਨ੍ਹਾਂ ਸਿੱਖ ਸਿਪਾਹੀਆਂ ਨੂੰ ਬਾਕਾਇਦਾ ਤਨਖਾਹ ਮਿਲਦੀ।[90]

ਮੰਨੂ ਨੇ ਜ਼ਾਲਮਾਨਾ ਨੀਤੀ ਜਾਰੀ ਰੱਖੀ। ਉਸ ਨੂੰ ਖੁਸ਼ ਕਰਨ ਲਈ ਗਾਹੇ-ਬਗਾਹੇ ਅਦੀਨਾ ਚਾਲ੍ਹੀ ਪੰਜਾਹ ਬੰਦੀ ਸਿੱਖ ਭੇਜ ਦਿੰਦਾ।[91] ਸੂਬੇਦਾਰ ਉਨ੍ਹਾਂ ਨੂੰ ਕਤਲ ਕਰਵਾ ਦਿੰਦਾ। ਨਵੰਬਰ 1753 ਨੂੰ ਅਚਾਨਕ ਮੰਨੂ ਮਰ ਗਿਆ। ਸ਼ਾਇਦ ਉਹਨੂੰ ਜ਼ਹਿਰ ਦਿੱਤਾ ਗਿਆ। ਮੰਨੂ ਦੀ ਵਿਧਵਾ ਨੇ ਆਪਣਾ ਦੋ ਸਾਲ ਦਾ ਬੇਟਾ ਗੱਦੀ ਤੇ ਬਿਠਾ ਦਿੱਤਾ, ਉਹ ਵੀ ਮਰ ਗਿਆ, ਸਾਫ਼ ਹੈ ਉਹਨੂੰ ਵੀ ਜ਼ਹਿਰ ਦਿੱਤਾ ਗਿਆ ਹੋਣਾ।

ਮੰਨੂ ਦੀ ਵਿਧਵਾ ਸੁਰੱਈਆ ਨੇ ਹਕੂਮਤ ਤੇ ਹੱਕ ਜਤਾਇਆ। ਇਸ ਨੂੰ ਮੁਰਾਦ ਬੇਗਮ ਵੀ ਕਿਹਾ ਜਾਂਦਾ ਸੀ, ਮੁਗਲਾਨੀ ਬੇਗਮ ਵੀ। ਵਿਹਾਰ ਵਿਚ ਸ਼ਾਹਾਨਾ ਸ਼ਾਨ ਤੇ ਰਾਜ ਕਰਨ ਦੀ ਪ੍ਰਬਲ ਇੱਛਾ।[92] ਉਸਨੇ ਦਿੱਲੀ ਅਤੇ ਕੰਧਾਰ ਦੋਹੀਂ ਥਾਈਂ ਦੂਤ ਭੇਜੇ ਤਾਂ ਕਿ ਮਾਨਤਾ ਮਿਲ ਸਕੇ। ਤੁਰਕ ਜਰਨੈਲ ਭਿਖਾਰੀ ਖਾਨ ਜਿਹੜਾ ਲਾਹੌਰ ਮੰਨੂ ਦਾ ਸਲਾਹਕਾਰ ਰਿਹਾ, ਉਸਨੇ ਵਿਰੋਧਤਾ ਕੀਤੀ। ਬੇਗਮ ਨੇ ਭਿਖਾਰੀ ਖਾਨ ਕੈਦ ਕਰ ਦਿੱਤਾ। ਅਬਦਾਲੀ ਨੇ ਦਖ਼ਲ ਦੇਣ ਦੀ ਲੋੜ ਨਹੀਂ ਸਮਝੀ, ਦਿੱਲੀ ਹਕੂਮਤ ਵੈਸੇ ਵੀ ਕਮਜ਼ੋਰ ਸੀ। ਦਿੱਲੀ ਵਿਚ ਤੁਰਕ ਅਤੇ ਈਰਾਨੀ ਦਰਬਾਰੀ ਆਪੋ ਵਿਚ ਖਹਿ ਰਹੇ ਸਨ।

ਤੁਰਕ ਵਜੀਰ ਸਫਦਰ ਜੰਗ ਇਸ ਗੱਲੋਂ ਦੁਖੀ ਸੀ ਕਿ ਬਾਦਸ਼ਾਹ ਇਕ ਖੁਸਰੇ ਜਾਵੇਦ ਖਾਨ ਨੂੰ ਲੋੜੋਂ ਵੱਧ ਸਿਰ ਚੜ੍ਹਾਈ ਜਾਂਦਾ ਸੀ ਕਿਉਂਕਿ ਜਾਵੇਦ ਉਸਦੀ ਮਾਂ ਊਧਮ ਬਾਈ ਦੀ ਪਸੰਦ ਸੀ। ਗੁੱਸੇ ਵਿਚ ਆ ਕੇ ਜੰਗ ਨੇ ਜਾਵੇਦ ਨੂੰ ਛੁਰਾ ਮਾਰ ਕੇ ਮਾਰ ਦਿੱਤਾ। ਵਜ਼ੀਰ ਨੂੰ ਹਟਾ ਦਿੱਤਾ ਗਿਆ। ਜੰਗ ਨੇ ਬਗਾਵਤ ਕਰ ਦਿੱਤੀ ਤਾਂ ਉਸਦੇ ਵਿਰੋਧੀਆਂ ਨੇ ਮਰਾਠੇ ਸੱਦ ਲਏ। ਮਰਾਠਿਆਂ ਦੀ ਮੱਦਦ ਨਾਲ ਤੁਰਕਾਂ ਨੇ ਜੰਗ ਦੀ ਬਗਾਵਤ ਤਾਂ ਦਬਾ ਦਿੱਤੀ ਪਰ ਹੁਣ ਉਹਨਾਂ ਦੇ ਨਿਸ਼ਾਨੇ ਤੇ ਬਾਦਸ਼ਾਹ ਆ ਗਿਆ।

ਜੂਨ 1754 ਵਿਚ ਬਾਦਸ਼ਾਹ ਅਹਿਮਦ ਸ਼ਾਹ ਉਤਾਰ ਕੇ ਆਲਮਗੀਰ ਦੂਜਾ ਤਖ਼ਤ ਤੇ ਬਿਠਾ ਦਿੱਤਾ। ਇਹ ਕੰਮ ਤੁਰਕ ਵਜ਼ੀਰ ਗ਼ਾਜ਼ੀਉੱਦੀਨ ਰਾਹੀਂ ਹੋਇਆ ਜਿਸ ਨੂੰ ਇਮਾਦੁਲ ਮੁਲਕ ਕਿਹਾ ਜਾਂਦਾ ਸੀ।

ਸਾਜ਼ਸ਼ ਅਤੇ ਅਫਤਾ ਤਫਰੀ ਜਿਵੇਂ ਦਿੱਲੀ ਵਿਚ ਸੀ ਉਵੇਂ ਲਾਹੌਰ ਵਿਚ।

ਆਚਰਣ ਪੱਖੋਂ ਬੇਗਮ ਠੀਕ ਨਾ ਰਹੀ। ਲਾਹੌਰ ਦਾ ਜੀਅ ਜੀਅ ਜਾਣਦਾ ਸੀ ਕਿਸ ਅਫਸਰ ਨਾਲ ਉਸਦਾ ਰੋਮਾਂਸ ਚੱਲ ਰਿਹਾ ਹੈ। ਇਕ ਹੋਰ ਮਸਫੁੱਟ ਗੱਭਰੂ ਤਹਮਸ ਬੇਗ ਖਾਨ ਮਸਕੀਨ ਸੀ ਜਿਸ ਉੱਤੇ ਬੇਗਮ ਦਾ ਦਿਲ ਆ ਗਿਆ ਤੇ ਪਿਆਰ ਕਰਨ ਲੱਗੀ।[93] ਖੁਸਰਿਆਂ ਰਾਹੀਂ ਵੱਡੇ ਅਫਸਰਾਂ ਕੋਲ ਫੁਰਮਾਨ ਪੁੱਜਦੇ।[94]

ਇਹੋ ਜਿਹੀਆਂ ਸੂਚਨਾਵਾਂ ਦਿੱਲੀ ਪੁੱਜੀਆਂ ਤਾਂ ਤੁਰਕਾਂ ਨੇ ਲਾਹੌਰ ਰਹਿੰਦੇ ਇਕ ਉਜ਼ਬੇਕ ਅਫਸਰ ਖਵਾਜਾ ਮਿਰਜ਼ਾ ਖਾਨ ਨੂੰ ਬੇਗਮ ਦੀ ਥਾਂ ਇਹ ਜ਼ਿੰਮੇਵਾਰੀ ਸੰਭਾਲਣ ਲਈ ਕਿਹਾ ਜੋ ਮੰਨੂ ਨਾਲ ਕੰਮ ਕਰਦਾ ਰਿਹਾ ਸੀ ਪਰ ਅਬਦਾਲੀ ਨੇ ਫੌਜੀ ਟੁਕੜੀ ਬੇਗਮ ਦੀ ਮੱਦਦ ਵਾਸਤੇ ਭੇਜੀ ਜਿਸ ਨਾਲ ਸੱਤਾ ਬਚ ਗਈ।

ਭਿਖਾਰੀ ਖਾਂ ਨੂੰ ਕਤਲ ਕਰ ਦਿੱਤਾ, ਕਾਤਲਾਂ ਵਿਚ ਬੇਗਮ ਖ਼ੁਦ ਸ਼ਾਮਲ ਸੀ। ਅਬਦੁੱਲਾ ਖਾਨ, ਬੇਗਮ ਦਾ ਮਾਮਾ ਬੇਗਮ ਵਲੋਂ ਅਬਦਾਲੀ ਵੱਲ ਦੂਤ ਸੀ। ਉਸਨੂੰ ਲੱਗਾ ਇਸ ਬਦਤਮੀਜ਼ ਭਾਣਜੀ ਨਾਲੋਂ ਤਾਂ ਚੰਗਾ ਹੈ ਮੈਂ ਈ ਰਾਜ ਸੰਭਾਲ ਲਵਾਂ। ਉਸਨੇ ਬੇਗਮ ਗ੍ਰਿਫਤਾਰ ਕਰ ਲਈ।

ਪੰਜਾਬ ਦੇ ਵਡੇਰੇ ਹਿੱਸੇ ਲਾਹੌਰ ਦੇ ਕੰਟਰੋਲ ਵਿਚੋਂ ਨਿਕਲ ਗਏ। ਅੰਮ੍ਰਿਤਸਰ, ਬਟਾਲਾ ਅਤੇ ਪਠਾਨਕੋਟ, ਅੱਪਰ ਬਾਰੀ ਦੁਆਬ ਉੱਤੇ ਸਿੱਖਾਂ ਦਾ ਬੋਲਬਾਲਾ ਹੋ ਗਿਆ। ਦਿੱਲੀ ਲਾਹੌਰ ਜੋ ਹੋ ਰਿਹਾ ਹੈ ਉਸਦਾ ਅਦੀਨਾ ਬੇਗ ਨੇ ਵੀ ਲਾਹਾ ਲਿਆ। ਦਿੱਲੀ ਲਾਹੌਰ ਵਿਚ ਉਥਲ-ਪੁਥਲ ਸੀ ਪਰ ਅਦੀਨਾ ਬੇਗ ਦਾ ਦੁਆਬਾ ਸ਼ਾਂਤ ਵਸ ਰਿਹਾ ਸੀ। ਪਰਜਾ ਸੰਤੁਸ਼ਟ ਸੀ। ਵੱਡੇ ਜਿਮੀਂਦਾਰ, ਵਪਾਰੀ, ਕਾਸ਼ਤਕਾਰ ਉਸਦੇ ਕੰਟਰੋਲ ਵਿਚ ਸਨ।

ਅਪ੍ਰੈਲ 1755 ਵਿਚ ਜਮਨਾ ਦੇ ਪੂਰਬ ਵਿਚ ਵਸਦੇ ਰੋਹੇਲੇ ਸਰਹੰਦ ਅਤੇ ਦੁਆਬੇ ਦੇ ਕੁਝ ਇਲਾਕਿਆਂ ਤੇ ਕਬਜ਼ਾ ਕਰਨ ਦੀ ਤਿਆਰੀ ਕਰਨ ਲੱਗੇ। ਅਦੀਨਾ ਬੇਗ ਨੇ ਫਟਾਫਟ 50 ਹਜ਼ਾਰ ਘੋੜ ਸਵਾਰ ਤੇ ਏਨੇ ਹੀ ਪੈਦਲ ਫੌਜੀ ਤਿਆਰ ਕਰ ਲਏ।[95] ਦਿਲਚਸਪ ਗੱਲ ਇਹ ਕਿ ਸਿੱਖ ਵੀ ਉਸਦੀ ਫੌਜ ਵਿਚ ਸਨ। ਇਸ ਤਾਕਤਵਰ ਸੈਨਾ ਨੇ ਰੋਹੇਲੇ ਉਖਾੜ ਦਿੱਤੇ।

ਇਹ ਦੇਖ ਕੇ ਆਲਮਗੀਰ ਦੂਜੇ ਨੇ ਉਸਨੂੰ ਸਰਹੰਦ ਦਾ ਇਲਾਕਾ ਵੀ ਦੇ ਦਿੱਤਾ ਤੇ ਸੂਬੇਦਾਰ ਦਾ ਖਿਤਾਬ ਵੀ। ਪਹਾੜੀ ਰਾਜਿਆਂ ਨੇ ਉਸਦੀ ਈਨ ਮੰਨ ਲਈ।

ਹੁਣ ਲਾਹੌਰ ਉੱਤੇ ਕਬਜ਼ਾ ਕਰਨਾ ਬਾਕੀ ਸੀ ਜਿਸ ਉੱਪਰ ਅਦੀਨਾ ਬੇਗ ਦੀ ਦੇਰ ਤੋਂ ਨਜ਼ਰ ਸੀ। ਬਹੁਤ ਆਸਾਨੀ ਨਾਲ ਅਬਦੁੱਲਾ ਖਾਨ ਨੇ ਹਥਿਆਰ ਸੁੱਟ ਦਿੱਤੇ ਕਿਉਂਕਿ ਉਸਦੇ ਅਫਸਰ ਵਫਾਦਾਰ ਨਹੀਂ ਸਨ। ਸਰਦੀਆਂ ਤੱਕ ਲਗਭਗ ਪੂਰੇ ਪੰਜਾਬ ਉੱਪਰ ਉਸਦੀ ਮਾਲਕੀ ਹੋ ਗਈ। ਸਿੱਖਾਂ ਨੂੰ ਨਾਲ ਰੱਖਿਆ।

ਪਰ ਜਲਦੀ ਗੜਬੜ ਹੋ ਗਈ। ਅਦੀਨਾ ਦੇ ਹਮਲੇ ਸਦਕਾ ਮੁਗਲਾਨੀ ਬੇਗਮ, ਮਾਮੇ ਦੀ ਕੈਦ ਵਿਚੋਂ ਨਿਕਲ ਕੇ ਅਫਗਾਨਾਂ ਤੋਂ ਮਦਦ ਲੈਣ ਲਈ ਚਲੀ ਗਈ। ਜਰਨੈਲ ਜਹਾਨ ਖਾਨ ਦੀ ਕਮਾਨ ਹੇਠ ਅਬਦਾਲੀ ਨੇ ਲਾਹੌਰ ਸੈਨਾ ਭੇਜ ਕੇ ਬੇਗਮ ਨੂੰ ਸੂਬੇਦਾਰੀ ਦਿਵਾ ਦਿੱਤੀ ਤੇ ਉਸ ਦਾ ਮਾਮਾ ਡਿਪਟੀ ਲਾ ਦਿੱਤਾ। ਸਾਦਿਕ ਖਾਨ ਸਰਹਿੰਦ ਭੱਜ ਗਿਆ। ਖਵਾਜਾ ਮਿਰਜ਼ਾ ਨੂੰ ਬੰਦੀ ਬਣਾ ਕੇ ਕੰਧਾਰ ਲੈ ਗਏ।

ਦੁਆਬੇ ਦੇ ਸਿੱਖਾਂ ਨੇ ਹਿਸਾਬ ਲਾਉਣੇ ਜਾਰੀ ਰੱਖੇ ਕਿ ਉਨ੍ਹਾਂ ਦੀ ਤਾਕਤ ਅਦੀਨੇ ਮੁਕਾਬਲੇ ਕਿੰਨੀ ਕੁ ਹੈ। ਨਵੰਬਰ 1755 ਵਿਚ ਬਿਆਸ ਕਿਨਾਰੇ ਫਤਿਹਾਬਾਦ ਦਾ ਇਲਾਕਾ ਦਬਾਅ ਪਾ ਕੇ ਜੱਸਾ ਸਿੰਘ ਆਹਲੂਵਾਲੀਆ ਨੇ ਲੈ ਲਿਆ, ਹੁਣ ਉਨ੍ਹਾਂ ਨੇ ਡਕੈਤੀਆਂ ਦਾ ਕੰਮ ਛੱਡ ਕੇ ਹਕੂਮਤ ਕਰਨੀ ਸੀ, ਸਟੇਟ ਵਿਰੁਧ ਬਗਾਵਤ ਕਰਨੀ ਸੀ।[96]

ਆਪਣੇ ਮਾਮੇ ਦੀ ਦਖ਼ਲਅੰਦਾਜ਼ੀ ਤੋਂ ਪ੍ਰੇਸ਼ਾਨ ਬੇਗਮ ਨੇ ਆਖਰੀ ਪੱਤਾ ਖੇਡਿਆ। ਉਸਨੇ ਦਿੱਲੀ ਦੇ ਤੁਰਕ ਵਜ਼ੀਰ ਇਮਾਦੁਲ ਮੁਲਕ ਨੂੰ ਲਾਹੌਰ ਆਉਣ ਦਾ ਸੱਦਾ ਦਿੱਤਾ ਤੇ ਕਿਹਾ ਕਿ ਉਸ ਨਾਲ ਮੈਂ ਆਪਣੀ ਸ਼ਹਿਜ਼ਾਦੀ ਦਾ ਨਕਾਹ ਪੜ੍ਹਾਉਣਾ ਚਾਹੁੰਦੀ ਹਾਂ। ਇਸ ਮਾਮੇ ਨੂੰ ਵੀ ਇਥੋਂ ਦਫਾ ਕਰੋ।

ਵਜ਼ੀਰ ਨੇ ਸੱਦਾ ਪ੍ਰਵਾਨ ਕੀਤਾ ਪਰ ਉਸਦੇ ਆਪਣੇ ਕਾਰਨ ਸਨ ਬੇਗਮ ਦੇ ਆਪਣੇ। ਉਸਦੀ ਬਹੁਤ ਸੁਹਣੀ ਬੇਗਮ ਦਿੱਲੀ ਦਰਬਾਰ ਦੇ ਅਸਰ ਰਸੂਖ ਵਾਲੇ ਬੰਦੇ ਦੀ ਬੇਟੀ ਸੀ।[97] ਵਜ਼ੀਰ ਨੂੰ ਬੇਗਮ ਦੀ ਧੀ ਵਿਚ ਏਨੀ ਰੁਚੀ ਨਹੀਂ ਸੀ ਜਿੰਨੀ ਉਸਦੀ ਦੌਲਤ ਵਿਚ। ਉਸਦੇ ਦੋ ਇਰਾਦੇ ਸਨ, ਇਕ ਤਾਂ ਬੇਗਮ ਨੂੰ ਦਿੱਲੀ ਲਿਜਾਏਗਾ ਚਾਹੇ ਸਖ਼ਤੀ ਵਰਤਣੀ ਪਵੇ। ਦੂਜੇ ਦਿੱਲੀ ਦੀ ਵਫਾਦਾਰੀ ਨਿਭਾਉਂਦਿਆਂ ਲਾਹੌਰ ਨੂੰ ਦਿੱਲੀ ਨਾਲ ਜੋੜੇਗਾ ਜਿਹੜਾ ਬੇਗਮ ਕਾਰਨ ਬਦਨਾਮ ਹੋ ਰਿਹਾ ਸੀ।

ਕਿਤੇ ਅਫਗਾਨਾਂ ਨੂੰ ਭਿਣਕ ਨਾ ਪੈ ਜਾਏ, ਉਸਨੇ ਇਉਂ ਦਿਖਾਵਾ ਕੀਤਾ ਜਿਵੇਂ ਸਤਲੁਜ ਵੱਲ ਸ਼ਿਕਾਰ ਖੇਡਣ ਜਾ ਰਿਹਾ ਹੈ। ਉਸਨੇ ਇਹ ਵੀ ਸੋਚ ਰੱਖਿਆ ਸੀ ਕਿਸੇ ਵਫਾਦਾਰ ਬੰਦੇ ਨੂੰ ਲਾਹੌਰ ਸੌਂਪਿਆ ਜਾਏ ਜਿਹੜਾ ਅਫ਼ਗਾਨਾਂ ਨੂੰ ਨਫ਼ਰਤ ਕਰਦਾ ਹੋਵੇ। ਉਹ ਸੀ ਅਦੀਨਾ ਬੇਗ। ਉਸਨੇ ਅਦੀਨੇ ਕੋਲ ਸਰਹੰਦ ਤੋਂ ਦੂਤ ਭੇਜਿਆ। ਅਦੀਨੇ ਨੇ ਕਿਹਾ— ਇੱਥੇ ਸਰਹਿੰਦ ਰੁਕੋ, ਅੱਗੇ ਨਾ ਆਉਣਾ। ਲਾਹੌਰੋਂ ਸਵਾ ਸੌ ਮੀਲ ਪੂਰਬ ਵੱਲ ਉਹ ਮਾਛੀਵਾੜੇ ਰੁਕ ਗਿਆ। ਫ਼ੌਜ ਨੂੰ ਬਰਾਤ ਦੀ ਸ਼ਕਲ ਵਿਚ ਲਾਹੌਰ ਲਿਜਾਇਆ ਗਿਆ ਜਿੱਥੇ ਬੇਗਮ ਅਤੇ ਉਸਦਾ ਮਾਮਾ ਸਵਾਗਤ ਕਰਨਗੇ। ਮਾਮੇ ਨੇ ਏਨੀ ਵੱਡੀ ਫ਼ੌਜ ਦੇਖੀ ਤਾਂ ਖਤਰਾ ਤਾੜ ਕੇ ਜੰਮੂ ਦੀਆਂ ਪਹਾੜੀਆਂ ਵੱਲ ਭੱਜ ਗਿਆ।

ਸਕੀਮ ਕਾਮਯਾਬ ਰਹੀ। ਬੇਗਮ ਨੇ ਵਿਆਹ ਦੀਆਂ ਰਸਮਾਂ ਨਿਭਾਉਣੀਆਂ ਸ਼ੁਰੂ ਕਰ ਦਿੱਤੀਆਂ ਤੇ ਸੁਗਾਤਾਂ ਦੀ ਨ੍ਹੇਰੀ ਲਿਆ ਦਿੱਤੀ। ਆਪਣੀ ਧੀ ਵਜ਼ੀਰ ਦੇ ਕੈਂਪ ਵਿਚ ਭੇਜ ਦਿੱਤੀ। ਤਿੰਨ ਹਫਤਿਆਂ ਬਾਦ 28 ਮਾਰਚ 1756 ਨੂੰ ਬੇਗਮ ਗ੍ਰਿਫਤਾਰ ਕਰਕੇ ਵਜ਼ੀਰ ਅੱਗੇ ਪੇਸ਼ ਕੀਤੀ ਗਈ। ਬੇਗਮ ਨੇ ਉੱਚੀ ਆਵਾਜ਼ ਵਿਚ ਬੁਰਾ ਭਲਾ ਕਿਹਾ ਪਰ ਵਸ ਨਾ ਚੱਲਿਆ। ਮਾਂ ਧੀ ਨੂੰ ਦਿੱਲੀ ਲੈ ਗਏ।[98]

ਅਦੀਨਾ ਲਾਹੌਰ ਦਾ ਵਾਇਸਰਾਇ ਥਾਪਿਆ ਗਿਆ। ਉਸਨੂੰ ਪਤਾ ਸੀ ਅਬਦਾਲੀ ਬੁਰਾ ਮਨਾਏਗਾ ਇਸ ਲਈ ਹਕੂਮਤ ਜਲੰਧਰੋਂ ਚਲਾਏਗਾ ਲਾਹੌਰੋਂ ਨਹੀਂ। ਅਜੇ ਅਦੀਨਾ ਆਪਣਾ ਪ੍ਰਬੰਧ ਠੀਕ ਕਰਨ ਹੀ ਲੱਗਾ ਸੀ ਕਿ ਅਕਤੂਬਰ 1756 ਵਿਚ ਅਫਗਾਨ ਫੌਜਾਂ ਲਾਹੌਰ ਆ ਉਤਰੀਆਂ।

ਬੇਗਮ ਦਾ ਮਾਮਾ ਹੱਥ ਤੇ ਹੱਥ ਧਰੀ ਥੋੜ੍ਹਾ ਬੈਠਾ ਸੀ। ਜੰਮੂ ਤੋਂ ਉਹ ਕੰਧਾਰ ਚਲਾ

ਗਿਆ ਤੇ ਅਬਦਾਲੀ ਤੋਂ ਫੌਜਾਂ ਲੈ ਆਇਆ। ਉਸ ਨੂੰ ਰਸਮੀ ਤੌਰ ਤੇ ਸੂਬੇਦਾਰ ਥਾਪ ਕੇ ਉਜ਼ਬੇਕ ਖਵਾਜਾ ਮਿਰਜ਼ਾ ਡਿਪਟੀ ਲਾ ਦਿੱਤਾ ਜਿਸਨੇ ਜ਼ਕਰੀਆ ਖਾਂ ਨਾਲ ਕੰਮ ਕੀਤਾ ਸੀ ਤੇ ਸਾਲ ਤੋਂ ਕੰਧਾਰ ਵਿਚ ਬੰਦੀ ਰਹਿ ਰਿਹਾ ਸੀ।

ਦਿੱਲੀ ਦੇ ਵਜ਼ੀਰ ਨਾਲ ਮਿਲ ਕੇ ਜੋ ਅਦੀਨੇ ਨੇ ਕੀਤਾ ਉਸ ਕਾਰਨ ਗੁਸੈਲੇ ਅਫਗਾਨਾਂ ਨੇ ਲਾਹੌਰ ਦੀ ਬੁਰੀ ਲੁੱਟ ਮਾਰ ਕੀਤੀ। ਬਹੁਤ ਸਾਰੇ ਵਸਨੀਕ ਦੂਰ ਦੁਰਾਡੇ ਦੌੜ ਗਏ। ਪਰ ਅਬਦੁੱਲਾ ਖਾਨ ਅਤੇ ਮਿਰਜ਼ਾ ਸਹੀ ਹਕੂਮਤ ਨਾ ਚਲਾ ਸਕੇ ਕਿਉਂਕਿ ਸਿੱਖ ਲਗਾਤਾਰ ਨੁਕਸਾਨ ਕਰ ਰਹੇ ਸਨ।[99]

× × ×

1756 ਸਾਲ ਖ਼ਤਮ ਹੋਣ ਜਾ ਰਿਹਾ ਸੀ, ਆਲਮਗੀਰ ਦੂਜਾ ਸੋਚ ਰਿਹਾ ਸੀ ਕਿ ਮੇਰਾ ਵਡੇਰਾ ਆਲਮਗੀਰ (ਔਰੰਗਜ਼ੇਬ) ਅੱਧੀ ਸਦੀ ਰਾਜ ਕਰ ਗਿਆ ਸੀ, ਹੁਣ ਕੌਣ ਇਸ ਹਕੂਮਤ ਦੀ ਵਾਗ ਫੜੇ ? ਉਸ ਨੂੰ ਅਬਦਾਲੀ ਦਾ ਖਿਆਲ ਆਇਆ। ਅਬਦਾਲੀ ਨੇ ਲਾਹੌਰੀਆਂ ਨਾਲ ਬੁਰੀ ਕੀਤੀ ਸੀ ਪਰ ਲਾਹੌਰ ਵਿਚ ਉਸੇ ਦੇ ਵਜ਼ੀਰ ਨੇ ਅਬਦੁੱਲਾ ਨਾਲ ਮਿਲ ਕੇ ਖ਼ੁਦ ਮੁਸੀਬਤ ਸਹੇੜੀ। ਤੁਰਾਨੀਆਂ ਵਿਰੁੱਧ ਲੜ ਕੇ ਈਰਾਨੀ ਅੱਗੇ ਵੀ ਭਾਰਤ ਦੀ ਹਕੂਮਤ ਚਲਾਉਂਦੇ ਰਹੇ ਹਨ, ਹੁਣ ਵੀ ਜੇ ਇਹ ਬਚ ਸਕਦੀ ਹੈ, ਅਫਗਾਨ ਬਚਾ ਸਕਦੇ ਹਨ।

ਰੋਹੇਲਾ ਬਾਗੀ ਨਜੀਬ ਉਦ ਦੌਲਾ ਕਦੀ ਮੁਗਲ ਸੂਬੇਦਾਰ ਰਿਹਾ ਸੀ। ਇਹ ਪਖਤੂਨੀ ਦੇਸ ਵਿਚ ਜੰਮਿਆ ਪਲਿਆ ਸੀ ਪਰ ਜੁਆਨ ਹੋਣ ਤੇ ਦਿੱਲੀ ਦੇ ਉੱਤਰ ਪੂਰਬ ਵਿਚ ਵਸ ਗਿਆ। ਉਸਨੂੰ ਵੀ ਅਬਦਾਲੀ ਦਾ ਖਿਆਲ ਆਇਆ ਕਿ ਸਥਿਰ ਸਰਕਾਰ ਉਸੇ ਦੀ ਹੋ ਸਕਦੀ ਹੈ।

ਬਾਦਸ਼ਾਹ ਅਤੇ ਉਸਦੇ ਬਾਗੀ ਰੋਹੇਲਾ ਨੇ ਅਬਦਾਲੀ ਨੂੰ ਸੱਦਾ ਭੇਜਿਆ। ਇਕ ਤੀਜਾ ਹੋਰ ਵੀ ਸੀ, ਵਜ਼ੀਰ ਦੀ ਬੰਦੀ ਕੀਤੀ ਮੁਗਲਾਨੀ ਬੇਗਮ ਜਿਹੜੀ ਬੇਸ਼ਕ ਵਜ਼ੀਰ ਦੀ ਸੱਸ ਸੀ ਪਰ ਲਾਚਾਰ। ਜਦੋਂ ਬੰਦੀ ਬਣਾਈ, ਲਾਹੌਰ ਉਦੋਂ ਉਸ ਦੇ ਖਿਆਲ ਵਿਚ ਅਬਦਾਲੀ ਆਇਆ ਸੀ। ਸ਼ਤਰੰਜ ਖੇਡਣ ਵਿਚ ਉਹ ਕਿਹੜਾ ਕੱਚੀ ਸੀ। ਉਸਨੇ ਗੁਪਤ ਖ਼ਤ ਅਬਦਾਲੀ ਨੂੰ ਭੇਜਣ ਦਾ ਪ੍ਰਬੰਧ ਕਰ ਲਿਆ— ਮੈਂ ਧੋਖੇ ਦਾ ਸ਼ਿਕਾਰ ਹੋ ਕੇ ਲੁੱਟੀ ਗਈ ਹਾਂ।

> ਕਰੋੜਾਂ ਦੀ ਨਕਦੀ ਅਤੇ ਸਾਮਾਨ ਮੇਰੇ ਮਰਹੂਮ ਸਹੁਰੇ ਕਮਰੁੱਦੀਨ ਦੇ ਮਹਿਲ ਵਿਚ ਕਿਥੇ ਕਿਥੇ ਦੱਬਿਆ ਹੋਇਆ ਹੈ, ਇਸ ਦਾ ਕੇਵਲ ਮੈਨੂੰ ਪਤਾ ਹੈ। ਪੜਛੱਤੀਆਂ ਵਿਚ ਸੋਨੇ ਚਾਂਦੀ ਦੇ ਅੰਬਾਰ ਹਨ। ਦਿੱਲੀ ਦੇ ਬਾਦਸ਼ਾਹ, ਵਜੀਰਾਂ ਤੇ ਦਰਬਾਰੀਆਂ ਵਿਚ ਸਖ਼ਤ ਮੱਤ ਭੇਦ ਹਨ। ਇਸ ਵੇਲੇ ਹਮਲਾ ਕਰ ਦਿਉ ਕਰੋੜਾਂ ਦਾ ਭਾਰਤੀ ਖਜ਼ਾਨਾ ਤੁਹਾਡੇ ਹੱਥ ਲੱਗੇਗਾ।[100]

ਬਾਦਸ਼ਾਹ ਅਤੇ ਨਜੀਬ ਨਾਲੋਂ ਅਬਦਾਲੀ ਦੇ ਬੇਗਮ ਵਧੀਕ ਨੇੜੇ ਸੀ। ਅਬਦਾਲੀ ਨੂੰ ਟੁਟਦੀ ਜਾਂਦੀ ਮੁਗਲ ਹਕੂਮਤ ਬਚਾਉਣ ਵਿਚ ਕੀ ਦਿਲਚਸਪੀ ? ਉਸ ਨੂੰ ਤਾਂ ਦੌਲਤ ਨਾਲ ਸਰੋਕਾਰ ਸੀ। ਅਫਗਾਨਿਸਤਾਨ ਦੀ ਪਰਜਾ ਅਤੇ ਅਬਦਾਲੀ ਦੇ ਦੁਸ਼ਮਣ ਜਾਣ ਜਾਣਗੇ ਕਿ ਉਹ ਕਿੰਨਾ ਤਾਕਤਵਰ ਹੈ।

15 ਨਵੰਬਰ 1756 ਨੂੰ ਉਸਨੇ ਸਿੰਧ ਪਾਰ ਕੀਤਾ। ਜਿਹਲਮ ਅਤੇ ਸਿੰਧ ਪਾਰ ਕਰਦਿਆਂ 20 ਦਸੰਬਰ ਨੂੰ ਗੁਜਰਾਤ ਹੋ ਕੇ ਲਾਹੌਰ ਪੁੱਜਾ। ਉਸਦਾ ਜਰਨੈਲ ਜਹਾਨ ਖਾਨ ਅਦੀਨਾ ਬੇਗ ਨੂੰ ਸਬਕ ਸਿਖਾਉਣ ਲਈ ਤੁਰ ਪਿਆ। ਅਦੀਨਾ ਭੱਜ ਕੇ ਪਹਿਲਾਂ ਹਾਂਸੀ ਦੇ ਰੇਗਿਸਤਾਨ ਵਿਚ ਜਾ ਛੁਪਿਆ ਪਰ ਇਥੋਂ ਖਤਰਾ ਸੀ, ਫਿਰ ਕਾਂਗੜਾ ਦੀਆਂ ਪਹਾੜੀਆਂ ਵਿਚ ਲੁਕ ਗਿਆ।

10 ਜਨਵਰੀ 1757 ਨੂੰ ਸਤਲੁਜ ਪਾਰ ਕੀਤਾ, ਰੋਕਣ ਵਾਲਾ ਕੋਈ ਹੈ ਈ ਨਹੀਂ ਸੀ। ਮੇਰਾ ਮੁਕਾਬਲਾ ਕਰਨ ਵਾਲਾ ਕੋਈ ਕਿਉਂ ਨਹੀਂ ਇਸ ਗੱਲ ਤੋਂ ਅਬਦਾਲੀ ਖਿਝ ਗਿਆ। ਅਸਲ ਵਿਚ ਦਿੱਲੀ ਵਿਚ ਲੁੱਟ ਮਚਾਉਣ ਲਈ ਕੋਈ ਬਹਾਨਾ ਚਾਹੀਦਾ ਸੀ। ਇਹ ਬਰਬਾਦੀ 28 ਜਨਵਰੀ ਨੂੰ ਸ਼ੁਰੂ ਹੋਈ।

ਗੁੱਸੇ ਦਾ ਕਾਰਨ ਹੋਰ ਸੀ। ਲਾਹੌਰੋਂ ਉਸਨੇ 14 ਜਨਵਰੀ ਨੂੰ ਦਿੱਲੀ ਦੂਤ ਭੇਜ ਕੇ ਦੋ ਕਰੋੜ ਰੁਪਿਆ, ਬਾਦਸ਼ਾਹ ਦੀ ਸ਼ਹਿਜ਼ਾਦੀ ਅਤੇ ਸਰਹੰਦ ਸਮੇਤ ਪੱਛਮ ਵੱਲ ਦਾ ਸਾਰਾ ਇਲਾਕਾ ਮੰਗਿਆ ਸੀ ਜਿਸ ਦਾ ਕੋਈ ਜਵਾਬ ਨਹੀਂ ਆਇਆ।

ਵਜ਼ੀਰ ਨੇ ਅਬਦਾਲੀ ਨਾਲ ਗੱਲ ਕਰਨ ਲਈ ਮੁਗਲਾਨੀ ਬੇਗਮ ਨੂੰ ਕਰਨਾਲ ਭੇਜਿਆ ਕਿ ਗੁੱਸਾ ਸ਼ਾਂਤ ਕਰੇ। ਨਜੀਬ 16 ਜਨਵਰੀ ਨੂੰ ਮਿਲਿਆ ਤੇ 20 ਜਨਵਰੀ ਨੂੰ ਇਮਾਦ ਉਦ ਦੌਲਾ ਖੁਦ ਪੇਸ਼ ਹੋ ਗਿਆ। ਬਾਦਸ਼ਾਹ ਨੇ ਉਸ ਤੋਂ ਵਜ਼ੀਰੀ ਖੋਹ ਲਈ ਤੇ ਮਜ਼ਾਕ ਉਡਾਇਆ—ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਇਕ ਥਾਂ ਵੀ ਦੁਸ਼ਮਣ ਦਾ ਵਿਰੋਧ ਨਾ ਕਰ ਸਕੇ ? ਕਿਉਂ ?[101] ਉਸਨੂੰ ਆਪਣੇ ਕਾਰਵਾਂ ਨਾਲ ਤੋਰ ਲਿਆ।

ਦਿੱਲੀ ਪੁੱਜ ਕੇ ਜਦੋਂ ਦਰਬਾਰੀਆਂ ਨੇ ਕਿਹਾ ਸਾਨੂੰ ਨਹੀਂ ਪਤਾ ਖਜ਼ਾਨਾ ਕਿੱਥੇ ਹੈ, ਬਾਦਸ਼ਾਹ ਗਰਮ ਹੋ ਗਿਆ। ਕਮਰੁੱਦੀਨ ਦੇ ਬੇਟੇ ਇੰਤਜ਼ਾਮ ਉਦ ਦੌਲਾ ਜੋ ਸਾਬਕ ਵਜ਼ੀਰ ਸੀ ਨੂੰ ਖਜ਼ਾਨਾ ਪੁੱਛਿਆ ਤਾਂ ਉਸਨੇ ਕਿਹਾ—ਇਸ ਵੇਲੇ ਜੋ ਮੇਰੇ ਹੱਥ ਵਿਚ ਮੁੰਦਰੀ ਪਾਈ ਹੋਈ ਹੈ ਇਹਨੂੰ ਛੱਡ ਕੇ ਮੈਨੂੰ ਇਕ ਰੁਪਏ ਦਾ ਵੀ ਪਤਾ ਨਹੀਂ ਕਿੱਥੇ ਹੈ। ਅਬਦਾਲੀ ਨੇ ਕਿਹਾ—ਅੱਜ ਸ਼ਾਮ ਤੱਕ ਇਕ ਕਰੋੜ ਰੁਪਏ ਨਾ ਦਿੱਤੇ ਤਾਂ ਤਸੀਹੇ ਦੇਣੇ ਸ਼ੁਰੂ ਕਰਾਂਗਾ। ਇੰਤਜ਼ਾਮ ਨੇ ਆਪਣੇ ਪਿਤਾ ਦੀ ਵਿਧਵਾ ਵੱਲ ਉਂਗਲ ਕਰਕੇ ਕਿਹਾ—ਇਨ੍ਹਾਂ ਨੂੰ ਪਤਾ ਹੋਣਾ ਖਜ਼ਾਨਾ ਕਿੱਥੇ ਹੈ।

ਪ੍ਰਧਾਨ ਮੰਤਰੀ ਦੀ ਨੂੰਹ, ਸ਼ੋਲਾਪੁਰੀ, ਵਜ਼ੀਰ ਦੀ ਪਤਨੀ ਤੇ ਵਜ਼ੀਰ ਦੀ ਮਾਂ ਸੀ। ਉਸਨੂੰ ਹੁਕਮ ਹੋਇਆ— ਜੇ ਖਜ਼ਾਨਾ ਨਾ ਦੱਸਿਆ ਤਾਂ ਨਹੁੰਆਂ ਵਿਚ ਕਿੱਲ ਠੋਕ ਦਿਆਂਗੇ। ਉਸਨੇ ਦੱਸ ਦਿੱਤਾ। ਛੇ ਘੰਟਿਆਂ ਦੀ ਖੁਦਾਈ ਬਾਦ 16 ਲੱਖ ਕੀਮਤ ਦੇ ਸਿੱਕੇ, ਸੋਨੇ, ਚਾਂਦੀ ਦੀਆਂ ਗਾਗਰਾਂ ਮਿਲ ਗਈਆਂ। ਇੰਤਜ਼ਾਮ ਅਤੇ ਹੋਰ ਦਰਬਾਰੀਆਂ ਦੇ ਖਜ਼ਾਨੇ ਵੀ ਪੁੱਟ ਲਏ।

ਇੰਨੇ ਨਾਲ ਸਬਰ ਨਹੀਂ ਕੀਤਾ। ਅਬਦਾਲੀ ਨੇ ਹਰੇਕ ਘਰ ਨੂੰ ਟੈਕਸ ਲਾਇਆ। ਦਿੱਲੀ ਵਾਰਡਾਂ ਵਿਚ ਵੰਡੀ ਗਈ, ਘਰਾਂ ਦੀ ਗਿਣਤੀ ਮਿਣਤੀ ਹੋਈ। ਟੈਕਸ ਉਗਰਾਹੀ ਵਕਤ ਤਸੀਹਿਆਂ ਦੌਰਾਨ ਮੌਤਾਂ ਹੋਈਆਂ, ਬਲਾਤਕਾਰ ਹੋਏ। ਮੁਗਲਾਨੀ ਬੇਗਮ ਦਸਦੀ ਰਹੀ ਕਿ ਕਿਸ ਦਰਬਾਰੀ ਕੋਲ ਕਿੰਨੀ ਦੌਲਤ ਹੈ ਤੇ ਕਿੰਨੀਆਂ ਕਵਾਰੀਆਂ ਕੁੜੀਆਂ ਹਨ। ਜਦੋਂ 20 ਫਰਵਰੀ 1757 ਨੂੰ ਮੁਗਲਾਨੀ ਬੇਗਮ ਨੇ




ਪੰਜਾਬ ਵਾਸਤੇ 1750
ਦੀ ਜੱਦੋਜਹਿਦ

ਆਪਣੇ ਵੱਲੋਂ ਹੀਰਿਆਂ ਦੇ ਭਰੇ ਥਾਲ ਭੇਟ ਕੀਤੇ ਅਬਦਾਲੀ ਨੇ ਖੁਸ਼ ਹੋ ਕੇ ਕਿਹਾ—ਹੁਣ ਤੱਕ ਤੂੰ ਮੇਰੀ ਧੀ ਸੈਂ, ਅੱਗੋਂ ਨੂੰ ਮੈਂ ਤੈਨੂੰ ਆਪਣਾ ਪੁੱਤ ਸਮਝਾਂਗਾ।

ਅਬਦਾਲੀ ਦਾ ਦਿਲ ਜਿੱਤ ਚੁੱਕੀ ਬੇਗਮ ਨੇ ਹੁਣ ਇਮਾਦੁਲ ਮੁਲਕ ਵੱਲ ਧਿਆਨ ਦੇਣ ਲਈ ਕਿਹਾ। ਅਬਦਾਲੀ ਨੇ ਉਸਨੂੰ ਕਿਹਾ—ਆਪਣੇ ਖਜ਼ਾਨੇ ਦਿਖਾ। ਵਜ਼ੀਰ ਨੇ ਗਿੜ ਗਿੜਾ ਕੇ ਕਿਹਾ—ਮੈਂ ਗਰੀਬ ਆਦਮੀ ਹਾਂ। ਬਾਦਸ਼ਾਹ ਨੇ ਉਸਦੀ ਸ਼ਰੇਆਮ ਬੇਇਜ਼ਤੀ ਕੀਤੀ, ਉਸਦੇ ਨੌਕਰਾਂ ਨੂੰ ਕੁਟਾਪਾ ਚਾੜ੍ਹਿਆ ਤੇ ਹੁਕਮ ਦਿੱਤਾ—ਹੁਣ ਸਭ ਦੇ ਸਾਹਮਣੇ ਮੁਗਲਾਨੀ ਬੇਗਮ ਦੀ ਧੀ ਨਾਲ ਨਿਕਾਹ ਪੜ੍ਹ। ਫਰਵਰੀ 20-21 ਦੀ ਰਾਤ ਨਿਕਾਹ ਹੋਇਆ, ਅਬਦਾਲੀ ਹਾਜ਼ਰ ਸੀ ਤੇ ਜੋੜੀ ਨੂੰ ਤੁਹਫੇ ਦਿੱਤੇ, ਇਮਾਦੁਲ ਮੁਲਕ ਦੀ ਵਜ਼ੀਰੀ ਬਹਾਲ ਕੀਤੀ ਤੇ ਹੁਕਮ ਦਿੱਤਾ ਕਿ ਪਹਿਲੀ ਇਮਾਦੁਲ ਦੀ ਸੁਹਣੀ ਲਾਮਿਸਾਲ ਗੰਨਾ ਬੇਗਮ, ਮੁਗਲਾਨੀ ਬੇਗਮ ਨੂੰ ਦਾਸੀ ਵਜੋਂ ਦਿੱਤੀ ਜਾਵੇ, ਇਹ ਇਕ ਤਰ੍ਹਾਂ ਨਾਲ ਇਮਾਦੁਲ ਦੀ ਨੇਕ ਚਲਣੀ ਦੀ ਜ਼ਮਾਨਤ ਹੋਵੇਗੀ। ਇਮਾਦੁਲ ਦੀਆਂ ਹੋਰ ਵੀ ਬੇਗਮਾਂ ਸਨ, ਹੁਕਮ ਹੋਇਆ ਕਿ ਇਨ੍ਹਾਂ ਨੂੰ ਤਲਾਕ ਦੇਹ।

ਅਫਗਾਨ ਜਰਨੈਲਾਂ ਨੂੰ ਹੁਕਮ ਹੋਇਆ ਕਿ ਦਿੱਲੀ ਦੇ ਦੱਖਣ ਵੱਲ ਕਾਇਮ ਹੋਈ ਸੂਰਜ ਮੱਲ ਦੀ ਰਿਆਸਤ ਲੁੱਟੋ ਤੇ ਮੁਗਲਾਂ ਦੀ ਪੁਰਾਣੀ ਰਾਜਧਾਨੀ ਆਗਰਾ ਤੇ ਕਬਜ਼ਾ ਕਰੋ। ਆਗਰੇ ਦੇ ਸੂਬੇਦਾਰ ਫਾਜ਼ਿਲ ਖਾਂ ਨੇ ਸਖਤ ਮੁਕਾਬਲਾ ਕੀਤਾ ਜਿਸ ਕਾਰਨ ਹੌਲਨਾਕ ਕਤਲਿਆਮ ਅਤੇ ਲੁੱਟਾਂ ਖੋਹਾਂ ਹੋਈਆਂ। ਲਤੀਫ ਦੇ ਸ਼ਬਦਾਂ ਵਿਚ—ਮਥੁਰਾ, ਬਿੰਦ੍ਰਾਬਨ ਤੇ ਆਗਰੇ ਹਿੰਦੂ ਵਸੋਂ ਉੱਤੇ ਇਸ ਕਾਰਨ ਜ਼ੁਲਮ ਢਾਹਿਆ ਗਿਆ ਕਿ ਉਨ੍ਹਾਂ ਆਪਣੀ ਇੱਜ਼ਤ ਅਤੇ ਧਰਮ ਬਚਾਉਣ ਦਾ ਯਤਨ ਕਿਉਂ ਕੀਤਾ।

ਬਲਬਗੜ੍ਹ ਦਾ ਕਿਲ੍ਹਾ ਬਾਦਸ਼ਾਹ ਨੇ ਖ਼ੁਦ ਘੇਰਿਆ। ਦੱਖਣ ਦੀ ਮੁਹਿੰਮ ਉੱਤੇ ਮੁਗਲਾਨੀ ਬੇਗਮ ਨੂੰ ਆਪਣੇ ਨਾਲ ਲੈ ਗਿਆ ਸੀ। ਸਫਰ ਦੌਰਾਨ ਵਾਅਦਾ ਕੀਤਾ ਕਿ ਜਲੰਧਰ ਦੁਆਬ, ਜੰਮੂ ਕਸ਼ਮੀਰ ਦੇ ਉਪਜਾਊ ਇਲਾਕੇ ਬੇਗਮ ਨੂੰ ਤੁਹਫਾ ਦਏਗਾ।

ਹੈਜ਼ਾ ਫੁੱਟ ਪੈਣ ਕਾਰਨ ਮੁਹਿੰਮ ਰੋਕਣੀ ਪਈ, ਲਾਸ਼ਾਂ ਕਾਰਨ ਜਮਨਾ ਦਾ ਪਾਣੀ ਲਾਲ ਹੋ ਗਿਆ ਸੀ। ਇਹੋ ਪਾਣੀ ਪੀਣ ਵਾਸਤੇ ਸੀ, ਪਾਣੀ ਪੀਣ ਕਾਰਨ ਅਬਦਾਲੀ ਦੇ ਔਸਤਨ ਡੇਢ ਸੌ ਸਿਪਾਹੀ ਰੋਜ਼ ਮਰਦੇ। ਪਿੱਛੇ ਅਫਗਾਨਿਸਤਾਨ ਵਿਚੋਂ ਬਗਾਵਤ ਦੀਆਂ ਖ਼ਬਰਾਂ ਆਉਣ ਲੱਗੀਆਂ ਤਾਂ ਮਾਰਚ ਦੇ ਅਖੀਰ ਵਿਚ ਬਾਦਸ਼ਾਹ ਨੇ ਵਾਪਸ ਜਾਣ ਦਾ ਫੈਸਲਾ ਕੀਤਾ।

ਲੁੱਟ ਦਾ ਮਾਲ ਏਨਾ ਜ਼ਿਆਦਾ ਸੀ ਕਿ ਹਰੇਕ ਹਾਥੀ, ਊਠ, ਘੋੜਾ, ਖੱਚਰ ਲੱਦਿਆ ਹੋਇਆ ਸੀ ਜਿਸ ਕਰਕੇ ਸਿਪਾਹੀਆਂ ਨੂੰ ਪੈਦਲ ਤੁਰਨਾ ਪਿਆ। ਅਬਦਾਲੀ ਦੇ ਹਿੱਸੇ ਦੀ ਲੁੱਟ 28 ਹਜ਼ਾਰ ਪਸ਼ੂਆਂ ਅਤੇ ਗੱਡਿਆਂ ਉੱਪਰ ਲੱਦੀ ਹੋਈ ਸੀ। ਮਰਹੂਮ ਮੁਹੰਮਦ ਸ਼ਾਹ ਦੀਆਂ ਵਿਧਵਾਵਾਂ ਨੂੰ ਵੀ ਲੈ ਗਿਆ, ਸੋਲਾਂ ਸਾਲਾਂ ਦੀ ਸ਼ਾਹਜ਼ਾਦੀ ਹਜ਼ਰਤ ਬੇਗਮ ਨਾਲ ਜਬਰਨ ਆਪਣਾ ਨਿਕਾਹ ਪੜ੍ਹਾ ਕੇ ਲੈ ਗਿਆ, 400 ਬਾਂਦੀਆਂ ਲਿਜਾ ਰਿਹਾ ਸੀ ਪਰ ਝਕਾਨੀ ਦੇ ਕੇ ਬਾਂਦੀਆਂ ਭੱਜ ਗਈਆਂ।[105]

ਕੂਚ ਤੋਂ ਪਹਿਲਾਂ ਆਲਮਗੀਰ ਦੂਜੇ ਦੀ ਸ਼ਾਹਜ਼ਾਦੀ ਜ਼ੋਹਰਾ ਬੇਗਮ ਅਬਦਾਲੀ

ਦੇ ਸ਼ਾਹਜ਼ਾਦੇ ਤਿਮੁਰਸ਼ਾਹ ਨਾਲ ਵਿਆਹੀ। ਬਾਦਸ਼ਾਹ ਤੋਂ ਜਬਰਨ ਭਾਰੀ ਉਗਰਾਹੀ ਕਰਕੇ ਉਸਦੀ ਬਾਦਸ਼ਾਹੀ ਉਸਨੂੰ ਮੋੜ ਦਿੱਤੀ, ਬੇਇੱਜ਼ਤ ਇੰਤਜ਼ਾਮ ਨੂੰ ਪ੍ਰਧਾਨ ਮੰਤਰੀ ਤੇ ਨਜੀਬ ਨੂੰ ਮੁਗਲ ਫੌਜ ਦਾ ਜਰਨੈਲ ਥਾਪ ਦਿੱਤਾ।

ਵਾਪਸੀ ਵਕਤ ਕਾਰਵਾਂ ਉੱਪਰ ਸਿੱਖਾਂ ਨੇ ਹਮਲੇ ਕੀਤੇ, ਸਾਮਾਨ ਲੁੱਟਿਆ ਅਤੇ ਉਸਦੇ ਕਾਫਲੇ ਦੀ ਜ਼ੰਜੀਰ ਤੋੜੀ। ਕੁਦਰਤੀ ਹੈ, ਬਾਦਸ਼ਾਹ ਦਾ ਪਾਰਾ ਚੜ੍ਹ ਗਿਆ।[106]

× × ×

ਕੇਵਲ ਪੰਜਾਬ ਤੇ ਸਿੰਧ ਨਹੀਂ, ਸਰਹਿੰਦ ਵੀ ਅਫਗਾਨਿਸਤਾਨ ਦਾ ਹੋ ਗਿਆ। ਸਾਲ 1757 ਵਿਚ ਸਿੰਘਾਸਨ ਤਾਂ ਸੀ ਪਰ ਮੁਗਲ ਹਕੂਮਤ ਲੋਪ ਹੋ ਗਈ। ਪੰਜਾਬ ਵਿਚ ਤਾਂ ਮੁਗਲਾਂ ਦਾ ਨਾਂ ਨਿਸ਼ਾਨ ਨਾ ਰਿਹਾ।

ਕਾਂਗੜਾ ਪਹਾੜੀਆਂ ਵਿਚ ਛੁਪਿਆ ਅਦੀਨਾ ਬੇਗ ਉਡੀਕ ਰਿਹਾ ਸੀ ਅਬਦਾਲੀ ਦੀ ਹਨੇਰੀ ਕਦੋਂ ਥਮੇ। ਕੀ ਅਫਗਾਨ ਰਾਜ ਕਰਨ ਵਾਸਤੇ ਪੰਜਾਬ ਵਿਚ ਰੁਕਣਗੇ? ਜੇ ਨਾ ਰੁਕੇ ਫਿਰ ਅਦੀਨਾ ਆ ਜਾਵੇਗਾ ਪਰ ਉਸਨੂੰ ਪਤਾ ਸੀ, ਸਿੱਖ ਵੀ ਰਾਜ ਕਰਨ ਆਉਣਗੇ।

ਮੁਗਲਾਂ ਦੀ ਥਾਂ ਹਾਸਲ ਕਰਨ ਵਾਸਤੇ ਕਈ ਤਾਕਤਾਂ ਜ਼ੋਰ ਅਜ਼ਮਾਈ ਕਰ ਰਹੀਆਂ ਸਨ। ਪੱਛਮੀ, ਕੇਂਦਰੀ ਤੇ ਦੱਖਣੀ ਭਾਰਤ ਵਿਚ ਮਰਾਠੇ 1751 ਤੋਂ ਹੀ ਮਜ਼ਬੂਤ ਸਨ, ਬੰਗਾਲ ਅਤੇ ਉੜੀਸਾ ਉੱਪਰ ਉਨ੍ਹਾਂ ਦਾ ਕਬਜ਼ਾ ਹੋ ਗਿਆ ਸੀ। ਖ਼ਤਰਿਆਂ ਤੋਂ ਚੌਕਸ ਅਬਦਾਲੀ ਵੀ ਉਮੀਦਵਾਰ ਸੀ। ਜੇ ਉਹ ਦਿੱਲੀ ਦੇ ਸੁਲਤਾਨ ਦਾ ਰੁਤਬਾ ਹਾਸਲ ਕਰ ਲਏ, ਅਬਦਾਲੀ ਤੋਂ ਵੱਧ ਤਾਕਤਵਰ ਹੋਰ ਕੋਈ ਨਹੀਂ। ਇਹ ਕਥਨ ਅਲੈਗਜ਼ਾਂਦਰ ਡੋ ਅੰਗਰੇਜ਼ ਦਾ 1768 ਦਾ ਹੈ। ਪਰ 1768 ਤੋਂ ਗਿਆਰਾਂ ਸਾਲ ਪਹਿਲਾਂ 1756-57 ਵਿਚ ਹੀ ਸਾਬਤ ਹੋ ਗਿਆ ਸੀ ਕਿ ਉਸ ਤੋਂ ਵੱਧ ਤਾਕਤਵਰ ਹੋਰ ਕੋਈ ਨਹੀਂ। ਦਿੱਲੀ ਤੇ ਕਬਜ਼ੇ ਦਾ ਮਤਲਬ ਪੰਜਾਬ ਤੇ ਵੀ ਕਬਜ਼ਾ।

ਡੋ ਦੇ ਹਮਵਤਨੀ ਵੀ ਤਾਂ ਸਨ ਜਿਹੜੇ ਇਕ ਸਦੀ ਪਹਿਲਾਂ 1612 ਵਿਚ ਈਸਟ ਇੰਡੀਆ ਕੰਪਨੀ ਦੇ ਵਪਾਰੀਆਂ ਵਜੋਂ ਸੂਰਤ ਵਿਚ ਤੇ 1638 ਵਿਚ ਮੁੰਬਈ ਵਿਚ ਆ ਉਤਰੇ ਸਨ। ਸਾਲ 1690 ਵਿਚ ਇਹ ਕਲਕੱਤੇ ਪੁੱਜ ਗਏ। ਕੰਪਨੀ ਦੇ ਇਹ ਕੈਂਪ ਮੁਗਲ ਬਾਦਸ਼ਾਹ, ਹਾਕਮਾਂ ਦੀ ਪ੍ਰਵਾਨਗੀ ਨਾਲ ਥਾਪੇ ਗਏ ਸਨ। ਸਥਾਨਕ ਝਗੜੇ ਨਿਬੇੜਨ ਦੇ ਇਨਾਮ ਵਜੋਂ ਵੀ ਕੰਪਨੀ ਨੂੰ ਹੋਰ ਇਲਾਕੇ ਮਿਲ ਜਾਂਦੇ।

ਭਾਰਤ ਤੋਂ ਇਲਾਵਾ ਕੰਪਨੀ ਦੇ ਵਿਦੇਸ਼ੀ ਸ਼ਰੀਕ ਪੁਰਤਗਾਲ, ਹਾਲੈਂਡ, ਡੈਨਮਾਰਕ ਤੇ ਫਰਾਂਸ ਸਨ। ਗੋਰਿਆਂ ਦਾ ਵੱਡਾ ਮੁਕਾਬਲਾ ਫਰਾਂਸ ਅਤੇ ਇੰਗਲੈਂਡ ਵਿਚਕਾਰ ਸੀ। ਅਠਾਰਵੀਂ ਸਦੀ ਦੇ ਅੱਧ ਵਿਚ ਲੱਗਣ ਲੱਗ ਪਿਆ ਸੀ ਕਿ ਅੰਗਰੇਜ਼ ਤਕੜੇ ਹਨ।

ਮੁਗਲ ਹਕੂਮਤ ਦੇ ਖ਼ਾਤਮੇ ਦੇ ਨਿਸ਼ਾਨ ਪ੍ਰਗਟ ਹੋ ਗਏ ਸਨ, ਖੈਬਰ ਦੱਰੇ ਤੋਂ ਲੈ ਕੇ ਸਮੁੰਦਰੀ ਤੱਟਾਂ ਤੱਕ ਬੁਰਾ ਹਾਲ ਸੀ। ਮਰਾਠੇ, ਸਿੱਖ, ਅਦੀਨਾ ਬੇਗ ਤੇ ਈਸਟ

ਇੰਡੀਆ ਕੰਪਨੀ ਜ਼ੋਰ ਅਜ਼ਮਾਈ ਕਰਨ ਵਾਸਤੇ ਤਿਆਰ ਸਨ। ਅਬਦਾਲੀ ਦੀ ਵਾਪਸੀ ਤੋਂ ਤਿੰਨ ਮਹੀਨਿਆਂ ਬਾਦ 32 ਸਾਲ ਦੇ ਰਾਬਰਟ ਕਲਾਈਵ ਨੇ ਪਲਾਸੀ ਦੀ ਲੜਾਈ ਵਿਚ 20 ਸਾਲ ਦੇ ਮੁਗਲ ਵਾਇਸਰਾਇ ਸਿਰਾਜ ਉਦ ਦੌਲਾ ਨੂੰ ਬੰਗਾਲ ਵਿਚ ਹਰਾ ਦਿੱਤਾ।

1757 ਦੀਆਂ ਸਰਦੀਆਂ ਵਿਚ ਜਿਵੇਂ ਉੱਤਰ ਪੱਛਮ ਵਿਚ ਅਫਗਾਨਾਂ ਨੇ ਪੰਜਾਬ ਉੱਪਰ ਕਬਜ਼ਾ ਕਰ ਲਿਆ, ਉਵੇਂ ਅੰਗਰੇਜ਼ਾਂ ਨੇ ਬੰਗਾਲ ਦਬੋਚ ਲਿਆ। ਹਕੀਕਤ ਵਿਚ ਪੰਜਾਬ ਦਾ ਕੋਈ ਹਾਕਿਮ ਨਹੀਂ ਸੀ।

-o-

# ਅਧਿਆਇ ਤੀਜਾ
# 1757-1799 : ਅਦੀਨਾ ਬੇਗ, ਅਫਗਾਨ ਅਤੇ ਸਿੱਖ

ਇਹ ਸੋਚ ਕੇ ਕਿ ਅਬਦਾਲੀ ਜਲੰਧਰ ਦੁਆਬ ਤੇ ਜੰਮੂ ਕਸ਼ਮੀਰ ਮੈਨੂੰ ਦੇ ਗਿਆ ਹੈ, ਮੁਗਲਾਨੀ ਬੇਗਮ ਨੇ ਮਿਸਕੀਨ ਨੂੰ ਆਪਣੇ ਦੂਤ ਵਜੋਂ ਅਦੀਨਾ ਬੇਗ ਕੋਲ ਭੇਜਿਆ ਕਿ ਉਸ ਨੂੰ ਖਿਲਅਤ ਭੇਟ ਕਰ, ਇਹ ਬੇਗਮ ਵੱਲੋਂ ਸੰਕੇਤ ਸੀ ਕਿ ਮੇਰੇ ਵੱਲੋਂ ਤੂੰ ਜਲੰਧਰ ਦਾ ਹਾਕਮ ਹੈਂ। ਬੇਗਮ ਨਾਲ ਧੋਖਾ ਹੋਇਆ। ਪੰਜਾਬ, ਸਰਹਿੰਦ, ਜੰਮੂ ਤੇ ਕਸ਼ਮੀਰ ਦੀ ਮਾਲਕੀ ਤਾਂ ਅਬਦਾਲੀ ਆਪਣੇ ਗਿਆਰਾਂ ਸਾਲ ਦੇ ਬੇਟੇ ਤਿਮੁਰ ਨੂੰ ਦੇ ਕੇ ਉਸ ਨੂੰ ਲਾਹੌਰ ਛੱਡ ਗਿਆ ਸੀ। ਤਿਮੁਰ ਦਾ ਸਰਪ੍ਰਸਤ ਤੇ ਅਬਦਾਲੀ ਦਾ ਵਫਾਦਾਰ ਜਰਨੈਲ ਵਾਸਤਵ ਵਿਚ ਜਹਾਨ ਖਾਨ ਰਾਜ ਕਰਨ ਲੱਗਾ। ਅਬਦਾਲੀ ਨੇ ਬੇਗਮ ਨੂੰ ਕਿਹਾ, ਤੇਰਾ ਭਰਾ ਤਿਮੁਰਸ਼ਾਹ ਵਾਇਸਰਾਇ ਲਾ ਤਾਂ ਦਿੱਤਾ ਹੈ, ਹੁਣ ਤੇਰਾ ਇਨ੍ਹਾਂ ਇਲਾਕਿਆਂ ਵਿਚ ਕੀ ਲੈਣ ਦੇਣ ?[1]

1757 ਦੀਆਂ ਸਰਦੀਆਂ ਦੇ ਅੰਤ ਵੇਲੇ ਤਿਮੁਰ ਦਾ ਫਰਮਾਨ ਅਤੇ ਜਹਾਨ ਖਾਨ ਦਾ ਖ਼ਤ ਅਦੀਨੇ ਕੋਲ ਪੁੱਜਾ, ਅਰਾਈਂ ਨੂੰ ਹੁਕਮ ਸੀ ਕਿ ਸਾਡੀ ਸੇਵਾ ਵਿਚ ਹਾਜ਼ਰ ਹੋ। ਜੇ ਤੂੰ ਹੁਕਮ ਦੀ ਤਾਮੀਲ ਨਾ ਕੀਤੀ ਤਾਂ ਪੂਰਾ ਦੋਆਬ ਥੇਹ ਕਰ ਦਿਆਂਗੇ ਤੇ ਤੈਨੂੰ ਪਹਾੜੀਆਂ ਵਿਚ ਲੱਭਾਂਗੇ।[2] ਕਿਉਂਕਿ ਪੇਸ਼ ਨਹੀਂ ਹੋਣਾ ਸੀ, ਅਦੀਨੇ ਨੇ ਖ਼ਤ ਦਾ ਜੁਆਬ ਨਹੀਂ ਦਿੱਤਾ। ਜਹਾਨ ਖਾਨ ਨੇ ਦੁਆਬੇ ਦੀ ਆਬਾਦੀ ਵਿਚ ਲੁੱਟਮਾਰ ਕਰਕੇ ਤਬਾਹੀ ਮਚਾਈ। ਅਦੀਨੇ ਨੇ ਸੁਨੇਹਾ ਭੇਜਿਆ– ਮੈਂ ਅਬਦਾਲੀ ਦੇ ਏਜੰਟ ਵਜੋਂ ਕੰਮ ਕਰਨ ਲਈ ਤਿਆਰ ਹਾਂ, ਮੈਨੂੰ ਲਾਹੌਰ ਰਹਿਣ ਤੋਂ ਛੋਟ ਦਿੱਤੀ ਜਾਵੇ ਕਿਉਂਕਿ ਜੇ ਮੈਂ ਦੋਆਬੇ ਤੋਂ ਗ਼ੈਰ ਹਾਜ਼ਰ ਹੋ ਗਿਆ, ਸਿੱਖ ਇਥੇ ਕਬਜ਼ਾ ਕਰ ਲੈਣਗੇ।

ਜਹਾਨ ਖਾਨ ਨੂੰ ਲਾਲਚੀ ਅਰਾਈਂ ਉੱਪਰ ਭਰੋਸਾ ਤਾਂ ਨਹੀਂ ਸੀ ਪਰ ਮਾਮਲਾ ਹੋਰ ਉਸ ਬਿਨਾਂ ਕੌਣ ਉਗਰਾਹੇ ? ਛੱਤੀ ਲੱਖ ਸਾਲ ਦਾ ਸੌਦਾ ਹੋਇਆ। ਅਬਦਾਲੀ ਦੇ ਫੁਰਮਾਨ ਨਾਲ ਅਦੀਨੇ ਨੂੰ ਦੋਆਬੇ ਦਾ ਸੂਬੇਦਾਰ ਲਾ ਦਿੱਤਾ। ਪਰ ਵਾਅਦਾ ਖਿਲਾਫੀ ਨਾ ਹੋ ਜਾਵੇ, ਅਦੀਨੇ ਦਾ ਹਿੰਦੂ ਏਜੰਟ ਦਿਲਾ ਰਾਮ ਲਾਹੌਰ ਦਰਬਾਰ ਦੀ ਹਾਜ਼ਰੀ ਭਰਿਆ ਕਰੇਗਾ।

ਮਾਮਲੇ ਦੀ ਕਿਸ਼ਤ ਵਾਸਤੇ ਬੇਸਬਰੇ ਜਹਾਨ ਖਾਨ ਨੇ ਦਿਲਾ ਰਾਮ ਨੂੰ ਕੈਦ ਕਰ ਲਿਆ। ਆਪਣੇ ਅਸਰ ਰਸੂਖ ਵਰਤ ਕੇ ਮੁਗਲਾਨੀ ਬੇਗਮ ਨੇ ਦਿਲਾ ਰਾਮ ਨੂੰ ਕੈਦੋਂ ਭੱਜਣ ਵਿਚ ਕਾਮਯਾਬੀ ਦਿਵਾਈ। ਗੁਸੈਲੇ ਜਹਾਨ ਖਾਨ ਨੇ ਬੇਗਮ ਬੈਂਤਾਂ ਨਾਲ ਖ਼ੁਦ ਕੁੱਟੀ, ਉਸਦੇ ਪਹਿਨੇ ਹੋਏ ਗਹਿਣੇ-ਗੱਟੇ ਖੋਹ ਲਏ ਤੇ ਸਖ਼ਤ ਕੈਦ ਵਿਚ ਸੁੱਟ ਦਿੱਤੀ।

ਅਦੀਨੇ ਕੋਲ ਸੁਨੇਹਾ ਪੁੱਜਾ ਕਿ ਸਿੱਖਾਂ ਨੂੰ ਦਬਾਉਣ ਲਈ ਸਲਾਹ ਮਸ਼ਵਰਾ ਕਰਨਾ ਹੈ ਲਾਹੌਰ ਪੁੱਜੋ। ਅਦੀਨੇ ਨੇ ਪੇਸ਼ ਹੋਣ ਤੋਂ ਇਨਕਾਰ ਕਰਦਿਆਂ ਤਿਮੁਰ ਸ਼ਾਹ

ਲਈ ਤੁਹਫੇ ਭੇਜੇ ਤੇ ਖਿਮਾ ਦੀ ਅਰਜ਼ ਕੀਤੀ। ਦੋ ਹਿੰਦੂ ਧਰਮ ਦਾਸ ਤਰੰਜੀਆ ਤੇ ਚੌਧਰੀ ਜੋਧਾ ਨਾਗਰੀ ਅਤੇ ਇਕ ਮੁਸਲਮਾਨ, ਕਪੂਰਥਲੇ ਦਾ ਚੀਫ ਰਾਇ ਇਬਰਾਹੀਮ ਭੱਟੀ ਜਾਮਨਾ ਵਜੋਂ ਲਾਹੌਰ ਭੇਜੇ।[3]

ਵਾਪਸ ਸੰਦੇਸ਼ ਆਇਆ ਕਿ ਖਿਮਾ ਮਿਲੇਗੀ ਪਰ ਲਾਹੌਰ ਦਰਬਾਰ ਵਿਚ ਪੇਸ਼ ਹੋ। ਜਦੋਂ ਗੱਲ ਨਾ ਮੰਨੀ, ਉਸਨੂੰ ਫੜਨ ਲਈ ਫੌਜ ਆ ਗਈ, ਅਦੀਨਾ ਪਹਾੜੀਆਂ ਵੱਲ ਭੱਜ ਗਿਆ ਤੇ ਸਿੱਖਾਂ ਨਾਲ ਸਮਝੌਤਾ ਕਰ ਲਿਆ ਕਿ ਮੇਰੀ ਫੌਜ ਵਿਚ ਭਰਤੀ ਹੋਵੋ, ਤਨਖ਼ਾਹ ਦਿਆਂਗਾ, ਲੁੱਟ ਮਾਰ ਕਰਨ ਦਾ ਹੱਕ ਮਿਲੇਗਾ।

ਮੁਰਾਦਖਾਨ ਦੀ ਕਮਾਨ ਹੇਠ ਫੌਜਾਂ ਦੁਆਬ ਆ ਗਈਆਂ। ਮੁਕਾਬਲਾ ਹੋਇਆ ਤਾਂ ਸਿੱਖ ਗ਼ਜ਼ਬ ਦੀ ਤਾਕਤ ਨਾਲ ਲੜੇ। ਸੋਢੀ ਬੜਭਾਗ ਸਿੰਘ ਅਤੇ ਜੱਸਾ ਸਿੰਘ ਆਹਲੂਵਾਲੀਆ ਨੇ ਅਫਗਾਨਾਂ ਨੂੰ ਜੜ੍ਹੋਂ ਉਖਾੜ ਦਿੱਤਾ, ਉਨ੍ਹਾਂ ਦਾ ਸਾਰਾ ਮਾਲ, ਅਸਲਾਖਾਨਾ ਖੋਹ ਲਿਆ। ਮੁਰਾਦ ਲਾਹੌਰ ਵੱਲ ਭੱਜ ਆਇਆ। ਮੁਰਾਦ ਦੀ ਹਾਰ ਸੁਣ ਕੇ ਜਹਾਨ ਖਾਨ ਤੈਸ਼ ਵਿਚ ਆ ਗਿਆ ਤੇ ਫੌਜ ਲੈ ਕੇ ਦੁਆਬ ਵੱਲ ਚੱਲ ਪਿਆ। ਰਸਤੇ ਵਿਚ ਨੱਠਿਆ ਆਉਂਦਾ ਮੁਰਾਦ ਮਿਲਿਆ। ਗੁਸੈਲੇ ਜਹਾਨ ਖਾਨ ਨੇ ਹੁਕਮ ਦਿੱਤਾ—ਯੁੱਧ 'ਚੋਂ ਭੱਜੇ ਮੁਰਾਦ ਦੇ ਬੈਂਤ ਮਾਰੇ ਜਾਣ।

ਸਿੱਖਾਂ ਕਰਕੇ ਬਚੇ ਅਦੀਨਾ ਬੇਗ ਨੇ ਉਨ੍ਹਾਂ ਨੂੰ ਦੁਆਬ ਦੀ ਲੁੱਟ ਮਾਰ ਕਰਨ ਦੀ ਆਗਿਆ ਦੇ ਦਿੱਤੀ। ਦਸੰਬਰ 1757, ਦੁਆਬ ਵਿਚ ਸਿੱਖਾਂ ਨੇ ਕੁਹਰਾਮ ਮਚਾ ਦਿੱਤਾ। ਜਲੰਧਰ ਸ਼ਹਿਰ ਇਸ ਲਈ ਲੁੱਟਿਆ ਸਾੜਿਆ ਕਿਉਂਕਿ ਇਥੋਂ ਦੇ ਹਾਕਮ ਨਾਸਿਰ ਅਲੀ ਨੇ ਸਿੱਖਾਂ ਤੇ ਜ਼ਿਆਦਤੀਆਂ ਕੀਤੀਆਂ ਸਨ।[6]

ਜਹਾਨ ਖਾਨ ਦੀ ਫੌਜ ਵਿਰੁੱਧ ਕੋਈ ਨਾ ਆਇਆ। ਸਿੱਖ ਧਨ ਮਾਲ ਇਕੱਠਾ ਕਰਦੇ ਰਹੇ। ਅਦੀਨਾ ਬੇਗ ਪਹਾੜੀਆਂ ਵੱਲ ਦੌੜ ਗਿਆ, ਹਿਸਾਬ ਕਿਤਾਬ ਲਾਉਣ ਲੱਗਾ, ਕੀ ਸਿੱਖਾਂ ਨਾਲ ਸੰਧੀ ਠੀਕ ਰਹੇਗੀ ? ਕੀ ਅਫਗਾਨਾਂ ਨਾਲ ਸੁਲਾਹ ਸਫਾਈ ਕਰੀਏ ? ਇਕ ਤੀਜੀ ਧਿਰ ਮਰਾਠੇ ਵੀ ਹਨ, ਉਨ੍ਹਾਂ ਵੱਲ ਸੁਨੇਹਾ ਭੇਜਿਆ ਜਾਵੇ ? ਮੁਗਲਾਣੀ ਬੇਗਮ ਦੇ ਸਹੁਰੇ ਇਮਾਦੁਲ ਮੁਲਕ ਨੇ ਵੀ ਇਕ ਵਾਰੀ ਉਨ੍ਹਾਂ ਦੀ ਮਦਦ ਲਈ ਸੀ।

ਇਮਾਦ ਨੇ ਬਾਦਸ਼ਾਹ ਆਲਮਗੀਰ ਦੂਜੇ ਅਤੇ ਪ੍ਰਧਾਨ ਮੰਤਰੀ ਇੰਤਜ਼ਾਮ ਨੂੰ ਦੱਸੇ ਬਗੈਰ ਮਰਾਠੇ ਸੱਦ ਲਏ ਸਨ। ਪੂਨੇ ਦੇ ਪੇਸ਼ਵਾ ਦੇ ਭਰਾ ਰਘੂਨਾਥ ਰਾਓ ਦੀ ਕਮਾਨ ਹੇਠ ਬੇਸ਼ੁਮਾਰ ਮਰਾਠੇ ਦਿੱਲੀ ਵਿਚ ਆ ਗਏ ਸਨ ਤੇ ਨਜੀਬ ਸਮੇਤ ਅਬਦਾਲੀ ਦੇ ਏਲਚੀ ਦਿੱਲੀ ਤੋਂ ਬਾਹਰ ਧੱਕ ਕੇ ਨਜੀਬ ਦੇ ਸ਼ਹਿਰ ਸਹਾਰਨਪੁਰ ਤੇ ਕਬਜ਼ਾ ਕਰ ਲਿਆ ਤੇ ਸਰਹੰਦ ਤੱਕ ਪੁੱਜਣ ਦੀ ਧਮਕੀ ਦਿੱਤੀ।

ਜਹਾਨ ਖਾਨ ਵਲੋਂ ਭੇਜੀਆਂ ਫੌਜਾਂ ਨੂੰ ਸਿੱਖ ਅਕਸਰ ਘੇਰ ਲੈਂਦੇ, ਦੋਆਬ ਤੇ ਕਸ਼ਮੀਰ ਵਿਚ ਉਹ ਸਫਲ ਨਾ ਹੋਇਆ, ਲਾਹੌਰ ਪਰਤ ਗਿਆ। ਦੋਆਬ ਸੁੰਨ ਮਸਾਣ ਪਿਆ ਸੀ, ਨਾ ਅਫਗਾਨਾਂ ਦਾ ਰਾਜ, ਨਾ ਸਿੱਖਾਂ ਦਾ, ਨਾ ਅਦੀਨੇ ਦਾ। ਅਫਰਾ ਤਫਰੀ ਫੈਲੀ।

ਸਰਹੰਦ, ਪੂਰੇ ਪੰਜਾਬ ਦਾ ਇਹੀ ਹਾਲ ਸੀ। ਲਾਹੌਰ ਦਾ ਆਲਾ ਦੁਆਲਾ ਤੱਕ

ਸਿੱਖਾਂ ਤੋਂ ਸੁਰੱਖਿਅਤ ਨਾ ਰਿਹਾ। ਹਰੇਕ ਰਾਤ ਹਜ਼ਾਰਾਂ ਸਿੱਖ ਲਾਹੌਰ ਦੇ ਆਲੇ ਦੁਆਲੇ ਆਬਾਦੀ ਵਿਚ ਵੜ ਕੇ ਲੁੱਟਦੇ, ਪਰਜਾ ਦੇ ਬਚਾਅ ਵਾਸਤੇ ਕੋਈ ਫੌਜ ਨਾ ਆਉਂਦੀ। ਨਵੰਬਰ 1757 ਤੋਂ ਫਰਵਰੀ 1758 ਤੱਕ ਇਹੋ ਹਾਲ ਰਿਹਾ।

ਅਦੀਨੇ ਨੇ ਫੈਸਲਾ ਕਰ ਲਿਆ। ਮਰਾਠਿਆਂ ਦੀ ਮੱਦਦ ਲੈ ਕੇ ਉਹ ਅਫਗਾਨਾਂ ਨੂੰ ਸਿੰਧ ਪਾਰ ਤੱਕ ਧੱਕ ਦਏਗਾ। ਰਘੂਨਾਥ ਰਾਓ ਨੂੰ ਗੁਪਤ ਸੁਨੇਹੇ ਵਿਚ ਕਿਹਾ ਕਿ ਪੰਜਾਬ ਵਿਚ ਲੁੱਟਣ ਵਾਸਤੇ ਬੜਾ ਕੁੱਝ ਹੈ। ਇਸ ਤੋਂ ਇਲਾਵਾ ਕੂਚ ਦੌਰਾਨ ਇਕ ਲੱਖ ਰੋਜ਼ਾਨਾ ਤੇ ਕਯਾਮ ਦੌਰਾਨ ਪੰਜਾਹ ਹਜ਼ਾਰ ਰੁਪਏ ਰੋਜ਼ਾਨਾ ਫੌਜੀ ਖਰਚਾ ਦਿਆਂਗਾ।

ਜਹਾਨ ਖਾਨ ਦੇ ਡਿਪਟੀ ਉਜ਼ਬੇਕ ਅਫਸਰ ਖਵਾਜਾ ਖਿਜ਼ਰ ਖਾਨ ਨੇ ਅਦੀਨੇ ਨੂੰ ਪਹਾੜੀਆਂ ਵਿਚ ਘੇਰ ਲਿਆ। ਨਾ ਕੇਵਲ ਜਵਾਬ ਤਲਬੀ ਦਾ ਉੱਤਰ ਦਿੱਤਾ, ਆਪਣੀ ਧੀ ਉਜ਼ਬੇਕ ਨਾਲ ਵਿਆਹ ਕੇ ਉਸ ਨੂੰ ਆਪਣੇ ਵੱਲ ਕਰ ਲਿਆ।

× × ×

ਸਿੰਧ ਪਾਰ ਤੱਕ ਆਪਣਾ ਝੰਡਾ ਲਹਿਰਾਉਣ ਦੇ ਸੁਫਨੇ ਨਾਲ ਤੇ ਲੁੱਟ ਦੇ ਮਾਲ ਦੀ ਆਸ ਵਿਚ ਜਮਨਾ ਪਾਰ ਕਰਕੇ ਮਰਾਠੇ ਸਰਹਿੰਦ ਵੱਲ ਚੱਲ ਪਏ। ਇਥੇ ਅਬਦਾਲੀ ਦੇ ਸੂਬੇਦਾਰ, ਪਸ਼ਤੂਨ ਜਰਨੈਲ ਅਬਦੁ ਸਮਦ ਖਾਨ ਨੇ ਤੁਰਤ ਫੁਰਤ ਪਟਿਆਲਾ ਰਿਆਸਤ ਦੇ ਚੀਫ ਬਾਬਾ ਆਲਾ ਸਿੰਘ ਨਾਲ ਸੰਧੀ ਕਰ ਲਈ ਤੇ ਸਰਹਿੰਦ ਦੁਆਲੇ ਮੋਰਚੇ ਲਾ ਲਏ।

ਜਨਵਰੀ 1758 ਵਿਚ ਮਰਾਠਾ ਜਰਨੈਲ ਮਲਹਾਰ ਰਾਓ, ਸਮਦ ਖਾਨ ਤੋਂ ਪੰਜ ਲੱਖ ਦਾ ਨਜ਼ਰਾਨਾ ਵਸੂਲ ਕਰਕੇ ਜਮਨਾ ਵੱਲ ਵਾਪਸ ਪਰਤ ਗਿਆ। ਫਰਵਰੀ ਵਿਚ ਰਘੂਨਾਥ ਰਾਓ ਅਧੀਨ ਮਰਾਠੇ ਫਿਰ ਸਰਹਿੰਦ ਵੱਲ ਵਧੇ।

ਮਰਾਠੇ ਅੰਬਾਲੇ ਅੱਪੜੇ ਸਨ ਤਾਂ ਪੰਜ ਮਾਰਚ ਨੂੰ ਅਦੀਨੇ ਨੇ ਤਿਮੁਰ ਅਤੇ ਜਹਾਨ ਖਾਨ ਨੂੰ ਖ਼ਤ ਲਿਖਿਆ— ਮਰਾਠੇ ਬਿਜਲੀ ਵਾਂਗ ਡਿਗੇ ਹਨ। ਅਫਗਾਨਾਂ ਦੇ ਏਜੰਟ ਨੂੰ ਉਨ੍ਹਾਂ ਨਾਲ ਸੁਲਾਹ ਕਰਨੀ ਪੈ ਗਈ, ਬਿਨਾਂ ਵਕਤ ਗੁਆਏ ਮਰਾਠਿਆਂ ਵਿਰੁੱਧ ਟੱਕਰ ਲੈਣ ਲਈ ਚੱਲ ਪਉ।[7]

ਮਰਾਠਿਆਂ ਦੀ ਦੋ ਲੱਖ ਫੌਜ ਸੀ, ਸਿੱਖਾਂ ਨੇ ਉਨ੍ਹਾਂ ਦੀ ਮਦਦ ਤੇ ਆਉਣਾ ਹੀ ਸੀ, ਸਰਹਿੰਦ ਘੇਰ ਲਿਆ, ਅਫਗਾਨ ਸੂਬੇਦਾਰ ਕਿਲ੍ਹੇ ਵਿਚੋਂ ਭੱਜ ਗਿਆ ਪਰ ਭੱਜਦਾ ਨੇੜਿਓਂ ਫੜਿਆ ਗਿਆ। ਮਰਾਠਿਆਂ ਅਤੇ ਸਿੱਖਾਂ ਨੇ ਲੁੱਟ ਸ਼ੁਰੂ ਕੀਤੀ, ਕੋਈ ਨਾ ਛੱਡਿਆ, ਫਰਸ਼ ਪੁੱਟ ਸੁੱਟੇ। ਸਰਹਿੰਦ ਵਾਸੀਆਂ ਦੇ ਤਨ ਉੱਪਰ ਕੱਪੜੇ ਤੱਕ ਨਾ ਰਹੇ।[8]

ਸਿੱਖ, ਮਰਾਠੇ, ਮੁਗਲ, ਇਕ ਵਾਰ ਤਾਂ ਸਾਰੇ ਭਾਰਤੀ, ਅਫਗਾਨਾਂ ਵਿਰੁੱਧ ਇਕੱਠੇ ਹੋ ਗਏ। ਪਹਿਲਾਂ ਜਹਾਨ ਖਾਨ ਨੇ ਮੁਕਾਬਲਾ ਕਰਨ ਬਾਰੇ ਸੋਚਿਆ ਤੇ ਬਟਾਲੇ ਵਲੋਂ ਬਿਆਸ ਵੱਲ ਵਧਿਆ, ਇਥੇ ਅੱਠ ਦਿਨ ਬੈਠਾ ਸੋਚਦਾ ਰਿਹਾ ਕਿ ਜਲੰਧਰ ਪਾਰ ਕਰਕੇ ਸਰਹਿੰਦ ਵੱਲ ਵਧਾਂ ਕਿ ਨਾ। ਅਗੇਤੀ ਭੇਜੀ ਫੌਜੀ ਟੁਕੜੀ ਨੇ

ਵਾਪਸ ਆ ਕੇ ਇਤਲਾਹ ਦਿੱਤੀ ਕਿ ਅਬਦੁ ਸਮਦ ਖਾਂ ਗ੍ਰਿਫਤਾਰ ਕਰ ਲਿਐ ਤੇ ਮਰਾਠਾ ਫੌਜਾਂ ਹੜ੍ਹ ਵਾਂਗ ਬਿਆਸ ਵੱਲ ਵਧਦੀਆਂ ਆ ਰਹੀਆਂ ਹਨ।

ਉਸਨੇ ਵਾਪਸ ਲਾਹੌਰ ਪੁਜਣ ਦਾ ਫੈਸਲਾ ਕੀਤਾ ਤੇ ਤਿਮੁਰ ਨੂੰ ਅਫਗਾਨਿਸਤਾਨ ਜਾਣ ਦੀ ਸਲਾਹ ਦਿੱਤੀ। ਹਰ ਬੰਦਾ ਤੇ ਹਰ ਵਸਤੂ ਅਫਗਾਨਿਸਤਾਨ ਲਿਜਾਣੀ ਸੌਖਾ ਕੰਮ ਨਹੀਂ ਸੀ। ਸ਼ਾਹਜ਼ਾਦਾ, ਉਸਦੀ ਮਾਂ, ਅਫਗਾਨ ਔਰਤਾਂ, ਦਰਬਾਰ, ਫੌਜਾਂ, ਫਟਾਫਟ ਚਾਰ ਦਰਿਆਵਾਂ ਵਿਚੋਂ ਲੰਘਣਗੀਆਂ, ਰਾਵੀ, ਝਨਾਂ, ਜਿਹਲਮ ਤੇ ਸਿੰਧ। ਜਦੋਂ ਪਤਾ ਲੱਗਾ ਕਿ ਫੌਜਾਂ ਬਿਆਸ ਪਾਰ ਕਰ ਗਈਆਂ ਤੇ ਅਦੀਨਾ ਬੇਗ ਅਤੇ ਮਰਾਠਾ ਜਰਨੈਲ ਦੀ ਅਗੇਤੀ ਟੁਕੜੀ ਲਾਹੌਰ ਤੋਂ ਕੇਵਲ ਪੰਦਰਾਂ ਮੀਲ ਤੇ ਹੈ ਅਫਰਾ ਤਫਰੀ ਮੱਚ ਗਈ।

ਸਾਰਾ ਅਫ਼ਗਾਨ ਅਮਲਾ ਫਟਾਫਟ ਲਾਹੌਰ ਖਾਲੀ ਕਰਕੇ ਕਾਬਲ ਵੱਲ ਤੁਰ ਪਿਆ। ਔਰਤਾਂ ਊਠਾਂ ਘੋੜਿਆਂ ਉੱਪਰ, ਪਾਲਕੀਆਂ ਉੱਪਰ ਵਿਚ ਬੈਠੀਆਂ, ਰਾਖੀ ਵਾਸਤੇ ਖੁਸਰੇ ਪੈਦਲ ਨਾਲ ਨਾਲ ਚੱਲ ਪਏ। ਸੈਂਕੜੇ ਗੱਡਿਆਂ ਵਿਚ ਸਾਮਾਨ ਲੱਦ ਕੇ ਲਿਜਾਇਆ ਜਾ ਰਿਹਾ ਸੀ, ਦਿਨ ਰਾਤ ਤੁਰਨਾ ਪੈਂਦਾ ਸੀ, ਜਿਹੜਾ ਸਾਮਾਨ ਭਾਰਾ ਪੈਂਦਾ, ਲਿਜਾ ਨਾ ਸਕਦੇ, ਅੱਗ ਲਾ ਦਿੰਦੇ।

ਮਰਾਠਾ ਲੀਡਰਸ਼ਿਪ ਅਧੀਨ ਭਾਰਤੀ ਗੱਠਜੋੜ ਵਾਸਤੇ ਲਾਹੌਰ ਬੇਸਹਾਰਾ, ਲਾਚਾਰ ਸੀ। ਖਵਾਜਾ ਖਿਜ਼ਰ ਖਾਨ, ਅਦੀਨੇ ਦਾ ਜਵਾਈ ਮੁਗਲਾਂ ਨਾਲ ਹੁੰਦਾ ਸੀ ਪਰ ਫਿਰ ਅਫਗਾਨਾਂ ਨਾਲ ਰਲ ਗਿਆ, ਹੁਣ ਫੇਰ ਮਰਾਠਿਆਂ ਵਾਲੇ ਪਾਸੇ ਸੀ। ਹੋਰ ਬੜੇ ਮੁਗਲ ਅਫਸਰ ਸਨ। ਰਾਵੀ ਤਾਂ ਠੀਕ ਠਾਕ ਪਾਰ ਕਰ ਗਏ, ਵਜ਼ੀਰਾਬਾਦ ਨੇੜੇ ਝਨਾਂ ਪਾਰ ਕਰਦਿਆਂ ਗੜਬੜ ਹੋਈ। ਤੇਜ਼ ਵਗਦੀ ਠੰਢੀ ਝਨਾ ਤਿਮੁਰ, ਜਹਾਨ ਖਾਨ ਤੇ ਔਰਤਾਂ ਤਾਂ ਪਾਰ ਕਰ ਗਈਆਂ, ਫੌਜ ਅਤੇ ਖਜ਼ਾਨਾ ਅਜੇ ਨਦੀ ਦੇ ਪੂਰਬ ਵੱਲ ਪਿਆ ਸੀ। ਹਜ਼ਾਰਾਂ ਮਰਾਠੇ ਅਤੇ ਸਿੱਖ ਅਫਗਾਨ ਫੌਜ ਉੱਪਰ ਟੁੱਟ ਪਏ।

ਅਨੇਕ ਅਫਗਾਨ, ਉਜ਼ਬੇਕ, ਕਿਜ਼ਲਬਾਸ਼ ਆਦਿਕ ਕਤਲ ਕਰ ਦਿੱਤੇ, ਬਚੇ ਫੌਜੀ ਗ੍ਰਿਫਤਾਰ ਕਰ ਲਏ। ਲੁੱਟਿਆ ਮਾਲ ਲਾਹੌਰ ਲਿਜਾਣ ਵਾਸਤੇ ਕਈ ਕਾਫਲੇ ਤੁਰੇ। ਸਿੱਖਾਂ ਨੇ ਮੰਗ ਕੀਤੀ ਕਿ ਬੰਦੀ ਪਠਾਣ ਉਨ੍ਹਾਂ ਹਵਾਲੇ ਕੀਤੇ ਜਾਣ। ਜਹਾਨ ਖਾਨ ਦੀ ਫੌਜ ਨੇ ਦਰਬਾਰ ਸਾਹਿਬ ਦਾ ਸਰੋਵਰ ਪੂਰ ਦਿੱਤਾ ਸੀ, ਉਹ ਮਲਬਾ ਇਨ੍ਹਾਂ ਤੋਂ ਚੁਕਵਾਉਣਾ ਸੀ।

ਸਿੰਧ ਦੇ ਪੂਰਬੀ ਕਿਨਾਰੇ ਅੱਟਕ ਵਿਖੇ ਮਰਾਠਿਆਂ ਨੇ ਝੰਡਾ ਲਹਿਰਾਇਆ ਸੀ, ਇਸ ਬਾਰੇ ਵਿਵਾਦ ਹੈ।[9] ਪਰ ਸਿੱਖਾਂ, ਮਰਾਠਿਆਂ ਤੇ ਮੁਗਲਾਂ ਨੇ ਅਫਗਾਨ ਵਾਪਸ ਪਹਾੜਾਂ ਵਿਚ ਧੱਕ ਦਿੱਤੇ। ਰਘੁਨਾਥ ਰਾਓ ਅਤੇ ਅਦੀਨਾ ਬੇਗ ਝਨਾਂ ਤੋਂ ਪਾਰ ਨਹੀਂ ਗਏ, ਵਾਪਸ ਲਾਹੌਰ ਪਰਤ ਆਏ ਸਨ।

ਮਰਾਠਿਆਂ ਨੇ ਅਦੀਨੇ ਤੋਂ ਮਿਥਿਆ ਫੌਜੀ ਖਰਚਾ ਮੰਗਿਆ। ਅਦੀਨੇ ਨੇ ਕਿਹਾ—ਮੈਨੂੰ ਵਕਤ ਤਾਂ ਦਿਉ। ਮਰਾਠਿਆਂ ਨੇ ਉਸਦਾ ਕੈਂਪ ਲੁੱਟ ਲਿਆ। ਅਦੀਨਾ ਤੁਰਤ ਰਸਤੇ ਤੇ ਆ ਗਿਆ। ਇਕ ਲੱਖ ਰੁਪਿਆ ਖਰਚ ਕੇ ਉਹ ਮਰਾਠਿਆਂ ਦੀ ਵਿਜੇ ਦਾ ਜਸ਼ਨ ਮਨਾਏਗਾ। ਸ਼ਾਲੀਮਾਰ ਬਾਗ ਲਾਹੌਰ ਵਿਚ 12 ਅਪ੍ਰੈਲ 1758 ਨੂੰ

ਸ਼ਾਹਾਨਾ ਦਰਬਾਰ ਸਜਿਆ ਤੇ ਰਘੁਨਾਥ ਰਾਓ ਨੂੰ ਸ਼ਾਨਦਾਰ ਤਖ਼ਤ ਉੱਪਰ ਬਿਠਾਇਆ।

ਰਘੁਨਾਥ ਰਾਇ ਨੇ ਅਦੀਨੇ ਨੂੰ ਨਵਾਬ ਦਾ ਖਿਤਾਬ ਦਿੱਤਾ। ਪਝੱਤਰ ਲੱਖ ਸਾਲਾਨਾ ਮਾਮਲਾ ਅਦਾ ਕਰਿਆ ਕਰੇਗਾ ਤੇ ਵਾਪਸ ਪਰਤ ਗਿਆ। ਪੰਜਾਬ ਵਿਚ ਵਸ ਕੇ ਮਰਾਠੇ ਆਪ ਰਾਜ ਕਰਨ ਦੇ ਇੱਛੁਕ ਨਹੀਂ ਸਨ। ਪੰਜਾਬ ਅਫ਼ਗਾਨਿਸਤਾਨ ਦੇ ਐਨ ਨਾਲ ਲੱਗਦਾ ਸੀ ਤੇ ਪੂਨੇ ਤੋਂ ਬਹੁਤ ਦੂਰ, ਇਸ ਕਰਕੇ ਏਨੀ ਦੂਰ ਰਾਜ ਕਰਨਾ ਸੌਖਾ ਨਹੀਂ ਸੀ। ਦੂਜੀ ਗੱਲ ਇਹ ਕਿ ਸਿੱਖ ਨਹੀਂ ਚਾਹੁੰਦੇ ਸਨ ਮਰਾਠੇ ਪੰਜਾਬ ਵਿਚ ਵਸ ਜਾਣ।

ਸਿੱਖਾਂ ਨਾਲ ਸੁਰ ਮਿਲਾ ਕੇ ਪੰਜਾਬ ਅਤੇ ਸਰਹਿੰਦ ਉੱਤੇ ਰਾਜ ਕਰਨ ਦਾ ਮਾਮਲਾ ਉਗਰਾਹੁਣ ਦਾ ਜੋਖਮ ਅਦੀਨੇ ਨੇ ਉਠਾਉਣਾ ਸੀ। ਪਤਾ ਸੀ ਕਿ ਅਬਦਾਲੀ ਗੱਦਾਰੀ ਕਰਨ ਦੀ ਸਜ਼ਾ ਦੇਵੇਗਾ। ਉਸਨੇ ਲਾਹੌਰੋਂ ਹਕੂਮਤ ਨਹੀਂ ਚਲਾਉਣੀ ਸੀ। ਆਪਣੇ ਜਵਾਈ ਮਿਰਜ਼ੇ ਨੂੰ ਪ੍ਰਬੰਧ ਸੌਂਪ ਕੇ ਉਸਦੇ ਭਰਾ ਸੱਯਦ ਨੂੰ ਡਿਪਟੀ ਲਾ ਦਿੱਤਾ, ਪੁਰਾਣੇ ਸਾਥੀ ਸਾਦਿਕ ਬੇਗ ਖਾਨ ਨੂੰ ਸਰਹਿੰਦ ਦਿੱਤਾ ਤੇ ਆਪ ਬਟਾਲੇ ਟਿਕ ਗਿਆ। ਮਿਰਜ਼ੇ ਨੇ ਕਹਿ ਦਿੱਤਾ ਕਿ ਧੋਖੇਬਾਜ਼ ਮੁਗਲਾਨੀ ਬੇਗਮ ਨੂੰ ਮੈਂ ਲਾਹੌਰ ਨਹੀਂ ਰਹਿਣ ਦੇਣਾ, ਅਦੀਨਾ ਉਸ ਨੂੰ ਬਟਾਲੇ ਲੈ ਆਇਆ।

× × ×

ਅਦੀਨਾ ਬੇਗ ਵੱਲੋਂ ਮੁੱਦਤ ਤੱਕ ਮੁਸ਼ੱਕਤ, ਖਤਰਾ ਅਤੇ ਉਤਸੁਕਤਾ ਵਿਚ ਗੁਜ਼ਾਰਦਿਆਂ, ਕਦੇ ਬੱਬਰ ਸ਼ੇਰ ਹੋਣਾ, ਕਦੇ ਝੁਕ ਜਾਣਾ, ਆਖਰ ਉਸਦਾ ਸੁਫਨਾ ਰੰਗ ਲਿਆਇਆ। ਸਿੱਖਾਂ ਨੂੰ ਉਸਨੇ ਖੁਸ਼ ਕਰ ਲਿਆ, ਦਿੱਲੀ ਦਰਬਾਰ ਨੂੰ ਬੇਅਸਰ ਕਰ ਦਿੱਤਾ, ਅਫਗਾਨਾਂ ਨੂੰ ਭੈਭੀਤ ਕਰਕੇ ਭਜਾ ਦਿੱਤਾ, ਮਰਾਠੇ ਸੰਤੁਸ਼ਟ ਕਰ ਲਏ, ਹੁਣ ਉਹ ਖ਼ੁਦ ਮੁਖ਼ਤਾਰ ਹੋ ਸਕੇਗਾ।[11]

ਸਿੰਧ ਤੋਂ ਜਮਨਾ ਤੱਕ ਦਾ ਪੰਜਾਬ ਅਦੀਨਾ ਬੇਗ ਦੇ ਕਬਜ਼ੇ ਵਿਚ ਆ ਗਿਆ। ਦਿੱਲੀ ਬੁਰੀ ਤਰ੍ਹਾਂ ਕਮਜ਼ੋਰ, ਅਫਗਾਨ ਦਫਾ ਹੋਏ। ਮਰਾਠੇ ਏਨੀ ਦੂਰ ਨੇ ਕਿ ਸ਼ਰਾਰਤ ਨਹੀਂ ਕਰ ਸਕਦੇ। ਪੰਜਾਬ ਦੇ ਹਿੰਦੂ, ਸਿੱਖ ਤੇ ਮੁਸਲਮਾਨ ਉਸ ਨੂੰ ਦੋ ਦਹਾਕਿਆਂ ਤੋਂ ਜਾਣਦੇ ਸਨ। ਹਮਲਿਆਂ, ਟੱਕਰਾਂ, ਲੁੱਟਾਂ, ਕਤਲਾਂ ਤੋਂ ਅੱਕੇ ਲੋਕਾਂ ਨੂੰ ਉਸਦੀ ਸਰਕਾਰ ਠੀਕ ਲੱਗੀ।[12]

75 ਲੱਖ ਮਾਮਲਾ ਤਦੇ ਇਕੱਠਾ ਹੋਵੇਗਾ ਜੇ ਚੰਗੀ ਖੇਤੀ ਹੋਈ, ਜੇ ਵਪਾਰ ਸੁਰੱਖਿਅਤ ਰਿਹਾ। ਸਿੱਖ ਹਮਲੇ ਕਰਨੋਂ ਨਾ ਹਟੇ ਤਾਂ ਮਨੋਰਥ ਪੂਰਾ ਨਹੀਂ ਹੋਵੇਗਾ। ਸਿੱਖਾਂ ਦੇ ਕਈ ਲੀਡਰਾਂ ਨਾਲ ਉਸਦਾ ਰਾਬਤਾ ਸੀ[13], ਮਿੱਤਰਤਾ ਸੀ। ਉਸ ਨੇ ਸਿੱਖਾਂ ਨੂੰ ਲੁੱਟ ਖੋਹ ਬੰਦ ਕਰਨ ਲਈ ਕਿਹਾ, ਉਹ ਨਾ ਮੰਨੇ ਤਾਂ ਸਖ਼ਤੀ ਕਰਨ ਦਾ ਫੈਸਲਾ ਕੀਤਾ।[14]

ਦਲਾਂ ਦੀਆਂ ਵਫਾਦਾਰੀਆਂ ਵਿਚਲਾ ਬਦਲਾਉ ਸਾਡੀ ਪੰਜਾਬ ਕਥਾ ਦਾ ਤਾਣਾ ਪੇਟਾ ਹੈ। ਥੋੜ੍ਹੇ ਹਫਤੇ ਪਹਿਲਾਂ ਜਿਹੜੇ ਸਿੱਖ ਉਸ ਦੀ ਧਿਰ ਬਣ ਕੇ ਅਫਗਾਨਾਂ ਵਿਰੁੱਧ ਲੜੇ ਸਨ ਹੁਣ 1758 ਦੀਆਂ ਗਰਮੀਆਂ ਵਿਚ ਉਸਨੇ ਉਨ੍ਹਾਂ ਨੂੰ ਦਬਾਉਣ

ਦਾ ਇਰਾਦਾ ਕਰ ਲਿਆ। ਉਸ ਕੋਲ ਦਸ ਹਜ਼ਾਰ ਘੋੜ ਸਵਾਰ ਅਤੇ ਪੈਦਲ ਸੈਨਾ ਸੀ। ਹਰੇਕ ਦੁਆਬ ਦੇ ਵੱਡੇ ਜ਼ਿਮੀਂਦਾਰਾਂ ਨੂੰ ਉਸਨੇ ਭਰਤੀ ਵਾਸਤੇ ਕਿਹਾ। ਸਿੰਧਸਾਗਰ ਦੁਆਬ ਦੇ ਗੱਖੜ, ਜੰਜੂਏ, ਘੇਬੇ, ਚੱਜ ਦੁਆਬ ਦੇ ਚੌਧਰੀ ਰਹਿਮਤ ਖਾਨ ਵੜੈਚ, ਜੰਮੂ ਦੇ ਰਾਜਾ ਰਣਜੀਤ ਤੇ ਬਾਕੀ ਦੁਆਬ ਦੇ ਮੁਖੀਆਂ, ਨਿਸ਼ਾਨ ਸਿੰਘ ਰੰਧਾਵਾ ਤੋਂ ਇਲਾਵਾ ਜਲੰਧਰ ਦੁਆਬ ਦੇ ਵਪਾਰੀਆਂ ਤੋਂ ਮੱਦਦ ਮੰਗੀ।

ਜਲਦੀ ਤਕੜੀ ਫੌਜ ਜੁੜ ਗਈ ਜੋ ਦੋ ਤਰੀਕਿਆਂ ਨਾਲ ਪਹਿਲਾਂ ਦੀਆਂ ਫੌਜਾਂ ਤੋਂ ਵੱਖਰੀ ਸੀ। ਅਫਗਾਨਾਂ, ਮੁਗਲਾਂ, ਮਰਾਠਿਆਂ ਵਾਂਗ ਇਹ ਪਰਦੇਸੀ ਫੌਜ ਨਹੀਂ ਸੀ ਜਿਸ ਦਾ ਭਾਰ ਪੰਜਾਬੀਆਂ ਨੇ ਆਪਣੇ ਮੋਢਿਆਂ ਤੇ ਢੋਇਆ ਹੋਵੇ। ਪੰਜਾਬ ਦੀ ਧਰਤੀ ਤੇ ਜੰਮੇ ਪਲੇ ਪੰਜਾਬੀਆਂ ਦੀ ਸੈਨਾ। ਦੂਜਾ ਇਸ ਫੌਜ ਵਿਚ ਰੰਗ ਬਿਰੰਗੀਆਂ ਜਾਤਾਂ, ਕਬੀਲਿਆਂ, ਇਲਾਕਿਆਂ ਅਤੇ ਧਰਮਾਂ ਦੇ ਲੋਕ ਸਨ। ਅਦੀਨੇ ਤੋਂ ਪਹਿਲਾਂ ਅਜਿਹੀ ਸੰਜੁਗਤ ਫੌਜ ਪਹਿਲਾਂ ਨਹੀਂ ਹੁੰਦੀ ਸੀ।

ਪਰ ਅਦੀਨੇ ਦਾ ਦੁਸ਼ਮਣ ਜਿਹੜਾ ਪੰਜਾਬ ਉੱਪਰ ਆਪਣਾ ਹੱਕ ਸਮਝਦਾ ਸੀ, ਉਹ ਵੀ ਦੇਸੀ ਸੀ, ਇਸੇ ਧਰਤੀ ਦਾ, ਖਾਲਸਾ ਪੰਥ। ਸਦੀਆਂ ਤੋਂ ਪਰਵਾਨ ਚੜ੍ਹਦਾ ਆ ਰਿਹਾ, ਗੁਰੂ ਗੋਬਿੰਦ ਸਿੰਘ ਵਲੋਂ ਵਰੋਸਾਇਆ ਖਾਲਸਾ ਪੰਥ ਪੰਜਾਬ ਦੀ ਤਕੜੀ ਧਿਰ ਬਣ ਚੁੱਕਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲ ਚਲਾਣੇ ਤੋਂ ਪੰਜਾਹ ਸਾਲ ਬਾਦ ਨਵੀਂ ਪੀੜ੍ਹੀ ਦੀ ਸੈਨਾ ਦਰਜਣ ਮਿਸਲਾਂ ਵਿਚ ਵਿਚਰ ਰਹੀ ਸੀ, ਵੱਖ-ਵੱਖ ਇਲਾਕਿਆਂ ਤੋਂ ਯੋਧੇ, ਹਰੇਕ ਮਿਸਲ ਦਾ ਆਪਣਾ ਸਰਦਾਰ।

ਬੇਸ਼ਕ ਅਦੀਨਾ ਬੇਗ ਪੰਜਾਬ ਦੀ ਅਗਵਾਈ ਕਰ ਰਿਹਾ ਸੀ ਪਰ ਸਿੱਖਾਂ ਦਾ ਦੋ ਕਾਰਨਾਂ ਸਦਕਾ ਖ਼ੂਨ ਖੌਲ ਰਿਹਾ ਸੀ। ਇਕ ਤਾਂ ਗੁਰੂ ਗੋਬਿੰਦ ਸਿੰਘ ਜੀ ਵਰ ਦੇ ਗਏ ਸਨ— ਰਾਜ ਕਰੇਗਾ ਖਾਲਸਾ, ਇਹ ਵਰਦਾਨ ਪੂਰਾ ਹੋਵੇਗਾ ਕੋਈ ਸ਼ੱਕ ਹੀ ਨਹੀਂ। ਦੂਜਾ ਉਨ੍ਹਾਂ ਨਾਲ ਬੇਇਨਸਾਫੀ ਹੁੰਦੀ ਆਈ ਹੈ, ਰੋਕਣੀ ਹੈ। ਅਠਾਹਰਵੀਂ ਸਦੀ ਢਲਣ ਵਕਤ ਇਕ ਪਾਸੇ ਅਦੀਨੇ ਦੀ ਸੱਤਾ ਸੀ ਦੂਜੇ ਪਾਸੇ ਸਿੱਖਾਂ ਦਾ ਜਜ਼ਬਾ। ਦੋਵੇਂ ਟਕਰਾਉਣਗੇ। ਅਦੀਨਾ ਮਰਾਠਿਆਂ ਦੇ ਰਹਿਮੋ ਕਰਮ ਉੱਤੇ ਸੀ, ਉਸਦੀ ਆਪਣੀ ਕਿਹੜੀ ਤਾਕਤ? ਸਰਕਾਰ ਦੀ ਜਿਹੜੀ ਸ਼ਾਨ ਪੁਰਾਣੇ ਮੁਗਲਾਂ ਵੇਲੇ ਸੀ, ਹੁਣ ਕਿੱਥੇ? ਅਦੀਨਾ ਬੇਗ ਦੀ ਚੌਧਰ ਤਾਂ ਬਣ ਗਈ, ਪੰਜਾਬ ਦੀ ਚੌਧਰ ?

ਕਾਫੀ ਸੈਨਾ ਸੰਗਠਿਤ ਕਰਨ ਦੇ ਬਾਵਜੂਦ ਉਸਦਾ ਪਹਿਲਾ ਯਤਨ ਸਫਲ ਨਾ ਹੋਇਆ। ਉਹ ਹੈਰਾਨ ਹੋ ਗਿਆ ਜਦੋਂ ਪਤਾ ਲੱਗਾ ਕਿ ਸਿੱਖਾਂ ਦਾ ਮਜ਼ਬੂਤ ਦਲ ਅਦੀਨਾ ਨਗਰ ਪੁੱਜ ਗਿਆ ਹੈ। ਅਦੀਨੇ ਨੇ ਆਪਣਾ ਦੀਵਾਨ ਹੀਰਾ ਮੱਲ, ਦੂਜਾ ਅਕਲਦਾਸ ਜੰਗਿਆਲੇ ਦਾ (ਜੋ ਗੁਰੂ ਅਖਵਾਉਂਦਾ ਸੀ) ਨੂੰ ਸੈਨਾ ਦੇ ਕੇ ਸਿੱਖਾਂ ਖਿਲਾਫ ਭੇਜੇ। ਕਾਦੀਆਂ ਨਜ਼ਦੀਕ ਖ਼ੂਨੀ ਜੰਗ ਹੋਈ, ਹੀਰਾ ਮੱਲ ਮਾਰਿਆ ਗਿਆ, ਉਸਦੀ ਫੌਜ ਭੱਜ ਉੱਠੀ, ਉਸਦਾ ਮਾਲ ਅਸਬਾਬ ਸਿੱਖਾਂ ਦੇ ਕਾਬੂ ਆ ਗਿਆ। ਕੁਝ ਸਿੱਖ ਵੀ ਹੀਰਾ ਮੱਲ ਦੀ ਫੌਜ ਵਿਚ ਸਨ ਤਾਂ ਵੀ ਹਾਰ ਹੋਈ।[15]

ਦੀਵਾਨ ਦੀ ਮੌਤ ਅਤੇ ਸੈਨਾ ਦੀ ਹਾਰ ਕਾਰਨ ਅਦੀਨੇ ਨੂੰ ਅੱਗ ਲੱਗ ਗਈ। ਉਹ ਬਦਲਾ ਖੋਰ ਹੋ ਗਿਆ। ਹਰੇਕ ਪਿੰਡ ਹਰੇਕ ਚੀਫ ਨੂੰ ਉਸਨੇ ਫੁਰਮਾਨ ਭੇਜੇ—

ਸਿੱਖਾਂ ਨੂੰ ਪੰਜਾਬ ਵਿਚੋਂ ਬਾਹਰ ਧੱਕਣ ਵਾਸਤੇ ਹਮਲੇ ਕਰਨ ਦੀ ਕਸਮ ਖਾਉ। ਜਿੱਥੇ ਕਿਤੇ ਸਿੱਖ ਦਿਸੇ, ਕਤਲ ਕਰੋ।[16] ਬਟਾਲੇ ਦੇ ਸਮਕਾਲੀ ਇਤਿਹਾਸਕਾਰ ਅਹਿਮਦ ਸ਼ਾਹ ਨੇ ਲਿਖਿਆ—

> ਸਿੱਖਾਂ ਨੂੰ ਜੜ੍ਹੋਂ ਉਖਾੜਨ ਵਾਸਤੇ ਪੰਜਾਬ ਦੇ ਸਾਰੇ ਜ਼ਿਮੀਦਾਰਾਂ ਨੇ ਅਦੀਨੇ ਦਾ ਹੁਕਮ ਮੰਨਦਿਆਂ ਵਿਉਂਤਬੰਦੀ ਸ਼ੁਰੂ ਕਰ ਦਿੱਤੀ। ਸਾਰਿਆਂ ਨਾਲੋਂ ਵੱਧ ਰੰਧਾਵਿਆਂ ਨੇ ਬਾਗੀਆਂ ਦੀ ਤਬਾਹੀ ਵਾਸਤੇ ਉਤਸ਼ਾਹ ਦਿਖਾਇਆ। ਘਬਰਾ ਕੇ ਸਿੱਖਾਂ ਨੇ ਵਾਰਦਾਤਾਂ ਘਟਾ ਦਿੱਤੀਆਂ, ਕਈ ਇਧਰ ਉਧਰ ਲੁਕ ਛੁਪ ਗਏ।[17]

ਬਾਗੀ ਜੰਗਲਾਂ ਵਿਚ ਛੁਪ ਗਏ। ਅਦੀਨੇ ਨੇ ਆਪਣੇ ਵਫਾਦਾਰ ਦਰਬਾਰੀ ਮਿਰਜ਼ਾ ਅਜੀਜ਼ ਬਖਸ਼ ਨੂੰ ਜੰਗਲ ਕੱਟਣ ਦੀ ਜ਼ਿੰਮੇਵਾਰੀ ਸੌਂਪ ਦਿੱਤੀ। ਇਸ ਮਕਸਦ ਵਾਸਤੇ ਇਕ ਹਜ਼ਾਰ ਤਰਖਾਣਾਂ ਨੂੰ ਆਰੇ ਆਰੀਆਂ ਦਿੱਤੇ।[18] ਅਹਿਮਦਸ਼ਾਹ ਲਿਖਦਾ ਹੈ, ਪਰ ਇਕ ਹੋਰ ਬਹੁਤ ਬਲਵਾਨ ਸਿੱਖਾਂ ਦਾ ਜੱਥਾ ਅੰਮ੍ਰਿਤਸਰ ਵੱਲ ਆਪਣੇ ਪਵਿੱਤਰ ਥਾਂਵਾਂ ਦੀ ਰਾਖੀ ਲਈ ਚੱਲ ਪਿਆ ਤੇ ਰਾਮ ਰੌਣੀ ਦਾ ਕਿਲ੍ਹਾ ਮੱਲ ਲਿਆ। ਦਸ ਸਾਲ ਪਹਿਲਾਂ ਵੀ ਇਸ ਕਿਲ੍ਹੇ ਵਿਚ ਸਿੱਖਾਂ ਨੇ ਜਲਵਾ ਦਿਖਾਇਆ ਸੀ।

ਮਿਰਜਾ ਅਜੀਜ਼ ਨੇ ਕਿਲਾ ਤਾਂ ਖ਼ਾਲੀ ਕਰਵਾ ਲਿਆ ਪਰ ਸਿੱਖਾਂ ਦੀਆਂ ਬੰਦੂਕਾਂ ਅਤੇ ਤੀਰਾਂ ਨੇ ਨੁਕਸਾਨ ਬਹੁਤ ਕੀਤਾ। ਕੁਝ ਪੈਦਲ, ਕੁਝ ਘੋੜਿਆਂ ਉੱਪਰ, ਸਿੱਖ ਅਦੀਨੇ ਦੀ ਬੇਸ਼ੁਮਾਰ ਫੌਜ ਉੱਤੇ ਟੁੱਟ ਪਏ। ਰਾਮ ਰੌਣੀ ਕਿਲ੍ਹੇ ਵਿਚੋਂ ਕੁਝ ਭੱਜ ਗਏ ਪਰ ਬਹੁਤੇ ਮਾਰੇ ਗਏ ਜਾਂ ਫੜੇ ਗਏ। ਕੁਝ ਸਿੱਖ ਮਾਲਵੇ ਵੱਲ ਆ ਗਏ ਜੋ ਸਰਹਿੰਦ ਸਰਕਾਰ ਦੇ ਨਾਲ ਲੱਗਦਾ ਸੀ। ਇਥੇ ਸਾਦਿਕ ਬੇਗ ਖਾਨ ਨੇ ਉਨ੍ਹਾਂ ਦਾ ਪਿੱਛਾ ਕੀਤਾ ਪਰ ਸੂਰਮਗਤੀ ਨਾਲ ਜਵਾਬੀ ਹਮਲੇ ਕਰਦਿਆਂ ਸਿੱਖਾਂ ਨੇ ਹੈਰਾਨੀਜਨਕ ਬੀਰਤਾ ਦਿਖਾਈ। ਹਮਲਾ ਕਰਨ ਪਿਛੋਂ ਦੌੜ ਜਾਂਦੇ।

× × ×

ਅਦੀਨੇ ਨੇ ਹਿੰਦੂ, ਮੁਸਲਮਾਨ, ਸਿੱਖ ਪੰਜਾਬੀਆਂ ਨੂੰ ਸੰਤੁਸ਼ਟ ਕਰਨਾ ਚਾਹਿਆ। ਜੰਮੂ ਦਾ ਰਣਜੀਤ ਦੇਵ, ਕਾਂਗੜੇ ਦਾ ਘਮੰਡ ਨੰਦ, ਕਰਤਾਰਪੁਰ ਦਾ ਬੜਭਾਗ ਸਿੰਘ, ਕਪੂਰਥਲੇ ਦਾ ਰਾਇ ਇਬਰਾਹੀਮ ਉਸ ਦੇ ਵੱਡੇ ਸਹਿਯੋਗੀ ਹੋ ਗਏ।[19] ਫੌਜ ਦਾ ਖਰਚਾ ਘਟਾਉਣ ਲਈ ਛੇ ਛੇ ਮਹੀਨਿਆਂ ਬਾਦ ਫੌਜੀਆਂ ਨੂੰ ਬਦਲਦਾ ਰਹਿੰਦਾ। ਮਾਮਲਾ ਉਗਰਾਹੁਣ ਦਾ ਉਸਤਾਦ ਉਹ ਹੈ ਈ ਸੀ। ਜਲੰਧਰ ਦੇ ਕਾਜ਼ੀ ਪਾਸੋਂ ਪੋਸਤ ਦੇ ਡੋਡਿਆਂ ਦਾ ਢੇਰ ਫੜ ਲਿਆ। ਕੁਰਾਨ ਦੇ ਨਸ਼ਿਆਂ ਵਿਰੋਧੀ ਹੁਕਮ ਨੂੰ ਕਿਉਂ ਤੋੜਿਆ? ਤੀਹ ਹਜ਼ਾਰ ਜੁਰਮਾਨਾ ਕੀਤਾ।[20]

1758 ਦੀਆਂ ਗਰਮੀਆਂ ਵਿਚ ਉਸਨੇ ਅਜਿਹੀ ਸਰਕਾਰ ਵਿਉਂਤਣ ਦਾ ਮਨ ਬਣਾਇਆ ਜਿਹੜੀ ਪੂਰੀ ਦੇਸੀ ਹੋਵੇ, ਕਾਮਿਆਂ, ਕਿਸਾਨਾਂ, ਵਪਾਰੀਆਂ ਦੀਆਂ ਮੁਸ਼ਕਲਾਂ ਸਮਝਦੀ ਹੋਵੇ। ਪਰ ਰੱਬ ਦੀਆਂ ਦੋ ਇੱਛਾਵਾਂ ਕਾਰਨ ਵਿਘਨ ਪਿਆ। ਇਸ ਸਾਲ ਮੀਂਹ ਪਿਆ ਹੀ ਨਾ, ਕਾਲ ਪੈ ਗਿਆ, ਅੰਨ ਦੀ ਕੀਮਤ ਅਸਮਾਨ ਛੂਹਣ ਲੱਗੀ। ਪੰਜਾਬ ਝੰਬਿਆ ਗਿਆ।

ਅਦੀਨੇ ਦਾ ਕਾਹਲੀ ਵਿਚ ਲਿਆ ਇਕ ਫੈਸਲਾ ਨੁਕਸਾਨਦਾਇਕ ਹੋਇਆ। ਮਾਝੇ ਦੇ ਸਿੱਖ ਭੁੱਖ ਸਦਕਾ ਮਰ ਜਾਣ, ਉਸਨੇ ਮਾਲਵੇ ਵਿਚੋਂ ਅਨਾਜ ਮਾਝੇ ਵਿਚ ਨਾ ਜਾਣ ਦਿੱਤਾ। ਇਸ ਬੰਦੀ ਕਾਰਨ ਮਾਝੇ ਦੇ ਹਿੰਦੂ ਮੁਸਲਮਾਨ ਗੁੱਸੇ ਵਿਚ ਆ ਗਏ। ਗਰੀਬਾਂ ਦਾ ਏਨਾ ਬੁਰਾ ਹਾਲ ਕਿ ਆਪਣਾ ਘਰ ਘਾਟ ਛੱਡ ਕੇ ਜਿੱਧਰ ਮੂੰਹ ਹੋਇਆ, ਤੁਰ ਪਏ। ਲਾਹੌਰ ਵਿਚਲਾ ਇਕ ਅੰਗਰੇਜ਼ ਮੁਲਾਜ਼ਮ ਲਿਖਦਾ ਹੈ—ਰੱਬ ਦੀ ਇੱਛਾ ਨਾਲ ਸਿੱਖ ਹਰ ਰੋਜ਼ ਤਾਕਤਵਰ ਹੋਣ ਲੱਗੇ।[21]

ਅਦੀਨਾ ਅਚਾਨਕ ਬਿਮਾਰ ਹੋ ਗਿਆ। ਪੇਟ ਦੇ ਤਿੱਖੇ ਦਰਦ ਕਾਰਨ 15 ਸਤੰਬਰ ਨੂੰ ਬਟਾਲੇ ਪ੍ਰਾਣ ਤਿਆਗ ਦਿੱਤੇ। ਉਹ ਅਜੇ ਪੰਜਾਹ ਕੁ ਸਾਲ ਦਾ ਸੀ। ਵਸੀਅਤ ਅਨੁਸਾਰ ਉਸਨੂੰ ਹੁਸ਼ਿਆਰਪੁਰ ਨੇੜੇ ਖਾਨਪੁਰ 'ਚ ਦਫਨ ਕੀਤਾ। ਜਲੰਧਰ ਦੁਆਬ ਵਿਚ ਪੈਂਦੇ ਇਸ ਥਾਂ ਨਾਲ ਉਸ ਦਾ ਬਹੁਤ ਮੋਹ ਸੀ।

ਦੇਸੀ ਪੰਜਾਬੀ ਮੁਸਲਮਾਨ ਜਿਸਨੇ ਖ਼ੁਦ ਮੁਖਤਾਰ ਪੰਜਾਬ ਉੱਤੇ ਰਾਜ ਕੀਤਾ ਤੇ ਜਿਸਨੇ ਪੰਜਾਬੀਆਂ ਦਾ ਭਲਾ ਚਾਹਿਆ, ਪੰਜ ਮਹੀਨਿਆਂ ਦੇ ਸੰਖੇਪ ਅਰਸੇ ਬਾਦ ਖ਼ਤਮ। ਜਿਉਂਦਾ ਰਹਿੰਦਾ ਤਾਂ ਵੀ ਇਸ ਰਾਜ ਨੇ ਖ਼ਤਮ ਤਾਂ ਹੋਣਾ ਹੀ ਸੀ ਕਿਉਂਕਿ ਸਿੰਧ ਪਾਰ ਬੈਠਾ ਅਬਦਾਲੀ ਅਦੀਨੇ ਨੂੰ ਸਜ਼ਾ ਦੇਣ ਦੀ ਤਿਆਰੀ ਕਰ ਰਿਹਾ ਸੀ ਜਿਸਨੇ ਉਸਦੇ ਸ਼ਾਹਜ਼ਾਦੇ ਦੀ ਬੇਇਜ਼ਤੀ ਕੀਤੀ ਸੀ। ਇਸ ਦਾ ਬਦਲਾ ਲੈਣਾ ਜ਼ਰੂਰੀ ਸੀ।

ਦੂਜੀ ਹੱਤਕ ਕਿਸੇ ਹੋਰ ਪਾਸਿਓਂ ਹੋਣੀ ਸੀ। ਸਿੱਖਾਂ ਵਿਚ ਉਸ ਵਿਰੁੱਧ ਗੁੱਸਾ ਸੀ, ਸਖ਼ਤੀਆਂ ਕੀਤੀਆਂ ਸਨ। ਬਦਲੇ ਵਜੋਂ ਸਿੱਖਾਂ ਨੇ ਜ਼ਮੀਨ ਵਿਚੋਂ ਉਸਦੀ ਕਬਰ ਪੁੱਟੀ ਤੇ ਲਾਸ਼ ਅੱਗ ਵਿਚ ਸਾੜ ਦਿੱਤੀ।[22] ਖ਼ੈਰ ਮਰਾਠਿਆਂ ਨੇ ਅਦੀਨੇ ਦੀ ਵਿਧਵਾ ਨੂੰ ਸੱਤਾ ਸੌਂਪ ਦਿੱਤੀ। ਅਦੀਨੇ ਦੀ ਮੌਤ ਬਾਦ ਮੁਗਲਾਨੀ ਬੇਗਮ ਨੇ ਜੰਮੂ ਦੇ ਰਾਜੇ ਰਣਜੀਤ ਦੇਵ ਕੋਲ ਸ਼ਰਣ ਲੈ ਲਈ। ਦੋ ਸਾਲ ਬਾਦ ਅਬਦਾਲੀ ਨੇ ਹੱਲਾ ਬੋਲਿਆ ਤਾਂ ਬੇਗਮ ਨੂੰ ਸਰਕਾਰ ਸਿਆਲਕੋਟ ਦੇ ਦਿੱਤੀ ਪਰ ਇਕ ਸਾਲ ਬਾਦ 1761 ਵਿਚ ਜਦੋਂ ਉਸਨੇ ਆਪਣੇ ਖੁਸਰੇ ਨੌਕਰ ਸ਼ਾਹਬਾਜ਼ ਨਾਲ ਵਿਆਹ ਕਰਾ ਲਿਆ ਤਾਂ ਬਦਨਾਮ ਹੋਈ।

ਮੁਗਲ ਸਰਕਾਰ ਦੀ ਇਸ ਸਾਜ਼ਸ਼ਕਾਰ ਔਰਤ ਦੀ ਮੌਤ ਗਰੀਬੀ ਹੰਢਾਉਂਦਿਆਂ 1779, ਜੰਮੂ ਵਿਚ ਹੋਈ। ਕਮਜ਼ੋਰ ਦਰਬਾਰੀ, ਪਬਲਿਕ ਅਤੇ ਪ੍ਰਾਈਵੇਟ ਜੀਵਨ ਵਿਚ ਫਰਕ ਨਾ ਕਰਨ ਕਾਰਨ ਬੇਗਮ ਨੂੰ ਘਿਰਣਾ ਕਰਦੇ ਸਨ। ਉਹ ਆਪ ਵੀ ਅਜਿਹਾ ਕੁਝ ਬੜਾ ਕਰਦੇ ਸਨ ਪਰ ਉਹ ਤਾਂ ਮਰਦ ਸਨ, ਔਰਤ ਨੂੰ ਆਗਿਆ ਨਹੀਂ।[23]

× × ×

ਅਦੀਨੇ ਦੀ ਮੌਤ ਵਕਤ ਆਲਮਗੀਰ ਦੂਜਾ ਤਖ਼ਤ ਤੇ ਬੈਠਾ ਤਾਂ ਸੀ ਪਰ ਸੁੰਗੜਿਆ ਨਤਾਕਤ। ਰੋਹੇਲਾ ਚੀਫ ਨਜੀਬ, ਅਬਦਾਲੀ ਵਲੋਂ ਪ੍ਰਤੀਨਿਧ ਅਤੇ ਇੰਤਜ਼ਾਮ ਵਜ਼ੀਰ ਬਾਦਸ਼ਾਹ ਦੇ ਵਫਾਦਾਰ ਸਨ। ਇਮਾਦ ਜਿਸ ਦੀ ਅਬਦਾਲੀ ਨੇ ਹੱਤਕ ਕੀਤੀ ਸੀ, ਵਫਾਦਾਰ ਨਹੀਂ ਸੀ। ਇਸ ਵੇਲੇ ਉਸਦਾ ਪ੍ਰਭਾਵ ਬਾਦਸ਼ਾਹ ਤੋਂ

ਵੱਧ ਸੀ ਕਿਉਂਕਿ ਮਰਾਠਿਆਂ ਨਾਲ ਦੋਸਤੀ ਸੀ।

ਜਦੋਂ ਮਰਾਠਿਆਂ, ਸਿੱਖਾਂ ਤੋਂ ਅਦੀਨਾ ਬੇਗ ਨੇ ਤਿਮੁਰ ਅਤੇ ਜਹਾਨ ਖਾਨ ਨੂੰ ਪੰਜਾਬੋਂ ਧੱਕਿਆ, ਉਸ ਤੋਂ ਸਾਲ ਬਾਦ ਆਲਮਗੀਰ ਦੂਜੇ ਨੇ ਅਬਦਾਲੀ ਨੂੰ ਲਿਖਿਆ—

> ਇਮਾਦੁਲ ਮੁਲਕ ਮੈਨੂੰ ਕਤਲ ਕਰਾਉਣ ਦੀ ਸੋਚ ਰਿਹਾ ਹੈ। ਜੇ ਜਹਾਂਪਨਾਹ ਮੇਰੀ ਮੱਦਦ ਲਈ ਆ ਜਾਉ ਮੈਂ ਬਚ ਸਕਾਂਗਾ ਨਹੀਂ ਤਾਂ ਮੇਰੀ ਅਤੇ ਮੇਰੇ ਬੇਟਿਆਂ ਦੀ ਜਾਨ ਨਹੀਂ ਬਚ ਸਕਦੀ।[24]

ਨਜੀਬ ਨੂੰ ਮਰਾਠਿਆਂ ਨੇ ਦਿੱਲੀਓਂ ਬਾਹਰ ਕਰ ਦਿੱਤਾ ਸੀ। ਉਸਨੇ ਵੀ ਬਹੁਤ ਸਾਰੇ ਇਸਲਾਮ ਦੇ ਵਿਦਵਾਨਾਂ, ਦਰਬਾਰੀਆਂ ਦੇ ਨਜੀਬ ਦੇ ਹੱਕ ਵਿਚ ਲਿਖੇ ਸਿਫਾਰਸ਼ੀ ਖ਼ਤ ਅਬਦਾਲੀ ਕੋਲ ਭੇਜੇ। ਅਬਦਾਲੀ ਨੇ ਜਵਾਬ ਵਿਚ ਲਿਖਿਆ— ਸਰਦੀਆਂ ਵਿਚ ਆ ਕੇ ਇਸਲਾਮ ਲਈ ਜੋ ਹੋ ਸਕਿਆ ਕਰਾਂਗਾ।[25] ਵਾਅਦਾ ਪੂਰਦਿਆਂ ਬੇਸ਼ੁਮਾਰ ਟੁਕੜੀਆਂ ਰਾਹੀਂ 1759 ਦੇ ਅਕਤੂਬਰ ਵਿਚ ਉਹ ਲਾਹੌਰ ਆ ਗਿਆ। ਕਮਾਨ ਵਿਚੋਂ ਇਕ ਵੀ ਤੀਰ ਚਲਾਉਣ ਬਗੈਰ ਲਾਹੌਰ ਬੈਠੇ ਮਰਾਠੇ ਤਿੱਤਰ ਹੋ ਗਏ।[26] ਸਰਕਾਰ ਚਲਾ ਰਹੇ ਅਦੀਨਾ ਬੇਗ ਦੇ ਜਵਾਈ ਨੇ ਆਤਮ ਸਮਰਪਣ ਕਰ ਦਿੱਤਾ।

ਦਿੱਲੀ ਵਿਚ ਇਮਾਦ ਨੇ ਕਾਰਾ ਕਰ ਦਿੱਤਾ। ਬਾਦਸ਼ਾਹ ਅਤੇ ਪ੍ਰਧਾਨ ਮੰਤਰੀ ਦੋਵੇਂ ਕਤਲ ਕਰਕੇ ਇਕ ਹੋਰ ਸ਼ਾਹਜ਼ਾਦਾ ਸਿੰਘਾਸਨ ਤੇ ਬਿਠਾ ਦਿੱਤਾ ਜਿਸ ਨੂੰ ਸ਼ਾਹਜਹਾਨ ਦੂਜਾ ਦਾ ਖਿਤਾਬ ਦਿੱਤਾ। ਮਰਾਠਿਆਂ ਕੋਲ ਸੁਨੇਹਾ ਭੇਜਿਆ ਕਿ ਆ ਰਹੇ ਅਬਦਾਲੀ ਵਿਰੁੱਧ ਮੱਦਦ ਕਰੋ। ਬਾਦਸ਼ਾਹ ਇਮਾਦ ਦੀ ਕਠਪੁਤਲੀ ਸੀ। ਇਮਾਦ ਅਤੇ ਮਰਾਠੇ ਅਬਦਾਲੀ ਵਿਰੁੱਧ ਜੰਗ ਲੜਨਗੇ।

ਮਰਾਠੇ ਪੂਨੇ ਤੋਂ ਦੂਰ, ਅਫਗਾਨ ਕਾਬਲ ਤੋਂ ਦੂਰ, ਪੰਜਾਬ ਦੇ ਲੋਕ ਅਤੇ ਸਰਕਾਰ ਮੁਸਲਮਾਨ, ਸਿੱਖ, ਹਿੰਦੂ, ਪੰਜਾਬ ਦੀ ਧਰਤੀ ਤੇ ਮੈਦਾਨਾਂ, ਕਿਲ੍ਹਿਆਂ ਵਿਚ ਸਾਲ ਭਰ ਇਹ ਲੜਾਈ ਦੇਖਦੇ ਰਹੇ। ਦੁਸ਼ਮਣ ਨੂੰ ਦਰਿਆ ਪਾਰ ਕਰਨੋਂ ਰੋਕਣ ਲਈ, ਬਚ ਕੇ ਭੱਜਣ ਦੇ ਰਸਤੇ ਬੰਦ ਕਰਨ ਲਈ, ਅੰਨ ਪਾਣੀ, ਚਾਰਾ ਸਪਲਾਈ ਬੰਦ ਕਰਨ ਲਈ ਖ਼ੂੰਖਾਰ ਝੜਪਾਂ ਹੁੰਦੀਆਂ। ਸਰਹਿੰਦ ਸਰਕਾਰ ਅਧੀਨ ਪੈਂਦੇ ਪਾਣੀਪਤ ਦੇ ਮੈਦਾਨਾਂ ਵਿਚ ਆਖ਼ਰ ਵੱਡਾ ਯੁੱਧ 14 ਜਨਵਰੀ 1761 ਨੂੰ ਹੋਇਆ। ਅਬਦਾਲੀ ਜਿੱਤ ਗਿਆ।

ਮਰਾਠਿਆਂ ਦੀ ਗਿਣਤੀ ਬਹੁਤ ਸੀ ਅਤੇ ਅਮਨੀਸ਼ਨ ਨਵਾਂ ਨਕੋਰ ਫਰਾਂਸੀਸੀਆਂ ਨੇ ਦਿੱਤਾ ਸੀ ਜਿਹੜੇ ਅੰਗਰੇਜ਼ਾਂ ਵਿਰੁੱਧ ਵਪਾਰੀ ਸੰਘਰਸ਼ ਕਰ ਰਹੇ ਸਨ। ਨਾ ਮਰਾਠਿਆਂ ਨੂੰ ਪੰਜਾਬ ਦੇ ਇਲਾਕਿਆਂ ਦੀ ਵਾਕਫ਼ੀ ਸੀ ਨਾ ਅਬਦਾਲੀ ਨੂੰ। ਮਰਾਠਿਆਂ ਨਾਲ ਵੱਡੀ ਗਿਣਤੀ ਵਿਚ ਪਰਿਵਾਰ ਆਏ ਸਨ ਤਾਂ ਕਿ ਫੌਜ ਦੀ ਸੁਰੱਖਿਆ ਅਧੀਨ ਉੱਤਰੀ ਭਾਰਤ ਦੇ ਤੀਰਥਾਂ ਵਿਚ ਇਸ਼ਨਾਨ ਕਰ ਸਕਣ। ਇਨ੍ਹਾਂ ਸਦਕਾ ਫੌਜਾਂ ਦੀ ਗਤੀ ਤੇਜ਼ ਨਹੀਂ ਹੋ ਸਕਦੀ ਸੀ।

ਹੈਰਾਨੀ ਉਦੋਂ ਹੋਈ ਜਦੋਂ ਅਵਧ ਦੇ ਸ਼ੀਆ ਨਵਾਬ ਸ਼ੁਜਾ ਨੂੰ ਅਬਦਾਲੀ ਨੇ ਆਪਣੇ ਵੱਲ ਕਰ ਲਿਆ। ਮਰਾਠੇ ਦਿੱਲੀ ਦੁਆਲੇ ਦੇ ਹਿੰਦ ਜਾਟਾਂ ਨੂੰ ਤੇ ਰਾਜਸਥਾਨ

ਦੇ ਰਾਜਪੂਤਾਂ ਨੂੰ ਆਪਣੇ ਨਾਲ ਰਲਾਉਣ ਵਿਚ ਨਾਕਾਮ ਰਹੇ। ਕੁਝ ਦਿਨ ਪਟਿਆਲੇ ਦਾ ਸਿੱਖ ਚੀਫ ਆਲਾ ਸਿੰਘ ਮਰਾਠਿਆਂ ਨੂੰ ਅੰਨ ਜਲ ਤੇ ਚਾਰਾ ਭੇਜਦਾ ਰਿਹਾ। ਪਰ ਇੰਨੇ ਕੁ ਨਾਲ ਕੀ ਬਣਨਾ ਸੀ? 14 ਜਨਵਰੀ ਦਾ ਯੁੱਧ ਸਿਪਾਹੀ ਅਤੇ ਘੋੜੇ ਭੁੱਖਣ ਭਾਣੇ ਲੜਦੇ ਰਹੇ।

ਹਜ਼ਾਰਾਂ ਸਿਪਾਹੀਆਂ ਵਿਚ ਮਰਾਠਾ ਪੇਸ਼ਵਾ ਦਾ ਬੇਟਾ ਵਿਸ਼ਵਾਸ ਰਾਓ ਅਤੇ ਤੀਹ ਸਾਲ ਦਾ ਜਰਨੈਲ ਸਦਾਸ਼ਿਵ ਰਾਓ ਉਸੇ ਦਿਨ ਕਤਲ ਹੋ ਗਏ। ਪੇਸ਼ਵਾ ਨੂੰ ਉਮੀਦ ਸੀ ਕਿ ਜੰਗ ਜਿੱਤ ਕੇ ਵਿਸ਼ਵਾਸ ਰਾਇ ਮੁਗਲਾਂ ਦੀ ਗੱਦੀ ਤੇ ਬੈਠੇਗਾ। ਅਬਦਾਲੀ ਚਾਹੁੰਦਾ ਸੀ ਕਠਪੁਤਲੀ ਸ਼ਾਹਜਹਾਨ ਦੂਜੇ ਨੂੰ ਹਟਾ ਕੇ ਸ਼ਾਹ ਆਲਮ ਦੂਜੇ ਨੂੰ (ਆਲਮਗੀਰ ਦੂਜੇ ਦਾ ਬੇਟਾ) ਗੱਦੀ ਦਿਆਂਗੇ ਜਿਸ ਦੀ ਸ਼ਾਹਜ਼ਾਦੀ ਭੈਣ ਨੂੰ ਅਬਦਾਲੀ ਆਪਣੇ ਬੇਟੇ ਤਿਮੁਰ ਲਈ ਲੈ ਗਿਆ ਸੀ। ਇਮਾਦ ਅਤੇ ਹੋਰ ਮਰਾਠੇ ਚੀਫ ਦਿੱਲੀ ਵਿਚੋਂ ਭੱਜ ਗਏ। ਬਾਦ ਵਿਚ ਅਬਦਾਲੀ ਨੇ ਇਮਾਦ ਨੂੰ ਖਿਮਾ ਕਰ ਦਿੱਤਾ।

ਮਹਾਨ ਯੁੱਧ ਜਿੱਤਣ ਪਿਛੋਂ ਅਬਦਾਲੀ ਪਾਣੀਪਤ ਤੇਰਵੀਂ ਸਦੀ ਦੇ ਸੂਫੀ ਫਕੀਰ ਬੂ ਅਲੀ ਦੇ ਮਕਬਰੇ ਤੇ ਰੱਬ ਦਾ ਸ਼ੁਕਰਾਨਾ ਕਰਨ ਗਿਆ। ਆਪਣੇ ਸਿਪਾਹੀਆਂ ਨੂੰ ਉਸਨੇ ਦੋ ਮਹੀਨਿਆਂ ਲਈ ਦਿੱਲੀ ਵਿਚ ਲੁੱਟਮਾਰ ਕਰਨ ਦੀ ਆਗਿਆ ਦੇ ਦਿੱਤੀ। ਧਨਾਢ ਲੁੱਟ ਲਏ, ਗਰੀਬ ਨਚੋੜ ਲਏ। ਮਾਰਚ 22, 1761 ਨੂੰ ਜਦੋਂ ਲਸ਼ਕਰ ਸਮੇਤ ਲੁੱਟ ਦਾ ਮਾਲ ਲੈ ਕੇ ਅਬਦਾਲੀ ਵਾਪਸ ਪਰਤ ਰਿਹਾ ਸੀ ਸਿੱਖ ਜੱਥੇ ਸਾਰੇ ਰਾਹ ਹੱਲੇ ਬੋਲਦੇ ਰਹੇ। ਪਾਣੀਪਤ ਦੀ ਲੜਾਈ ਵਿਚ ਅਫਗਾਨ ਅਤੇ ਮਰਾਠੇ ਇਕ ਦੂਜੇ ਦੀਆਂ ਉਮੀਦਾਂ ਨੂੰ ਕੱਟਦੇ ਵਢਦੇ; ਸ਼ਾਂਤ ਹੋ ਕੇ ਸਿੱਖ ਦੂਰ ਬੈਠੇ ਦੇਖਦੇ ਰਹੇ।[28] ਸਿੱਖਾਂ ਦੇ ਹਮਲੇ ਅਬਦਾਲੀ ਨੂੰ ਬੇਇੱਜ਼ਤ ਕਰ ਰਹੇ ਸਨ।

× × ×

ਪਾਣੀਪਤ ਦੀ ਲੜਾਈ ਤੋਂ ਦੋ ਦਿਨ ਬਾਦ ਅੰਗਰੇਜ਼ਾਂ ਨੇ, ਜਿਹੜੇ 1757 ਤੋਂ ਬੰਗਾਲ ਦੇ ਹਾਕਮ ਸਨ ਫਰਾਂਸੀਸੀਆਂ ਨੂੰ ਦੱਖਣੀ ਭਾਰਤ ਵਿਚ ਹਰਾ ਦਿੱਤਾ। ਤਿੰਨ ਸਾਲ ਬਾਦ ਪੂਰਬੀ ਭਾਰਤ ਬੰਗਾਲ ਆਧਾਰਿਤ ਅੰਗਰੇਜ਼ ਫੌਜਾਂ ਨੇ ਬਕਸਰ ਦੀ ਖ਼ਤਰਨਾਕ ਜੰਗ ਵਿਚ ਸ਼ਾਹ ਆਲਮ ਦੀਆਂ ਮੁਗਲ ਫੌਜਾਂ ਨੂੰ ਕਰਾਰੀ ਹਾਰ ਦਿੱਤੀ। ਸਾਲ 1764 ਦੀ ਇਸ ਜੰਗ ਤੋਂ ਬਾਦ ਅੰਗਰੇਜ਼ ਬਿਹਾਰ ਅਤੇ ਉੜੀਸਾ ਪ੍ਰਾਂਤਾਂ ਵਿਚੋਂ ਵੀ ਮਾਮਲਾ ਉਗਰਾਹੁਣ ਦੇ ਹੱਕਦਾਰ ਹੋ ਗਏ। ਦੂਜੀ ਘਟਨਾ ਇਹ ਘਟੀ ਕਿ ਬਿਹਾਰ ਦੇ ਪੱਛਮ ਵਿਚ ਖ਼ੁਦਮੁਖਤਾਰ ਮੁਗਲ ਰਿਆਸਤ ਅਵਧ ਨੇ ਅੰਗਰੇਜ਼ਾਂ ਤੋਂ 'ਰਾਖੀ' ਮੰਗ ਲਈ।

ਕੰਪਨੀ ਪੱਛਮ ਵੱਲ ਵੱਧ ਰਹੀ ਸੀ। ਹੱਥਾਂ ਵਿਚ ਤਾਂ ਨਹੀਂ ਅੱਖਾਂ ਵਿਚ ਦਿੱਲੀ ਵੀ ਸੀ। ਸ਼ਾਹ ਆਲਮ ਦੂਜੇ ਨੂੰ ਕੰਪਨੀ ਨੇ ਹਿੰਦੁਸਤਾਨ ਦੇ ਬਾਦਸ਼ਾਹ ਵੱਜੋਂ ਮਾਨਤਾ ਦੇ ਦਿੱਤੀ। ਨਾਂ ਦਾ ਬਾਦਸ਼ਾਹ ਸੀ, ਨਾ ਧਨ ਨਾ ਹੁਕਮ। ਅਬਦਾਲੀ ਆਪ ਦਿੱਲੀ ਰਹਿਣ ਦਾ ਇਛੁਕ ਨਹੀਂ ਸੀ ਪਰ ਕਿਹਾ ਕਰਦਾ ਸੀ ਅੰਗਰੇਜ਼ਾਂ ਅਤੇ ਮਰਾਠਿਆਂ ਵਿਚੋਂ ਇਕ ਧਿਰ ਰਾਜ ਕਰੇਗੀ।

× × ×

ਪੰਜਾਬ ਦੀ ਗੱਲ ਹੋਰ ਸੀ। ਇਹ ਮਰਾਠਿਆਂ ਅਤੇ ਅੰਗਰੇਜ਼ਾਂ ਨੂੰ ਬਹੁਤ ਦੂਰ ਪੈਂਦਾ ਸੀ। ਪੰਜਾਬ ਦੇ ਜ਼ਿਮੀਂਦਾਰ ਮੁਸਲਮਾਨ ਸਰਦਾਰਾਂ ਦਾ ਇਹ ਘਰ ਸੀ, ਉਹ ਇੱਥੇ ਜਿਉਂਦੇ ਰਹਿਣਾ ਚਾਹੁੰਦੇ ਸਨ। ਸਿੱਖਾਂ ਦਾ ਇਹ ਘਰ ਸੀ ਜਿੱਥੇ ਉਹ ਰਾਜ ਕਰਨਾ ਚਾਹੁੰਦੇ ਸਨ। ਅਬਦਾਲੀ ਵਾਸਤੇ ਪੰਜਾਬ ਉਹ ਥਾਂ ਸੀ ਜਿੱਥੇ ਉਸਦੇ ਬੇਟੇ ਅਤੇ ਅਫਸਰਾਂ ਦੀ ਬੇਇਜ਼ਤੀ ਹੋਈ ਸੀ, ਉਹ ਥਾਂ ਜਿਹੜਾ ਉਸਨੇ ਅਤੇ ਉਸ ਤੋਂ ਪਹਿਲਾਂ ਨਾਦਰ ਸ਼ਾਹ ਨੇ ਜਿੱਤ ਕੇ ਆਪਣੇ ਨਾਲ ਮਿਲਾ ਲਿਆ ਸੀ।

ਪੰਜਾਬ ਉੱਪਰ ਰਾਜ ਕਰਨ ਲਈ ਅਬਦਾਲੀ ਆਪਣੇ ਅਫਸਰ ਛੱਡ ਗਿਆ, ਖਵਾਜਾ ਖਿਜ਼ਰ ਲਾਹੌਰ ਦੇ ਉੱਤਰ ਪੱਛਮੀ ਇਲਾਕੇ ਚਾਰ ਮਹਿਲ ਉੱਪਰ ਪ੍ਰਬੰਧ ਚਲਾਏਗਾ, ਲਾਹੌਰ ਦਾ ਇੰਚਾਰਜ ਖਵਾਜਾ ਉਬੇਦ ਖਾਨ ਹੋਏਗਾ, ਜਲੰਧਰ ਦੁਆਬ ਸਾਦਤ ਖਾਨ ਤੇ ਸਾਦਿਕ ਖਾਨ ਦੇਖਣਗੇ ਤੇ ਸਰਹੰਦ ਜ਼ੈਨਖਾਨ ਤੈਨਾਤ ਹੋਇਆ।

ਜਦੋਂ ਅਬਦਾਲੀ ਵਾਪਸ ਜਾ ਪੁੱਜਾ ਸਿੱਖਾਂ ਨੇ ਇਨ੍ਹਾਂ ਡਿਪਟੀਆਂ ਨਾਲ ਸਿੱਝਣਾ ਸ਼ੁਰੂ ਕਰ ਦਿੱਤਾ। ਵੱਡੀ ਸਿੱਖ ਟੁਕੜੀ ਨੇ ਝਨਾ ਦੇ ਪੂਰਬੀ ਕਿਨਾਰੇ ਖਵਾਜ਼ਾ ਮਿਰਜ਼ਾ ਖਾਨ ਮਾਰ ਦਿੱਤਾ। ਉਸ ਦੀ ਵਿਧਵਾ ਅਦੀਨਾ ਬੇਗ ਦੀ ਧੀ ਦਾ ਕੀ ਬਣਿਆ ਪਤਾ ਨਹੀਂ। ਜਲੰਧਰ ਦੁਆਬ ਵਿਚ ਸਿੱਖਾਂ ਨੇ ਗਾਹ ਪਾ ਦਿੱਤਾ। ਸਰਹੰਦ ਦਾ ਜ਼ੈਨ ਖਾਨ ਅਤੇ ਮਲੇਰਕੋਟਲੇ ਦਾ ਪਖਤੂਨ ਹਾਕਮ ਹਰਾ ਦਿੱਤੇ।

ਜੰਮੂ ਦੇ ਅਫਗਾਨ ਜਰਨੈਲ ਨੂਰੁੱਦੀਨ ਨੂੰ ਅਬਦਾਲੀ ਨੇ ਹੁਕਮ ਭੇਜਿਆ ਕਿ ਸਿੱਖਾਂ ਨੂੰ ਸਿੱਧੇ ਕਰ। ਸ਼ੁਕਰਚਕੀਆ ਮਿਸਲ ਦੇ ਚੜ੍ਹਤ ਸਿੰਘ ਦੀ ਕਮਾਨ ਹੇਠ ਸਿੱਖਾਂ ਨੇ ਉਸਨੂੰ ਸਿਆਲਕੋਟ ਦੀ ਜੰਗ ਵਿਚ ਪਿੱਛੇ ਧੱਕ ਦਿੱਤਾ। ਲਾਹੌਰ ਦੇ ਸੂਬੇਦਾਰ ਖਵਾਜਾ ਉਬੇਦ ਖਾਨ ਨੇ ਭਾਜੀ ਮੋੜਨ ਦੇ ਇਰਾਦੇ ਨਾਲ ਗੁਜਰਾਂ ਵਾਲਾ ਜ਼ਿਲ੍ਹੇ ਦੇ ਸ਼ੁਕਰਚੱਕ ਪਿੰਡ ਉੱਤੇ ਕਬਜ਼ਾ ਕਰਨਾ ਚਾਹਿਆ ਪਰ ਗੱਲ ਨਾ ਬਣੀ। ਬਾਕੀ ਦੀਆਂ ਸਾਰੀਆਂ ਮਿਸਲਾਂ ਸ਼ੁਕਰਚੱਕ ਦੀ ਰਖਵਾਲੀ ਵਾਸਤੇ ਆ ਉੱਤਰੀਆਂ, ਜਿੱਥੇ ਕਿਤੇ ਅਫਗਾਨ ਅਫਸਰ ਦਿਸਦੇ ਸਿੱਖ ਮਾਰ ਦਿੰਦੇ। ਲਾਹੌਰ ਪਰਤਦੇ ਉਬੇਦ ਖਾਨਾ ਉੱਤੇ ਜੱਸਾ ਸਿੰਘ ਆਹਲੂਵਾਲੀਆ ਨੇ ਹਮਲਾ ਕਰ ਦਿੱਤਾ ਤੇ ਮਾਰ ਦਿੱਤਾ। ਆਹਲੂਵਾਲੀਆ ਮਿਸਲ ਨੇ ਐਲਾਨ ਕਰ ਦਿੱਤਾ ਕਿ ਪੰਜਾਬ ਦਾ ਨਵਾਂ ਬਾਦਸ਼ਾਹ ਜੱਸਾ ਸਿੰਘ ਹੈ। ਲਾਹੌਰ ਦੀ ਸ਼ਾਹੀ ਟਕਸਾਲ ਉੱਤੇ ਕਬਜ਼ਾ ਕਰਕੇ ਨਵੰਬਰ 1761 ਵਿਚ ਜੱਸਾ ਸਿੰਘ ਨੇ ਆਪਣੇ ਨਾਮ ਦਾ ਸਿੱਕਾ ਚਲਾਇਆ ਜਿਸ ਦਾ ਵਿਰੋਧ ਹੋਇਆ ਕਿ ਸਿੱਕਾ ਗੁਰੂ ਦੇ ਨਾਂ ਹੋਣਾ ਚਾਹੀਦਾ ਹੈ। ਜੱਸਾ ਸਿੰਘ ਨੇ ਤੁਰਤ ਸਿੱਕਾ ਵਾਪਸ ਲੈ ਲਿਆ।[29]

ਅਫਗਾਨਾਂ ਦੀਆਂ ਹਾਰਾਂ ਅਤੇ ਸਿੱਖਾਂ ਦੇ ਸਿੱਕੇ ਬਾਰੇ ਖ਼ਬਰਾਂ ਸੁਣ ਕੇ ਅਬਦਾਲੀ ਚੁੱਪਚਾਪ ਵੱਡੀ ਸੈਨਾ ਪਰ ਬਿਨਾਂ ਵਧੀਕ ਮਾਲ ਅਸਬਾਬ ਲੈ ਕੇ ਤੇਜ਼ੀ ਨਾਲ 1761-62 ਦੀਆਂ ਸਰਦੀਆਂ ਵਿਚ ਚਾਰ ਦਰਿਆ ਪਾਰ ਕਰਕੇ ਅੰਮ੍ਰਿਤਸਰ ਦੇ ਪੂਰਬ ਵਿਚ ਜੰਡਿਆਲੇ ਪੁੱਜ ਗਿਆ ਜਿੱਥੇ ਉਸਨੂੰ ਪਤਾ ਲੱਗਾ ਕਿ ਅਕਲਦਾਸ ਹਿੰਦੂ ਦੀ ਕਮਾਨ ਹੇਠ ਬਹੁਤ ਸਿੱਖ ਮੌਜੂਦ ਹਨ। ਉੱਥੇ ਆ ਕੇ ਪਤਾ ਲੱਗਾ ਕਿ ਉਹ ਤਾਂ ਸਤਲੁਜ ਦੇ ਦੱਖਣ ਵਿਚ ਸਰਹਿੰਦ ਵੱਲ ਨਿਕਲ ਗਏ ਹਨ। ਤੇਜ਼ ਰਫਤਾਰ ਨਾਲ

ਦੋ ਦਰਿਆਵਾਂ ਨੂੰ ਪਾਰ ਕਰਦਾ ਹੋਇਆ ਅਬਦਾਲੀ 48 ਘੰਟਿਆਂ ਵਿਚ 120 ਮੀਲ ਪੈਂਡਾ ਮਾਰ ਕੇ ਮਲੇਰਕੋਟਲੇ ਪੁੱਜ ਗਿਆ, ਇਥੋਂ ਸੱਤ ਮੀਲ ਉੱਤਰ ਕੁੱਪ ਪਿੰਡ ਦੇ ਬਾਹਰ ਸਿੱਖਾਂ ਦਾ ਕਾਰਵਾਂ ਮੌਜੂਦ ਸੀ। ਪੰਜ ਫਰਵਰੀ 1762 ਨੂੰ ਅਬਦਾਲੀ ਦੀਆਂ ਸਾਹਮਣੇ ਫੌਜਾਂ ਦੇਖ ਕੇ ਸਿੱਖ ਹੈਰਾਨ ਰਹਿ ਗਏ। ਫਰਵਰੀ ਵਿਚ ਤਾਂ ਅਬਦਾਲੀ ਕਦੀ ਆਇਆ ਨਹੀਂ ਸੀ।

ਪਰਿਵਾਰਾਂ ਅਤੇ ਰਾਸ਼ਣ ਉੱਪਰ ਅਚਨਚੇਤ ਹਮਲਾ ਦੇਖ ਕੇ ਜੱਸਾ ਸਿੰਘ ਆਹਲੂਵਾਲੀਆ ਅਤੇ ਚੜ੍ਹਤ ਸਿੰਘ ਨੇ ਜੁਆਨਾਂ ਨੂੰ ਕਿਹਾ— ਰਾਸ਼ਣ, ਔਰਤਾਂ, ਬੱਚਿਆਂ, ਬਿਰਧਾਂ ਦੁਆਲੇ ਦਾਇਰਾ ਬਣਾ ਕੇ ਇਨ੍ਹਾਂ ਨੂੰ ਬਚਾਉਂਦਿਆਂ ਲੜੋ ਅਤੇ ਪਿੱਛੇ ਹਟਦੇ ਜਾਉ। ਇਹ ਬਿਜਲੀ ਵਾਂਗ ਅਚਨਚੇਤ ਡਿੱਗੀ ਮੁਸੀਬਤ ਸੀ ਜਿਸ ਦਾ ਸਾਹਮਣਾ ਕਰਨਾ ਮੁਸ਼ਕਲ ਸੀ। ਬੇਸ਼ੁਮਾਰ ਸਿੱਖ ਅਤੇ ਅਫਗਾਨ ਕਤਲ ਹੋਏ। ਇਤਿਹਾਸ ਵਿਚ ਜਿੰਨੇ ਕੁ ਲਿਖੇ ਹਨ ਉਸ ਤੋਂ ਕਿਤੇ ਵਧੀਕ ਕਤਲ ਹੋਏ। ਵੱਖ ਵੱਖ ਸਰੋਤਾਂ ਨੇ ਸ਼ਹਾਦਤਾਂ ਦੀ ਗਿਣਤੀ ਅੱਠ ਤੋਂ ਤੀਹ ਹਜ਼ਾਰ ਤੱਕ ਦੱਸੀ ਹੈ। ਇਸ ਜੰਗ ਨੂੰ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ।

ਸਾਰਾ ਦਿਨ ਮਾਰਦਿਆਂ ਭੱਜਦਿਆਂ ਆਖਰ ਨਦੀ ਆ ਗਈ। ਦੋਵੇਂ ਪਾਸਿਆਂ ਦੇ ਸਿਪਾਹੀਆਂ ਨੇ ਹਥਿਆਰ ਰੱਖ ਦਿੱਤੇ, ਘੋੜਿਆਂ ਅਤੇ ਬੰਦਿਆਂ ਨੇ ਪਾਣੀ ਪੀਤਾ। ਸਿੱਖਾਂ ਨੇ ਆਪਣੇ ਘੋੜੇ ਬਰਨਾਲੇ ਵੱਲ ਦੁੜਾ ਦਿੱਤੇ ਤੇ ਫਿਰ ਰੇਤਲੇ ਇਲਾਕਿਆਂ ਵੱਲ ਹੋ ਤੁਰੇ। ਅਬਦਾਲੀ ਨੇ ਪਿੱਛਾ ਕਰਨਾ ਛੱਡ ਦਿੱਤਾ। ਜਿਥੇ ਅਬਦਾਲੀ ਰੁਕਿਆ ਉਹ ਬਾਬਾ ਆਲਾ ਸਿੰਘ ਦਾ ਇਲਾਕਾ ਸੀ। ਸਾਲ ਪਹਿਲਾਂ ਇਸ ਰਾਜੇ ਨੇ ਮਰਾਠਿਆਂ ਨੂੰ ਰਾਸ਼ਣ ਦਿੱਤਾ ਸੀ। ਅਬਦਾਲੀ ਨੇ ਉਸ ਨੂੰ ਪੇਸ਼ ਹੋਣ ਲਈ ਕਿਹਾ, ਪੇਸ਼ ਹੋ ਗਿਆ, ਗ੍ਰਿਫ਼ਤਾਰ ਕਰ ਲਿਆ। ਗੁਸੈਲੇ ਬਾਦਸ਼ਾਹ ਨੇ ਕਿਹਾ—ਇਸ ਦੇ ਕੇਸ ਕੱਟ ਦਿਉ, ਇਹ ਸਿੱਖ ਨਹੀਂ ਲੱਗਣਾ ਚਾਹੀਦਾ। ਆਲਾ ਸਿੰਘ ਨੇ ਅਜਿਹਾ ਨਾ ਕਰਨ ਦੀ ਅਰਜ਼ ਕੀਤੀ। ਪ੍ਰਧਾਨ ਮੰਤਰੀ ਵਲੀ ਖਾਨ ਨੇ ਕਿਹਾ—ਹਜ਼ੂਰ ਕੇਸ ਰੱਖਣ ਦਾ ਹੱਕ ਦੇਣ ਵਾਸਤੇ ਭਾਰੀ ਹਰਜਾਨਾ ਲੈ ਲੈਂਦੇ ਹਾਂ ਇਹੋ ਕਾਫੀ ਹੈ।[36]

ਵਾਪਸੀ ਵਕਤ ਅਬਦਾਲੀ ਨੇ ਸਿੱਖਾਂ ਦਾ ਦਰਬਾਰ ਸਾਹਿਬ ਢਾਹੁਣ ਦੇ ਹੁਕਮ ਦੇ ਦਿੱਤੇ। ਵਲੀ ਖਾਂ ਨੇ ਅਜਿਹਾ ਨਾ ਕਰਨ ਦੀ ਅਰਜ਼ ਕੀਤੀ ਪਰ ਨਜੀਬ ਨੇ ਢਾਹੁਣ ਦੇ ਹੱਕ ਵਿਚ ਕਿਹਾ। ਬਰੂਦ ਨਾਲ ਦਰਬਾਰ ਸਾਹਿਬ ਉਡਾਇਆ ਗਿਆ ਅਤੇ ਗਾਵਾਂ ਦੇ ਖ਼ੂਨ ਨਾਲ ਸਰੋਵਰ ਅਪਵਿੱਤਰ ਕੀਤਾ। ਕੁੱਪ ਵਿਚ ਸ਼ਹੀਦ ਸਿੰਘਾਂ ਦੇ ਸਿਰ ਗੱਡਿਆਂ ਵਿਚ ਲੱਦ ਕੇ ਲਾਹੌਰ ਨੁਮਾਇਸ਼ ਵਾਸਤੇ ਲਿਆਂਦੇ ਗਏ ਜਿਸ ਤੇ ਮੁੜ ਅਫਗਾਨ ਕਾਬਜ ਹੋ ਗਏ।

ਸਿੱਖਾਂ ਨੂੰ ਹਮੇਸ਼ਾਂ ਲਈ ਖ਼ਤਮ ਕਰਨ ਦੇ ਇਰਾਦੇ ਨਾਲ ਉਹ ਨੌਂ ਮਹੀਨੇ ਪੰਜਾਬ ਵਿਚ ਰਿਹਾ। ਇਧਰ ਉਧਰ ਸਭ ਦਿਸ਼ਾਵਾਂ ਵਿਚ ਅਬਦਾਲੀ ਆਪਣੇ ਅਫਸਰ ਅਤੇ ਸਿਪਾਹੀ ਸਿੱਖਾਂ ਨੂੰ ਲੱਭਣ ਲਈ ਭੇਜਦਾ, ਇਹ ਟੁਕੜੀਆਂ ਹਾਰ ਕੇ ਵਾਪਸ ਭੱਜ ਆਉਂਦੀਆਂ। ਹੌਸਲੇ ਏਨੇ ਬੁਲੰਦ ਕਿ ਸਿੱਖ ਲਾਹੌਰ ਦੇ ਇਰਦ ਗਿਰਦ ਹਮਲੇ ਕਰਦੇ। ਬਾਗੀ ਸਿੱਖਾਂ ਦਾ ਪਿੱਛਾ ਕਰਦੇ ਅਫਗਾਨ ਪਿੰਡਾਂ ਦੇ ਪਿੰਡ ਤਬਾਹ ਕਰ ਦਿੰਦੇ ਜਿਨ੍ਹਾਂ

ਵਿਚ ਬਹੁਤੀ ਮੁਸਲਮਾਨ ਵਸੋਂ ਹੁੰਦੀ। ਮੁਸਲਮਾਨ ਵੀ ਸਰਕਾਰ ਵਿਰੁੱਧ ਹੋ ਗਏ।[32] ਮਿਸਕੀਨ, ਜ਼ੈਨ ਖਾਨ ਦਾ ਸਰਹਿੰਦ ਮੁਲਾਜ਼ਮ ਸੀ, ਸਰਹਿੰਦ ਤੋਂ ਇਨ੍ਹੀਂ ਦਿਨੀਂ ਸਿਆਲਕੋਟ ਗਿਆ ਸੀ, ਲਿਖਦਾ ਹੈ—ਹਰ ਥਾਂ ਆਟਾ ਮਹਿੰਗਾ ਹੈ।[33]

ਇਸ ਵਾਰ ਅਬਦਾਲੀ ਨੇ ਜੰਮੂ ਦੇ ਹਿੰਦੂ ਰਾਜੇ ਰਣਜੀਤ ਦੇਵ ਨੂੰ ਆਪਣੇ ਨਾਲ ਮਿਲਾ ਲਿਆ। ਸੁਖਜੀਵਨ ਮੱਲ ਨੂੰ ਕਸ਼ਮੀਰ ਦੀ ਸੂਬੇਦਾਰੀ ਇਕ ਦਹਾਕਾ ਪਹਿਲਾਂ ਅਬਦਾਲੀ ਆਪੇ ਦੇ ਕੇ ਗਿਆ ਸੀ, ਉਸ ਨੂੰ ਹਟਾ ਕੇ ਆਪਣਾ ਜਰਨੈਲ, ਸੂਬੇਦਾਰ ਥਾਪਣਾ ਹੈ। ਸੁਖਜੀਵਨ ਮੱਲ ਮਾਮਲਾ ਦੇਣੋਂ ਹਟ ਗਿਆ ਸੀ ਤੇ ਦਿੱਲੀ ਦੇ ਸ਼ਾਹ ਆਲਮ ਨਾਲ ਗੰਢ ਤੁਪ ਕਰ ਲਈ ਸੀ। ਉਸਨੇ ਮੁਕਾਬਲਾ ਕੀਤਾ ਪਰ ਫੜਿਆ ਗਿਆ, ਪਹਿਲੋਂ ਅੰਨ੍ਹਾ ਕੀਤਾ ਫਿਰ ਘੋੜਿਆਂ ਦੇ ਪੌੜਾਂ ਹੇਠ ਦਰੜ ਕੇ ਮਾਰਿਆ। ਨੁਰੂੱਦੀਨ ਨੂੰ ਸੂਬੇਦਾਰੀ ਮਿਲੀ।

ਦਸੰਬਰ 1762 ਵਿਚ ਕਾਬਲ ਵੱਲ ਕੂਚ ਕਰਨ ਤੋਂ ਪਹਿਲਾਂ ਉਸਨੇ ਹਿੰਦੂ ਕਾਬਲੀ ਮੱਲ ਨੂੰ ਲਾਹੌਰ ਦਾ ਸੂਬੇਦਾਰ ਥਾਪ ਦਿੱਤਾ ਤਾਂ ਕਿ ਸਿੱਖ ਸ਼ਾਂਤ ਰਹਿਣ ਪਰ ਰਾਵੀ ਪਾਰ ਕਰਨ ਤੱਕ ਸਿੱਖ ਘੋੜਸਵਾਰ ਉਸਦੀ ਸੈਨਾ ਤੇ ਹੱਲੇ ਕਰਦੇ ਰਹੇ। ਸੈਨਾ ਲੰਘ ਗਈ, ਅਬਦਾਲੀ ਘੋੜੇ ਤੇ ਸਵਾਰ ਅਜੇ ਲਾਹੌਰ ਵਾਲੇ ਪਾਸੇ ਸੀ। ਸਿੱਖਾਂ ਨੇ ਉਸ ਵੱਲ ਗੋਲੀਆਂ ਦਾਗੀਆਂ, ਕੁਝ ਮਿੰਟ ਬੁੱਤ ਵਾਂਗ ਬੇਹਰਕਤ ਅਬਦਾਲੀ ਉਨ੍ਹਾਂ ਦੀ ਬਹਾਦਰੀ ਦਾ ਲੋਹਾ ਮੰਨਦਾ ਰਿਹਾ। ਫਿਰ ਅਚਾਨਕ ਆਪਣੇ ਕਿਰਪਾਨਧਾਰੀਆਂ ਨਾਲ ਵਾਪਸ ਹੱਲਾ ਕਰਕੇ ਉਨ੍ਹਾਂ ਨੂੰ ਖਦੇੜ ਦਿੱਤਾ ਤੇ ਇਉਂ ਰਾਵੀ ਪਾਰ ਕੀਤੀ ਜਿਵੇਂ ਕੁਝ ਹੋਇਆ ਹੀ ਨਾ ਹੋਵੇ। ਅਬਦਾਲੀ ਅਤੇ ਸਿੱਖਾਂ ਦੀ ਟੱਕਰ ਵਿਚੋਂ ਬੇਦਰਦ ਖ਼ੂਨ ਖਰਾਬਾ ਤਾਂ ਦਿਸਦਾ, ਦੋਵੇਂ ਪਾਸਿਆਂ ਦੇ ਹੌਸਲੇ ਇਕੋ ਜਿਹੇ ਬੁਲੰਦ।

ਅਬਦਾਲੀ ਪਰਤ ਗਿਆ ਤਾਂ ਸਿੱਖ ਫੌਜਾਂ ਨੇ ਦੋ ਕੰਮ ਜਲਦੀ ਤੋਂ ਜਲਦੀ ਕਰਨੇ ਸਨ। ਲਾਹੌਰ ਸਮੇਤ ਜਿੰਨਾ ਪੰਜਾਬ ਉੱਤੇ ਹੋ ਸਕੇ ਕਬਜ਼ਾ ਕਰਨਾ ਸੀ। ਦੂਜਾ ਦਰਬਾਰ ਸਾਹਿਬ ਦੀ ਉਸਾਰੀ ਕਰਨੀ ਸੀ। ਜੱਸਾ ਸਿੰਘ ਆਹਲੂਵਾਲੀਏ ਨੇ ਸਰਹੰਦ ਉੱਪਰ ਹਮਲਾ ਕਰਕੇ ਜ਼ੈਨ ਖਾਨ ਸੂਬੇਦਾਰ ਮਾਰ ਦਿੱਤਾ। ਆਲਾ ਸਿੰਘ ਨੇ 25 ਹਜ਼ਾਰ ਰੁਪਿਆ ਦੇ ਕੇ ਸਰਹਿੰਦ ਦਾ ਮਲਬਾ ਖਰੀਦ ਲਿਆ। ਸਰਹਿੰਦ ਨੇੜੇ ਮਲੇਰਕੋਟਲੇ ਤੇ ਹਮਲਾ ਕਰਕੇ ਇਸ ਦੇ ਚੀਫ਼ ਹਿੰਗਨ ਖਾਨ ਨੂੰ ਕਤਲ ਕਰ ਦਿੱਤਾ। ਸਰਹਿੰਦ ਦੇ ਪੂਰਬ ਜਮਨਾ ਪਾਰ ਨਜੀਬ ਰੁਹੇਲੇ ਦੇ ਇਲਾਕੇ ਤੇ ਹੱਲੇ ਕੀਤੇ।

ਲਾਹੌਰ ਦੇ ਨਵਾਬ ਕਾਬਲੀ ਮਲ ਨੂੰ ਕਿਹਾ—ਜਿਨ੍ਹਾਂ ਬੁੱਚੜਾਂ ਨੇ ਦਰਬਾਰ ਸਾਹਿਬ ਵਿਚ ਗਾਵਾਂ ਵੱਢੀਆਂ, ਸਾਡੇ ਹਵਾਲੇ ਕਰੋ। ਕਾਬਲੀ ਮੱਲ ਨੇ ਰਹਿਮ ਕਰਨ ਦੀ ਅਰਜ਼ ਕੀਤੀ, ਕੁਝ ਇਕ ਦੇ ਨੱਕ ਤੇ ਕੰਨ ਵੱਢ ਕੇ ਛੱਡ ਦਿੱਤੇ।

ਆਪਣੇ ਗੁਜਰਾਂਵਾਲਾ ਆਧਾਰ ਤੋਂ ਉੱਤਰ ਵੱਲ ਸ਼ੁਕਰਚਕੀਆ ਮਿਸਲ ਦੇ ਚੜ੍ਹਤ ਸਿੰਘ ਨੇ ਜਿਹਲਮ ਤੱਕ ਇਲਾਕਾ ਰੇਡ ਕੀਤਾ ਤੇ ਰੋਹਤਾਸ ਦਾ ਕਿਲ੍ਹਾ ਖੋਹ ਲਿਆ। ਪੂਰਾ ਸੁਰੱਖਿਅਤ ਅਫਗਾਨ ਪ੍ਰਾਂਤ ਮੁਲਤਾਨ 1764 ਵਿਚ ਸਿੱਖਾਂ ਨੇ ਲੁੱਟ ਲਿਆ।[37]

ਅਠਾਹਰਵੀਂ ਸਦੀ ਦੇ ਅਖੀਰ ਤੱਕ ਮਿਸਲਾਂ ਨੇ ਪੰਜਾਬ ਦਾ ਵੱਡਾ ਹਿੱਸਾ ਖੋਹ

ਲਿਆ। ਮਿਸਲ ਦਾ ਸਰਦਾਰ ਕਾਬਜ਼ ਇਲਾਕੇ ਦਾ ਹਾਕਮ ਹੁੰਦਾ। ਲੰਮੇ ਸਮੇਂ ਤੱਕ ਮਿਸਲ ਭੰਗੀਆਂ ਸਾਰਿਆਂ ਤੋਂ ਵਧੀਕ ਤਾਕਤਵਰ ਰਹੀ। ਇਹ ਨਾਮ ਇਸ ਕਰਕੇ ਪਿਆ ਕਿਉਂਕਿ ਇਸ ਮਿਸਲ ਦੇ ਯੋਧੇ ਭੰਗ ਬਹੁਤ ਪੀਂਦੇ ਸਨ। ਲਾਹੌਰ ਅੰਮ੍ਰਿਤਸਰ ਅਤੇ ਪੱਛਮੀ ਪੰਜਾਬ ਦੇ ਕੁਝ ਹੋਰ ਇਲਾਕੇ ਭੰਗੀਆਂ ਦੀ ਮਲਕੀਤ ਸਨ। ਨਕੱਈਆਂ ਕੋਲ ਲਾਹੌਰ ਦਾ ਦੱਖਣੀ ਇਲਾਕਾ ਸੀ। ਸ਼ੁੱਕਰਚੱਕੀਏ ਜਿਹੜੇ ਕਦੀ ਪੂਰਾ ਪੰਜਾਬ ਮੱਲ ਲੈਣਗੇ, ਅਜੇ ਕੇਵਲ ਗੁਜਰਾਂਵਾਲਾ ਜ਼ਿਲ੍ਹੇ ਦੇ ਮਾਲਕ ਸਨ। ਰਾਵੀ ਬਿਆਸ ਦੇ ਵਿਚਕਾਰਲੇ ਮੈਦਾਨ ਆਹਲੂਵਾਲੀਆਂ ਕੋਲ ਸਨ। ਹਿਮਾਲਾ ਦੀਆਂ ਜੜ੍ਹਾਂ ਤੱਕ ਕਨ੍ਹਈਏ ਤੇ ਰਾਮਗੜ੍ਹੀਏ, ਮਾਲਵਾ ਫੂਲਕੀਆ ਅਧੀਨ ਸੀ।

ਮਿਸਲਦਾਰਾਂ ਨੇ ਰਾਖੀ ਸਿਸਟਮ ਈਜਾਦ ਕੀਤਾ। ਸਾਰੇ ਸਿੱਖ ਗ਼ੈਰ ਸਿੱਖ ਟੈਕਸ ਦੇਣਗੇ, ਬਦਲੇ ਵਿਚ ਮਿਸਲ ਉਨ੍ਹਾਂ ਦੀ ਰਾਖੀ ਕਰੇਗੀ। ਕਦੀ ਕਦੀ ਦੋ ਮਿਸਲਾਂ ਇਕੱਠੀਆਂ ਵੀ ਹੋ ਜਾਂਦੀਆਂ, ਕਦੀ ਕਦਾਈਂ ਅਫਗਾਨਾਂ ਵਿਰੁੱਧ ਲੜਨ ਲਈ ਦਲ ਖਾਲਸਾ ਦੇ ਨਾਮ ਹੇਠ ਸਾਰੀਆਂ ਮਿਸਲਾਂ ਵੀ ਇਕ ਹੋ ਜਾਂਦੀਆਂ।

ਪਾਣੀਪਤ ਦੀ ਸ਼ਾਨ ਸਿੱਖਾਂ ਨੇ ਮਿੱਟੀ ਵਿਚ ਮਿਲਾ ਦਿੱਤੀ ਸੀ। ਗੁਸੈਲੇ ਬਾਦਸ਼ਾਹ ਅਬਦਾਲੀ ਨੇ ਪੰਜਾਬ ਤੇ ਚਾਰ ਹੋਰ ਹੱਲੇ ਕੀਤੇ। 1764-65, 1766-67, 1767-68 ਤੇ 1769-70। ਅਪ੍ਰੈਲ 1772 ਵਿਚ ਅਫਗਾਨਿਸਤਾਨ ਦੇ ਸੁਲੇਮਾਨ ਪਰਬਤਾਂ ਵਿਚ ਉਸਦੀ ਮੌਤ ਹੋਈ। ਪੰਜਾਬ ਵਿਚੋਂ ਦਬਦਬਾ ਜਾਂਦਾ ਰਿਹਾ ਸੀ ਪਰ ਕਸ਼ਮੀਰ, ਹਿਮਾਲਾ ਪਹਾੜੀਆਂ, ਮੁਲਤਾਨ ਅਤੇ ਸਰਹਿੰਦ ਤੋਂ ਆਪਣੇ ਏਲਚੀਆਂ ਰਾਹੀਂ ਮਾਮਲਾ ਉਗਰਾਹੁੰਦਾ ਰਹਿੰਦਾ।

1764-65 ਦੇ ਹਮਲੇ ਵੇਲੇ ਦਾ ਫਾਰਸੀ ਵਿਚ ਸਾਨੂੰ ਅੱਖੀਂ ਦੇਖਿਆ ਬਿਰਤਾਂਤ ਮਿਲਦਾ ਹੈ। ਅਬਦਾਲੀ ਨਾਲ ਬਲੋਚ ਚੀਫ ਨਸੀਰ ਖਾਨ ਵੀ ਆਇਆ ਸੀ, ਨਾਲ ਆਇਆ ਸੀ ਸ਼ਾਇਰ ਨੂਰ ਮੁਹੰਮਦ। ਲਿਖਤ ਜੰਗਨਾਮਾ ਵਿਚ ਉਹ ਨਸੀਰ ਤੇ ਅਬਦਾਲੀ ਦੀ ਬਹਾਦਰੀ ਦਾ ਵਰਣਨ ਕਰਦਾ ਹੈ। ਸਿੱਖਾਂ ਦੀ ਇਸ ਗੱਲੋਂ ਆਲੋਚਨਾ ਕਰਦਾ ਹੈ ਕਿ ਉਹ ਆਹਮੋ ਸਾਹਮਣੇ ਦੀ ਜੰਗ ਕਿਉਂ ਨਹੀਂ ਲੜਦੇ? ਹਮਲਾ ਕਰਕੇ ਚੋਰਾਂ ਵਾਂਗ ਭੱਜ ਜਾਂਦੇ ਹਨ। ਜਲੰਧਰ ਦੁਆਬ ਵਿਚ ਸਿੱਖਾਂ ਨਾਲ ਇਕ ਮੁੱਠਭੇੜ ਦਾ ਜ਼ਿਕਰ ਇਉਂ ਕਰਦਾ ਹੈ :

> ਕੱਲ੍ਹ ਵਾਂਗੂ ਹੀ ਅੱਜ ਲੜੇ। ਸ਼ੇਰ ਵਾਂਗ ਗੱਜਦੇ ਆਉਂਦੇ ਹਨ, ਲੂੰਬੜ ਵਾਂਗ ਖਿਸਕ ਜਾਂਦੇ ਹਨ। ਉਹ ਆਏ, ਦੂਰੋਂ ਗੋਲੀਆਂ ਚਲਾਈਆਂ, ਭੱਜ ਗਏ। ਜਦੋਂ ਭੱਜ ਜਾਣ ਤਾਂ ਲੜਨੋਂ ਨਹੀਂ ਹਟੇ, ਫਿਰ ਆਉਣਗੇ, ਦਰਅਸਲ ਉਹ ਕਾਰਵਾਂ ਦੀ ਚਾਲ ਮੱਠੀ ਕਰ ਰਹੇ ਹਨ। ਜਦੋਂ ਬਾਦਸ਼ਾਹ ਦਾ ਲਸ਼ਕਰ ਤੁਰਦਾ ਹੈ ਇਹ ਪਿੱਛੇ ਪਿੱਛੇ ਤੁਰ ਪੈਂਦੇ ਹਨ। ਰੁਕਣ ਤੇ ਹਮਲੇ ਕਰਨ ਲੱਗਦੇ ਹਨ।[38]

ਉਹ ਸਿੱਖਾਂ ਨੂੰ ਚੁਸਤ ਚਲਾਕ, ਤੇਜ਼ ਤਰਾਰ ਆਖਦਾ ਹੈ। ਇਕ ਯੁੱਧ ਉਨ੍ਹਾਂ ਨੇ ਆਹਮੋ ਸਾਹਮਣੇ ਦਾ ਵੀ ਲੜਿਆ। ਦੋ ਸਿੱਖ ਜਰਨੈਲ (ਜੱਸਾ ਸਿੰਘ ਆਹਲੂਵਾਲੀਆ ਤੇ ਰਾਮਗੜ੍ਹੀਆ) ਪਰਬਤ ਵਾਂਗ ਨਿਰਭੈ ਖਲੋ ਗਏ, ਹਮਲਾ ਕਰਨ ਵੇਲੇ ਸ਼ੇਰਾਂ ਵਾਂਗ।[39]

ਸਰਹਿੰਦ ਅਤੇ ਕਰਨਾਲ ਜਾ ਕੇ ਫੌਜਾਂ ਨੇ ਵਾਪਸੀ ਰੁਖ਼ ਕੀਤਾ। ਅਬਦਾਲੀ ਨੇ ਸਰਹਿੰਦ ਦੇ ਖੰਡਰ ਦੇਖੇ। ਆਲਾ ਸਿੰਘ ਨਜ਼ਰਾਨੇ ਲਿਆਇਆ, ਕਿਹਾ— ਮੈਂ ਸਿੱਖਾਂ ਨੂੰ ਬੜਾ ਰੋਕਿਆ ਹਜ਼ੂਰ ਕਿ ਸਰਹਿੰਦ ਦੀ ਤਬਾਹੀ ਨਾ ਕਰੋ, ਨਹੀਂ ਹਟੇ। ਮੈਂ ਇਸ ਨੂੰ ਫਿਰ ਆਬਾਦ ਕਰ ਦਿਆਂਗਾ।

ਅਬਦਾਲੀ ਨੇ ਉਸ ਨੂੰ ਰਾਜੇ ਦਾ ਖਿਤਾਬ ਦਿੱਤਾ ਤੇ ਸਰਹਿੰਦ ਦਾ ਨਵਾਬ ਥਾਪਿਆ। ਇਸ ਦੇ ਦੋ ਫਾਇਦੇ ਹੋਣਗੇ, ਇਕ ਤਾਂ ਅਬਦਾਲੀ ਦਾ ਨੁਮਾਇੰਦਾ ਪੰਜਾਬ ਵਿਚ ਹੋਣਾ ਚਾਹੀਦਾ ਹੈ ਦੂਜੇ ਇਸ ਕਾਰਨ ਸਿੱਖਾਂ ਵਿਚ ਫੁੱਟ ਪਵੇਗੀ। ਸੰਨ 1765 ਵਿਚ ਪੰਜਾਬ ਦਾ ਹੋਰ ਕੋਈ ਬੰਦਾ ਆਲਾ ਸਿੰਘ ਜਿੰਨਾ ਤਾਕਤਵਰ ਨਹੀਂ ਸੀ।[40]

ਅਬਦਾਲੀ ਚਲਾ ਗਿਆ। ਸਿੱਖ ਫਿਰ ਲਾਹੌਰ ਵਿਚ ਆ ਵੜੇ ਤੇ ਕਾਬਲੀ ਮੱਲ ਨੂੰ ਗੱਦੀਓਂ ਉਤਾਰ ਦਿੱਤਾ। ਭੰਗੀ ਅਤੇ ਕੱਨ੍ਹਈਆ ਮਿਸਲਾਂ ਨੇ ਅੱਧੋ ਅੱਧ ਸ਼ਹਿਰ ਵੰਡ ਕੇ ਅੱਧੋ ਅੱਧ ਕਰ ਉਗਰਾਹੁਣਾ ਸ਼ੁਰੂ ਕਰ ਦਿੱਤਾ। ਲਹਿਣਾ ਸਿੰਘ ਕੋਲ ਕਿਲ੍ਹਾ ਅਤੇ ਫਸੀਲ ਅੰਦਰਲਾ ਸ਼ਹਿਰ, ਸੋਭਾ ਸਿੰਘ ਦੇ (ਕੱਨ੍ਹਈਆ ਮਿਸਲ) ਸ਼ਹਿਰ ਦੇ ਬਾਹਰ ਰਾਵੀ ਵੱਲ ਦੇ ਖੇਤ ਹੋਣਗੇ।

ਦਿਖਾਣ ਵਾਸਤੇ, ਅਸੀਂ ਮਾਲਕ ਹਾਂ 1765 ਦੀਆਂ ਗਰਮੀਆਂ ਵਿਚ ਗੁਰੂ ਦੇ ਨਾਮ ਦਾ ਸਿੱਕਾ ਜਾਰੀ ਕੀਤਾ। ਰਸੂਖ ਵਾਲੇ ਹਿੰਦੂਆਂ ਨੇ ਬੇਨਤੀ ਕੀਤੀ ਕਿ ਮੁਸਲਮਾਨਾਂ ਨੂੰ ਡਰਾਇਓ ਨਾ। ਬੇਨਤੀ ਮੰਨੀ ਗਈ। ਮੁਸਲਮਾਨ ਇਸ ਵਡੇਰੇ ਬਜ਼ੁਰਗ ਨੱਥੂ ਸ਼ਾਹ ਦੀ ਹਮਦਰਦੀ ਦੇ ਸ਼ੁਕਰਗੁਜ਼ਾਰ ਹੋ ਗਏ। ਪ੍ਰਭਾਵਸ਼ਾਲੀ ਉਚ ਜਾਤੀ ਦੇ ਹਿੰਦੂਆਂ ਨੇ ਇਸ ਸਮੇਂ ਮੁਸਲਮਾਨਾਂ ਦੀ ਬਾਂਹ ਫੜੀ।[42]

ਡੇਢ ਸਾਲ ਬਾਦ ਅਬਦਾਲੀ ਫਿਰ ਆਇਆ ਤਾਂ ਉਸਨੇ ਸਿੱਖ ਸਰਦਾਰਾਂ ਨੂੰ ਸੱਦਿਆ ਕਿ ਮੇਰੇ ਤੋਂ ਸੂਬੇਦਾਰੀ ਲੈ ਲਉ। ਪੇਸ਼ਕਸ਼ ਠੁਕਰਾਈ ਗਈ। ਸਿੱਧੀ ਲੜਾਈ ਐਤਕਾਂ ਵੀ ਨਹੀਂ ਲੜੀ। ਰੁਕ ਰੁਕ ਕੇ ਗਾਹੇ ਬਗਾਹੇ ਹਮਲੇ ਕਰਦੇ ਰਹੇ। ਦਸੰਬਰ 1766 ਅਬਦਾਲੀ ਦੇ ਔਣ ਤੋਂ ਪਹਿਲਾਂ ਸਿੱਖ ਕਿਲ੍ਹਾ ਲਾਹੌਰ ਖ਼ਾਲੀ ਕਰ ਗਏ।

ਮੁਸਲਮਾਨਾਂ ਅਤੇ ਗ਼ੈਰ ਮੁਸਲਮਾਨ ਰਸੂਖ ਵਾਲੇ ਬੰਦਿਆਂ ਨੇ ਬਾਦਸ਼ਾਹ ਅੱਗੇ ਅਰਜ਼ ਕੀਤੀ ਕਿ ਇਨਸਾਫ ਪਸੰਦ ਤੇ ਭਲੇ ਇਨਸਾਨ ਲਹਿਣਾ ਸਿੰਘ ਨੂੰ ਸੂਬੇਦਾਰ ਲਾ ਦਿਉ। ਲਹਿਣਾ ਸਿੰਘ ਨਹੀਂ ਮੰਨਿਆ। ਉਸਨੇ ਕਿਹਾ ਮੈਂ ਪੰਥ ਦਾ ਤਾਬਿਆਦਾਰ ਹਾਂ, ਅਬਦਾਲੀ ਦਾ ਨਹੀਂ, ਅਬਦਾਲੀ ਦੀ ਗੱਲ ਮੰਨ ਲਈ ਪੰਥ ਨਾਰਾਜ਼ ਹੋਵੇਗਾ। ਅਬਦਾਲੀ ਨੇ ਕਾਬਲੀ ਖੁਸ਼ਕ ਮੇਵਿਆਂ ਦੀ ਟੋਕਰੀ ਭੇਜੀ ਸੀ, ਵਾਪਸ ਕਰ ਦਿੱਤੀ। ਆਪਣੇ ਵਲੋਂ ਅਬਦਾਲੀ ਨੂੰ ਛੋਲਿਆਂ ਦੇ ਭੁੱਜੇ ਦਾਣੇ ਭੇਜਦਿਆਂ ਕਿਹਾ—ਖੁਸ਼ਕ ਮੇਵੇ ਬਾਦਸ਼ਾਹਾਂ ਦੀ ਖੁਰਾਕ ਹੈ, ਮੇਰੇ ਵਰਗੇ ਗਰੀਬ ਹਲਵਾਹਕਾਂ ਦਾ ਗੁਜ਼ਾਰਾ ਇਨ੍ਹਾਂ ਤੇ ਹੋ ਰਿਹਾ ਹੈ।

ਇਸ ਵਾਰ ਵੀ ਬਾਦਸ਼ਾਹ ਸਰਹਿੰਦ ਗਿਆ। ਆਲਾ ਸਿੰਘ ਦੀ ਮੌਤ ਹੋ ਗਈ ਸੀ। ਉਸ ਦਾ ਪੋਤਾ ਅਮਰ ਸਿੰਘ ਗੱਦੀਨਸ਼ੀਨ ਹੋਇਆ। ਅਮਰ ਸਿੰਘ ਨੂੰ ਰਾਜੇ ਦਾ ਖਿਤਾਬ ਦਿੱਤਾ, ਪਟਿਆਲੇ ਤੋਂ ਅਬਦਾਲੀ ਦੇ ਨਾਮ ਦਾ ਸਿੱਕਾ ਜਾਰੀ ਹੋਇਆ।

ਅਬਦਾਲੀ ਜਾਣ ਗਿਆ ਸੀ ਕਿ ਪੰਜਾਬ ਵਿਚ ਹੁਣ ਸਿੱਖਾਂ ਦੀ ਤਾਕਤ ਰਹੇਗੀ, ਵਾਪਸ ਜਾਣ ਪਿਛੋਂ ਫਿਰ ਕਾਬਜ਼ ਹੋ ਜਾਣਗੇ।

ਅਬਦਾਲੀ ਦੇ ਹੱਲਿਆਂ ਤੋਂ ਬਿਨਾਂ ਸਿੱਖਾਂ ਦੀ ਤਾਕਤ ਵਿਚ ਕੋਈ ਵਿਘਨ ਨਹੀਂ ਪਿਆ, ਹਾਂ ਲਾਹੌਰ ਦੀ ਆਰਥਿਕਤਾ ਨੂੰ ਭਾਰੀ ਸੱਟ ਵੱਜੀ, ਇਸ ਦਾ ਅਮੀਰ ਚੁਗਿਰਦਾ ਉੱਜੜ ਗਿਆ। ਹਿੰਦੂ ਮੁਸਲਮਾਨ ਹਿਜਰਤ ਕਰਨ ਲੱਗੇ, ਮੁਸਲਮਾਨ ਉਧਰ ਨੂੰ ਜਿੱਧਰ ਕਿਤੇ ਠਾਹਰ ਦੀ ਉਮੀਦ ਹੁੰਦੀ, ਹਿੰਦੂ ਜੰਮੂ ਗਏ।[44] ਸਿੱਖਾਂ ਨੇ ਬਾਦਸ਼ਾਹੀ ਮਸਜਿਦ ਵਿਚ ਹਥਿਆਰ ਰੱਖੇ, ਇਹ ਵੀ ਦੋਸ਼ ਲੱਗਾ ਕਿ ਉਨ੍ਹਾਂ ਨੇ ਇਸ ਨੂੰ ਤਬੇਲਾ ਬਣਾ ਲਿਆ।*

× × ×

ਪੰਜਾਬ ਸੱਤਾ ਦਾ ਖਾਲੀ ਥਾਂ ਸਿੱਖਾਂ ਨੇ ਕਿਉਂ ਭਰਿਆ, ਬਹੁਗਿਣਤੀ ਮੁਸਲਮਾਨਾਂ ਨੇ ਕਿਉਂ ਨਹੀਂ ? ਪੰਜਾਬ ਦੀ ਕਿਸਾਨੀ ਚਾਹੇ ਮੁਸਲਮਾਨ ਸੀ, ਹਿੰਦੂ ਜਾਂ ਸਿੱਖ, ਬਾਹਰਲੇ ਹਮਲਿਆਂ ਤੋਂ ਬਚਾ ਵਾਸਤੇ ਸਿੱਖਾਂ ਨੂੰ ਟੈਕਸ ਦਿੰਦੀ, ਹਾਲਾਂਕਿ 1730 ਤੋਂ 1770 ਤੱਕ ਆਬਾਦੀ ਦਾ ਰਹਿਣ ਸਹਿਣ ਦਾ ਪੱਧਰ ਬਹੁਤ ਹੇਠ ਡਿੱਗ ਗਿਆ ਸੀ। ਇਕ ਜ਼ਿਲ੍ਹਾ ਅਫਸਰ ਦੀ ਲਿਖਤ ਹੈ—

> ਅਮਨ ਕਾਨੂੰਨ ਵਾਸਤੇ ਕੋਈ ਵਿਵਸਥਾ ਨਹੀਂ ਸੀ। ਬਾਰ ਬਾਰ ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਦੇ ਹੱਲੇ ਤਬਾਹੀ ਕਰਦੇ। ਪਿਛਲੀਆਂ ਦੋ ਸਦੀਆਂ ਦੇ ਅਮਨ ਦੌਰਾਨ ਜੋ ਖੱਟਿਆ ਸੀ ਥੇਹ ਹੋ ਗਿਆ, ਕਬੀਲਾ, ਕਬੀਲੇ ਖਿਲਾਫ ਲੜ ਰਿਹਾ ਸੀ ਪਿੰਡ, ਪਿੰਡ ਖਿਲਾਫ। ਮਹਿਲ ਕਿਲ੍ਹੇ ਉੱਜੜ ਗਏ, ਘਰ ਉੱਜੜ ਗਏ, ਦੇਸ ਦਾ ਚਿਹਰਾ ਜਾਂਗਲੀ ਹੋ ਗਿਆ। ਹਰ ਪਿੰਡ ਡਾਕਾ, ਅਗਜ਼ਨੀ ਤੇ ਬਰਬਾਦੀ ਦਾ ਸ਼ਿਕਾਰ ਹੋਇਆ, ਜੀਵਨ ਦੀ ਗਤੀ ਟੁੱਟ ਗਈ। ਜੱਦੀ ਨਾਗਰਿਕ ਜਾਂ ਜੰਗਲੀਂ ਚੜ੍ਹ ਗਏ ਜਾਂ ਦੂਰ ਸ਼ਹਿਰਾਂ ਦੀਆਂ ਕੰਧਾਂ ਅੰਦਰ ਹਮੇਸ਼ ਲਈ ਗਾਇਬ ਹੋ ਗਏ।[46]

ਇਹ ਬਿਰਤਾਂਤ ਗੁੱਜਰਾਂ ਵਾਲੇ ਜ਼ਿਲ੍ਹੇ ਦਾ ਹੈ, ਹਰ ਥਾਂ ਇਹੋ ਦ੍ਰਿਸ਼ ਸੀ। ਮੁਹਾਵਰਾ ਪ੍ਰਚਲਤ ਹੋ ਗਿਆ—ਖਾਧਾ ਪੀਤਾ ਲਾਹੇ ਦਾ ਰਹਿੰਦਾ ਅਹਿਮਦ ਸ਼ਾਹੇ ਦਾ।[47] ਪੰਜਾਬ ਨੂੰ ਅਫਗਾਨਾਂ ਦੇ ਦੁਸ਼ਮਣ ਚੰਗੇ ਲੱਗਣ ਲੱਗ ਪਏ।

ਪਹਿਲੇ ਅਧਿਆਇ ਵਿਚ ਜ਼ਿਕਰ ਆ ਚੁੱਕਾ ਹੈ ਕਿ ਮੰਗੋਲ ਹੱਲਿਆਂ ਤੋਂ ਪਹਿਲਾਂ ਸੁਲਤਾਨਾਂ ਵੇਲੇ ਪੰਜਾਬ ਵਿਚ ਸ਼ਾਂਤੀ ਬਣੀ ਜਿਸ ਕਾਰਨ ਸੰਭਵ ਹੈ ਗ਼ੈਰ ਮੁਸਲਮਾਨਾਂ ਨੂੰ ਮੁਸਲਮਾਨ ਅਤੇ ਇਸਲਾਮ ਚੰਗੇ ਲੱਗੇ ਹੋਣ ਕਿਉਂਕਿ ਸੁਲਤਾਨਾਂ ਨੇ ਧਾੜਵੀ ਰੋਕੇ। ਇਸੇ ਤਰ੍ਹਾਂ 18ਵੀਂ ਸਦੀ ਵਿਚ ਅਮੀਰ ਗਰੀਬ ਮੁਸਲਮਾਨਾਂ ਨੂੰ ਸਿੱਖ ਚੰਗੇ ਲੱਗਣ ਲੱਗੇ ਹੋਣ ਜਿਹੜੇ ਅਬਦਾਲੀ ਵਿਰੁੱਧ ਸਟੈਂਡ ਲੈ ਰਹੇ ਸਨ।

---

*ਇਹ ਦੋਸ਼ ਗਾਂਧੀ ਜੀ ਨੇ 1990 ਵਿਚ ਪਾਕਿਸਤਾਨ ਦੇ ਦੌਰੇ ਸਮੇਂ ਲਾਹੌਰ ਦੀ ਬਾਦਸ਼ਾਹੀ ਮਸਜਿਦ ਵਿਚ ਲੱਗੇ ਇਕ ਨੋਟਿਸ ਤੇ ਲਿਖਿਆ ਪੜ੍ਹਿਆ ਜੋ ਸਹੀ ਨਹੀਂ ਲੱਗਦਾ, ਬਾਦ ਦੀ ਕਾਢ ਹੈ। ਅਨੁ.

ਦੂਜਾ, ਕਿਸੇ ਮੁਸਲਮਾਨ ਚੀਫ ਨੇ ਸਿੱਖ ਮਿਸਲਾਂ ਦਾ ਵਿਰੋਧ ਨਹੀਂ ਕੀਤਾ, ਨਾ ਇਨ੍ਹਾਂ ਦੇ ਮੁਕਾਬਲੇ ਵਿਚ ਅੱਗੇ ਆਇਆ। ਮਿਸਲਦਾਰ ਪਿੰਡਾਂ ਦੇ ਬਾਸ਼ਿੰਦੇ ਸਨ ਜਿਨ੍ਹਾਂ ਨੇ ਅਫਗਾਨਾਂ ਤੋਂ ਜ਼ਮੀਨਾਂ ਖੋਹੀਆਂ। ਮੁਸਲਮਾਨ ਜਗੀਰਦਾਰਾਂ ਨੇ ਮੁਗਲਾਂ ਤੋਂ ਜਗੀਰਾਂ ਹਾਸਲ ਕੀਤੀਆਂ ਸਨ, ਲੜ ਕੇ ਨਹੀਂ ਜਿੱਤੀਆਂ। ਇਹ ਜਗੀਰਦਾਰੀ ਢਾਂਚਾ ਹੁਣ ਡਿੱਗਣ ਲੱਗਾ ਤਾਂ ਪੰਜਾਬ ਦੇ ਵੱਡੇ ਜ਼ਿਮੀਂਦਾਰਾਂ ਦੀ ਖਾਹਸ਼ ਕੇਵਲ ਜਿਉਂਦੇ ਰਹਿਣ ਦੀ ਸੀ ਪੰਜਾਬ ਦਾ ਕੰਟਰੋਲ ਆਪਣੇ ਹੱਥ ਵਿਚ ਲੈਣ ਦੀ ਨਹੀਂ। ਪੰਜਾਬ ਨੇ ਔਰੰਗਜ਼ੇਬ ਵੱਲੋਂ ਦਾਰਾ ਸ਼ਿਕੋਹ ਵਿਰੁੱਧ ਜੰਗ ਦੇਖੀ ਸੀ। ਔਰੰਗਜ਼ੇਬ ਦੀ ਜਿੱਤ ਪੰਜਾਬੀ ਮੁਸਲਮਾਨਾਂ ਲਈ ਵੀ ਫਿਕਰ ਵਾਲੀ ਘਟਨਾ ਸੀ। ਉਸਦੀ ਸਖ਼ਤੀ, ਕੱਟੜਤਾ ਅਤੇ ਲਾਹੌਰ ਅੰਦਰ ਦਖਲਅੰਦਾਜ਼ੀ ਪੰਜਾਬੀਆਂ ਨੂੰ ਚੰਗੀ ਨਹੀਂ ਲੱਗੀ।

ਉਸਦਾ ਵਾਰਸ, ਸ਼ਾਹ ਆਲਮ (ਬਹਾਦਰਸ਼ਾਹ) ਚੰਗਾ ਲੱਗਾ ਸੀ, ਉਸ ਦੀ ਮੌਤ ਲਾਹੌਰ ਹੋਈ ਪਰ ਉਸ ਦੀ ਮੌਤ ਬਾਦ ਗੱਦੀ ਲਈ ਜੋ ਖਾਨਾਜੰਗੀ ਹੋਈ, ਪੰਜਾਬੀ ਹੱਤਾਸ਼ ਹੋ ਗਏ। ਜਦੋਂ ਕੋਈ ਹਕੂਮਤ ਡਿੱਗਦੀ, ਪੰਜਾਬੀਆਂ ਕੋਲ ਰੋਣ ਧੋਣ ਜਾਂ ਨਵਿਆਂ ਦਾ ਸੁਆਗਤ ਕਰਨ ਦਾ ਸਮਾਂ ਨਹੀਂ ਸੀ ਅਜਿਹੇ ਮੌਕਿਆਂ ਤੇ ਉਨ੍ਹਾਂ ਨੂੰ ਕਦੇ ਸਿੱਖਾਂ ਨਾਲ ਮਿਲਣਾ ਪੈਂਦਾ, ਕਦੇ ਅਫਗਾਨਾਂ ਨਾਲ।

ਇਸ ਵਕਤ ਦੇ ਪੰਜਾਬ ਵਿਚ ਮੁਸਲਮਾਨਾਂ ਤੇ ਗ਼ੈਰ ਮੁਸਲਮਾਨਾਂ ਵਿਚਕਾਰ ਮੁਕਾਬਲੇਬਾਜ਼ੀ ਨਹੀਂ ਸੀ। ਥੋੜ੍ਹਾ ਸਮਾਂ ਪਹਿਲਾਂ ਅਦੀਨਾ ਬੇਗ ਨੇ ਇਕ ਮਿਸ਼ਰਤ ਸੈਨਾ ਤਿਆਰ ਕੀਤੀ ਸੀ। 1760-70 ਵਿਚ ਸਿੱਖ ਮਿਸਲਾਂ ਵਿਚ ਮੁਸਲਮਾਨ ਵੀ ਸਨ, ਮੁਸਲਿਮ ਲੀਡਰਾਂ ਨਾਲ ਦੋਸਤੀ ਸੀ। ਕੁਝ ਇਲਾਕਿਆਂ ਵਿਚ ਸਿੱਖਾਂ ਨੇ ਮਸੀਤਾਂ ਬਣਾ ਕੇ ਦਿੱਤੀਆਂ ਤੇ ਬੁੱਚੜਾਂ ਨੂੰ ਗਊਆਂ ਮਾਰਨ ਤੋਂ ਰੋਕਿਆ।

ਮਿਸਲ ਪੀਰੀਅਡ ਦੌਰਾਨ ਇਕ ਰਸੂਖਵਾਨ ਗਰੁੱਪ, ਪੰਜਾਬ ਦੇ ਪੀਰਾਂ ਦੀਆਂ ਦਰਗਾਹਾਂ, ਮਸਜਿਦਾਂ, ਖਾਨਗਾਹਾਂ, ਮਕਬਰਿਆਂ ਦੀ ਸੰਭਾਲ ਕਰ ਰਿਹਾ ਸੀ। ਇਨ੍ਹਾਂ ਦੇ ਕੇਂਦਰਾਂ ਨੂੰ ਸਰਕਾਰਾਂ ਦੀ ਸਰਪ੍ਰਸਤੀ ਮਿਲੀ ਹੋਈ ਸੀ। ਇਨ੍ਹਾਂ ਦੀ ਗੱਦੀਨਸ਼ੀਨੀ ਦੀ ਨਿਸ਼ਚਿਤ ਪਰੰਪਰਾ ਸੀ। ਇਨ੍ਹਾਂ ਦੀ ਸਿਆਸਤ ਵਿਚ ਕੋਈ ਰੁਚੀ ਨਹੀਂ ਸੀ, ਜਿਹੜੀ ਮਰਜ਼ੀ ਸਰਕਾਰ ਆਏ ਜਾਂ ਜਾਏ। ਇਹ ਕਿਸੇ ਵਿਚ ਵਿਘਨ ਨਹੀਂ ਪਾਉਂਦੇ ਸਨ, ਇਨ੍ਹਾਂ ਦੇ ਕੰਮ ਵਿਚ ਕੋਈ ਵਿਘਨ ਨਾ ਪਾਏ।

ਸੂਫੀ ਵਾਰਸਾਂ ਤੋਂ ਇਲਾਵਾ ਇਥੇ ਕੁਝ ਸਖ਼ਤ ਕਿਸਮ ਦੇ ਮੁਸਲਮਾਨ ਕਬੀਲੇ ਵੀ ਵਸਦੇ ਰਹੇ ਹਨ। ਗੱਖੜ, ਜੰਜੂਏ, ਪਹਾੜੀ, ਘੇਬੇ ਰਾਵਲਪਿੰਡੀ ਦੇ ਆਸਪਾਸ, ਮੈਦਾਨੀ ਵਸਦੇ ਅਵਾਣ, ਭੱਟੀ, ਚੱਠੇ, ਚੀਮੇ ਤੇ ਵੜੈਚ, ਇਨ੍ਹਾਂ ਪੰਜਾਬੀ ਕਬੀਲਿਆਂ ਦੇ ਕਈ ਕਈ ਚੀਫ ਹੁੰਦੇ। ਬਲੋਚਾਂ ਅਤੇ ਪਖਤੂਨਾਂ ਦੇ ਆਪਣੇ ਸਰਦਾਰ। ਇਨ੍ਹਾਂ ਸਰਦਾਰਾਂ ਦੇ ਕੰਮ ਢੰਗ ਬਾਰੇ ਕੋਈ ਵਿਸਥਾਰ ਨਹੀਂ ਮਿਲਦਾ। ਇੰਨਾ ਪਤਾ ਪੱਕਾ ਹੈ ਕਿ ਇਨ੍ਹਾਂ ਵਿਚੋਂ ਕਿਸੇ ਨੇ ਪੰਜਾਬ ਦਾ ਭਵਿੱਖ ਘੜਨਾ ਨਹੀਂ ਚਾਹਿਆ। ਪੰਜਾਬ ਦੇ ਕੁਝ ਇਲਾਕਿਆਂ ਵਿਚ, ਜਿਵੇਂ ਕਸੂਰ ਅਤੇ ਮੁਲਤਾਨ ਦੇ ਕਬੀਲੇ ਜ਼ਮੀਨ ਦੇ ਕਿਸੇ ਟੁਕੜੇ ਤੇ ਕਬਜ਼ਾ ਲੈਣ ਲਈ ਲੜਦੇ ਪਰ ਇਹ ਸਥਾਨਕ ਨਿੱਕੀਆਂ ਝੜਪਾਂ ਹਨ। ਪੰਜਾਬ ਉੱਪਰ ਕਬਜ਼ਾ ਕਰਨ ਕੋਈ ਨਹੀਂ ਆਇਆ।

ਦੂਜੇ ਪਾਸੇ ਸਿੱਖ ਬਾਬਾ ਬੰਦਾ ਸਿੰਘ ਵੇਲੇ ਤੋਂ ਲਾਹੌਰ ਉੱਪਰ ਰਾਜ ਕਰਨਾ ਵਿਉਂਤੀ ਬੈਠੇ ਸਨ। ਇਤਿਹਾਸਕ ਦੁਸ਼ਮਣ ਮੁਗਲਾਂ ਵਾਂਗ ਇਨ੍ਹਾਂ ਦਾ ਵਿਸ਼ਵਾਸ ਸੀ ਕਿ ਉਹ ਜੰਮੇ ਹੀ ਵੱਡੇ ਹਿੱਸੇ ਉੱਤੇ ਰਾਜ ਕਰਨ ਲਈ ਹਨ। ਬੰਦਾ ਸਿੰਘ ਨੇ 1711 ਵਿਚ ਤੇ ਜੱਸਾ ਸਿੰਘ ਆਹਲੂਵਾਲੀਆ ਨੇ 1761 ਵਿਚ ਸਿੱਕੇ ਜਾਰੀ ਕੀਤੇ। ਗੁਰੂ ਹਰਿਗੋਬਿੰਦ ਸਾਹਿਬ ਵੇਲੇ 1620 ਤੋਂ ਹੀ ਨਿਸ਼ਾਨ ਸਾਹਿਬ ਹਰੇਕ ਗੁਰਦੁਆਰੇ ਉੱਪਰ ਝੂਲਦਾ ਹੈ, ਇਹ ਵੀ ਸ਼ਕਤੀ ਦਾ ਪ੍ਰਤੀਕ ਹੈ। ਨਿਸ਼ਾਨ ਸਾਹਿਬ ਦੋ ਕਿਰਪਾਨਾਂ ਵਿਚਕਾਰ ਖੰਡਾ ਹੈ। ਇਸ ਚਿੰਨ੍ਹ ਵਿਚੋਂ ਭਵਿੱਖ ਦੀ ਸਟੇਟ ਦੇਖੀ ਜਾ ਸਕਦੀ ਹੈ ਜਦੋਂ ਕਿ ਕਈ ਕਹਿੰਦੇ ਹਨ ਕਿਰਪਾਨ ਰੱਬ ਦਾ ਪ੍ਰਤੀਕ ਹੈ, ਰੱਬ ਦਾ ਇਕ ਨਾਮ ਹੈ।

ਗੁਰੂ ਸਾਹਿਬਾਨ ਦੇ ਦਰਬਾਰ ਵਿਚ ਹੋਰ ਵੀ ਸ਼ਾਹਾਨਾ ਚਿੰਨ੍ਹ ਸਨ, ਤਖ਼ਤ ਅਤੇ ਚੌਰ ਨੇ ਵੀ ਸਿੱਖਾਂ ਨੂੰ ਉਤਸ਼ਾਹਿਤ ਕੀਤਾ ਕਿ ਉਨ੍ਹਾਂ ਦੀ ਕਿਸਮਤ ਵਿਚ ਰਾਜ ਭਾਗ ਲਿਖਿਆ ਹੈ। ਆਪਣੀ ਹੋਣੀ ਵਿਚ ਵਿਸ਼ਵਾਸ, ਲੜਨ ਮਰਨ ਦੀ ਯੋਗਤਾ, ਰਾਜ ਕਰਨ ਦਾ ਅਧਿਕਾਰ, ਟੱਕਰ ਲੈਣੀ ਤੇ ਸਹੀ ਮੌਕੇ ਸਹੀ ਪੈਂਤੜਾ ਲੈਣ ਦੀਆਂ ਯੋਗਤਾਵਾਂ ਅਠਾਹਰਵੀਂ ਉਨ੍ਹੀਵੀਂ ਸਦੀ ਅੰਗਰੇਜ਼ਾਂ ਦੇ ਸਾਮਰਾਜ ਦੀ ਭੂਮਿਕਾ ਹਨ।

ਸਿੱਖਾਂ ਦੀ ਧਾਰਮਿਕ ਤੇ ਸਿਆਸੀ ਪ੍ਰਤੀਬੱਧਤਾ ਵਿਚੋਂ ਉਨ੍ਹਾਂ ਦਾ ਖਾਲਸਾ ਰਾਜ ਝਲਕਦਾ ਹੈ, ਜ਼ੁਲਮ ਦਾ ਬਦਲਾ ਲੈਣਾ ਉਨ੍ਹਾਂ ਦੀ ਮਾਨਸਿਕਤਾ ਵਿਚ ਹੈ, ਪੰਜਾਬ ਦੇ ਜਿਨ੍ਹਾਂ ਮੁਸਲਮਾਨਾਂ ਨੇ ਮੁਗਲ ਰਾਜ ਸਵੀਕਾਰ ਕਰ ਲਿਆ, ਉਨ੍ਹਾਂ ਵਿਚ ਸਿੱਖਾਂ ਵਰਗੇ ਲੱਛਣ ਨਹੀਂ ਸਨ।

> ਨਸਲ ਵਜੋਂ ਪੰਜਾਬੀ ਸਿੱਖ ਅਤੇ ਮੁਸਲਮਾਨ ਇਕੋ ਹਨ ਬਹੁਤੇ ਕਾਸ਼ਤਕਾਰ ਹਨ ਤੇ ਜੱਟ ਹਨ, ਸਿੱਖਾਂ ਅਤੇ ਮੁਸਲਮਾਨ ਜੱਟਾਂ ਦੇ ਗੋਤ ਇਕੋ ਹਨ ਪਰ ਪੰਜਾਬੀ ਮੁਸਲਮਾਨਾਂ ਨੂੰ ਸਿਆਸੀ, ਧਾਰਮਿਕ ਜ਼ੁਲਮ ਦਾ ਸ਼ਿਕਾਰ ਨਹੀਂ ਹੋਣਾ ਪਿਆ ਸੋ ਪੰਜਾਬੀ ਸਿੱਖ ਟੱਕਰ ਵਿਚੋਂ ਖਾੜਕੂ ਹੋ ਗਏ ਜਦੋਂ ਕਿ ਮੁਸਲਮਾਨ ਆਰਾਮ ਨਾਲ ਦਿਨ ਕਟੀ ਕਰਦੇ ਰਹੇ।[48]

1739 ਵਿਚ ਇਕ ਗੱਖੜ ਸਰਦਾਰ ਮੁਕੱਰਬ ਖਾਨ ਨਾਦਰਸ਼ਾਹ ਦੇ ਹਮਲੇ ਵੇਲੇ ਮੁਗਲਾਂ ਵਿਰੁੱਧ ਲੜਨ ਕਰਨਾਲ ਤੱਕ ਗਿਆ। ਯੁੱਧ ਜਿੱਤਣ ਪਿਛੋਂ ਨਾਦਰ ਨੇ ਉਸਨੂੰ ਨਵਾਬ ਦਾ ਖਿਤਾਬ ਦਿੱਤਾ। ਵਾਪਸ ਆ ਕੇ ਉਸਨੇ ਆਪਣੇ ਪਖਤੂਨ ਸ਼ਰੀਕ ਯੂਸਫਜ਼ਈਆਂ ਅਤੇ ਖਟਕਾਂ ਨੂੰ ਲੜਾਈ ਵਿਚ ਹਰਾਇਆ। ਗੁਜਰਾਤ ਸ਼ਹਿਰ ਉੱਪਰ ਕਬਜ਼ਾ ਕਰ ਲਿਆ, ਝਨਾਂ ਤੇ ਸਿੰਧ ਵਿਚਕਾਰਲੀ ਜ਼ਮੀਨ ਉੱਤੇ ਕਾਬਜ਼ ਹੋ ਗਿਆ ਜਿਸ ਵਿਚ ਦੀ ਹੋ ਕੇ ਜਿਹਲਮ ਵੀ ਲੰਘਦਾ ਸੀ।[49]

ਅਫਗਾਨਾਂ ਅਤੇ ਸਿੱਖਾਂ ਵਿਚਕਾਰ ਨਿਰੰਤਰ ਜੰਗ ਚੱਲਦੀ ਰਹੀ, ਮੁਕੱਰਬ ਨੇ ਗੱਖੜ ਕੰਟਰੋਲ ਵਾਲੀ ਰਾਜਧਾਨੀ ਕਾਇਮ ਨਹੀਂ ਕੀਤੀ ਜੋ ਪੰਜਾਬ ਤੇ ਰਾਜ ਕਰੇ। ਇਸ ਦੇ ਇਕਦਮ ਉਲਟ ਗੁੱਜਰ ਸਿੰਘ ਭੰਗੀ ਅੰਮ੍ਰਿਤਸਰ ਤੋਂ ਬਾਦ 1765 ਵਿਚ ਲਾਹੌਰ ਵਿਚ ਦਾਖਲ ਹੋਇਆ। ਉਸੇ ਸਾਲ ਉਸਨੇ ਮੁਕੱਰਬ ਤੋਂ ਗੁਜਰਾਤ ਖੋਹ ਲਿਆ ਜਿਹੜਾ ਗੱਖੜਾਂ ਦਾ ਹੋਮਲੈਂਡ ਸੀ।

1739 ਵਿਚ ਜਿਹੜਾ ਗੱਖੜ ਸਰਦਾਰ ਕਰਨਾਲ ਤੱਕ ਤਲਵਾਰ ਵਾਹ ਕੇ

ਆਇਆ, ਹੁਣ ਨੁੱਕਰੇ ਲੱਗ ਗਿਆ। ਅਜਨਬੀ ਗੁੱਜਰ ਸਿੰਘ ਨੂੰ ਨਹੀਂ ਰੋਕ ਸਕਿਆ, ਸ਼ਾਇਦ ਬੁੱਢਾ ਹੋਣ ਕਰਕੇ। ਇਸ ਪਿਛੋਂ ਗੁੱਜਰ ਸਿੰਘ ਨੇ ਕਦੀ ਅਦੀਨਾ ਬੇਗ ਨਾਲ ਰਹੇ ਵੜੈਚ ਸਰਦਾਰ ਰਹਿਮਤ ਖਾਨ ਤੋਂ ਚੱਜ ਦੋਆਬ ਦੇ ਇਲਾਕੇ ਖੋਹ ਲਏ।

ਰਾਜ ਪ੍ਰਾਪਤੀ ਦੀ ਤੀਬਰ ਇੱਛਾ ਸ਼ਕਤੀ ਪਿਛੇ ਸਿੱਖ ਧਰਮ ਨੇ ਵੀ ਭੂਮਿਕਾ ਨਿਭਾਈ। ਮੁਸਲਮਾਨ ਨੂੰ ਵੀ ਇਸਲਾਮ ਸੱਤਾ ਲਈ ਪਰੇਰ ਸਕਦਾ ਸੀ। ਇਕ ਫਰਕ ਹੈ। ਸਿੱਖਾਂ ਦਾ ਧਰਮ ਦੇਸੀ ਜ਼ਬਾਨ ਵਿਚ ਹੈ ਜੋ ਕਿਰਤੀ, ਕਿਸਾਨ ਦੇ ਦਿਲ ਵਿਚ ਆਰਾਮ ਨਾਲ ਦਾਖਲ ਹੋ ਕੇ ਅਸਰ ਕਰਦਾ ਹੈ ਪਰ ਪੰਜਾਬੀ ਮੁਸਲਮਾਨ ਦਾ ਧਰਮ ਅਰਬੀ ਵਿਚ ਸੀ, ਉਸ ਦੀ ਸਮਝ ਤੋਂ ਬਾਹਰ।

ਪੰਜਾਬੀ ਮਾਨਸਿਕਤਾ ਅਮਲ ਰਾਹੀਂ ਸਮਾਜ ਨੂੰ ਜੀਵੰਤ ਰੱਖਦੀ ਹੈ। ਪੰਜਾਬੀ, ਮੁਸੀਬਤ ਉੱਤੇ ਹੱਸ ਪੈਂਦੇ ਹਨ ਪਰ ਭਵਿੱਖ ਵਿਚ ਗੱਫਿਆਂ ਦੇ ਸੁਪਨੇ ਨਹੀਂ ਲੈਂਦੇ। ਸਿੱਖ ਇਸ ਮਾਨਸਿਕਤਾ ਵਿਚੋਂ ਨਿਕਲ ਕੇ ਰਾਜ ਕਰਨ ਦਾ ਸੁਫਨਾ ਲੈਣ ਲੱਗੇ, ਮੁਸਲਮਾਨ ਉਸੇ ਹਾਲਾਤ ਵਿਚ ਰਹੇ।

ਸਿੱਖ ਘੋੜ ਸਵਾਰੀ ਦੇ ਸ਼ੌਕੀਨ ਸਨ, ਲੋੜ ਪੈਣ ਤੇ ਇਕ ਦੂਜੇ ਦੀ ਮਦਦ ਕਰਦੇ। ਗੱਖੜਾਂ ਵਿਚ ਗੁੱਜਰ ਸਿੰਘ ਨੂੰ ਇਸ ਕਰਕੇ ਕਾਮਯਾਬੀ ਮਿਲੀ ਕਿਉਂਕਿ ਚੜ੍ਹਤ ਸਿੰਘ ਦੀ ਸ਼ੁਕਰਚੱਕੀਆ ਮਿਸਲ ਨੇ ਮਦਦ ਕੀਤੀ। ਇਸੇ ਮਿਲਾਪ ਸਦਕਾ ਉਨ੍ਹਾਂ ਨੇ ਰੋਹਤਾਸ ਕਿਲ੍ਹੇ ਉੱਤੇ ਨਿਸ਼ਾਨ ਸਾਹਿਬ ਲਹਿਰਾ ਦਿੱਤਾ। ਆਖ਼ਰ ਇਹ ਸੰਧੀ ਰਿਸ਼ਤੇ ਵਿਚ ਬਦਲ ਗਈ। ਚੜ੍ਹਤ ਸਿੰਘ ਦੀ ਧੀ ਗੁੱਜਰ ਸਿੰਘ ਦੇ ਬੇਟੇ ਨਾਲ ਵਿਆਹੀ ਗਈ।

ਭਵਿੱਖ ਵਿਚ ਮਿਸਲਾਂ ਇਕ ਦੂਜੀ ਵਿਰੁੱਧ ਆਪੋ ਵਿਚ ਵੀ ਪੰਜਾਬ ਵਿਚ ਲੜਨਗੀਆਂ, ਇਸ ਵੇਲੇ ਉਨ੍ਹਾਂ ਸਾਰਿਆਂ ਦੀ ਮੰਜ਼ਲ ਇਕ ਸੀ। ਉਨ੍ਹਾਂ ਨੂੰ ਲੱਗਦਾ ਉਹ ਇਕ ਪਰਿਵਾਰ ਹਨ। ਮੁਸਲਮਾਨ, ਕਬੀਲਿਆਂ, ਨਸਲਾਂ, ਸਥਾਨਾਂ, ਜ਼ਿਮੀਂਦਾਰਾਂ, ਮੁਜਾਰਿਆਂ ਵਿਚ ਵੰਡੇ ਹੋਏ ਸਨ।

ਮੁਕੱਰਬ ਖਾਨ ਅਤੇ ਰਹਿਮਤ ਖਾਨ ਵਿਚਕਾਰ ਕੋਈ ਸੰਧੀ ਨਾ ਹੋਈ। ਕਪੂਰਥਲੇ ਦੇ ਭੱਟੀ ਰਾਜਪੂਤ ਨੇ ਮੁਕੱਰਬ ਨਾਲ ਕੋਈ ਸੰਧੀ ਨਾ ਕੀਤੀ, ਆਰਾਮ ਨਾਲ ਆਹਲੂਵਾਲੀਆ ਨੇ ਕਪੂਰਥਲਾ ਖੋਹ ਲਿਆ। ਗੱਖੜ-ਵੜੈਚ, ਗੱਖੜ-ਭੱਟੀ ਜਾਂ ਵੜੈਚ-ਭੱਟੀ ਵਿਚਕਾਰ ਸੰਧੀ ਹੋ ਸਕਦੀ ਸੀ ਕਿ ਨਹੀਂ, ਕੌਣ ਜਾਣੇ ਪਰ ਹੋਈ ਨਹੀਂ।

ਜਿਹਲਮ ਇਲਾਕੇ ਦੇ ਸਥਾਨਕ ਕਬੀਲੇ ਗੱਖੜ, ਜੰਜੂਏ, ਗੁੱਜਰ, ਜੱਟ ਤੇ ਖੋਖਰ ਘੋੜ ਸਵਾਰੀ ਜਾਂ ਤਲਵਾਰ ਬਾਜ਼ੀ ਵਿਚ ਸਿੱਖਾਂ ਨਾਲੋਂ ਘੱਟ ਨਹੀਂ ਸਨ ਪਰ ਇਹ ਸਿੱਖ ਬਗਾਵਤ ਵਿਰੁੱਧ ਇਕੱਠੇ ਨਹੀਂ ਹੋਏ।[50]

ਇਸ ਸਮੇਂ ਦੀਆਂ ਕੁਝ ਹੋਰ ਮੁਸਲਮਾਨ ਪੰਜਾਬੀ ਰਿਆਸਤਾਂ ਦੇਖੀਏ, ਲਹਿੰਦੇ ਪੰਜਾਬ ਵਿਚ ਮੁਲਤਾਨ ਤੇ ਬਹਾਵਲ ਪੁਰ, ਲਾਹੌਰ ਨੇੜੇ ਕਸੂਰ ਵਿਚ ਮੁਸਲਮਾਨ ਹਾਕਮ ਸਨ। ਸਾਲ 1548 ਤੋਂ 1748 ਦੋ ਸਦੀਆਂ ਤੱਕ ਮੁਲਤਾਨ ਵਿਚ ਕੋਈ ਜੰਗ ਨਹੀਂ ਲੜੀ ਗਈ। ਭਾਰਤ ਤੇ ਈਰਾਨ ਵਿਚ ਵਪਾਰ ਦਾ ਕੇਂਦਰ ਮੁਲਤਾਨ ਸੀ, 1757 ਵਿਚ ਅਬਦਾਲੀ ਨੇ ਹੱਲਾ ਕੀਤਾ, ਇਸ ਨੂੰ ਅਫਗਾਨਿਸਤਾਨ ਵਿਚ ਮਿਲਾ

ਲਿਆ। ਵਪਾਰ ਦੀ ਸਥਿਰਤਾ ਨੂੰ ਸੱਟ ਵੱਜੀ।

ਮੁਲਤਾਨ ਦੇ ਦੱਖਣ ਵਿਚ ਬਹਾਵਲਪੁਰ ਦਾ ਵੱਡਾ ਖੇਤਰ ਹੈ ਜਿਹੜਾ ਖ਼ੁਦਮੁਖ਼ਤਾਰ ਮੁਸਲਮਾਨ ਸਰਦਾਰਾਂ ਦੇ ਕਬਜ਼ੇ ਵਿਚ ਰਿਹਾ। ਹਾਕਮ, ਸਦੀਆਂ ਪਹਿਲਾਂ ਅਰਬ ਤੋਂ ਆ ਕੇ ਕਾਬਜ਼ ਹੋਏ ਸਨ। ਬਹਾਵਲ ਪੁਰ ਦੇ ਇਨ੍ਹਾਂ ਸਰਦਾਰਾਂ ਨੂੰ ਦਾਊਦ ਪੋਤਰੇ ਕਿਹਾ ਜਾਂਦਾ ਸੀ। ਅਫਗਾਨਾਂ ਨੇ ਇਨ੍ਹਾਂ ਨੂੰ ਆਪਣੇ ਅਧੀਨ ਕਰ ਲਿਆ। ਕਦੀ ਕਦਾਈਂ ਇਹ ਮੁਲਤਾਨ ਦੀ ਥੋੜ੍ਹੀ ਬਹੁਤ ਜ਼ਮੀਨ ਧੱਕੇ ਨਾਲ ਵਾਹ ਲੈਂਦੇ ਸਨ, ਇਨ੍ਹਾਂ ਨੇ ਪੂਰੇ ਮੁਲਤਾਨ ਉੱਤੇ ਕਬਜ਼ਾ ਕਰਨ ਬਾਰੇ ਕਦੀ ਨਹੀਂ ਸੋਚਿਆ।

ਅਕਬਰ ਵੇਲੇ ਪਖਤੂਨਾਂ ਨੇ ਲਾਹੌਰ ਲਾਗੇ ਵਸੇ ਕਸੂਰ ਨੂੰ ਕਬਜ਼ੇ ਵਿਚ ਲੈ ਲਿਆ ਅਤੇ ਸਖ਼ਤ ਕਿਲ੍ਹੇਬੰਦੀ ਕੀਤੀ। ਸਾਲ 1763 ਵਿਚ ਚਾਰ ਸਿੱਖ ਮਿਸਲਾਂ ਨੇ ਇਸ ਉੱਪਰ ਹੱਲਾ ਬੋਲ ਕੇ ਜਿੱਤ ਲਿਆ। ਭੰਗੀ ਮਿਸਲ ਤੋਂ ਇਕ ਵਾਰ 1794 ਵਿਚ ਜ਼ਰੂਰ ਨਿਜ਼ਾੱਮੁਦੀਨ ਨੇ ਕਸੂਰ ਖੋਹ ਲਿਆ ਸੀ ਪਰ ਮੁੜ ਰਣਜੀਤ ਸਿੰਘ ਕਾਬਜ਼ ਹੋ ਗਿਆ। ਕਦੀ ਕਦਾਈਂ ਕਸੂਰ ਨੇ ਲਾਹੌਰ ਨੂੰ ਵੰਗਾਰਨ ਦੀ ਦਲੇਰੀ ਦਿਖਾਈ ਪਰ ਇਸ ਨਾਲ ਸਮਰਥਕ ਧੜੇ ਨਹੀਂ ਰਲੇ।

ਰਚਨਾ ਦੁਆਬ ਦੇ ਝੰਗ ਉੱਪਰ ਦੇਰ ਤੱਕ ਸਿਆਲਾਂ ਦਾ ਕਬਜ਼ਾ ਰਿਹਾ, 1772 ਵਿਚ ਝੰਡਾ ਸਿੰਘ ਭੰਗੀ ਨੇ ਜਿੱਤ ਲਿਆ ਪਰ ਅਹਿਮਦ ਖਾਨ ਸਿਆਲ ਨੇ ਫਿਰ ਛੁਡਵਾ ਲਿਆ। ਸਾਰੇ ਨਹੀਂ ਅਸੀਂ ਥੋੜ੍ਹੇ ਜਿਹੇ ਮੁਸਲਮਾਨ ਸਰਦਾਰਾਂ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਵਿਚ ਹੌਸਲਾ, ਯੁੱਧਨੀਤੀ, ਬਗਾਵਤ, ਆਜ਼ਾਦੀ ਸਾਰੇ ਗੁਣ ਸਨ ਪਰ ਇਕ ਹੋ ਕੇ ਪੂਰੇ ਪੰਜਾਬ ਉੱਤੇ ਕਾਬਜ਼ ਹੋਣ ਵਾਸਤੇ ਰਣਨੀਤੀ ਨਹੀਂ ਸੀ।

ਪੇਂਡੂ ਸਿੱਖ ਕਿਸਾਨੀ ਵਿਚ ਜਿਹੜੀ ਬਰਾਬਰ ਦੀ ਭਾਈਚਾਰਕ ਸਾਂਝ ਸੀ ਉਹ ਮੁਸਲਮਾਨਾਂ ਵਿਚ ਨਹੀਂ ਸੀ।[51] ਸਾਰੇ ਮਿਸਲਦਾਰ ਜੱਟ ਇਕੋ ਜਿਹੇ ਸਨ ਕੋਈ ਉੱਚਾ ਨੀਵਾਂ ਨਹੀਂ।

ਮਿਲਟਰੀ ਦੇ ਦਬਦਬਾ ਵਾਲੇ ਸਮਾਜ ਵਿਚ ਬਰਾਬਰੀ ਹੁੰਦੀ ਹੀ ਨਹੀਂ। ਜਰਨੈਲ ਦੇ ਬਰਾਬਰ ਸਿਪਾਹੀ ਕਿਵੇਂ ਹੋ ਸਕਦਾ ਹੈ, ਜ਼ਿਮੀਂਦਾਰ ਦੇ ਮੁਕਾਬਲੇ ਮੁਜਾਰੇ ਦੀ ਕੀ ਹੈਸੀਅਤ ਹੈ, ਕੋਈ ਆਪਣੇ ਨਾਮ ਨਾਲ ਰਾਜਪੂਤ ਗੋਤ ਲਾਉਂਦਾ ਹੈ ਕੋਈ ਸੱਯਦ ਲਿਖ ਕੇ, ਕੋਈ ਸ਼ੇਖ, ਕੋਈ ਸੂਫੀ, ਕੋਈ ਮੁਗਲ ਦੱਸ ਕੇ ਵੱਡੇ ਖਾਨਦਾਨ ਨਾਲ ਆਪਣਾ ਨਾਤਾ ਜੋੜਦਾ ਹੈ।

ਮੁਸਲਮਾਨ ਜੱਟਾਂ ਦਾ ਆਪਸ ਵਿਚ ਏਕਾ ਨਹੀਂ ਸੀ। ਸਿੱਖ ਕਿਸਾਨੀ ਕੋਲ ਵਧੀਕ ਉਪਜਾਊ ਜ਼ਮੀਨਾਂ ਸਨ ਜਿਨ੍ਹਾਂ ਨਾਲ ਜੰਗੀ ਸਾਜ਼ੋ ਸਾਮਾਨ ਸੌਖ ਨਾਲ ਖਰੀਦ ਲੈਂਦੇ। ਸਿੱਖੀ ਨੇ ਇਸ ਬਰਾਬਰੀ ਦਾ ਅਹਿਸਾਸ ਪੱਕਾ ਕੀਤਾ, ਸਿੱਖੀ ਤੋਂ ਪਹਿਲਾਂ ਵੀ ਜੱਟਾਂ ਦਾ ਆਪਸ ਵਿਚ ਮੇਲ-ਮਿਲਾਪ ਚੰਗਾ ਸੀ। ਇਥੇ ਤਾਂ ਮੁਗਲਾਂ ਦੇ

(ਆਹਲੂਵਾਲੀਆ ਜੱਟ ਨਹੀਂ ਪਰ ਸਾਰੀਆਂ ਜੱਟ ਮਿਸਲਾਂ ਦਾ ਸਰਦਾਰ ਚੁਣਿਆ ਗਿਆ : ਜੱਸਾ ਸਿੰਘ ਰਾਮਗੜ੍ਹੀਆ ਇਸ ਕਰਕੇ ਪੰਥਕ ਕ੍ਰੋਧ ਦਾ ਸ਼ਿਕਾਰ ਨਹੀਂ ਹੋਇਆ ਕਿ ਉਹ ਨੀਵੀਂ ਜਾਤ ਦਾ ਸੀ, ਉਹ ਸਰਕਾਰ ਨਾਲ ਰਲ ਜਾਂਦਾ ਸੀ ਇਸ ਕਰਕੇ ਪਸੰਦ ਨਹੀਂ ਕੀਤਾ ਗਿਆ। ਅਨੁ.)

ਪੈਰ ਉੱਖੜ ਰਹੇ ਸਨ ਜਿਹੜੇ ਹੁਣ ਪੰਜਾਬੀ ਹੋ ਚੁੱਕੇ ਸਨ, ਪਰਦੇਸੀ ਅਫਗਾਨਾਂ ਦੇ ਪੈਰ ਕਿਵੇਂ ਲੱਗਦੇ? ਪੰਜਾਬੀ ਮੁਸਲਮਾਨਾਂ ਲਈ ਅਫਗਾਨ ਅਫਸਰ ਓਪਰੇ ਸਨ ਤੇ ਅਫਗਾਨ ਹੱਲਾ, ਬਰਬਾਦੀ।

ਸ਼ਾਇਰ ਮਿਰਜ਼ਾ ਸੌਦਾ ਅਤੇ ਮੀਰ ਤਕੀ ਮੀਰ ਅਬਦਾਲੀ ਦੇ ਹਮਲੇ ਕਾਰਨ ਪੂਰਬ ਵੱਲ ਅਵਧ ਚਲੇ ਗਏ ਸਨ, ਉਨ੍ਹਾਂ ਨੇ ਹਮਲਿਆਂ ਦੀ ਸਖ਼ਤ ਜ਼ਬਾਨ ਵਿਚ ਆਲੋਚਨਾ ਕੀਤੀ।[52] ਇਸੇ ਤਰ੍ਹਾਂ ਦੇ ਖਿਆਲ ਪੰਜਾਬੀ ਮੁਸਲਮਾਨ ਠੁੱਕਦਾਰ ਪੰਜਾਬੀ ਵਿਚ ਪ੍ਰਗਟ ਕਰਦੇ ਸਨ।

ਬੇਸ਼ਕ ਇਸਲਾਮ ਧਰਮ ਦੀ ਸਾਂਝ ਸੀ, ਸਿੱਖਾਂ ਖਿਲਾਫ ਅਫਗਾਨ ਯੁੱਧਾਂ ਵਿਚ ਪੰਜਾਬ ਦੇ ਮੁਸਲਮਾਨ ਸ਼ਾਮਲ ਨਹੀਂ ਹੋਏ। ਜਿਵੇਂ ਪਾਣੀਪਤ 1761 ਦੀ ਮਰਾਠਾ-ਅਫਗਾਨ ਜੰਗ ਵਿਚ ਸਿੱਖਾਂ ਦਾ ਕੋਈ ਸਰੋਕਾਰ ਨਹੀਂ ਸੀ, ਇਵੇਂ ਸਿੱਖ ਅਫਗਾਨ ਜੰਗਾਂ ਵਿਚ ਪੰਜਾਬੀ ਮੁਸਲਮਾਨ ਮੂਕ ਦਰਸ਼ਕ ਰਿਹਾ। ਕਦੀ ਕਦਾਈਂ ਸਿੱਖਾਂ ਦੇ ਹੱਕ ਵਿਚ ਵੀ ਭੁਗਤਿਆ। ਪੱਛਮੀ ਦੁਆਬਿਆਂ ਵਿਚ ਸੂਫੀ ਸੰਤਾਂ ਦਾ ਬੜਾ ਅਸਰ ਸੀ ਜਿਹੜੇ ਕਹਿੰਦੇ ਸਨ ਵੱਖ-ਵੱਖ ਧਰਮ ਕੇਵਲ ਉੱਪਰ ਚਿਪਕਾਏ ਲੇਬਲ ਹਨ, ਇਨਸਾਨੀਅਤ ਪਛਾਣੋ, ਰੂਹਾਨੀਅਤ ਦੀ ਸ਼ਨਾਖਤ ਕਰੋ। ਇਸ ਪੱਖੋਂ ਵੀ ਸਿੱਖ ਮਿਸਲਾਂ ਦਾ ਰਾਜ ਮੁਸਲਮਾਨਾਂ ਲਈ ਪ੍ਰਵਾਨ ਸੀ।[53]

ਸਿੱਖਾਂ ਨੇ ਕਿਸਾਨੀ ਦੀ ਉੱਨਤੀ ਵੱਲ ਧਿਆਨ ਕੇਂਦਰਿਤ ਕਰਕੇ ਪੰਜਾਬ ਦੀ ਨਬਜ਼ ਫੜ ਲਈ। ਵਕਤ ਪਛਾਣ ਕੇ ਜੇ ਕੋਈ ਮੁਸਲਮਾਨ ਨੇਤਾ ਪੰਜਾਬੀ ਕੌਮ ਨੂੰ ਸਾਂਝੇ ਮੰਚ ਉੱਤੇ ਆਉਣ ਲਈ ਵੰਗਾਰਦਾ, ਕੀ ਹਿੰਦੂ ਸਿੱਖ ਉਸ ਵਿਚ ਸ਼ਾਮਲ ਹੋ ਜਾਂਦੇ? ਇਸ ਬਾਰੇ ਕੇਵਲ ਅੰਦਾਜ਼ੇ ਲੱਗ ਸਕਦੇ ਹਨ। ਅਦੀਨੇ ਤੋਂ ਪਿਛੋਂ ਕਿਸੇ ਮੁਸਲਮਾਨ ਨੇ ਪੰਜਾਬੀਆਂ ਦਾ ਸਾਂਝਾ ਪਲੇਟਫਾਰਮ ਉਸਾਰਨ ਬਾਰੇ ਨਹੀਂ ਸੋਚਿਆ ਜਿਹੜਾ ਕਿਸਾਨ ਪੱਖੀ ਹੋਵੇ।

ਸਭ ਪੰਜਾਬੀ ਏਨਾ ਕੁ ਜਾਣ ਗਏ ਸਨ ਕਿ ਦਰਜਣ ਮਿਸਲਦਾਰ ਇਕ ਹਨ, ਖ਼ਾਸ ਕਰਕੇ ਜਦੋਂ ਸਾਂਝਾ ਦੁਸ਼ਮਣ ਟੱਕਰ ਪਏ। ਇਹਨਾਂ ਮਿਸਲਾਂ ਦੇ ਜੱਥੇਦਾਰਾਂ ਦਾ ਮੁਢਲਾ ਧੰਦਾ ਲੁੱਟ ਮਾਰ ਤੋਂ ਸ਼ੁਰੂ ਹੋਇਆ, ਆਪਸ ਵਿਚ ਖਹਿਬਾਜ਼ੀ ਰਹੀ, ਲੋਭੀ ਵੀ ਸਨ, ਤਾਂ ਵੀ ਇਨ੍ਹਾਂ ਦਾ ਆਪਸੀ ਏਕਾ ਹੈਰਾਨੀਜਨਕ ਸੀ।

ਜਿਉਂ ਜਿਉਂ ਮੁਗਲ ਸੂਰਜ ਅਸਤ ਹੁੰਦਾ ਗਿਆ, ਪੰਜਾਬ ਉੱਪਰ ਰਾਜ ਕਰਨ ਵਾਲੇ ਧੜੇ ਵਧਦੇ ਗਏ। ਵੱਡੇ ਫੈਸਲੇ ਅੰਮ੍ਰਿਤਸਰ ਸਰਬੱਤ ਖਾਲਸਾ ਬੁਲਾ ਕੇ ਲਏ ਜਾਂਦੇ, ਅੰਮ੍ਰਿਤਸਰ ਜਾਣ ਦੇ ਹਾਲਾਤ ਸਾਜ਼ਗਾਰ ਨਾ ਹੁੰਦੇ ਤਾਂ ਯੁੱਧ ਦੇ ਮੈਦਾਨ ਵਿਚ ਸਰਬੱਤ ਖਾਲਸਾ ਕਰ ਲੈਂਦੇ ਪਰ ਗੁਰੂ ਗ੍ਰੰਥ ਦੀ ਤਾਬਿਆਦਾਰੀ ਜ਼ਰੂਰੀ ਸੀ। ਗੁਰਮਤਾ ਮਾਇਨੇ ਗੁਰੂ ਦਾ ਫੈਸਲਾ, ਇਸ ਦੀ ਪਾਲਣਾ ਕਰਨੀ ਹਰੇਕ ਸਿੱਖ ਲਈ ਲਾਜ਼ਮੀ।

ਇਸ ਵੇਲੇ ਪਿਛਲੇ ਸਮੇਂ ਪੰਥ ਤੋਂ ਦੂਰ ਹਟੇ ਵਿਅਕਤੀ ਜਾਂ ਧੜੇ ਵੀ ਨੇੜੇ ਲੈ ਆਂਦੇ। ਸਿਰੀ ਚੰਦ, ਧੀਰ ਮੱਲ, ਬੇਦੀ, ਸੋਢੀ, ਤ੍ਰੇਹਣ, ਭੱਲੇ ਆਦਿਕ ਜਿਹੜੇ ਗੁਰੂਆਂ ਦੇ ਵੰਸ਼ ਵਿਚੋਂ ਸਨ ਉਨ੍ਹਾਂ ਦੀ ਸੰਤਾਨ ਦਾ ਸਤਿਕਾਰ ਹੋਣ ਲੱਗਾ। ਇਉਂ 1760 ਦੇ ਅਖੀਰ ਤੱਕ ਪੰਜਾਬ ਨੂੰ ਅਹਿਸਾਸ ਹੋ ਗਿਆ ਕਿ ਨਵੀਂ ਸਰਕਾਰ ਦਾ ਆਗਾਜ਼ ਹੋ

ਗਿਆ ਹੈ। ਪੰਜਾਬ ਮੰਨ ਗਿਆ ਕਿ ਮੁਗਲਾਂ ਦਾ ਦੁਸ਼ਮਣ ਮੁਗਲਾਂ ਦਾ ਵਾਰਸ ਬਣ ਰਿਹਾ ਹੈ। ਮੁਗਲਾਂ ਦਾ ਭੋਗ ਪੈਣ ਪਿਛੋਂ ਖ਼ਾਲੀ ਹੋਇਆ ਥਾਂ ਬਹੁਗਿਣਤੀ ਪੰਜਾਬੀ ਮੁਸਲਮਾਨ ਨਹੀਂ ਘੱਟ ਗਿਣਤੀ ਸਿੱਖ ਭਰਨਗੇ।

ਹੈਰਾਨੀਜਨਕ ਤੱਥ ਇਹ ਹੈ ਕਿ ਉਨ੍ਹੀਂ ਹੀ ਦਿਨੀਂ ਬਹੁਤ ਦੂਰ ਦੱਖਣ ਵਿਚ 1760-90 ਦੀ ਅਵਧੀ ਵਿਚ ਹਿੰਦੂ ਬਹੁਗਿਣਤੀ ਵਾਲੇ ਪ੍ਰਾਂਤ ਮੈਸੂਰ ਵਿਚ ਘੱਟ ਗਿਣਤੀ ਮੁਸਲਮਾਨ ਵਸੋਂ ਦੇ ਪਿਉ ਪੁੱਤ ਹੈਦਰ ਅਲੀ ਤੇ ਟੀਪੂ ਸੁਲਤਾਨ ਰਾਜ ਕਰਨ ਲੱਗੇ, ਅੰਗਰੇਜ਼ਾਂ ਵਿਰੁੱਧ ਟੱਕਰ ਲੈ ਲਈ।[54]

1766 ਵਿਚ ਸੱਯਦ ਵਾਰਿਸ ਸ਼ਾਹ ਨੇ ਹੀਰ ਲਿਖੀ। ਇਸ ਕਿੱਸੇ ਤੋਂ ਵਧੀਕ ਵਿਸਥਾਰ ਨਾਲ ਉਨ੍ਹਾਂ ਦਿਨਾਂ ਦੇ ਪੰਜਾਬ ਦੇ ਸਮਾਜ ਦਾ ਨਕਸ਼ਾ ਕਿਸੇ ਹੋਰ ਤੋਂ ਨਹੀਂ ਬਣਿਆ। ਇਸ ਦੀ ਕਹਾਣੀ ਵਾਰਿਸ ਨੇ ਨਹੀਂ ਘੜੀ, ਅਕਬਰ ਵੇਲੇ ਤੋਂ ਪੰਜਾਬੀ ਇਹ ਕਥਾ ਗਾਉਂਦੇ ਆ ਰਹੇ ਸਨ। ਮੰਨਿਆ ਗਿਆ ਕਿ ਹੀਰ ਵਿਚਲੀਆਂ ਘਟਨਾਵਾਂ ਅਸਲ ਵਿਚ ਪੰਦਰਵੀਂ ਸਦੀ ਦੇ ਝੰਗ ਵਿਚ ਘਟੀਆਂ। ਵਾਰਿਸ ਤੋਂ ਪਹਿਲਾਂ ਵੀ ਹੀਰਾਂ ਲਿਖੀਆਂ ਗਈਆਂ ਜਿਨ੍ਹਾਂ ਵਿਚੋਂ ਇਕ ਝੰਗ ਦੇ ਹੀ ਦਮੋਦਰ ਦਾਸ ਅਰੋੜਾ ਨੇ ਲਿਖੀ ਸੀ। ਲਾਹੌਰ ਦੇ ਪ੍ਰਸਿੱਧ ਸ਼ਾਇਰ ਸ਼ਾਹ ਹੁਸੈਨ ਦੀਆਂ ਕਾਫੀਆਂ ਵਿਚ ਵੀ ਹੀਰ ਰਾਂਝੇ ਦਾ ਜ਼ਿਕਰ ਪਹਿਲੋਂ ਆ ਚੁੱਕਾ ਹੈ।

ਵਾਰਿਸ ਪੁਰਾਣੇ ਕਿੱਸੇ ਨੂੰ ਪਿਛੋਕੜ ਵਿਚ ਰੱਖ ਕੇ ਉੱਤਰ ਪੱਛਮੀ ਪੰਜਾਬ ਦੇ ਰੰਗ ਆਪਣੀ ਕਥਾ ਵਿਚ ਭਰ ਰਿਹਾ ਹੈ। ਝਨਾਂ ਦਰਿਆ, ਕਿਸ਼ਤੀਆਂ ਅਤੇ ਮਲਾਹ ਨਾਲ ਮਿਲਾਉਂਦਾ ਹੈ। ਖੇਤੀ ਕਰਦੇ ਕਿਸਾਨ, ਪਸ਼ੂ ਚਾਰਦੇ ਪਾਲੀ, ਹਰਿਆਲੀਆਂ ਚਰਾਂਦਾਂ, ਸੂਤ ਕਤਦੀਆਂ ਨਾਰਾਂ, ਜਗੀਰਦਾਰੀ ਸਮਾਜ, ਕਬੀਲੇ ਦਾ ਸਰਦਾਰ, ਪਿਉ ਤੋਂ ਬਾਗੀ ਧੀ, ਮੌਲਵੀ, ਜੋਗੀ, ਸੂਫੀ, ਤਾਹਨੇ, ਮਿਹਣੇ, ਦਲੀਲਾਂ, ਮਨਬਚਨੀਆਂ, ਇਸ ਵਿਚ ਸਭ ਕੁਝ ਹੈ।[55]

ਮੁਸਲਮਾਨ ਸ਼ਾਇਰ ਮੁਸਲਮਾਨ ਸੰਸਾਰ ਦੀ ਤਸਵੀਰ ਬਣਾ ਰਿਹਾ ਹੈ ਜਿਸ ਵਿਚ ਹੀਰ ਅਤੇ ਉਸਦਾ ਆਸ਼ਕ ਵਸਦੇ ਹਨ। ਕਥਾ ਸ਼ੁਰੂ ਕਰਨ ਤੋਂ ਪਹਿਲੋਂ ਰੱਬ ਦਾ ਨਾਮ ਧਿਆਉਂਦਾ ਹੈ, ਫਿਰ ਪੈਗੰਬਰ ਦੀ ਉਸਤਤ ਕਰਦਾ ਹੈ, ਫਿਰ ਚਾਰ ਯਾਰਾਂ ਤੇ ਫਿਰ ਬਾਬਾ ਫਰੀਦ ਦਾ ਜ਼ਿਕਰ ਕਰਦਿਆਂ ਲਿਖਦਾ ਹੈ—

> ਅੱਵਲ ਹਮਦ ਖੁਦਾਇ ਦਾ ਬਿਰਦ ਕੀਚੈ ਇਸ਼ਕ ਕਿਤੋ ਸੂ ਜੱਗ ਦਾ ਮੂਲ ਮੀਆਂ।
> ਪਹਿਲੋਂ ਆਪ ਹੀ ਰੱਬ ਨੇ ਇਸ਼ਕ ਕੀਤਾ, ਮਾਸ਼ੂਕ ਹੈ ਨਬੀ ਰਸੂਲ ਮੀਆਂ।
> ਇਸ਼ਕ ਪੀਰ ਫਕੀਰ ਦਾ ਮਰਤਬਾ ਹੈ ਭਲਾ ਇਸ਼ਕ ਦਾ ਸਦਾ ਰੰਜੂਲ ਮੀਆਂ।
> ਖਿੜੇ ਤਿਨ੍ਹਾਂ ਦੇ ਬਾਗ ਕਲੂਬ ਅੰਦਰ ਜਿਨ੍ਹਾਂ ਕੀਤਾ ਸੁ ਇਸ਼ਕ ਕਬੂਲ ਮੀਆਂ।

ਵਾਰਿਸ ਦੀ ਹੀਰ ਨੇ ਪਹਿਲੋਂ ਲਿਖੇ ਕਿੱਸੇ ਪਛਾੜ ਦਿੱਤੇ ਕਿਉਂਕਿ ਇਸ ਵਰਗੀ ਸਾਦ ਮੁਰਾਦੀ, ਮੁਹਾਰਵੇਦਾਰ ਦੇਸੀ ਪੰਜਾਬੀ ਬੋਲੀ ਕਿਸੇ ਦੀ ਨਹੀਂ, ਪੰਜਾਬੀਆਂ ਦਾ ਮਨਪਸੰਦ ਛੰਦ ਬੈਂਤ ਵਰਤਿਆ। ਹੀਰ ਉਸੇ ਤਰ੍ਹਾਂ ਰਾਂਝੇ ਨਾਲ ਮਿਲਾਪ ਲਈ ਤੜਪਦੀ ਹੈ ਜਿਵੇਂ ਰੂਹ ਰੱਬ ਨਾਲ ਮਿਲਣ ਲਈ। ਪੰਜਾਬੀ ਹਾਲੀ ਪਾਲੀ ਇਸ ਤਰ੍ਹਾਂ ਦਾ ਇਸ਼ਕ

ਕਰ ਜਾਂ ਸੋਚ ਸਕਦਾ ਸੀ ਕਿ ਨਹੀਂ, ਪਤਾ ਨਹੀਂ, ਹੀਰ ਅਤੇ ਰਾਂਝੇ ਨੇ ਅਜਿਹਾ ਕੀਤਾ, ਜਾਂ ਕਹੋ ਵਾਰਿਸ ਨੇ ਅਜਿਹੀ ਕਲਪਨਾ ਕੀਤੀ।

ਪਿੰਡ ਜਿਸ ਨੂੰ ਧੀਦੋ ਕਹਿੰਦਾ ਸੀ, ਵਾਰਿਸ ਦਾ ਵਹੀਦੁੱਦੀਨ ਰਾਂਝਾ ਤਖ਼ਤ ਹਜ਼ਾਰੇ ਦਾ ਕੁਆਰਾ, ਸੁਣੱਖਾ ਅਵਾਰਾ ਜੱਟ ਸੀ। ਇਹ ਪਿੰਡ ਅੱਪਰ ਚੱਜ ਦੋਆਬ, ਜਿਹਲਮ ਦੇ ਪੂਰਬ ਵਿਚ ਹੈ। ਉਹ ਆਪਣੀਆਂ ਮੱਝਾਂ ਅਤੇ ਬੰਸਰੀ ਨੂੰ ਪਿਆਰ ਕਰਦਾ ਹੈ। ਭਰਾ ਝਿੜਕਦੇ ਹਨ, ਭਾਬੀਆਂ ਤਾਹਨੇ ਦਿੰਦੀਆਂ ਹਨ ਕਿ ਆਖਾ ਨਹੀਂ ਮੰਨਦਾ, ਰੁੱਸ ਕੇ ਉਹ ਪੰਜਾਬ ਦੇ ਦੱਖਣ ਵੱਲ ਨਿਕਲ ਜਾਂਦਾ ਹੈ। ਝੰਗ ਵੱਲ ਜਾਂਦਾ ਹੋਇਆ ਝਨਾਂ ਕਿਨਾਰੇ ਸਿਆਲ ਸਰਦਾਰ ਦੀ ਸੁਹਣੀ ਪਰ ਗੁਸੈਲੀ ਧੀ ਹੀਰ ਨਾਲ ਉਸ ਦਾ ਸਾਹਮਣਾ ਹੋ ਜਾਂਦਾ ਹੈ। ਸਿਆਲ ਜੱਟਾਂ ਦਾ ਗੋਤ ਹੈ ਜੋ ਰਾਂਝੇ ਦੇ ਗੋਤ ਤੋਂ ਉੱਚਾ ਮੰਨਿਆ ਜਾਂਦਾ ਸੀ। ਪਿਛੋਂ ਸਿਆਲ ਆਪਣੇ ਆਪ ਨੂੰ ਰਾਜਪੂਤ ਮੰਨਣ ਲੱਗੇ।

ਇਸ਼ਕ ਵਿਚ ਜ਼ਖ਼ਮੀ ਹੀਰ ਨੇ ਉਸਨੂੰ ਪਿਉ ਦੀਆਂ ਮੱਝਾਂ ਚਾਰਨ ਦੀ ਨੌਕਰੀ ਦਿਵਾ ਦਿੱਤੀ। ਧੀਦੋ ਵਰਗੇ ਮਾਮੂਲੀ ਛੋਕਰੇ ਨਾਲ ਇਸ਼ਕ ਦੀ ਕਰਤੂਤ ਦਾ ਪਤਾ ਲੱਗਾ ਤਾਂ ਉਸ ਵਾਸਤੇ ਫਟਾਫਟ ਯੋਗ ਵਰ ਲੱਭ ਲਿਆ। ਹੀਰ ਇਸ ਵਿਆਹ ਵਿਰੁੱਧ ਬਗਾਵਤ ਕਰਦੀ ਹੈ, ਮਾਪਿਆਂ ਤੇ ਕਾਜ਼ੀ ਨਾਲ ਬਹਿਸ ਕਰਦੀ ਹੈ ਪਰ ਸੁਣਵਾਈ ਨਹੀਂ। ਜਬਰਨ ਵਿਆਹ ਦਿੱਤੀ ਜਾਂਦੀ ਹੈ। ਰਾਂਝਾ ਜੋਗ ਲੈ ਕੇ ਉਸ ਨੂੰ ਮਿਲਦਾ ਹੈ, ਦੋਵੇਂ ਨੱਠ ਜਾਂਦੇ ਹਨ, ਫੜੇ ਜਾਂਦੇ ਹਨ, ਮਾਪੇ ਆਖ਼ਰ ਰਾਂਝੇ ਨਾਲ ਉਸਦਾ ਵਿਆਹ ਕਰਨ ਲਈ ਮੰਨ ਜਾਂਦੇ ਹਨ। ਪਰ ਇਹ ਸਾਜ਼ਿਸ਼ ਹੈ। ਦੁਬਾਰਾ ਵਿਆਹੁਣ ਦੀ ਥਾਂ ਹੀਰ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਜਾਂਦਾ ਹੈ। ਸਾਗਰ ਕੰਢੇ ਲੱਗਾ ਜਹਾਜ਼ ਡੁੱਬ ਗਿਆ। ਖ਼ਬਰ ਸੁਣ ਕੇ ਧੀਦੋ ਵੀ ਪ੍ਰਾਣ ਤਿਆਗ ਦਿੰਦਾ ਹੈ। ਕੁਝ ਪੁਰਾਣੇ ਕਿੱਸਿਆਂ ਵਿਚ ਦਰਜ ਹੈ ਕਿ ਹਾਕਿਮ ਨੇ ਉਨ੍ਹਾਂ ਦੀਆਂ ਦਲੀਲਾਂ ਸੁਣ ਕੇ ਨਕਾਹ ਮਨਜ਼ੂਰ ਕਰ ਲਿਆ ਤੇ ਦੋਵੇਂ ਖ਼ੁਸ਼ੀ ਖ਼ੁਸ਼ੀ ਮੱਕੇ ਦੀ ਜ਼ਿਆਰਤ ਕਰਨ ਚਲੇ ਗਏ। ਵਾਰਿਸ ਨੂੰ ਇਹ ਸੁਖਾਂਤ ਪ੍ਰਵਾਨ ਨਹੀਂ। ਉਹ ਯਥਾਰਥਕ ਦੁਖਾਂਤ ਚੁਣਦਾ ਹੈ।

ਕਿੱਸਾ ਰਚਣ ਦੀ ਤਰੀਕ ਕਿੱਸੇ ਵਿਚ ਲਿਖੀ ਹੋਈ ਹੈ ਪਰ ਵਾਰਿਸ ਦੇ ਜਨਮ ਦੀ ਤਰੀਕ ਪਤਾ ਨਹੀਂ। ਲਗਦੈ 1720 ਵਿਚ ਲਾਹੌਰ ਦੇ ਉੱਤਰ ਪੱਛਮ ਸ਼ੇਖ਼ੂਪੁਰਾ ਨੇੜੇ ਜੰਡਿਆਲਾ ਸ਼ੇਰ ਖਾਨ ਵਿਚ ਪੈਦਾ ਹੋਇਆ। ਇਹ ਮੁਸਲਮਾਨ ਕਿਸਾਨਾਂ ਦਾ ਪਿੰਡ ਸੀ ਜਿੱਥੇ ਕੁਝ ਸੱਯਦ ਵੀ ਰਹਿੰਦੇ ਸਨ। ਵਾਰਿਸ ਸ਼ਾਇਦ ਸੱਯਦ ਸੀ।

ਚਾਰ ਦਹਾਕੇ ਪਹਿਲੋਂ ਬੁੱਲ੍ਹੇ ਸ਼ਾਹ ਹੋਇਆ ਜੋ ਕਸੂਰ ਵਿਚ ਪੜ੍ਹਿਆ, ਉਵੇਂ ਵਾਰਿਸ ਨੇ ਕਸੂਰ ਪੜ੍ਹਾਈ ਕੀਤੀ। ਕਸੂਰੋਂ ਉਹ ਪਾਕਿ-ਪਟਨ ਚਲਾ ਗਿਆ ਜਿੱਥੇ ਬਾਬਾ ਫਰੀਦ ਦਫਨ ਹੋਏ, ਇਥੇ ਰਹਿ ਕੇ ਉਸਨੇ ਤਪ ਕੀਤਾ। ਕਿਸੇ ਪਿੰਡ ਦੀ ਪੁਰਾਣੀ ਮਸਜਿਦ ਵਿਚ ਕੁਝ ਸਮਾਂ ਪੜ੍ਹਾਉਣ ਬਾਦ ਉਹ ਪਾਕਪਟਨ ਦੇ ਉਤਰ ਪੱਛਮ ਵੱਲ ਸਥਿਤ ਪਿੰਡ ਮਲਕਾ ਹਾਂਸ ਚਲਾ ਗਿਆ ਜਿੱਥੇ ਹੀਰ ਰਚੀ।

ਇਸਦਾ ਕੇਂਦਰੀ ਭਾਵ ਵਿਜੋਗ ਹੈ। ਜਦੋਂ ਭਰਾ ਭਰਜਾਈਆਂ ਘਰ ਵਾਪਸੀ ਵਾਸਤੇ ਖ਼ਤ ਭੇਜਦੇ ਹਨ, ਉੱਤਰ ਵਿਚ ਲਿਖਦਾ ਹੈ—

ਭਲਾ ਮੋਏ ਤੇ ਵਿਛੜੇ ਕੌਣ ਮੇਲੇ

ਐਵੇਂ ਜੀਉੜਾ ਲੋਕ ਵਲਾਂਵਦਾ ਈ।

ਉਸਦੀ ਲਿਖਤ ਦੀ ਤਾਕਤ ਕੇਵਲ ਉਸਦੀ ਅਮਰ ਬਿੰਬਾਵਲੀ ਨਹੀਂ, ਉਸਦੀ ਤਾਕਤ ਇਹ ਹੈ ਕਿ ਮਨੁੱਖੀ ਦਿਲ ਦੀਆਂ ਰਮਜ਼ਾਂ ਜਾਣਦਾ ਹੈ।

ਕਿੱਸੇ ਵਿਚ ਲਿਖਿਆ ਹੈ ਹੀਰ ਉਦੋਂ ਰਚੀ ਗਈ ਜਦੋਂ ਤੂਫਾਨੀ ਦੌਰ ਵਿਚ ਹਾਲੀ ਰਾਜੇ ਹੋ ਗਏ, ਚੋਰ ਸਰਦਾਰ ਹੋ ਗਏ, ਘਰੋ ਘਰ ਸਰਕਾਰ ਚੱਲਣ ਲੱਗੀ। ਦਰਜ ਹੈ ਅਵਾਰਾ ਲੁਟੇਰਿਆਂ ਹੱਥੋਂ ਖ਼ੁਦ ਵੀ ਲੁੱਟਿਆ ਗਿਆ।[57] ਇਹ ਕੁਝ ਉਸਨੇ ਅਖ਼ੀਰ ਵਿਚ ਜਾਂਦਿਆਂ ਜਾਂਦਿਆਂ ਲਿਖ ਦਿੱਤਾ ਹੈ; ਉਸਦਾ ਕੰਮ ਕਥਾ ਸੁਣਾਉਣੀ ਹੈ ਪੰਜਾਬ ਦੀ ਸਿਆਸਤ ਦੇ ਰੌਲੇ ਗੌਲੇ ਬਿਆਨ ਕਰਨੇ ਨਹੀਂ।

ਵਾਵਰੋਲਿਆਂ, ਹਿੰਸਕ ਝੜਪਾਂ ਦੌਰਾਨ ਜ਼ਖ਼ਮੀ, ਲਹੂ ਲੁਹਾਣ ਪੰਜਾਬ ਵਿਚ ਹੀਰ ਕਿਵੇਂ ਰਚੀ ਜਾ ਸਕਦੀ ਹੈ ਜਿਥੇ ਅਮਨ ਅਮਾਨ ਦਾ ਨਾਂ ਥਾਂ ਨਹੀਂ ? ਦੱਸਿਆ ਗਿਆ ਕਿ ਕੁਝ ਥਾਵਾਂ ਅਜਿਹੀਆਂ ਹੋਣਗੀਆਂ ਜਿੱਥੇ ਧਾੜਵੀ ਨਾ ਗਏ ਹੋਣ, ਜਿਥੇ ਮਾਰਧਾੜ, ਉਜਾੜਾ ਨਾ ਹੋਇਆ ਹੋਵੇ, ਜਿਥੇ ਸ਼ਾਂਤੀ ਹੋਵੇ, ਜਿਥੇ ਹੀਰ ਰਚੀ ਜਾ ਸਕੇ, ਗਾਈ ਜਾ ਸਕੇ।[58] ਸਹੀ ਹੈ, ਕੁਝ ਹਿੱਸੇ ਬਚੇ ਰਹਿ ਗਏ ਹੋਣਗੇ। ਪਹਿਲੋਂ ਬਾਬਾ ਬੰਦਾ ਸਿੰਘ ਦੇ ਹੱਲੇ ਵੀ ਤਾਂ ਸਰਹੰਦ ਤੋਂ ਜਲੰਧਰ ਤੱਕ ਸਨ। ਨਾਦਰਸ਼ਾਹ ਅਤੇ ਅਬਦਾਲੀ ਦੇ ਰੂਟ ਤੋਂ ਪਰੇ ਦੀਆਂ ਪੰਜਾਬੀ ਅਬਾਦੀਆਂ ਵੀ ਹੋਣਗੀਆਂ ਜੋ ਬਚੀਆਂ ਪਰ ਉਥੇ ਵੀ ਡਰ, ਬੇਚੈਨੀ ਤਾਂ ਸੀ ਹੀ, ਹਰੇਕ ਥਾਂ ਹਿੰਸਾ ਨਹੀਂ ਪੁੱਜੀ, ਹਿੰਸਾ ਦਾ ਖੌਫ ਤਾਂ ਪੁੱਜਾ। ਵਾਰਿਸ ਨੇ ਸਰੋਤਿਆਂ ਦੇ ਵੱਡੇ ਇਕੱਠਾਂ ਵਿਚ ਹੀਰ ਗਾ ਕੇ ਸੁਣਾਈ ਹੋਵੇਗੀ।[59] ਪੰਜਾਬ ਦੇ ਆਮ ਬਾਸ਼ਿੰਦੇ ਦੀ ਜ਼ਿੰਦਗੀ ਹੀਰ ਰਾਂਝੇ ਵਰਗੀ ਹੀ ਸੀ। ਜੰਗਾਂ ਯੁੱਧਾਂ ਵਿਚ ਆਮ ਪੰਜਾਬੀ ਜਾਂ ਪੰਜਾਬੀ ਦਾ ਕੋਈ ਪਿਆਰਾ ਵਿਛੜ ਹੀ ਰਿਹਾ ਸੀ, ਖ਼ੂਨੀ ਹਵਾ ਵਿਚ ਕੀ ਪਤਾ ਕਿਹੜਾ ਖਪ ਜਾਏ ? ਇਥੇ ਹੀਰ ਦੇ ਕਿੱਸੇ ਵਿਚ ਕਿਸਮਤ ਨੇ ਪਿਆਰ ਦਾ ਅੰਤ ਕਰ ਦਿੱਤਾ, ਯੁੱਧ ਨੇ ਵੀ ਤਾਂ ਕਈਆਂ ਦੀ ਮੁਹੱਬਤ ਡੰਗ ਦਿੱਤੀ ਸੀ।

ਹੀਰ ਦੇ ਇਸ ਵਿਰਲਾਪ[60] ਨੂੰ ਵਾਰਿਸ ਨੇ ਜ਼ਬਾਨ ਦਿੱਤੀ ਅਠਾਹਰਵੀਂ ਸਦੀ ਵਿਚ। ਉਸੇ ਤਰ੍ਹਾਂ ਦੇ ਵੈਣ ਪੰਜਾਬੀ ਘਰਾਂ ਵਿਚ ਪੈ ਰਹੇ ਸਨ। ਸੱਤਾ ਮਾਣਨੀ ਤੇ ਉਜਾੜਾ ਭੋਗਣਾ ਪੰਜਾਬੀ ਅਨੁਭਵ ਸੀ, ਪਿਆਰ ਕਰਨਾ ਤੇ ਵਿਛੋੜਾ ਪੈਣਾ ਹੀਰ ਦਾ ਕੇਂਦਰੀ ਸੁਰ ਹੈ, ਇਹ ਦੋਵੇਂ ਅਨੁਭਵ ਇਕੋ ਧਾਗੇ ਦੇ ਦੋ ਸਿਰੇ ਹਨ। ਹਿੰਦੂ, ਸਿੱਖ, ਮੁਸਲਮਾਨ ਪੰਜਾਬੀਆਂ ਨੂੰ ਜਜ਼ਬਾਤੀ, ਬਹਾਦਰ, ਅਨੁਭਵੀ ਕੁੜੀ ਚੰਗੀ ਲੱਗੀ ਜਿਹੜੀ ਮੌਲਵੀਆਂ ਕਾਜ਼ੀਆਂ ਵਿਰੁਧ ਫੈਸਲਾ ਲੈ ਸਕਦੀ ਹੈ।[61]

ਵਾਰਿਸ ਵੇਲੇ ਹੋਰ ਮੁਸਲਮਾਨ ਕਵੀਆਂ ਨੇ ਵੀ ਹੀਰਾਂ ਲਿਖੀਆਂ ਪਰ ਉਹ ਏਨੇ ਹਰਮਨ ਪਿਆਰੇ ਨਾ ਹੋਏ ਬੇਸ਼ਕ ਗਾਈਆਂ ਉਨ੍ਹਾਂ ਦੀਆਂ ਹੀਰਾਂ ਵੀ ਗਈਆਂ ਤੇ ਹੁਣ ਤੱਕ ਗਾਈਆਂ ਜਾ ਰਹੀਆਂ ਹਨ। ਕਿਸੇ ਕਿੱਸੇ ਵਿਚ ਫਿਰਕਾਪ੍ਰਸਤੀ ਜਾਂ ਇਕ ਦੂਜੇ ਦੇ ਧਰਮ ਵਿਰੁੱਧ ਨਫ਼ਰਤ ਨਹੀਂ। ਮੁਸਲਿਮ-ਸਿੱਖ ਸਿਆਸੀ ਟੱਕਰ ਦੇ ਬਾਵਜੂਦ ਸਮਾਜ ਵਿਚ ਸੰਜਮ ਹੈ, ਸਹਿਣਸ਼ੀਲਤਾ ਹੈ, ਭਰਾਤਰੀ ਭਾਵ ਹੈ।[62]

ਅਸੀਂ ਅਠਾਰ੍ਹਵੀਂ ਸਦੀ ਦੇ ਪਿਛਲੇ ਅੱਧ ਦਾ ਪੰਜਾਬ ਦੇਖ ਲਿਆ ਹੈ। ਦੂਜੇ ਪਾਸੇ

ਇਹ ਪੰਜਾਬ ਵੀ ਹੈ, ਸੱਥ ਵਿਚ ਹਜ਼ਾਰਾਂ ਸਰੋਤੇ, ਇਕ ਕੋਨੇ ਵਿਚ ਔਰਤਾਂ ਵੀ, ਸਾਰੇ ਹੀਰ ਸੁਣ ਰਹੇ ਹਨ, ਹੱਸ ਰਹੇ ਹਨ, ਰੋ ਰਹੇ ਹਨ। ਮਨ ਦੇ ਪਰਦੇ ਉੱਪਰ ਹਰ ਵਕਤ ਘੋੜਿਆਂ ਦੀਆਂ ਟਾੱਪਾਂ, ਖ਼ੂਨੋ ਖ਼ੂਨੀ ਡਿਗਦੀਆਂ ਲਾਸ਼ਾਂ ਵੀ ਤਾਂ ਨਹੀਂ ਨਾ ਹੋਣੀਆਂ ਚਾਹੀਦੀਆਂ। ਸੰਗਰਾਮ ਸੀ, ਠੀਕ ਪਰ ਅਮਨ ਵੀ ਮੌਜੂਦ ਸੀ।

ਅਖੀਰਲੇ ਦੋ ਹੱਲਿਆਂ (1768-69 ਅਤੇ 1769-70) ਪਿਛੋਂ ਅਬਦਾਲੀ ਆਪਣੇ ਦੇਸ ਵਿਚ ਹੀ ਕਮਜ਼ੋਰ ਪੈ ਗਿਆ, ਬਿਮਾਰ ਵੀ ਹੋ ਗਿਆ। ਸਿਪਾਹੀ ਦੂਰ ਦੁਰਾਡੇ ਦੀਆਂ ਮੁਹਿੰਮਾਂ ਵਿਚ ਜਾ ਕੇ ਖ਼ੁਸ਼ ਨਹੀਂ ਸਨ, ਫੁੱਟ ਵੀ ਪੈ ਜਾਇਆ ਕਰਦੀ ਸੀ। ਆਖਰੀ ਹੱਲੇ ਤੋਂ ਦੋ ਸਾਲ ਬਾਦ ਉਸ ਦੀ ਮੌਤ ਹੋ ਗਈ। ਕੰਧਾਰ ਵਿਚ ਉਸਦਾ ਮਕਬਰਾ ਬਣਿਆ।

ਭਾਰਤ ਉੱਪਰ ਹਮਲੇ ਅਬਦਾਲੀ ਦੀ ਸ਼ਖਸੀਅਤ ਦਾ ਇਕ ਪਾਸਾ ਹੈ। ਅਫਗਾਨਿਸਤਾਨੀ ਲੋਕ ਇਨ੍ਹਾਂ ਹਮਲਿਆਂ ਨੂੰ ਅੰਸ਼ਿਕ ਪ੍ਰਾਪਤੀ ਸਮਝਦੇ ਹਨ। ਉਨ੍ਹਾਂ ਨੂੰ ਫਖ਼ਰ ਹੈ ਕਿ ਅਹਿਮਦ ਸ਼ਾਹ ਅਬਦਾਲੀ ਨੇ ਉਨ੍ਹਾਂ ਨੂੰ ਖ਼ੁਦਮੁਖ਼ਤਾਰ ਆਜ਼ਾਦ ਅਫਗਾਨਿਸਤਾਨ ਦੇਸ ਦਿੱਤਾ, ਇਸ ਦਾ ਝੰਡਾ ਦਿੱਤਾ। ਉਸਨੇ ਅਫਗਾਨ ਲੋਕਾਂ ਦੇ, ਕਬੀਲਾ ਮੁਖੀਆਂ ਦੇ ਦਿਲ ਜਿੱਤੇ, ਹਾਰੇ ਹੋਏ ਦੁਸ਼ਮਣਾਂ ਨੂੰ ਮਾਫ ਕੀਤਾ, ਸਗੋਂ ਮਾਣ ਸਨਮਾਨ ਦਿੱਤਾ, ਸਲਾਹਕਾਰਾਂ ਦੀ ਕੌਂਸਲ ਬਣਾਈ ਜਿਸ ਦੀ ਗੱਲ ਮੰਨਦਾ, ਸਜ਼ਾ ਦੇਣ ਲਈ ਤਸੀਹੇ ਨਹੀਂ ਦਿੱਤੇ, ਸਜ਼ਾ ਵਜੋਂ ਨੱਕ ਕੰਨ ਕੱਟਣ ਤੇ ਪਾਬੰਦੀ ਲਾਈ, ਮਾਲਕ ਗੁਲਾਮ ਨੂੰ ਮਾਰ ਨਹੀਂ ਸਕੇਗਾ, ਕਾਨੂੰਨ ਬਣਾਇਆ।

1870 ਵਿਚ ਕਲਕੱਤਾ ਰੀਵੀਊ ਨੇ ਇਕ ਗੁਮਨਾਮ ਰਿਪੋਰਟ ਛਾਪੀ ਜਿਹੜੀ ਕਿਸੇ ਅੰਗਰੇਜ਼ ਦੀ ਹੈ। ਇਸ ਵਿਚ ਅਬਦਾਲੀ ਬਾਰੇ ਲਿਖਿਆ—ਅਦਬ ਆਦਾਬ ਵਾਲਾ, ਦੂਰਅੰਦੇਸ਼, ਪੂਰਨ ਸੰਤੁਸ਼ਟ ਤੇ ਸ਼ਾਂਤ, ਸ਼ਾਇਰ, ਧਰਮੀ, ਵਿਦਵਾਨਾਂ ਦੀ ਸੰਗਤ ਵਿਚ ਖ਼ੁਸ਼ ਰਹਿਣ ਵਾਲਾ, ਪਰਿਵਾਰ ਨੂੰ ਰਾਜਨੀਤੀ ਤੋਂ ਪਰੇ ਰੱਖਣ ਵਲਾ, ਸ਼ਰਾਬੀਆਂ ਦਾ ਦੁਸ਼ਮਣ ਅਤੇ ਸਖੀ ਦਾਤੇ ਵਜੋਂ ਜਾਣਿਆਂ ਗਿਆ।[63]

ਭਾਰਤੀਆਂ ਨੂੰ ਇਹ ਗੁਣ ਦਿਸਣੇ ਨਹੀਂ ਸਨ ਕਿਉਂਕਿ ਇਥੇ ਪੰਜਾਬ ਵਿਚ ਉਸਦੇ ਘੋੜਿਆਂ ਦੇ ਪੌੜਾਂ ਦੀਆਂ ਟਾੱਪਾਂ ਸੁਣਾਈ ਦਿੰਦੀਆਂ। ਹਾਂ ਭਾਰਤੀਆਂ ਨੇ ਉਸ ਦੀ ਸੈਨਾ ਦੀ ਫੁਰਤੀ ਦੇਖੀ ਤੇ ਮੰਨੀ, ਉਸ ਦੀ ਆਪਣੀ ਬਹਾਦਰੀ ਦੀ ਧਾਂਕ ਮੰਨੀ, ਜਰਨੈਲ ਵਜੋਂ ਉਸ ਦੀ ਸੂਝ ਦੇਖੀ, ਕੂਟਨੀਤੀ ਦੇਖੀ। ਭਾਰਤੀ ਉਸ ਦੇ ਲਸ਼ਕਰ ਵਲੋਂ ਹੁੰਦਾ ਖ਼ੂਨ ਖਰਾਬਾ, ਕਤਲੋਗਾਰਤ ਕਿਵੇਂ ਭੁੱਲ ਸਕਦੇ ਸਨ ? ਉਸ ਹੱਥੋਂ ਅੰਮ੍ਰਿਤਸਰ ਦੀ ਬਰਬਾਦੀ ਅਤੇ ਦਰਬਾਰ ਸਾਹਿਬ ਦੀ ਬੇਅਦਬੀ ਕਿਵੇਂ ਵਿਸਾਰ ਸਕਦੇ ਸਨ ?

ਇਕ ਅੰਗਰੇਜ਼ ਨੇ ਲਿਖਿਆ— ਉਹ ਯੁੱਧ ਜਿੱਤਣ ਵਿਚ ਨਿਪੁੰਨ ਪਰ ਸਲਤਨਤ ਕਾਇਮ ਕਰਨ ਵਿਚ ਨਾਕਾਮ ਸੀ।[64] ਖਾਲੀ ਪਿਆ ਦਿੱਲੀ ਦਾ ਸਿੰਘਾਸਨ ਵਰਤ ਸਕਦਾ ਸੀ, ਉਹ ਟਿਕਿਆ ਹੀ ਨਹੀਂ। ਪੰਜਾਬ ਜਾਂ ਕਿਸੇ ਹੋਰ ਇਲਾਕੇ ਵਿਚ ਉਸਨੇ ਅਜਿਹਾ ਸਥਾਈ ਅਮਨ ਵਾਲਾ ਖਿੱਤਾ ਕਾਇਮ ਨਹੀਂ ਕੀਤਾ, ਸਰਕਾਰ ਨਹੀਂ ਬਣਾਈ ਜਿਸ ਨੂੰ ਲੋਕ ਪਸੰਦ ਕਰਦੇ ਹੋਣ। ਹਕੂਮਤ ਕਾਇਮ ਕਰਨ ਦੀ ਥਾਂ ਉਸਨੇ ਪੈਸੇ ਇਕੱਠੇ ਕਰਨ ਨੂੰ ਪਹਿਲ ਦਿੱਤੀ। ਪਰ ਪੈਸੇ ਕੇਵਲ ਆਪਣੇ ਵਾਸਤੇ ਨਹੀਂ, ਜੇ.ਪੀ.

ਫੈਰਿਅਰ ਦੀ 1858 ਦੀ ਲਿਖਤ ਹੈ—ਸਟੇਟ ਦਾ ਪੈਸਾ ਉਸਦੇ ਨਿੱਜੀ ਹਰਮ ਵਿਚ ਨਹੀਂ ਗਿਆ।[65] ਜਦੋਂ ਸਿੱਖ ਉਸਨੂੰ ਘੇਰਦੇ, ਰਸਤੇ ਵਿਚ ਪ੍ਰੇਸ਼ਾਨ ਕਰਦੇ ਉਦੋਂ ਉਹ ਧਰਮ ਯੁੱਧ ਕਰਦੇ, ਧਰਮ ਤੋਂ ਹੌਸਲਾ ਲੈਂਦੇ, ਜਦੋਂ ਅਬਦਾਲੀ ਭਾਰਤ ਤੇ ਹਮਲਾ ਕਰਦਾ, ਉਸ ਦਾ ਉਦੋਂ ਇਸਲਾਮ ਨਾਲ ਕੋਈ ਲੈਣ ਦੇਣ ਨਾ ਹੁੰਦਾ, ਕੇਵਲ ਲੁਟੇਰਾ ਹੁੰਦਾ।

× × ×

ਅਬਦਾਲੀ ਦੇ ਬੇਟੇ ਅਤੇ ਵਾਰਸ ਤਿਮੁਰ ਨੂੰ ਭਾਰਤੀ ਇਲਾਕੇ ਖੁੱਸਣ ਦਾ ਅਹਿਸਾਸ ਸੀ, ਉਹ ਆਪਣੇ ਸਾਲੇ ਦਿੱਲੀ ਦੇ ਬਾਦਸ਼ਾਹ ਸ਼ਾਹਆਲਮ ਦੂਜੇ ਨਾਲ ਪੀਡੀ ਸਾਂਝ ਪਾਉਣ ਦਾ ਇੱਛੁਕ ਸੀ ਜੋ ਹੁਣ ਨਾਂ ਮਾਤਰ ਰਾਜਾ ਸੀ। ਮਰਾਠਿਆਂ ਦੀ ਸ਼ਰੀਕ ਈਸਟ ਇੰਡੀਆ ਕੰਪਨੀ ਦੀ ਸੁਰੱਖਿਆ ਵਿਚ, ਅਲਾਹਾਬਾਦ ਉਹ ਕਈ ਸਾਲ ਬਿਤਾ ਕੇ ਆਇਆ ਸੀ। 1772 ਵਿਚ ਸ਼ਾਹ ਆਲਮ ਮਰਾਠਿਆਂ ਦੀ ਸੁਰੱਖਿਆ ਵਿਚ ਦਿੱਲੀ ਪਰਤਿਆ।

ਅੰਗਰੇਜ਼ ਇਸ ਗੱਲੋਂ ਬੇਚੈਨ ਸਨ ਕਿ ਕਿਤੇ ਮੁੜ ਅਫਗਾਨ-ਮਰਾਠਾ-ਮੁਗਲ ਗੱਠਜੋੜ ਨਾ ਬਣ ਜਾਵੇ ਪਰ ਪੰਜਾਬ ਵਿਚ ਸਿੱਖਾਂ ਨੂੰ ਗਤੀਸ਼ੀਲ ਦੇਖ ਕੇ ਉਨ੍ਹਾਂ ਨੂੰ ਪਤਾ ਸੀ ਕਿ ਸਿੱਖ ਇਸ ਵਿਚ ਰੁਕਾਵਟ ਬਣਨਗੇ। ਸਿੱਖਾਂ ਦੇ ਕਬਜ਼ੇ ਵਿਚੋਂ ਤਿਮੁਰ ਨੇ ਮੁਲਤਾਨ ਛੁਡਾ ਲਿਆ ਸੀ। ਸਾਲ 1780 ਦੇ ਸ਼ੁਰੂ ਵਿਚ ਮੁਲਤਾਨ ਵਿਚ ਅਫਗਾਨ ਸੂਬੇਦਾਰ ਥਾਪ ਕੇ ਪਰਤ ਗਿਆ ਸੀ। ਵਾਪਸੀ ਵੇਲੇ ਰੋਹਤਾਸ ਵਿਖੇ, ਬਹੁਤ ਖ਼ੂਨੀ ਟੱਕਰ ਵਿਚ ਮੁਸ਼ਕਲ ਨਾਲ ਉਸਨੇ ਸਿੱਖਾਂ ਨੂੰ ਹਰਾਇਆ।

ਅਗਲੇ ਸਾਲ ਉਸਨੇ ਬਹਾਵਲਪੁਰ ਤੇ ਹਮਲਾ ਕਰ ਦਿੱਤਾ ਕਿਉਂਕਿ ਸੂਬੇਦਾਰ ਬਹਾਵਲਖਾਨ ਕਰ ਦੇਣੋਂ ਹੱਟ ਗਿਆ ਸੀ, 1785 ਵਿਚ ਉਸਨੇ ਕਸ਼ਮੀਰ ਤੇ ਚੜ੍ਹਾਈ ਕੀਤੀ, ਇਥੇ ਵੀ ਵਿਜਈ ਤਾਂ ਹੋਇਆ ਪਰ ਮੁਕਾਬਲਾ ਸਖ਼ਤ ਰਿਹਾ।

1788 ਦੇ ਅਖ਼ੀਰ ਵਿਚ ਉਸ ਕੋਲ ਖ਼ਬਰ ਅੱਪੜੀ ਕਿ ਉਸਦਾ ਸਾਲਾ ਬਾਦਸ਼ਾਹ ਸ਼ਾਹ ਆਲਮ ਦੂਜਾ ਉਸਦੇ ਵਜ਼ੀਰ ਗੁਲਾਮ ਕਾਦਿਰ ਰੋਹੇਲਾ ਨੇ ਅੰਨ੍ਹਾ ਕਰ ਦਿੱਤਾ ਹੈ। ਬਾਦਸ਼ਾਹ ਦੀ ਮਦਦ ਲਈ ਉਸਨੇ ਕੂਚ ਕਰ ਦਿੱਤਾ, ਸਿੰਧ ਪਾਰ ਕਰ ਲਿਆ। ਸਿੱਖ ਉਸ ਦਾ ਰਸਤਾ ਰੋਕ ਕੇ ਖਲੋ ਗਏ। ਉਹ ਕੇਵਲ ਏਨਾ ਕਰ ਸਕਿਆ ਕਿ ਕਲਕੱਤੇ ਅੰਗਰੇਜ਼ ਗਵਰਨਰ ਜਨਰਲ ਨੂੰ ਖ਼ਤ ਲਿਖ ਦਿੱਤਾ ਕਿ ਮੇਰੇ ਰਿਸ਼ਤੇਦਾਰ ਨੂੰ ਬਚਾਉ।

ਤਾਕਤ ਦੀ ਭੁੱਖ ਨੇ ਸ਼ਰੀਕੇਬਾਜ਼ੀਆਂ ਪੈਦਾ ਕੀਤੀਆਂ। ਸਾਲ 1774 ਵਿਚ ਸ਼ੁਕਰਚੱਕੀਆ ਮਿਸਲ ਦੇ ਚੜ੍ਹਤ ਸਿੰਘ ਦੀ ਭੰਗੀ ਮਿਸਲ ਦੇ ਝੰਡਾ ਸਿੰਘ ਨਾਲ ਜੰਮੂ ਜੰਗੀ ਟੱਕਰ ਹੋ ਗਈ। ਦੋਵੇਂ ਮਾਰੇ ਗਏ। ਮੌਤ ਤੋਂ ਪਹਿਲਾਂ ਸਿੰਧ ਅਤੇ ਰਾਵੀ ਦੀਆਂ ਤਿੰਨੇ ਦੋਆਬਾਂ ਵਿਚ ਉਹ ਇਲਾਕੇ ਮੱਲ ਚੁੱਕਾ ਸੀ। ਸਾਲ 1776 ਵਿਚ ਜੱਸਾ ਸਿੰਘ ਆਹਲੂਵਾਲੀਆ ਨੇ ਜੱਸਾ ਸਿੰਘ ਰਾਮਗੜ੍ਹੀਏ ਨੂੰ ਪੰਜਾਬ ਵਿਚੋਂ ਕੱਢਣ ਵਾਸਤੇ ਭੰਗੀਆਂ, ਕੱਨ੍ਹਈਆਂ ਅਤੇ ਸ਼ੁਕਰਚੱਕੀਆਂ ਨਾਲ ਸੰਧੀ ਕੀਤੀ। ਕੋਸ਼ਿਸ਼ ਸਫਲ ਰਹੀ। ਆਹਲੂਵਾਲੀਆ ਨੇ ਉਸ ਦੇ ਜਲੰਧਰ ਦੁਆਬ ਉੱਪਰ ਕਬਜ਼ਾ ਕਰ ਲਿਆ।

ਸਾਰੀਆਂ ਵਿਚੋਂ ਸ਼ੁਕਰਚੱਕੀਆ ਮਿਸਲ ਵਧੀਕ ਤਾਕਤਵਰ ਸੀ ਜਿਸ ਦਾ ਮੁਖੀ




1780 ਵਿਚ ਸਿਖ ਮਿਸਲਾਂ ਦਾ ਆਪਸੀ ਮੁਕਾਬਲਾ

ਚੜ੍ਹਤ ਸਿੰਘ ਤੋਂ ਬਾਦ ਮਹਾਂ ਸਿੰਘ ਬਣਿਆ। ਉਸ ਦੇ ਪਿਤਾ ਨੇ ਇਲਾਕੇ ਕੇਵਲ ਜਿੱਤੇ ਨਹੀਂ ਸਨ, ਅੱਛਾ ਇੰਤਜ਼ਾਮ ਵੀ ਕੀਤਾ ਸੀ। ਮਹਾਂ ਸਿੰਘ ਨੇ ਮੁਸਲਮਾਨ ਚੱਠਿਆਂ ਤੋਂ ਗੁਜਰਾਂਵਾਲਾ ਖੋਹ ਕੇ ਇਲਾਕਾ ਵੱਡਾ ਕਰ ਲਿਆ।

ਵਜ਼ੀਰਬਾਦ ਦੇ ਜੱਟ ਚੱਠਿਆਂ ਅਤੇ ਹਾਫਿਜ਼ਾਬਾਦ ਦੇ ਭੱਟੀਆਂ (ਦੋਵੇਂ ਮੁਸਲਮਾਨ) ਦੀ ਸ਼ੁਕਰਚੱਕੀਆਂ ਖਿਲਾਫ ਸਖ਼ਤ ਟੱਕਰ ਹੋਈ। ਗੁਜਰਾਂਵਾਲਾ ਗਜ਼ਟੀਅਰ ਵਿਚ ਅੰਗਰੇਜ਼ ਲਿਖਦਾ ਹੈ— ਮਾਨਚਰ ਦੇ ਕਿਲ੍ਹੇ ਵਿਚ ਹਫਤਿਆਂ ਤੋਂ ਘਿਰਿਆ ਗੁਲਾਮ ਮੁਹੰਮਦ ਚੱਠਾ ਸਮਰਪਣ ਕਰਨ ਲਈ ਤਿਆਰ ਹੋ ਗਿਆ ਜੇ ਉਸਨੂੰ ਮੱਕੇ ਜਾਣ ਲਈ ਰਸਤਾ ਮਿਲ ਜਾਵੇ। ਵਾਅਦਾ ਤੋੜ ਦਿੱਤਾ ਗਿਆ। ਗੁਲਾਮ ਮੁਹੰਮਦ ਨੂੰ ਗੋਲੀ ਮਾਰੀ ਤੇ ਕਿਲ੍ਹਾ ਜ਼ਮੀਨ ਨਾਲ ਮਿਲਾ ਦਿੱਤਾ ਗਿਆ। ਚੱਠਿਆਂ ਦੇ ਸ਼ਹਿਰ ਰਸੂਲ-ਨਗਰ ਦਾ ਨਾਮ ਬਦਲ ਕੇ ਰਾਮਨਗਰ ਰੱਖ ਦਿੱਤਾ। ਗਜ਼ਟੀਅਰ ਵਿਚ ਲਿਖਿਆ ਹੈ ਕਿ ਧੋਖੇ ਨਾਲ ਮਾਰੇ ਚੱਠੇ ਸਰਦਾਰ ਦੀਆਂ ਸਥਾਨਕ ਲੋਕਾਂ ਨੇ ਵਾਰਾਂ ਗਾਈਆਂ।[66]

ਹਾਫਿਜ਼ਾਬਾਦ ਤਹਿਸੀਲ ਦੇ ਭੱਟੀ 1801 ਤੱਕ ਨਹੀਂ ਟਿਕੇ ਜਦੋਂ ਤੱਕ ਉਨ੍ਹਾਂ ਦੇ ਸਾਰੇ ਲੀਡਰ ਮਾਰ ਕੇ ਪੂਰਾ ਇਲਾਕਾ ਨਹੀਂ ਖੋਹ ਲਿਆ। ਬਹੁਤ ਸਾਰੇ ਭੱਟੀ ਝੰਗ ਵਿਚ ਜਾ ਵਸੇ।[67]

ਸ਼ੁਕਰਚੱਕੀਆਂ ਨੇ ਆਹਲੂਵਾਲੀਆਂ ਨਾਲ ਰਲ ਕੇ ਬਟਾਲੇ ਕਨ੍ਹਈਆ ਮਿਸਲ ਤੇ ਹਮਲਾ ਕਰ ਦਿੱਤਾ। ਇਸ ਟੱਕਰ ਵਿਚ ਕੱਨ੍ਹਈਆ ਸਰਦਾਰ ਜੈ ਸਿੰਘ ਮਾਰਿਆ ਗਿਆ। ਕਿਧਰੇ ਇਹ ਦੁਸ਼ਮਣੀ ਜੱਦੀ ਨਾ ਹੋ ਜਾਏ ਉਸ ਦੀ ਵਿਧਵਾ ਸਦਾ ਕੌਰ ਨੇ ਆਪਣੇ ਸਹੁਰੇ ਨੂੰ ਮਨਾ ਲਿਆ ਕਿ ਵਿਜਈ ਮਹਾਂ ਸਿੰਘ ਦੇ ਬੇਟੇ ਰਣਜੀਤ ਸਿੰਘ ਨਾਲ ਮੇਰੀ ਧੀ ਦਾ ਮੰਗਣਾ ਕਰ ਦਿੱਤਾ ਜਾਵੇ। ਰਣਜੀਤ ਸਿੰਘ ਉਦੋਂ ਪੰਜ ਸਾਲ ਦਾ ਸੀ।

ਪੰਜਾਬ ਦੇ ਸੈਲਾਨੀ ਅੰਗਰੇਜ਼ ਵਿਲੀਅਮ ਫੋਰਸਟਰ ਨੇ  ਲਿਖਿਆ ਸੀ—ਕੋਈ ਸਿੱਖ ਸਰਦਾਰ ਬਾਕੀ ਮਿਸਲਦਾਰਾਂ ਨੂੰ ਪਛਾੜ ਕੇ ਪੰਜਾਬ ਉੱਪਰ ਸਥਾਈ ਹਕੂਮਤ ਕਾਇਮ ਕਰੇਗਾ ਅਤੇ ਝੰਡਾ ਲਹਿਰਾਏਗਾ।[68] ਕੱਨ੍ਹਈਆ ਮਿਸਲ ਨਾਲ ਰਿਸ਼ਤੇਦਾਰੀ, ਆਹਲੂਵਾਲੀਆ ਨਾਲ ਦੋਸਤੀ ਆਦਿਕ ਹੋਰ ਕਈ ਕਾਰਨ ਹੋਣਗੇ ਜਿਨ੍ਹਾਂ ਸਦਕਾ ਰਣਜੀਤ ਸਿਘ ਫੋਰਸਟਰ ਦੀ ਭਵਿੱਖਬਾਣੀ ਸਾਕਾਰ ਕਰੇਗਾ। ਉਥਲ-ਪੁਥਲ ਵਿਚੋਂ ਲੰਘਦਾ ਪੰਜਾਬ ਥਿਰ ਹੋਣ ਦਾ ਇੱਛੁਕ ਹੈ।

18 ਸਾਲ ਦੀ ਉਮਰ ਵਿਚ ਰਣਜੀਤ ਸਿੰਘ ਸ਼ੁਕਰਚੱਕੀਆ ਮਿਸਲ ਦਾ ਸਰਦਾਰ ਬਣਿਆ, 19 ਸਾਲ ਦੀ ਉਮਰੇ 1799 ਵਿਚ ਉਸਨੇ ਲਾਹੌਰ ਦੇ ਕਿਲ੍ਹੇ ਤੇ ਨਿਸ਼ਾਨ ਸਾਹਿਬ ਲਹਿਰਾ ਦਿੱਤਾ। ਅੰਮ੍ਰਿਤਸਰ ਆਪਣੇ ਵਿਚ ਮਿਲਾ ਕੇ 1801 ਵਿਚ ਉਸ ਨੇ ਬਾਬਾ ਸਾਹਿਬ ਸਿੰਘ ਬੇਦੀ, ਜੋ ਗੁਰੂ ਨਾਨਕ ਦੇਵ ਜੀ ਦੇ ਵੰਸ ਵਿਚੋਂ ਸੀ, ਤੋਂ ਤਾਜਪੋਸ਼ੀ ਕਰਵਾਈ।

ਨਾਲ ਨਾਲ ਹੋਰ ਘਟਨਾਵਾਂ ਘਟਦੀਆਂ ਰਹੀਆਂ। ਤਿਮੂਰ ਦੇ ਵਾਰਸ ਜ਼ਮਾਨ ਸ਼ਾਹ ਨੇ 1797 ਵਿਚ ਭਾਰਤ ਤੇ ਹੱਲਾ ਕੀਤਾ। ਮੈਸੂਰ ਤੋਂ ਟੀਪੂ ਸੁਲਤਾਨ ਨੇ, ਦਿੱਲੀ ਪਾਰ ਦੇ ਰੋਹੇਲਿਆਂ ਨੇ, ਕਸੂਰ ਦੇ ਚੀਫ ਨਿਜ਼ਾਮੁੱਦੀਨ ਖਾਨ ਅਤੇ ਪਟਿਆਲੇ ਦੇ

ਮਹਾਰਾਜੇ ਨੇ ਕਿਹਾ ਕਿ ਇਸ ਤੋਂ ਪਹਿਲਾਂ ਕੋਈ ਹੋਰ (ਯਾਨੀ ਕਿ ਅੰਗਰੇਜ਼) ਇਸ ਤੇ ਕਾਬਜ਼ ਹੋ ਜਾਵੇ, ਜ਼ਮਾਨ ਨੂੰ ਦਿੱਲੀ ਦਾ ਤਾਜ ਤਖ਼ਤ ਹਾਸਲ ਕਰਨ ਲਈ ਕਿਹਾ।

ਪਹਾੜੋਂ ਹੇਠਾਂ ਉਤਰਿਆ ਤਾਂ ਗੱਖੜਾਂ ਨੇ ਮੱਦਦ ਕੀਤੀ, ਬਿਨਾਂ ਕਿਸੇ ਮੁਸ਼ਕਲ ਦੇ ਜ਼ਮਾਨ ਲਾਹੌਰ ਪੁੱਜ ਗਿਆ। ਰਸਤੇ ਵਿਚ ਭੰਗੀਆਂ ਨੇ ਕੁਝ ਰੋਕ ਪਾਈ ਪਰ ਜਲਦੀ ਪਰੇ ਹਟ ਗਏ। ਰਣਜੀਤ ਸਿੰਘ ਸਤਾਰਾਂ ਸਾਲਾਂ ਦਾ ਸੀ ਜਦੋਂ ਸਦਾ ਕੌਰ ਨੇ ਗੁਜਰਾਂ ਵਾਲੇ ਤੋਂ ਅੰਮ੍ਰਿਤਸਰ ਸੱਦ ਲਿਆ ਤੇ ਲੜਨ ਲਈ ਕਿਹਾ।

ਜ਼ਮਾਨ ਦੇ ਸਵਾਗਤ ਵਿਚ ਲਾਹੌਰ ਅੰਦਰ ਤਿੰਨ ਰਾਤਾਂ ਦੀਪਮਾਲਾ ਕੀਤੀ ਗਈ। ਸਿੱਖ ਕਿਲ੍ਹਾ ਖ਼ਾਲੀ ਕਰ ਗਏ, ਕੁਝ ਅਸਰ ਰਸੂਖ ਵਾਲੇ ਸਿੱਖ ਜ਼ਮਾਨ ਨੂੰ ਆ ਕੇ ਮਿਲੇ। ਪਰ ਉਸ ਦੇ ਆਪਣੇ ਦੇਸ ਵਿਚ ਬਗਾਵਤ ਉੱਠਣ ਲੱਗੀ ਜਿਸ ਕਰਕੇ ਉਸ ਨੂੰ ਪਰਤਣਾ ਪਿਆ। ਲਹਿਣਾ ਸਿੰਘ ਤੇ ਸੋਭਾ ਸਿੰਘ ਫਿਰ ਕਿਲ੍ਹੇ ਵਿਚ ਆ ਗਏ ਪਰ ਛੇਤੀ ਹੀ ਦੋਵਾਂ ਦੀ ਮੌਤ ਹੋ ਗਈ। ਉਨ੍ਹਾਂ ਦੇ ਪੁੱਤਰ ਚੇਤ ਸਿੰਘ ਤੇ ਮੁਹਰ ਸਿੰਘ ਨੇ ਪਿਤਾ ਵਾਲੀਆਂ ਥਾਵਾਂ ਸੰਭਾਲ ਲਈਆਂ ਪਰ ਲਾਹੌਰੀਏ ਉਨਾਂ ਨੂੰ ਪਸੰਦ ਨਹੀਂ ਕਰਦੇ ਸਨ।

ਸਦਾ ਕੌਰ ਦਾ ਆਖਾ ਮੰਨ ਕੇ ਝਨਾ ਕਿਨਾਰੇ ਰਾਮਨਗਰ ਵਿਖੇ ਰਣਜੀਤ ਸਿੰਘ ਨੇ ਜ਼ਮਾਨ ਦੇ ਸੈਨਾਪਤੀ ਸ਼ਾਹਾਂਨਚੀ ਉੱਪਰ ਹਮਲਾ ਕਰਕੇ ਹੱਤਕਪੂਰਨ ਹਾਰ ਦਿੱਤੀ। ਇਸ ਹਾਰ ਦਾ ਡੰਗਿਆ ਜ਼ਮਾਨ ਨਵੰਬਰ 1798 ਵਿਚ ਫਿਰ ਚੜ੍ਹ ਆਇਆ। ਕਸੂਰ ਦਾ ਪਖਤੂਨ ਚੀਫ ਉਸ ਦੀ ਮਦਦ ਤੇ ਆਇਆ। ਲਾਹੌਰ ਜਾਂਦਿਆਂ ਰਸਤੇ ਵਿਚ ਉਸਨੇ ਗੁਜਰਾਤ ਅਤੇ ਗੁਜਰਾਂਵਾਲਾ ਲੁੱਟ ਲਏ। ਸਿੱਖ ਫੌਜਾਂ ਲਾਂਭੇ ਹੋ ਗਈਆਂ, ਮੁਸਲਮਾਨ ਉਜਾੜ ਦਿੱਤੇ।

ਲੱਗਦਾ ਹੈ ਲਾਹੌਰ ਕੁਝ ਸਿੱਖ ਨਜ਼ਰਾਨੇ ਲੈ ਕੇ ਆਏ ਹੋਣ। ਕਸੂਰ ਦੇ ਨਿਜ਼ਾਮੁੱਦੀਨ ਨੂੰ ਆਸ ਸੀ ਕਿ ਲਾਹੌਰ ਦੀ ਸੂਬੇਦਾਰੀ ਉਸ ਨੂੰ ਮਿਲੇਗੀ। ਰਣਜੀਤ ਸਿੰਘ ਨੇ ਇਸ ਕੁਰਸੀ ਵਾਸਤੇ ਗੱਲ ਕਰਨ ਲਈ ਆਪਣਾ ਦੂਤ ਭੇਜਿਆ।[69] ਲਤੀਫ ਅਨੁਸਾਰ ਰਣਜੀਤ ਸਿੰਘ ਆਪ ਨਜ਼ਰਾਨਾ ਦੇਣ ਆਇਆ ਸੀ।[70] ਹੋ ਸਕਦਾ ਹੈ ਜੰਗ ਤੋਂ ਪਹਿਲਾਂ ਇਹ ਰਣਜੀਤ ਸਿੰਘ ਦੀ ਕੂਟਨੀਤੀ ਹੋਵੇ। ਇਹ ਵੀ ਦੱਸਿਆ ਜਾਂਦਾ ਹੈ ਕਿ ਜਦੋਂ ਸ਼ਾਹ ਜ਼ਮਾਨ ਕਿਲ੍ਹੇ ਅੰਦਰ ਸੀ, ਰਾਤ ਨੂੰ ਰਣਜੀਤ ਸਿੰਘ ਆਪਣੀ ਗਾਰਦ ਲੈ ਕੇ ਲਾਹੌਰ ਕਿਲ੍ਹੇ ਦੇ ਸੰਮਨ ਬੁਰਜ ਨਜ਼ਦੀਕ ਆ ਕੇ ਬਾਦਸ਼ਾਹ ਨੂੰ ਵੰਗਾਰਦਾ—ਓ ਅਬਦਾਲੀ ਦੇ ਪੋਤਰਿਆ, ਚੜ੍ਹਤ ਸਿੰਘ ਦਾ ਪੋਤਰਾ ਲਲਕਾਰ ਰਿਹਾ ਹੈ, ਬਾਹਰ ਆ, ਕਿਰਪਾਨਾਂ ਮੇਚੀਏ।[71]

ਜੋ ਵੀ ਹੈ, ਪੰਜਾਬ ਤੋਂ ਬਾਹਰ ਕੁਝ ਇਲਾਕਿਆਂ ਤੇ ਜ਼ਮਾਨ ਦਾ ਦਬਦਬਾ ਹੈ ਸੀ। ਪਟਿਆਲੇ ਦਾ ਸਿੱਖ ਮਹਾਰਾਜਾ, ਕਾਂਗੜੇ ਦਾ ਹਿੰਦੂ ਮਹਾਰਾਜਾ ਮਾਮਲਾ ਤਾਰਦੇ ਸਨ। ਜਨਵਰੀ 1799 ਵਿਚ ਉਸ ਨੂੰ ਵਾਪਸ ਜਾਣਾ ਪਿਆ ਕਿਉਂਕਿ ਉਸਦੇ ਭਰਾ ਨੇ ਕਾਬਲ ਵਿਚ ਬਗਾਵਤ ਕਰ ਦਿੱਤੀ ਸੀ। ਉਸਦਾ ਆਪਣਾ ਮੁਲਕ ਉਸ ਹੇਠੋਂ ਨਿਕਲਦਾ ਜਾ ਰਿਹਾ ਸੀ। ਇਸ ਵਾਰ ਉਹ ਸਦਾ ਲਈ ਪੰਜਾਬ ਤੋਂ ਰੁਖਸਤ ਹੋਇਆ, ਹੁਣ ਕਦੀ ਵਿਘਨ ਨਹੀਂ ਪਾ ਸਕੇਗਾ।[72] ਵਾਪਸ ਪੁੱਜਿਆ ਤਾਂ ਜ਼ਮਾਨ ਨੂੰ ਪਹਿਲਾਂ

ਗ੍ਰਿਫਤਾਰ ਕੀਤਾ, ਫਿਰ ਅੱਖਾਂ ਕੱਢ ਦਿੱਤੀਆਂ, ਫਿਰ ਮਾਰ ਦਿੱਤਾ। ਮੁਲਕ ਛੱਡ ਕੇ ਭਾਰਤ ਨਾ ਆਉਂਦਾ, ਸ਼ਾਹ ਜ਼ਮਾਨ ਕੋਲ ਪੁਰਖਿਆਂ ਵਾਲਾ ਸਿੰਘਾਸਨ ਰਹਿ ਸਕਦਾ ਸੀ।[73]

ਜੁਲਾਈ 1799 ਨੂੰ ਚੇਤ ਸਿੰਘ ਅਤੇ ਮੁਹਰ ਸਿੰਘ ਨੂੰ ਹਟਾ ਕੇ ਰਣਜੀਤ ਸਿੰਘ ਨੇ ਲਾਹੌਰ ਦੇ ਕਿਲ੍ਹੇ ਤੇ ਕਬਜ਼ਾ ਕਰ ਲਿਆ। ਇਸ ਕੰਮ ਵਿਚ ਹਿੰਦੂ ਮੁਸਲਮਾਨ ਲਾਹੌਰੀਆਂ ਨੇ ਰਣਜੀਤ ਸਿੰਘ ਦੀ ਮੱਦਦ ਕੀਤੀ।[74]

ਸਾਲ ਬਾਦ ਕਸੂਰ ਦੇ ਹਾਕਮ ਨਿਜ਼ਾਮੁੱਦੀਨ ਸਮੇਤ ਭੰਗੀ ਅਤੇ ਰਾਮਗੜ੍ਹੀਏ ਲਾਹੌਰ ਤੇ ਹਮਲਾ ਕਰਨ ਆਏ। ਭਸੀਨ ਪਿੰਡ ਵਿਚ ਫੌਜਾਂ ਰੁਕ ਗਈਆਂ। ਇਧਰੋਂ ਰਣਜੀਤ ਸਿੰਘ ਫੌਜਾਂ ਲੈ ਗਿਆ। ਯੁੱਧ ਨਾ ਹੋਇਆ। ਦੋਵੇਂ ਧਿਰਾਂ ਆਪੋ ਆਪਣੇ ਇਲਾਕੇ ਵੱਲ ਪਰਤ ਗਈਆਂ। ਭਸੀਨ ਲਾਹੌਰ ਅਤੇ ਅੰਮ੍ਰਿਤਸਰ ਵਿਚਕਾਰ ਹੈ। ਅੰਮ੍ਰਿਤਸਰ ਭੰਗੀਆਂ ਮਿਸਲ ਕੋਲ ਸੀ, 1802 ਵਿਚ ਇਸ ਉੱਤੇ ਰਣਜੀਤ ਸਿੰਘ ਨੇ ਕਬਜ਼ਾ ਕਰ ਲਿਆ। ਹੁਣ ਪੰਜਾਬ ਵਿਚਲੀਆਂ ਟਾਕੀਆਂ ਜੋੜ ਕੇ ਕਾਲੀਨ ਬਣਾਉਣ ਵਾਸਤੇ ਉਹ ਆਜ਼ਾਦ ਸੀ।

-o-

## ਅਧਿਆਇ ਚੌਥਾ

# 1799-1849 : ਰਣਜੀਤ ਸਿੰਘ ਅਤੇ ਉਸਦੇ ਵਾਰਿਸ

ਰਣਜੀਤ ਸਿੰਘ ਗੁਜਰਾਂਵਾਲਾ ਦੇ ਸ਼ੁਕਰਚੱਕ ਪਿੰਡ ਵਿਚ ਪੈਦਾ ਹੋਇਆ ਕਿ ਜੀਂਦ ਸ਼ਹਿਰ ਵਿਚ, ਜਿਥੋਂ ਦਾ ਚੀਫ ਉਸਦਾ ਨਾਨਾ ਸੀ, ਇਤਿਹਾਸਕਾਰਾਂ ਵਿਚ ਮੱਤਭੇਦ ਹਨ। ਚੜ੍ਹਦੀ ਉਮਰੇ ਰਣਜੀਤ ਸਿੰਘ ਨੂੰ ਚੇਚਕ ਹੋ ਗਈ ਜਿਸ ਸਦਕਾ ਉਸਦੀ ਇਕ ਅੱਖ ਜਾਂਦੀ ਰਹੀ, ਚਿਹਰੇ ਤੇ ਮਾਤਾ ਦੇ ਦਾਗ ਪੈ ਗਏ ਤੇ ਰੰਗ ਕਣਕਵੰਨਾ ਹੋ ਗਿਆ। ਕੱਦ ਦਰਮਿਆਨਾ, ਸਿਰ ਵੱਡਾ, ਘੋੜਿਆਂ ਨੂੰ ਪਿਆਰ ਕਰਦਾ। ਜਦੋਂ ਉਹ ਘੋੜੇ ਨੂੰ ਅੱਡੀ ਲਾਉਂਦਾ, ਉਸਦੀ ਬਦਸੂਰਤੀ ਛਾਈਂ ਮਾਈਂ ਹੋ ਜਾਂਦੀ। ਵਧੀਆ ਘੋੜਸਵਾਰ ਅਤੇ ਨਿਸ਼ਾਨੇਬਾਜ਼ ਤਾਂ ਹੋ ਗਿਆ, ਪੜ੍ਹਨਾ ਲਿਖਣਾ ਨਾ ਸਿੱਖਿਆ।

ਸ਼ੁਰੂ ਵਿਚ ਤਾਂ ਹਰੇਕ ਮਿਸਲ ਦਾ ਇਲਾਕਾ ਘੱਟ ਹੁੰਦਾ। ਰਣਜੀਤ ਸਿੰਘ ਨੂੰ ਵਡੇਰਿਆਂ ਵੱਲੋਂ ਗੁੱਜਰਾਂਵਾਲਾ ਮਿਲਿਆ। ਵਿਧਵਾ ਸਦਾ ਕੌਰ ਦੀ ਧੀ ਮਹਿਤਾਬ ਕੌਰ ਨਾਲ ਵਿਆਹ ਹੋ ਗਿਆ ਤਾਂ ਕੱਨ੍ਹਈਆ ਮਿਸਲ ਦੀ ਸ਼ਕਤੀ ਨਾਲ ਮਿਲ ਗਈ। ਦੂਜਾ ਵਿਆਹ ਰਾਜ ਕੌਰ ਨਾਲ ਕਰਾਇਆ ਜਿਸਦਾ ਭਰਾ ਨਕਈ ਮਿਸਲਦਾਰ ਸੀ। ਬਾਬੇ ਅਤੇ ਪਿਤਾ ਵਾਂਗ ਰਣਜੀਤ ਸਿੰਘ ਵਿਚ ਵੀ ਰਾਜ ਵਿਸਥਾਰ ਕਰਨ ਦੀ ਤੀਬਰ ਲੋਚਾ ਸੀ।

ਰਣਜੀਤ ਸਿੰਘ ਨੂੰ ਪਿਆਰ ਦੀ ਲੋੜ ਨਹੀਂ ਤਾਕਤ ਚਾਹੀਦੀ ਹੈ ਜਿਸ ਕਾਰਨ ਪਤਨੀ ਅਤੇ ਸੱਸ ਨਾਲ ਕੋਈ ਜਜ਼ਬਾਤੀ ਸਾਂਝ ਨਾ ਬਣੀ। ਸਦਾ ਕੌਰ ਵੀ ਰਿਸ਼ਤੇਦਾਰੀ ਨੂੰ ਲਾਂਭੇ ਰੱਖ ਕੇ ਸਿਆਸਤ ਕਰਨਾ ਜਾਣਦੀ ਸੀ। ਜੇ ਕਨ੍ਹੱਈਆ ਮਿਸਲ ਨਾਲ ਰਣਜੀਤ ਸਿੰਘ ਨੂੰ ਤਾਕਤ ਮਿਲਦੀ ਹੈ ਤਾਂ ਖੂੰਜੇ ਲੱਗੀ ਵਿਧਵਾ ਸਦਾ ਕੌਰ ਨੂੰ ਵੀ ਤਾਂ ਸ਼ੁਕਰਚੱਕੀਆ ਮਿਸਲ ਦੀ ਤਾਕਤ ਮਿਲੀ।

ਰਣਜੀਤ ਸਿੰਘ ਦੀ ਰਾਜ ਕਰਨ ਦੀ ਇੱਛਾ ਸ਼ਕਤੀ ਨਾਲ ਬਹਾਦਰੀ ਜੁੜਨੀ ਜ਼ਰੂਰੀ ਸੀ ਕਿਉਂਕਿ ਕੰਡਿਆਲਾ ਰਸਤਾ ਹੈ। ਸ਼ਰੀਕ ਮਿਸਲਾਂ ਰਾਹ ਰੋਕਣਗੀਆਂ ਜਾਣਦਾ ਸੀ, ਇਹ ਵੀ ਜਾਣਦਾ ਸੀ ਕਿ ਮੁਸਲਮਾਨ ਮੁਗਲ ਰਾਜ ਵਰਗੀ ਸ਼ਾਂਤੀ ਦੇ ਇੱਛਾਵਾਨ ਹਨ, ਅਮਨ ਸ਼ਾਂਤੀ ਜਿਥੋਂ ਮਰਜ਼ੀ ਮਿਲੇ। ਰਣਜੀਤ ਸਿੰਘ ਦੇ ਇਕ ਪੁਰਖੀ ਰਾਜ ਵਿਚ ਸ਼ਾਂਤੀ ਹੋਵੇਗੀ। ਉਹ ਅਤੇ ਉਸਦੇ ਸਲਾਹਕਾਰਾਂ ਨੂੰ ਪਤਾ ਸੀ ਕਿ ਪੰਜਾਬ ਦੇ ਅਨੇਕ ਸਰਦਾਰ ਲਾਹੌਰ ਦਰਬਾਰ ਵਿਚ ਮਾਮਲਾ ਭਰਦੇ ਰਹੇ ਹਨ।

ਜਿਹੜੇ ਪਹਾੜੀ ਰਾਜੇ ਅਬਦਾਲੀ ਨੂੰ ਕਰ ਦਿੰਦੇ, ਉਨ੍ਹਾਂ ਨੂੰ ਰਾਜੇ ਦਾ ਖਿਤਾਬ ਮਿਲਦਾ। ਇਸੇ ਤਰ੍ਹਾਂ ਪਟਿਆਲਾ ਮੁਖੀ ਨੂੰ ਰਾਜਾ ਦਾ ਖਿਤਾਬ ਦਿੱਤਾ ਗਿਆ। ਇਨ੍ਹਾਂ ਹਾਲਾਤ ਵਿਚ ਲਾਹੌਰ ਦਾ ਹਾਕਮ ਮਹਾਰਾਜਾ ਅਖਵਾਏਗਾ। ਪਤਨੀ ਰਾਜ ਕੌਰ ਨੇ

ਬੇਟੇ ਖੜਕ ਸਿੰਘ ਨੂੰ ਜਨਮ ਦਿੱਤਾ ਸੋ ਗੱਦੀ ਦਾ ਵਾਰਸ ਵੀ ਮਿਲ ਗਿਆ।[1]

ਚਾਹੁੰਦਾ ਸੀ ਮਹਾਰਾਜਾ ਹੋਵਾਂ ਪਰ ਲੋਕਾਂ ਦੀਆਂ ਅਰਜ਼ੀਆਂ ਦਾ ਨਿਪਟਾਰਾ ਕੁਰਸੀ ਤੇ ਬੈਠ ਕੇ ਕਰਦਾ ਜਾਂ ਦਰੀ ਉੱਪਰ, ਸਿੰਘਾਸਨ ਤੇ ਨਾ ਬੈਠਦਾ। ਸਿੱਕਾ ਜਾਰੀ ਕੀਤਾ ਉਸ ਉੱਪਰ ਵੀ ਆਪਣਾ ਨਹੀਂ ਗੁਰੂ ਦਾ ਨਾਮ ਲਿਖਿਆ। ਸਰਕਾਰ ਦਾ ਨਾਮ ਸਰਕਾਰ ਖਾਲਸਾ ਸੀ ਤੇ ਕੋਰਟ ਦਾ ਨਾਮ ਦਰਬਾਰ ਖਾਲਸਾ। ਇਸ ਸਰਕਾਰ ਦੇ ਸਿੱਖ-ਹਿੰਦੂ ਨੈਣ-ਨਕਸ਼ ਸਨ। ਉਦੋਂ ਸਿੱਖਾਂ ਹਿੰਦੂਆਂ ਵਿਚਕਾਰ ਡੂੰਘੀ ਖਾਈ ਨਹੀਂ ਸੀ। ਪਰ ਰਣਜੀਤ ਸਿੰਘ ਚੌਕਸ ਰਹਿੰਦਾ ਕਿ ਮੁਸਲਮਾਨ ਉਸਦੇ ਵਫਾਦਾਰ ਰਹਿਣ। ਉਹ ਸਾਰੇ ਪੰਜਾਬੀਆਂ ਦਾ ਮਹਾਰਾਜਾ ਹੋਣਾ ਚਾਹੁੰਦਾ ਸੀ ਕਿਸੇ ਇਕ ਧੜੇ ਦਾ ਨਹੀਂ।

ਰਣਜੀਤ ਸਿੰਘ ਨੇ ਜਦੋਂ ਲਾਹੌਰ ਦਾ ਕਿਲ੍ਹਾ ਸੰਭਾਲਿਆ ਤਾਂ ਉਹ ਲਾਹੌਰ ਦੀਆਂ ਦੋ ਵੱਡੀਆਂ ਮਸੀਤਾਂ ਵਿਚ ਸ਼ਰਧਾ ਭੇਂਟ ਕਰਨ ਗਿਆ ਸੀ। ਇਕ ਸਭ ਤੋਂ ਵੱਡੀ ਬਾਦਸ਼ਾਹੀ ਮਸਜਿਦ ਵਿਚ ਜੋ ਔਰੰਗਜ਼ੇਬ ਨੇ ਬਣਵਾਈ ਸੀ; ਦੂਜੀ ਵਜ਼ੀਰ ਖਾਨ ਮਸਜਿਦ ਵਿਚ ਜਿਹੜੀ ਸ਼ਾਹਜਹਾਨ ਦੇ ਚਿਨਿਓਟ ਜੰਮੇ ਸੂਬੇਦਾਰ ਨੇ ਬਣਵਾਈ ਸੀ। ਈਮਾਮ ਬਖਸ਼ ਨੂੰ ਉਸਨੇ ਸ਼ਹਿਰ ਦਾ ਕੋਤਵਾਲ ਥਾਪਿਆ।

ਸ਼ਰਾਅ ਦਾ ਹਵਾਲਾ ਦੇ ਕੇ ਇਮਾਮ ਆਖਦੇ ਰਹੇ ਕਿ ਇਕ ਪੁਰਖੀ ਰਾਜ ਇਸਲਾਮ ਦੀ ਨੀਤੀ ਦੇ ਖਿਲਾਫ਼ ਹੈ ਪਰ ਬਾਦਸ਼ਾਹ ਆਖਦੇ– ਅਸੀਂ ਇਸਲਾਮ ਦੇ ਭਲੇ ਵਾਸਤੇ ਹੀ ਸੱਤਾ ਵਰਤਣੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਨੂੰ ਕਿਹਾ ਸੀ ਕਿ ਤਾਜਪੋਸ਼ੀ ਨਹੀਂ ਕਰਨੀ, ਪੰਜਾਂ ਦੀ ਤਾਬਿਆਦਾਰੀ ਹੇਠ ਰਹਿਣਾ ਹੈ, ਬੰਦਾ ਸਿੰਘ ਵਾਂਗ ਰਣਜੀਤ ਸਿੰਘ ਨੇ ਵੀ ਤਾਜਪੋਸ਼ੀ ਕੀਤੀ। ਪਰ ਰਣਜੀਤ ਸਿੰਘ ਧਰਮ ਦੇ ਮੁਖੀਆਂ ਦਾ ਪੂਰਾ ਆਦਰ ਕਰਦਾ। ਇਹ ਧਾਰਮਿਕ ਲੀਡਰ ਕਦੀ ਕਦੀ ਰਣਜੀਤ ਸਿੰਘ ਦੀ ਖਿਚਾਈ ਵੀ ਕਰਦੇ। ਅਮਰੀਕ ਸਿੰਘ ਅਨੁਸਾਰ ਬੰਦੇ ਵਜੋਂ ਉਹ ਨੇਕੀ ਅਤੇ ਇਖਲਾਕ ਦਾ ਮਾਡਲ ਨਹੀਂ ਸੀ। ਉਸਨੇ ਬਹੁਤ ਸਾਰੀਆਂ ਰਾਣੀਆਂ ਰੱਖੀਆਂ। ਕਈ ਵਾਰ ਉਸਦੇ ਕੰਮਾਂ ਤੇ ਇਤਰਾਜ਼ ਹੋਇਆ। ਇਕ ਵਾਰ ਤਾਂ ਉਸਨੂੰ ਸ਼ਰੇਆਮ ਕੋੜੇ ਮਾਰਨ ਦਾ ਫੈਸਲਾ ਵੀ ਹੋ ਗਿਆ ਸੀ।[2] ਰਣਜੀਤ ਸਿੰਘ ਕਿਸੇ ਟਕਰਾਉ ਵਿਚ ਪੈਣ ਦਾ ਇਛੁਕ ਨਹੀਂ ਸੀ, ਸੋ ਕੋੜੇ ਖਾਣ ਲਈ ਤਿਆਰ ਹੋ ਗਿਆ। ਨਿਮਰਤਾ ਵੇਖਦਿਆਂ ਮਾਫ ਕਰ ਦਿੱਤਾ।

ਤਾਜਪੋਸ਼ੀ ਬਾਦ ਦਰਬਾਰ ਵਿਚ ਉਸਨੂੰ ਅਨੇਕ ਵੰਨਗੀਆਂ ਦੇ ਲੋਕ ਮਿਲਣ ਆਉਂਦੇ, ਸਰਦਾਰਾਂ ਦੇ ਬੇਟੇ, ਡਾਕਟਰ, ਵਿਦਵਾਨ, ਦਸਤਕਾਰ, ਚਿੱਤਰਕਾਰ ਆਦਿਕ।

× × ×

ਸਾਲ 1800 ਤੱਕ ਭਾਰਤ ਦਾ ਵਡੇਰਾ ਹਿੱਸਾ ਈਸਟ ਇੰਡੀਆ ਕੰਪਨੀ ਅਧੀਨ ਹੋ ਗਿਆ। ਸਾਲ 1750 ਵਿਚ ਇਸ ਨੇ ਪੂਰਬੀ ਭਾਰਤ ਉੱਪਰ ਰਾਜ ਕਰਨਾ ਸ਼ੁਰੂ ਕੀਤਾ। 1799 ਵਿਚ ਦੱਖਣ ਦਾ ਟੀਪੂ ਸੁਲਤਾਨ ਹਾਰ ਗਿਆ ਤੇ ਮਾਰਿਆ ਗਿਆ। ਕੰਪਨੀ 1803 ਵਿਚ ਦਿੱਲੀ ਤੇ ਕਾਬਜ਼ ਹੋ ਗਈ, ਮਰਾਠਿਆਂ ਨੂੰ ਪਰੇ ਧੱਕ ਕੇ ਸ਼ਾਹ

ਆਲਮ ਦੂਜੇ ਨੂੰ ਪੈਨਸ਼ਨ ਲਾ ਕੇ ਨਾਲ ਲੈ ਗਈ। ਪਰ ਜਮਨਾ ਦੇ ਪੱਛਮ ਵੱਲ ਸਾਵਧਾਨ ਰਹਿਣਾ ਪਵੇਗਾ। ਉਧਰ ਪਟਿਆਲਾ, ਨਾਭਾ, ਜੀਂਦ ਰਿਆਸਤਾਂ ਜਮਨਾ-ਸਤਲੁਜ ਦੋਆਬ ਦੀ ਜ਼ਮੀਨ ਦੀਆਂ ਮਾਲਕ ਹਨ। ਸਥਾਨਕ ਜ਼ਿਮੀਂਦਾਰਾਂ ਨਾਲ ਕਾਨਾਫੂਸੀ ਕਰਕੇ ਜਾਰਜ ਥਾਮਸ ਨਾਂ ਦੇ ਬਦਮਾਸ਼ ਅੰਗਰੇਜ਼ ਨੇ ਪਟਿਆਲੇ ਦੇ ਦੱਖਣ ਵਿਚ ਸਥਿਤ ਸ਼ਹਿਰ ਹਾਂਸੀ ਉੱਤੇ ਕਬਜ਼ਾ ਕਰ ਲਿਆ ਸੀ। ਜਦੋਂ ਉਸਨੇ ਸਰਕਾਰ ਤੋਂ ਸਹਾਇਤਾ ਮੰਗੀ ਕਿ ਮੈਂ ਸਿੰਧ ਦੇ ਕਿਨਾਰੇ ਯੂਨੀਅਨ ਜੈਕ ਲਹਿਰਾਉਣਾ ਹੈ, ਕਲਕੱਤੇ ਬੈਠੇ ਗਵਰਨਰ ਜਨਰਲ ਨੇ ਉਸ ਦੀ ਅਰਜ਼ੀ ਰੱਦ ਕਰ ਦਿੱਤੀ।

ਪੰਜਾਬ ਵਿਚ ਅਮਨ ਕਾਨੂੰਨ ਦੀ ਦਸ਼ਾ ਮਾੜੀ ਸੀ, ਵੰਨ ਸੁਵੰਨੇ ਲੋਕ ਸਨ ਤੇ ਨਾਲ ਅਫਗਾਨਿਸਤਾਨ ਲੱਗਦਾ ਸੀ ਜਿਥੋਂ ਲਗਾਤਾਰ ਦਿੱਲੀ ਵੱਲ ਹੱਲੇ ਹੋ ਰਹੇ ਸਨ। ਕੰਪਨੀ ਅਫਗਾਨਾਂ ਨਾਲ ਕੋਈ ਪੰਗਾ ਲੈਣ ਵਿਚ ਰੁਚਿਤ ਨਹੀਂ ਸੀ।

ਰਣਜੀਤ ਸਿੰਘ ਦੀ ਲਾਹੌਰ ਤਾਜਪੋਸ਼ੀ ਨੇ ਤਸਵੀਰ ਵਿਚ ਨਵੇਂ ਰੰਗ ਭਰ ਦਿੱਤੇ। ਕਲਕੱਤੇ ਤੋਂ ਕੰਪਨੀ ਦਾ ਦਿੱਲੀ ਬੈਠਾ ਅੰਗਰੇਜ਼ ਰੈਜ਼ੀਡੈਂਟ ਮਿਸਟਰ ਕੋਲਿਨਜ਼, ਤਾਜਪੋਸ਼ੀ ਤੋਂ ਪਹਿਲਾਂ ਹੀ ਮਹਾਰਾਜਾ ਰਣਜੀਤ ਸਿੰਘ ਦੀਆਂ ਗਤੀਵਿਧੀਆਂ ਗਹੁ ਨਾਲ ਦੇਖ ਰਿਹਾ ਸੀ। ਕੀ ਉਹ ਪੰਜਾਬ ਉੱਪਰ ਕੰਟਰੋਲ ਕਰ ਸਕੇਗਾ? ਅਜਿਹਾ ਹੋ ਗਿਆ ਤਾਂ ਪੰਜਾਬ ਹਿੰਦੁਸਤਾਨ ਅਫਗਾਨਿਸਤਾਨ ਵਿਚਕਾਰ ਨਿਰਪੱਖ ਦੇਸ ਬਣੇਗਾ।

ਅੰਗਰੇਜ਼ ਤਾਂ ਚਾਹੁੰਦੇ ਸਨ ਸਿੱਖਾਂ ਦੀ ਸਹਾਇਤਾ ਲੈ ਕੇ ਮੁਸਲਿਮ ਅਫਗਾਨਿਸਤਾਨ ਵਿਰੁੱਧ ਜੰਗ ਲੜੀ ਜਾਵੇ।[3] ਹਿੰਦੁਸਤਾਨ ਵਿਚ ਮੌਜੂਦ ਅੰਗਰੇਜ਼ ਏਜੰਸੀਆਂ ਮਹਾਰਾਜੇ ਦੀ ਸਮਰੱਥਾ ਜਾਣ ਗਈਆਂ ਸਨ। ਆਪਣੇ ਏਜੰਟਾਂ ਰਾਹੀਂ ਉਨ੍ਹਾਂ ਨੇ ਸਰਦਾਰਾਂ ਕੋਲ ਮਹਾਰਾਜਾ ਅਧੀਨ ਸਰਕਾਰ ਚਲਾਉਣ ਦੇ ਸੁਨੇਹੇ ਭੇਜੇ।[4]

ਅੰਗਰੇਜ਼ ਗੰਭੀਰਤਾ ਨਾਲ ਮਹਾਰਾਜੇ ਵੱਲ ਧਿਆਨ ਇਸ ਕਰਕੇ ਵੀ ਦੇ ਰਹੇ ਸਨ ਕਿ ਕਿਤੇ ਉਹ ਮਰਾਠਿਆਂ ਨਾਲ ਸੰਧੀ ਤਾਂ ਨਹੀਂ ਕਰ ਲਏਗਾ? ਜਾਂ ਕਿਤੇ ਫਰਾਂਸੀਸੀਆਂ ਨਾਲ ਤਾਂ ਸਾਂਝ ਭਿਆਲੀ ਨਹੀਂ ਪਾ ਰਿਹਾ? ਫਰਾਂਸੀਸੀਆਂ ਨੇ ਮਰਾਠਿਆਂ ਨਾਲ ਗੰਢ ਤੁਪ ਕਰ ਰੱਖੀ ਸੀ। ਸਿੱਖ ਸਿਪਾਹੀਆਂ ਨਾਲੋਂ ਮਰਾਠੇ ਵਧੀਕ ਅਨੁਸ਼ਾਸਤ ਹਨ। ਉੱਤਰੀ ਅਤੇ ਕੇਂਦਰੀ ਭਾਰਤ ਵਿਚ ਤਿੰਨ ਫਰੈਂਚ ਜਰਨੈਲਾਂ ਨੇ ਮਰਾਠਿਆਂ ਦੀ ਸਿਧੀ ਮਦਦ ਕੀਤੀ ਸੀ। ਦਿੱਲੀ ਵਿਚੋਂ ਮਰਾਠਿਆਂ ਦੇ ਨਿਕਲਣ ਨਾਲ ਫਰਾਂਸ ਦੀਆਂ ਉਮੀਦਾਂ ਤੇ ਪਾਣੀ ਫਿਰ ਗਿਆ ਸੀ। ਫਰੈਂਚ ਚਾਹੁੰਦੇ ਸਨ ਮਰਾਠੇ ਵਿਜਈ ਹੋਣ। ਫਿਰ ਮਰਾਠਿਆਂ ਵਿਚ ਫੁੱਟ ਪਾ ਕੇ ਫਰਾਂਸ ਭਾਰਤ ਤੇ ਰਾਜ ਕਰੇਗਾ।[5]

× × ×

1800 ਈ. ਵਿਚ ਭਸੀਨ ਪਿੰਡ ਦੀ ਸਫਲ ਮੁਹਿੰਮ ਨੇ ਮਹਾਰਾਜੇ ਦਾ ਸਿਤਾਰਾ ਚਮਕਾ ਦਿੱਤਾ। ਕਸੂਰ ਦੇ ਮੁਸਲਮਾਨ ਵੀ ਭੰਗੀਆਂ ਨਾਲ ਸਨ ਸੋ ਇਹ ਇਕ ਤਰ੍ਹਾਂ ਮਿਸਲਦਾਰਾਂ ਅਤੇ ਬਾਗੀ ਮੁਸਲਮਾਨ ਹਾਕਮਾਂ ਦੀ ਸਾਂਝੀ ਹਾਰ ਹੋਈ। ਆਹਲੂਵਾਲੀਆ ਮਿਸਲ ਅਤੇ ਇਸ ਦੇ ਸਰਦਾਰ ਫਤਿਹ ਸਿੰਘ ਦਾ ਸਨਮਾਨ ਵਧਿਆ। ਪਰਜਾ ਨੂੰ ਉਸ ਵਿਚੋਂ ਸ੍ਰ. ਜੱਸਾ ਸਿੰਘ ਆਹਲੂਵਾਲੀਆ ਦਿੱਸਿਆ।

ਰਣਜੀਤ ਸਿੰਘ ਨੇ ਸੂਫੀ ਪਿਛੋਕੜ ਵਾਲੇ ਮੁਸਲਮਾਨ ਜੁਆਨ ਫਕੀਰ

ਅਜੀਜ਼ੁਉੱਦੀਨ ਬੁਖਾਰੀ ਨੂੰ ਆਪਣਾ ਸਲਾਹਕਾਰ ਰੱਖ ਲਿਆ। ਉਸ ਦਾ ਪਿਤਾ ਯੂਨਾਨੀ ਹਕੀਮ ਸੀ ਜਿਹੜਾ ਮਹਾਰਾਜੇ ਦੀ ਸਿਹਤਯਾਬੀ ਲਈ ਆਉਂਦਾ ਜਾਂਦਾ ਰਹਿੰਦਾ। ਬੇਟਾ ਆਪਣੇ ਅੱਬੂ ਨਾਲ ਆ ਜਾਂਦਾ। ਉਹ ਮਿੱਠੀ ਜ਼ੁਬਾਨ ਦਾ ਬਹੁਤ ਸਲੀਕੇ ਵਾਲਾ ਜੁਆਨ ਸੀ। ਮਹਾਰਾਜੇ ਨੂੰ ਉਸ ਦੀ ਲਿਆਕਤ ਪਸੰਦ ਆ ਗਈ। ਪਹਿਲਾਂ ਉਸਨੂੰ ਤਰਜਮਾਕਾਰ ਰੱਖਿਆ, ਫਿਰ ਵਿਦੇਸ਼ ਮੰਤਰਾਲਾ ਸੌਂਪ ਦਿੱਤਾ ਜਿਹੜਾ ਉਸਨੇ ਆਖਰ ਤੱਕ ਬਾਖ਼ੂਬੀ ਨਿਭਾਇਆ। ਉਸ ਦੇ ਦੋ ਭਰਾ ਇਮਾਮੁੱਦੀਨ ਅਤੇ ਨੂਰੁੱਦੀਨ ਵੀ ਦਰਬਾਰ ਦੀ ਸੇਵਾ ਵਿਚ ਆ ਗਏ।

ਅਜੇ ਤਾਜਪੋਸ਼ੀ ਨਹੀਂ ਹੋਈ ਸੀ, ਰਣਜੀਤ ਸਿੰਘ ਦੀ ਅੰਮ੍ਰਿਤਸਰ ਵਿਚ ਈਸਟ ਇੰਡੀਆ ਕੰਪਨੀ ਨਾਲ ਪਹਿਲੀ ਮੁਲਾਕਾਤ ਹੋਈ। ਕੰਪਨੀ ਦਾ ਨੁਮਾਇੰਦਾ ਯੂਸਫ ਅਲੀ ਸੀ ਜੋ ਖ਼ਬਰ ਲੈਣ ਆਇਆ ਸੀ ਕਿ ਸਿੱਖ-ਅਫਗਾਨ ਸੰਧੀ ਤਾਂ ਨਹੀਂ ਹੋ ਰਹੀ? ਕੰਪਨੀ ਨੂੰ ਲੱਗਾ ਇਸ ਦੀ ਪੱਛਮੀ ਸਰਹੱਦ ਜਮਨਾ ਰਹੇਗੀ। ਜਮਨਾ ਤੇ ਸਤਲੁਜ ਵਿਚਕਾਰ ਰਿਆਸਤਾਂ, ਤੇ ਫਿਰ ਰਣਜੀਤ ਸਿੰਘ। ਰਿਆਸਤਾਂ ਨਾਲ ਸਲਾਹ ਮਸ਼ਵਰੇ ਕਰਕੇ ਯੂਸਫ ਅਲੀ ਮਹਾਰਾਣੀ ਸਦਾ ਕੌਰ ਨੂੰ ਮਿਲਣ ਆਇਆ ਸੀ। ਉਥੇ ਹੀ ਅੰਮ੍ਰਿਤਸਰ ਰਣਜੀਤ ਸਿੰਘ ਨੂੰ ਸੱਦ ਲਿਆ। ਰਣਜੀਤ ਸਿੰਘ ਨੇ ਕਹਿ ਦਿੱਤਾ ਕਿ ਬਾਕੀ ਗੱਲ ਲਾਹੌਰ ਕਰਾਂਗੇ।

ਯੂਸਫ ਅਲੀ ਨੇ ਕੰਪਨੀ ਨੂੰ ਦੱਸਿਆ— ਰਣਜੀਤ ਸਿੰਘ ਦੇ ਸ਼ਾਹ ਜ਼ਮਾਨ ਨਾਲ ਮਿੱਤਰਤਾਨਾ ਸਬੰਧ ਹਨ। ਰਣਜੀਤ ਸਿੰਘ ਸ਼ਾਹ ਜ਼ਮਾਨ ਨੂੰ ਕਿਲ੍ਹੇ ਦੇ ਬਾਹਰੋਂ ਲਲਕਾਰਦਾ ਰਿਹਾ ਹੈ, ਵਾਪਸੀ ਤੇ ਜਿਹਲਮ ਪਾਰ ਕਰਦਿਆਂ ਉਸਦੀ ਵੱਡੀ ਤੋਪ ਦਰਿਆ ਵਿਚ ਡਿੱਗ ਪਈ ਸੀ, ਰਣਜੀਤ ਸਿੰਘ ਨੇ ਕਢਵਾ ਕੇ ਕਾਬਲ ਪੁੱਜਦੀ ਕੀਤੀ ਤਾਂ ਕਿ ਸੁਖਾਵੇਂ ਸੰਬੰਧ ਹੋਣ।

ਰਣਜੀਤ ਸਿੰਘ ਨੂੰ ਕੰਪਨੀ ਦੀ ਤਾਕਤ ਦਾ ਪਤਾ ਸੀ ਤਾਂ ਹੀ ਏਨੇ ਵਿਸਥਾਰ ਨਾਲ ਸੂਚਨਾ ਦਿੱਤੀ, ਉਹ ਫਰਾਂਸੀਸੀਆਂ ਨਾਲ ਰਾਬਤਾ ਵੀ ਰੱਖ ਰਿਹਾ ਸੀ। ਮਰਾਠਾ ਚੀਫ ਸਿੰਧੀਆ ਦੇ ਫਰਾਂਸੀਸੀ ਅਫਸਰ 1799 ਵਿਚ ਉਸ ਨੂੰ ਮਿਲ ਕੇ ਗਏ ਸਨ। ਤਿੰਨ ਸਾਲ ਬਾਦ ਜਦੋਂ ਇਕ ਫਰਾਂਸੀਸੀ ਜਰਨੈਲ ਨੇ ਹਾਂਸੀ ਵਿਚਲਾ ਜਾਰਜ ਥਾਮਸ ਦਬਾ ਦਿੱਤਾ, ਇਕ ਫਰੈਂਚ ਮਿਸ਼ਨ ਮਹਾਰਾਜੇ ਨੂੰ ਮਿਲਣ ਲਾਹੌਰ ਆਇਆ।[7]

ਅਨਪੜ੍ਹ ਕਾਣੇ ਮਹਾਰਾਜੇ ਵਿਚ ਗਜ਼ਬ ਦੀ ਕੂਟਨੀਤਕ ਸੂਝ ਸੀ। ਕਿਥੇ ਨਰਮ ਹੋਣਾ ਹੈ ਕਿਥੇ ਸਖ਼ਤ ਰਹਿਣਾ ਹੈ, ਸਾਮਰਾਜ ਕਾਇਮ ਕਰਨ ਲਈ ਕਿਹੜੀ ਚਾਬੀ ਹੈ, ਉਸਨੂੰ ਪਤਾ ਸੀ। ਵੱਡੇ ਖਿੱਤੇ ਦੀ ਮਾਲਕੀ ਕਾਇਮ ਰੱਖਣ ਲਈ ਉਸ ਨੂੰ ਆਲੇ ਦੁਆਲੇ ਦੀਆਂ ਸਾਮਰਾਜੀ ਸ਼ਕਤੀਆਂ ਦੇ ਭੇਦ ਪਤਾ ਹੋਣੇ ਚਾਹੀਦੇ ਹਨ ਤੇ ਇਕ ਸਾਮਰਾਜ ਨੂੰ ਪਤਾ ਹੋਣਾ ਚਾਹੀਦੈ ਕਿ ਮੇਰੀ ਕਿਸ ਹੋਰ ਸਾਮਰਾਜ ਨਾਲ ਸੰਧੀ ਹੈ।

ਹਾਲ ਦੀ ਘੜੀ ਉਹ ਫੌਜ ਮਜ਼ਬੂਤ ਕਰਕੇ ਰਾਜ ਵਿਸਥਾਰ ਕਰੇਗਾ, ਮਾਲੀਆ ਉਗਰਾਹ ਕੇ ਖਜ਼ਾਨੇ ਭਰੇਗਾ। ਲਹੂ ਵੀਟਵੀਂ ਲੜਾਈ ਵਿਚੋਂ ਕਸੂਰ ਦਾ ਹਾਕਮ ਨਿਜ਼ਾਮੁੱਦੀਨ ਖਾਨ ਹਾਰ ਗਿਆ ਪਰ ਉਸ ਤੋਂ ਉਸ ਦਾ ਇਲਾਕਾ ਖੋਹਿਆ ਨਹੀਂ। ਲਾਹੌਰ ਦੀ ਤਾਬਿਆਦਾਰੀ ਵਿਚ ਰਹਿਣਾ ਮੰਨ ਤੇ ਜ਼ਾਮਨੀ ਦੇਹ, ਇੰਨਾ ਕਾਫੀ ਹੈ।

ਕਾਂਗੜਾ ਚੀਫ ਸੰਸਾਰ ਚੰਦ ਦੀ ਰਿਆਸਤ ਖੋਹ ਕੇ ਰਾਣੀ ਸਦਾ ਕੌਰ ਅਤੇ ਉਸਦੀ ਕੱਨ੍ਹਈਆ ਮਿਸਲ ਨੂੰ ਦੇ ਦਿੱਤੀ। ਤਰਨਤਾਰਨ ਵਿਖੇ 1802 ਵਿਚ ਸਰੋਵਰ ਕਿਨਾਰੇ ਹਜ਼ਾਰਾਂ ਸਿੱਖਾਂ ਦੀ ਹਾਜ਼ਰੀ ਵਿਚ ਫਤਿਹ ਸਿੰਘ ਅਤੇ ਰਣਜੀਤ ਸਿੰਘ ਨੇ ਪੱਗਾਂ ਵਟਾ ਲਈਆਂ, ਯਾਨੀ ਕਿ ਪਵਿੱਤਰ ਐਲਾਨ— ਅਸੀਂ ਧਰਮ ਭਰਾ ਹਾਂ।[8]

ਦੋਵੇਂ ਮਿਸਲਾਂ ਦੀਆਂ ਫੌਜਾਂ ਰਚਨਾ ਅਤੇ ਚੱਜ ਦੁਆਬ ਦੇ ਪੱਛਮ ਵੱਲ ਇਕੱਠੀਆਂ ਤੁਰੀਆਂ। ਮੁਸਲਮਾਨ ਜ਼ਿਮੀਂਦਾਰਾਂ ਨੂੰ ਸਰਕਾਰ ਖਾਲਸਾ ਵਿਚ ਰਲਣ ਲਈ ਮਨਾ ਲਿਆ। ਉਨ੍ਹਾਂ ਨੇ ਰਣਜੀਤ ਸਿੰਘ ਨੂੰ ਨਜ਼ਰਾਨੇ ਤੋਂ ਇਲਾਵਾ 400 ਘੋੜੇ ਦਿੱਤੇ। ਰਣਜੀਤ ਸਿੰਘ ਖੁਸ਼ ਹੋ ਗਿਆ। ਝਨਾ ਕਿਨਾਰੇ ਵਸੇ ਚਿਨਿਓਟ ਦਾ ਚੀਫ ਜੱਸਾ ਸਿੰਘ ਡੋਲੂ ਟੱਕਰ ਲੈਣ ਆ ਗਿਆ, ਹਾਰ ਗਿਆ। ਮਹਾਰਾਜੇ ਨੇ ਉਸ ਨੂੰ ਆਪਣੇ ਦਰਬਾਰ ਵਿਚ ਨੌਕਰੀ ਦੇ ਦਿੱਤੀ। ਜਿਹਲਮ ਪਾਰ ਕਰਕੇ ਪੱਛਮ ਵੱਲ ਦੇ ਸਾਰੇ ਇਲਾਕੇ ਮੁਸਲਮਾਨਾਂ ਦੇ ਕਬਜ਼ੇ ਤੋਂ ਛੁਡਾ ਲਏ।

ਰਣਜੀਤ ਸਿੰਘ ਪੱਛਮੀ ਹੱਦ ਉੱਤੇ ਸੀ, ਕਸੂਰ ਦਾ ਹਾਕਮ ਨਿਜ਼ਾਮੁੱਦੀਨ ਵਿੱਟਰ ਗਿਆ, ਲਾਹੌਰੋਂ ਤੋਪਾਂ ਕਸੂਰ ਦੁਆਲੇ ਬੀੜ ਦਿੱਤੀਆਂ। ਦੁਬਾਰਾ ਫਿਰ ਹਾਰ ਗਿਆ। ਮਹਾਰਾਜੇ ਨੇ ਫਿਰ ਇਲਾਕਾ ਵਾਪਸ ਕਰ ਦਿੱਤਾ। ਮਹਾਰਾਜੇ ਨੂੰ ਪਤਾ ਸੀ ਸਰਕਾਰ ਚਲਾਉਣ ਨਾਲੋਂ ਮਾਮਲਾ ਲੈਣਾ ਆਸਾਨ ਹੈ।

1802 ਵਿਚ ਖ਼ੁਦ ਕਮਾਨ ਸੰਭਾਲਦਿਆਂ ਭਾਰੀ ਫੌਜ ਮੁਲਤਾਨ ਉੱਪਰ ਚੜ੍ਹਾਈ ਲਈ ਰਵਾਨਾ ਹੋਈ। ਅਬਦਾਲੀ ਨੇ ਮੁਲਤਾਨ ਖੋਹਿਆ ਸੀ। ਮੁਲਤਾਨ ਦੇ ਨਵਾਬ ਮੁਜ਼ੱਫਰ ਖਾਨ ਨੇ ਸ਼ਹਿਰ ਤਬਾਹ ਹੋਣ ਦੀ ਥਾਂ ਸੰਧੀ ਠੀਕ ਸਮਝੀ। ਨਵਾਬ ਅੱਗੇ ਤੋਂ ਕਾਬਲ ਦੀ ਥਾਂ ਲਾਹੌਰ ਨੂੰ ਮਾਮਲਾ ਦਏਗਾ ਤੇ ਇਹ ਇਲਾਕਾ ਸਰਕਾਰ ਖਾਲਸਾ ਦੇ ਨਕਸ਼ੇ ਵਿਚ ਜੁੜ ਗਿਆ। ਫੌਜਾਂ ਪਰਤ ਆਈਆਂ।

1802 ਵਿਚ ਹੀ ਅੰਮ੍ਰਿਤਸਰ ਪ੍ਰਬੰਧ ਅਧੀਨ ਆ ਗਿਆ। ਇਥੇ ਭੰਗੀਆਂ ਦਾ ਕਬਜ਼ਾ ਸੀ। ਦੋ ਸਾਲ ਪਹਿਲਾਂ ਭਸੀਨ ਵਿਚ ਭੰਗੂ ਸਰਦਾਰ ਦੀ ਮੌਤ ਹੋ ਗਈ ਸੀ ਪਰ ਉਸ ਦੀ ਵਿਧਵਾ ਇਸ ਤੇ ਕਾਬਜ਼ ਸੀ। ਸਿੱਖਾਂ ਦਾ ਧਾਰਮਿਕ ਸ਼ਹਿਰ ਤਾਂ ਹੈ ਹੀ, ਵਪਾਰ ਤੇ ਉਦਯੋਗ ਜੋਬਨ ਤੇ ਸੀ। ਨਿਤ ਹਮਲਿਆਂ ਕਾਰਨ ਲਾਹੌਰ ਦੇ ਅੱਕੇ ਲਾਹੌਰੀ ਵਪਾਰੀ ਅੰਮ੍ਰਿਤਸਰ ਵੱਸ ਗਏ ਸਨ। ਕਸ਼ਮੀਰ ਅਤੇ ਮੱਧ ਏਸ਼ੀਆ ਤੱਕ ਇਥੇ ਸਾਮਾਨ ਆਉਂਦਾ ਜਾਂਦਾ ਸੀ। ਅਨੇਕ ਕਸ਼ਮੀਰੀ ਵਪਾਰੀ ਤੇ ਦਸਤਕਾਰ ਇਥੇ ਵਸ ਗਏ।

ਪੰਜਾਬ ਦਾ ਮਾਲਕ ਹੋਵੇ ਪਰ ਅੰਮ੍ਰਿਤਸਰ ਦਾ ਨਹੀਂ, ਇਹ ਕੀ ਗੱਲ ਹੋਈ ? ਮਾਈ ਸੁੱਖਾਂ ਦਾ ਕੰਟਰੋਲ ਸੀ ਤੇ ਰਾਮਗੜ੍ਹੀਆ ਮਿਸਲ ਵੀ ਉਸਦੀ ਮਦਦਗਾਰ। ਸ਼ਹਿਰ ਦਰਜਣ ਪਰਿਵਾਰਾਂ ਵਿਚ ਵੰਡਿਆ ਹੋਇਆ ਸੀ ਜੋ ਟੈਕਸ, ਕਿਰਾਏ ਆਦਿਕ ਉਗਰਾਹੁਣ ਵੇਲੇ ਆਪਸ ਵਿਚ ਅਕਸਰ ਲੜਦੇ ਭਿੜਦੇ।

ਰਣਜੀਤ ਸਿੰਘ, ਫਤਿਹ ਸਿੰਘ ਤੇ ਰਾਣੀ ਸਦਾ ਕੌਰ ਦੀਆਂ ਮਿਸਲਾਂ ਨੇ ਅੰਮ੍ਰਿਤਸਰ ਘੇਰ ਲਿਆ। ਮਾਈ ਸੁੱਖਾਂ ਨੇ ਵੀ ਤੋਪਾਂ ਬੀੜ ਲਈਆਂ। ਰਾਮਗੜ੍ਹੀਆਂ ਨੇ ਹਮਾਇਤ ਵਾਪਸ ਲੈ ਲਈ। ਆਖਰ ਮਾਈ ਸੁੱਖਾਂ ਆਪਣੇ ਲਈ ਅਤੇ ਆਪਣੇ ਬੇਟੇ ਲਈ ਲਾਹੌਰ ਤੋਂ ਪੈਨਸ਼ਨ ਲੈਣੀ ਮੰਨ ਗਈ। ਬਿਨਾਂ ਖੜਕੇ ਦੜਕੇ ਅੰਮ੍ਰਿਤਸਰ ਮਿਲ ਗਿਆ।

ਅੰਮ੍ਰਿਤਸਰ ਦੇ ਗੋਬਿੰਦਗੜ੍ਹ ਕਿਲ੍ਹੇ ਵਿਚੋਂ ਤਾਕਤਵਰ ਜ਼ਮਜ਼ਮਾ ਤੋਪ ਮਿਲੀ। ਇਹ ਅਬਦਾਲੀ ਨੇ 1761 ਵਿਚ ਪਾਣੀਪੱਤ ਦੀ ਜੰਗ ਵਿਚ ਵਰਤੀ ਸੀ। ਪਿਛੋਂ ਕਈ ਹੱਥਾਂ ਵਿਚ ਰਹੀ, ਅਫਗਾਨਾਂ ਤੋਂ ਬਾਦ ਪੰਜਾਬੀ ਮੁਸਲਮਾਨਾਂ, ਭੰਗੀਆਂ ਤੇ ਹੁਣ ਰਣਜੀਤ ਸਿੰਘ ਕੋਲ। ਭੰਗੀਆਂ ਨੇ ਇਹ ਗੁਜਰਾਂਵਾਲੇ ਦੇ ਚੱਠਿਆਂ ਤੋਂ ਖੋਹੀ ਸੀ। ਮਾਣ ਨਾਲ ਰਣਜੀਤ ਸਿੰਘ ਇਸ ਨੂੰ ਲਾਹੌਰ ਲੈ ਗਿਆ।

ਅੰਮ੍ਰਿਤਸਰੋਂ ਉਸ ਨੂੰ ਨਿਹੰਗਾਂ ਦੀ ਮਦਦ ਮਿਲ ਗਈ। ਇਹ ਹਥਿਆਰਬੰਦ ਖਾਨਾਬਦੋਸ਼ ਜਥਾ ਖਾਲਸਾ ਫੌਜ ਦਾ ਆਤਮਘਾਤੀ ਦਸਤਾ ਬਣ ਗਿਆ।[9]

1802 ਵਿਚ ਹੀ ਤਿੰਨ ਸਾਲ ਦੇ ਸ਼ਹਿਜ਼ਾਦਾ ਖੜਕ ਸਿੰਘ ਦਾ ਵਿਆਹ ਕਨ੍ਹੱਈਆ ਮਿਸਲ ਦੀ ਧੀ ਨਾਲ ਲਾਹੌਰ ਕੀਤਾ। ਇਸ ਵਿਆਹ ਦੇ ਜਸ਼ਨਾਂ ਵਿਚ ਹੀ ਉਸਨੇ ਸੁਹਣੀ ਮੁਸਲਮਾਨ ਨ੍ਰਿਤਕੀ ਮੋਰਾਂ ਦੇਖੀ। ਵਿਆਹ ਕੇ ਆਪਣੇ ਮਹਿਲ ਵਿਚ ਲੈ ਆਇਆ।[10] ਉਸਦੇ ਸਨਮਾਨ ਵਿਚ ਸਿੱਕਾ ਜਾਰੀ ਕੀਤਾ।

× × ×

ਰਣਜੀਤ ਸਿੰਘ ਦੀਆਂ ਜਿੱਤਾਂ ਦੀਆਂ ਧੁੰਮਾਂ ਪੈ ਗਈਆਂ ਤਾਂ ਪੰਜਾਬੋਂ ਬਾਹਰ ਦੇ ਸਿਪਾਹੀ ਭਰਤੀ ਲਈ ਔਣ ਲੱਗੇ। ਇਹ ਈਸਟ ਇੰਡੀਆ ਤੋਂ ਬਾਗੀ ਹੋ ਕੇ ਨਿਕਲੇ ਮੁਸਲਮਾਨ ਅਤੇ ਯੂਰੇਸ਼ੀਅਨਜ਼ ਸਨ।[11] ਰਣਜੀਤ ਸਿੰਘ ਨੇ ਪਹਿਲੀ ਵਾਰ ਕਦਮ ਨਾਲ ਕਦਮ ਮਿਲਾ ਕੇ ਪਰੇਡ ਕਰਦੇ ਫੌਜੀ ਦੇਖੇ ਜਿਹੜੇ ਕਮਾਂਡਰ ਦੇ ਹੁਕਮ ਨਾਲ ਤੁਰਤ ਫੁਰਤ ਪੁਜ਼ੀਸ਼ਨਾਂ ਬਦਲ ਲੈਂਦੇ।

ਸਿੱਖ ਫੌਜੀ ਇਨ੍ਹਾਂ ਦਾ 'ਨਾਚ' ਦੇਖ ਦੇਖ ਹਸਦੇ ਤੇ ਆਖਦੇ ਇਹ ਹਿੰਦੁਸਤਾਨੀ ਮਸਖਰੇ, ਸਿਖ ਘੋੜਸਵਾਰਾਂ ਨੂੰ ਕੀ ਸਿਖਾਣਗੇ ? ਰਣਜੀਤ ਸਿੰਘ ਨੇ ਉਹ ਭਰਤੀ ਕਰ ਲਏ। ਕਿਹਾ ਕਿ ਖਾਲਸਾ ਫੌਜ ਦੇ ਜੁਆਨਾਂ ਨੂੰ ਪਰੇਡ ਸਿਖਾ ਕੇ ਇਨਫੈਂਟਰੀ ਬਣਾਉ। ਉਸਨੇ ਆਪਣੇ ਸੈਨਿਕ ਵੀ ਈਸਟ ਇੰਡੀਆ ਕੰਪਨੀ ਕੋਲ ਟ੍ਰੇਨਿੰਗ ਲੈਣ ਭੇਜੇ।

ਨਤੀਜੇ ਛੇਤੀ ਸਾਹਮਣੇ ਆਏ। ਜਦੋਂ 1803 ਵਿਚ ਝੰਗ ਅਹਿਮਦ ਖਾਨ ਸਿਆਲ ਦਾ ਇਲਾਕਾ ਸ਼ਾਮਲ ਕਰਨਾ ਸੀ ਉਸਦਾ ਮੁਕਾਬਲਾ ਨਵੀਂ ਕੈਵੈਲਰੀ ਨਾਲ ਹੋਇਆ। ਉਹ ਪੰਜਾਬ ਵਿਚ ਘੋੜਿਆਂ ਦਾ ਸਭ ਤੋਂ ਉੱਤਮ ਬਰੀਡਰ ਸੀ।[12] ਮੁਕਾਬਲਾ ਹੋਇਆ ਪਰ ਕਿਥੇ ਟਿਕਣਾ ਸੀ ? ਉਖਾੜ ਦਿੱਤਾ, ਖਿਸਕ ਗਿਆ। ਝੰਗ ਨੇ ਰਣਜੀਤ ਸਿੰਘ ਦੀ ਤਾਬ ਦੇਖ ਲਈ। ਝੰਗ ਫਿਰ ਅਹਿਮਦ ਖਾਨ ਦੇ ਸਪੁਰਦ ਕਰ ਦਿੱਤਾ, ਉਹ ਸਾਲਾਨਾ ਮਾਮਲਾ ਤਾਰਿਆ ਕਰੇਗਾ।

ਝੰਗ ਦੀ ਜਿੱਤ ਤੋਂ ਉਤਸ਼ਾਹਿਤ ਹੋ ਕੇ ਰਣਜੀਤ ਸਿੰਘ ਨੇ ਫੌਜ ਦਾ ਪੁਨਰਗਠਨ ਕੀਤਾ, ਤਿੰਨ ਵਿੰਗ ਬਣਾ ਦਿੱਤੇ। ਪਹਿਲੇ ਵਿੰਗ ਦੀ ਕਮਾਨ ਖ਼ੁਦ ਕਰੇਗਾ, ਸਰਬੋਤਮ ਜਰਨੈਲ ਉਸ ਵਿਚ ਹੋਣਗੇ, ਇਸ ਵਿਚ ਘੋੜ ਸਵਾਰ, ਪੈਦਲ ਅਤੇ ਤੋਪਖਾਨਾ ਹੋਵੇਗਾ। ਮੁਸਲਮਾਨ ਜਰਨੈਲ ਗੌਸ ਖਾਨ ਕੋਲ ਤੋਪਖਾਨਾ ਹੋਏਗਾ। ਇਹ ਸਾਰੀ ਅੰਗਰੇਜ਼ ਫੌਜੀਆਂ ਪਾਸੋਂ ਟਰੇਂਡ ਸੈਨਾ ਸੀ। ਦੂਜੀ ਤਰ੍ਹਾਂ ਦੀ ਫੌਜ ਮਿਸਲਦਾਰਾਂ ਕੋਲ ਰਹੇਗੀ। ਜਿਵੇਂ ਭੰਗੀਆਂ ਨੂੰ ਜਗੀਰ ਦੇ ਦਿੱਤੀ, ਜਦੋਂ ਲੋੜ ਪਿਆ ਕਰੇਗੀ ਉਦੋਂ ਉਹ

ਸੈਨਾ ਭੇਜਣਗੇ। ਤੀਜਾ ਵਿੰਗ ਕੱਨ੍ਹਈਆਂ ਤੇ ਨਕਈਆਂ ਦੀ ਫੌਜ ਸੀ। ਸਾਲ 1809 ਵਿਚ ਮਹਾਰਾਜੇ ਦੀ ਨਿੱਜੀ ਫੌਜ 24,000 ਸੀ ਤੇ 1821 ਵਿਚ ਪੰਜਾਹ ਹਜ਼ਾਰ।[13]

× × ×

ਸਮਾਂ ਰਣਜੀਤ ਸਿੰਘ ਅਤੇ ਅੰਗਰੇਜ਼ਾਂ ਦੇ ਹਿਤ ਵਿਚ ਲੰਘ ਰਿਹਾ ਸੀ, ਫਰਾਂਸੀਸੀਆਂ ਅਤੇ ਮਰਾਠਿਆਂ ਦੇ ਖਿਲਾਫ। ਸਤਲੁਜ-ਜਮਨਾ ਵਿਚਕਾਰਲੀਆਂ ਸਿੱਖ ਰਿਆਸਤਾਂ ਜਿਹੜੀਆਂ ਕਦੀ ਫਰਾਂਸੀਸੀਆਂ ਦੀਆਂ ਸ਼ੁਕਰਗੁਜ਼ਾਰ ਸਨ ਕਿ ਉਨ੍ਹਾਂ ਹਾਂਸੀ ਵਿਚੋਂ ਅੰਗਰੇਜ਼ ਕੱਢ ਦਿੱਤੇ, ਹੁਣ ਦੂਰ ਜਾ ਰਹੀਆਂ ਸਨ। ਸਿੰਧੀਆ ਰਾਜੇ ਨੂੰ ਦਿੱਲੀ ਫਰਾਂਸੀਸੀਆਂ ਦੀ ਲੋੜ ਸੀ ਕਿਉਂਕਿ ਅੰਗਰੇਜ਼ ਉਸ ਨੂੰ ਕੱਢਣ ਤੇ ਬਜ਼ਿਦ ਸਨ। ਫਰਾਂਸੀਸੀ ਮਦਦ ਕੁਝ ਨਾ ਕਰ ਸਕੀ। ਰਾਜਾ ਦਿੱਲੀ ਵਿਚੋਂ ਕੱਢ ਦਿੱਤਾ।

ਦੂਜਾ ਮਰਾਠਾ ਰਾਜਾ ਜਸਵੰਤ ਰਾਓ ਹੋਲਕਰ ਦਿੱਲੀ ਵਿਚ ਸਰਗਰਮ ਰਿਹਾ। ਹੋਲਕਰ ਨੇ ਇਹ ਯਤਨ ਵੀ ਕੀਤਾ ਕਿ ਅਫਗਾਨ ਮੁੜ ਦਿੱਲੀ ਤੇ ਚੜ੍ਹ ਆਉਣ। 1805 ਵਿਚ ਅੰਗਰੇਜ਼ਾਂ ਨੇ ਹੋਲਕਰ ਨੂੰ ਸਤਲੁਜ ਦੇ ਪੱਛਮ ਵੱਲ ਧੱਕ ਦਿੱਤਾ। ਹੋਲਕਰ ਨਾਲ ਅਮੀਰ ਖਾਨ ਦੇ ਰੋਹੇਲੇ ਵੀ ਸਨ। ਅੰਗਰੇਜ਼ਾਂ ਨੇ ਬਿਆਸ ਤੱਕ ਪਿੱਛਾ ਕੀਤਾ, ਬਿਆਸ ਰੁਕ ਗਏ। ਹੋਲਕਰ ਆਪਣੀ ਸੈਨਾ ਸਮੇਤ ਅੰਮ੍ਰਿਤਸਰ ਹੁੰਦਾ ਹੋਇਆ ਲਾਹੌਰ ਚਲਾ ਗਿਆ।

ਮਰਾਠਿਆਂ ਅਤੇ ਅੰਗਰੇਜ਼ਾਂ ਨੇ ਬਿਨਾਂ ਆਗਿਆ ਮੇਰੀਆਂ ਸਰਹੱਦਾਂ ਕਿਉਂ ਪਾਰ ਕੀਤੀਆਂ ਹਨ, ਮਹਾਰਾਜਾ ਮੁਸ਼ਕਲ ਵਿਚ ਫਸ ਗਿਆ। ਹੋਲਕਰ ਨੇ ਮਹਾਰਾਜੇ ਨੂੰ ਈਸਾਈ ਗਠਬੰਧਨ ਵਿਰੁੱਧ ਹਿੰਦੂ ਸਿੱਖ ਗਠਬੰਧਨ ਤਿਆਰ ਕਰਨ ਦੀ ਸਲਾਹ ਦਿੱਤੀ। ਰਣਜੀਤ ਸਿੰਘ ਨੇ ਧਰਮ ਆਧਾਰਿਤ ਰਾਜਨੀਤੀ ਕਰਨੀ ਨਹੀਂ ਸੀ, ਦੂਜੇ ਉਸ ਨੂੰ ਪਤਾ ਲੱਗ ਗਿਆ ਕਿ ਹੋਲਕਰ ਅਫਗਾਨਾਂ ਨਾਲ ਵੀ ਗੱਲ ਕਰ ਰਿਹਾ ਹੈ। ਇਹ ਜਾਣਦਿਆਂ ਹੋਇਆਂ ਵੀ ਕਿ ਮਰਾਠੇ ਫੌਜੀ ਸਿੱਖ ਫੌਜੀਆਂ ਨਾਲੋਂ ਵਧੀਕ ਟਰੇਂਡ ਹਨ, ਮਹਾਰਾਜਾ ਤਿਆਰ ਨਾ ਹੋਇਆ।

ਉਸਨੇ ਅੰਗਰੇਜ਼ ਲਾਰਡ ਲੇਕ ਦੀ ਫੌਜ ਦਾ ਜਾਇਜ਼ਾ ਲੈਣਾ ਸੀ। ਚੁਪ ਚੁਪੀਤੇ ਇਕ ਸੈਨਿਕ ਟੁਕੜੀ ਲੈ ਕੇ ਬਿਆਸ, ਲੇਕ ਨੂੰ ਜਾ ਮਿਲਿਆ। ਜੋ ਕੁਝ ਉੱਥੇ ਦੇਖਿਆ ਉਸ ਤੋਂ ਬਾਦ ਹੋਲਕਰ ਦੀ ਮਦਦ ਕਰਨ ਦਾ ਸਵਾਲ ਈ ਨਹੀਂ।

ਹੋਲਕਰ ਨੇ ਮਹਾਰਾਜੇ ਉੱਤੇ ਬੁਜ਼ਦਿਲੀ ਦਾ ਇਲਜ਼ਾਮ ਲਾਇਆ।[15] ਮਹਾਰਾਜਾ ਮਰਾਠਿਆਂ ਅਤੇ ਅੰਗਰੇਜ਼ਾਂ ਵਿਚਕਾਰ ਦਰੜਿਆ ਜਾਣਾ ਨਹੀਂ ਚਾਹੁੰਦਾ ਸੀ, ਚੁੱਪ ਕਰ ਗਿਆ। ਕਿਸਮਤ ਚੰਗੀ, ਈਸਟ ਇੰਡੀਆ ਕੰਪਨੀ ਦਾ ਗਵਰਨਰ ਜਨਰਲ ਬਦਲ ਗਿਆ। ਕਾਰਨਵਾਲਿਸ ਆ ਗਿਆ, ਉਹ ਅਮਰੀਕਾ ਵਿਰੁੱਧ ਇੰਗਲੈਂਡ ਵਲੋਂ ਲੜਿਆ ਤੇ ਹਾਰਿਆ ਸੀ। ਉਹ ਨਵੀਂ ਪਾਲਿਸੀ ਲੈ ਆਇਆ। ਅੱਗੇ ਤੋਂ ਜਿੱਤੇ ਇਲਾਕਿਆਂ ਵਿਚ ਬੈਠ ਕੇ ਰਾਜ ਨਹੀਂ ਕਰਨਾ, ਕੇਵਲ ਮਾਮਲਾ ਉਗਰਾਹੁਣਾ ਹੈ। ਹੋਲਕਰ ਨੂੰ ਕਿਹਾ ਗਿਆ ਕਿ ਆਪਣੇ ਇਲਾਕੇ ਸੰਭਾਲ ਤੇ ਮਾਮਲਾ ਤਾਰ। ਖ਼ਤਰਾ ਦੂਰ ਹੋ ਗਿਆ। ਹੋਲਕਰ ਵਾਪਸ ਚਲਾ ਗਿਆ।

1 ਜਨਵਰੀ 1806 ਨੂੰ ਲਾਹੌਰ ਤਿੰਨ ਪਾਰਟੀਆਂ ਵਿਚਕਾਰ ਸੰਧੀ ਹੋਈ। ਕੰਪਨੀ, ਰਣਜੀਤ ਸਿੰਘ ਤੇ ਫਤਹਿ ਸਿੰਘ ਆਹਲੂਵਾਲੀਆ। ਲਿਖਤ ਹੋਈ ਕਿ ਦੋਵੇਂ ਸਰਦਾਰ ਅੱਗੋਂ ਨੂੰ ਹੋਲਕਰ ਨਾਲ ਸੰਪਰਕ ਨਹੀਂ ਕਰਨਗੇ। ਅੰਗਰੇਜ਼ ਉਨ੍ਹਾਂ ਦੇ ਇਲਾਕਿਆਂ ਵਿਚ ਸੈਨਾ ਨਹੀਂ ਭੇਜੇਗਾ।

× × ×

ਮਾਲਵੇ ਦੀਆਂ ਰਿਆਸਤਾਂ ਆਪਸ ਵਿਚ ਲੜਦੀਆਂ ਰਹਿੰਦੀਆਂ। ਮਲਵਈਆਂ ਨੇ ਰਣਜੀਤ ਸਿੰਘ ਕੋਲ ਬੇਨਤੀ ਕੀਤੀ ਕਿ ਸੁਲਾਹ ਕਰਵਾ ਜਾਉ। ਪਟਿਆਲੇ ਦਾ ਰਾਜਾ ਸਾਹਿਬ ਸਿੰਘ ਮਾਲਵੇ ਵਿਚ ਸਭ ਤੋਂ ਵਧੀਕ ਤਾਕਤਵਰ ਸੀ, ਉਹ ਮਹਾਰਾਜੇ ਨੂੰ ਬਿਲਕੁਲ ਬੁਲਾਉਣਾ ਨਹੀਂ ਚਾਹੁੰਦਾ ਸੀ ਪਰ ਉਸਦਾ ਵੈਰੀ ਨਾਭੇ ਦਾ ਰਾਜਾ ਰਣਜੀਤ ਸਿੰਘ ਦੀ ਸਾਲਸੀ ਲਈ ਬਜ਼ਿਦ ਸੀ।

ਪਟਿਆਲਿਓਂ ਸੱਦਾ, ਮਹਾਰਾਜੇ ਦਾ ਕੂਚ, ਰਸਤੇ ਵਿਚਲੇ ਕੱਯਾਮ, ਜਲੰਧਰ ਦੋਆਬ ਅਤੇ ਮਾਲਵਾ ਮਹਾਰਾਜੇ ਦੀ ਸ਼ਾਨ ਦੇਖ ਰਿਹਾ ਸੀ। ਲੋਕ ਪਿਆਰ ਨਾਲ ਦੇਖਦੇ, ਸਰਦਾਰ ਨਜ਼ਰਾਨੇ ਦਿੰਦੇ ਤੇ ਲੜਦੇ ਰਾਜਿਆਂ ਨੇ ਉਸਨੂੰ ਸਾਲਸ ਮੰਨ ਲਿਆ। ਜੀਂਦ ਦਾ ਰਾਜਾ ਤਾਂ ਮਹਾਰਾਜੇ ਦਾ ਮਾਮਾ ਸੀ।

ਲਾਹੌਰ ਵਾਪਸੀ ਵੇਲੇ ਜਲੰਧਰ ਮਹਾਰਾਜੇ ਨੂੰ ਕਾਂਗੜੇ ਦੇ ਰਾਜੇ ਸੰਸਾਰ ਚੰਦ ਦਾ ਭਰਾ ਮਿਲਿਆ ਤੇ ਦੱਸਿਆ ਕਿ ਕਾਂਗੜੇ ਦਾ ਕਿਲ੍ਹਾ ਅਮਰ ਸਿੰਘ ਥਾਪਾ ਦੇ ਗੋਰਖਿਆਂ ਨੇ ਖੋਹ ਲਿਆ ਹੈ, ਉਨ੍ਹਾਂ ਤੋਂ ਖਾਲੀ ਕਰਵਾਉ। ਥਾਪਾ ਨੇ ਸੁਨੇਹੇ ਭੇਜੇ ਕਿ ਮਹਾਰਾਜ ਕਿਸੇ ਦਾ ਪੱਖ ਨਾ ਲਵੇ ਪਰ ਮਹਾਰਾਜੇ ਨੇ ਕਿਲ੍ਹਾ ਖਾਲੀ ਕਰਾਉਣ ਦਾ ਫੈਸਲਾ ਕਰ ਲਿਆ। ਜਵਾਲਾਮੁਖੀ ਸਥਾਨ ਤੇ ਰੁਕ ਕੇ ਮਹਾਰਾਜੇ ਨੇ ਸੈਨਾ ਨੂੰ ਹਮਲਾ ਕਰਨ ਦਾ ਹੁਕਮ ਦੇ ਦਿੱਤਾ। "ਬਦਲਾ ਲਵਾਂਗੇ, ਕਸਮ ਹੈ ਬਦਲਾ ਲਵਾਂਗੇ", ਕੂਕਦੇ ਗੋਰਖੇ ਕਿਲ੍ਹੇ ਵਿਚੋਂ ਭੱਜ ਕੇ ਮੰਡੀ ਅਤੇ ਸੁਕੇਤ ਵੱਲ ਚਲੇ ਗਏ।[16] ਸੰਸਾਰ ਚੰਦ ਨੇ ਸ਼ੁਕਰਾਨਾ ਕੀਤਾ, ਨਜ਼ਰਾਨਾ ਦੇ ਕੇ ਤੋਰਿਆ।

1807 ਵਿਚ ਅਜੇ ਪਹਾੜੀਆਂ ਵਿਚ ਹੀ ਸੀ, ਮਹਾਰਾਜੇ ਨੂੰ ਖ਼ਬਰ ਮਿਲੀ ਕਿ ਸਦਾ ਕੌਰ ਦੀ ਧੀ ਮਹਾਰਾਣੀ ਮਹਿਤਾਬ ਕੌਰ ਨੇ ਜੌੜੇ ਬੱਚਿਆਂ ਨੂੰ ਜਨਮ ਦਿੱਤਾ ਹੈ, ਸ਼ੇਰ ਸਿੰਘ ਤੇ ਤਾਰਾ ਸਿੰਘ। ਅਫਵਾਹਾਂ ਉੱਡੀਆਂ, ਜਾਂ ਤਾਂ ਰਾਜ ਕੁਮਾਰ ਨਾਜਾਇਜ਼ ਔਲਾਦ ਹਨ ਜਾਂ ਕਿਸੇ ਹੋਰ ਦੇ ਗੋਦ ਲੈ ਲਏ ਹਨ। ਅਫਵਾਹਾਂ ਫੈਲਾਉਣ ਵਾਲਿਆਂ ਵਿਚ ਪਲੇਠਾ ਖੜਕ ਸਿੰਘ ਤੇ ਉਸਦੀ ਨੱਕਈ ਮਾਂ ਰਾਜ ਕੌਰ ਵੀ ਸਨ। ਰਣਜੀਤ ਸਿੰਘ ਨੇ ਬਕਵਾਸ ਵੱਲ ਧਿਆਨ ਨਹੀਂ ਦਿੱਤਾ। ਸ਼ੇਰ ਸਿੰਘ ਨਾਲ ਉਸਨੂੰ ਵਧੀਕ ਮੋਹ ਸੀ।[17]

ਲਾਹੌਰ ਵਾਪਸੀ ਤੇ ਪਤਾ ਲੱਗਾ ਕਸੂਰ ਤੇ ਮੁਲਤਾਨ ਫਿਰ ਬਾਗੀ ਹੋ ਗਏ। ਨਿਜ਼ਾਮੁਦੀਨ ਮਰ ਗਿਆ, ਉਸਦੇ ਭਰਾ ਕੁਤੁਬੱਦੀਨ ਖਾਨ ਅਤੇ ਮੁਜ਼ੱਫਰ ਖਾਨ ਨੇ ਮੁਲਤਾਨ ਦੇ ਗਾਜ਼ੀਆਂ ਦੀ ਧਾੜ ਇਕੱਠੀ ਕਰ ਲਈ ਤੇ ਜੱਹਾਦ ਦਾ ਐਲਾਨ ਕਰ ਦਿੱਤਾ। ਮਹਾਰਾਜੇ ਨੇ ਸੋਚਿਆ ਫਕੀਰ ਅਜ਼ੀਜ਼ੁੱਦੀਨ ਨੂੰ ਭੇਜ ਦਿੰਦੇ ਹਾਂ ਕਸੂਰ, ਪਰ ਅਜ਼ੀਜ਼ੁੱਦੀਨ ਦੇ ਮਿੱਠੇ ਬੋਲਾਂ ਦਾ ਉਨ੍ਹਾਂ ਤੇ ਅਸਰ ਨਹੀਂ ਹੋਇਆ। ਮਹਾਰਾਜੇ ਨੇ

ਤੋਪਖਾਨਾ ਅਤੇ ਨਿਹੰਗਾਂ ਦੀ ਫੌਜ ਤੋਰ ਦਿੱਤੀ। ਗਾਜ਼ੀਆਂ ਵਿਰੁੱਧ ਇਹੀ ਠੀਕ ਰਹਿਣਗੇ।

ਇਕ ਮਹੀਨਾ ਤੋਪਾਂ, ਗੋਲੇ ਦਾਗਦੀਆਂ ਰਹੀਆਂ, ਕਿਲ੍ਹੇ ਵਿਚ ਪਾੜ ਨਹੀਂ ਪਿਆ। ਨਿਹੰਗਾਂ ਨੇ ਕੰਧ ਦੀ ਜੜ੍ਹ ਵਿਚ ਬਰੂਦ ਭਰ ਕੇ ਅੱਗ ਲਾ ਦਿੱਤੀ, ਧਮਾਕਾ ਹੋਇਆ, ਪਾੜ ਪੈ ਗਿਆ। ਮਾਰਚ 1807 ਸਵੇਰ ਸਾਰ ਨਿਹੰਗ ਫੌਜ ਅੰਦਰ ਦਾਖਲ ਹੋਈ ਤੇ ਕੁਤੁਬੱਦੀਨ ਨੂੰ ਮਹਾਰਾਜੇ ਅਗੇ ਪੇਸ਼ ਕੀਤਾ।[18]

ਬਾਗੀ ਨੂੰ ਮਾਫ ਤਾਂ ਕਰ ਦਿੱਤਾ ਪਰ ਕਸੂਰ ਵਿਚ ਨਹੀਂ ਜਾਏਗਾ। ਸਤਲੁਜ ਪਾਰ ਮਮਦੋਟ ਉਸ ਦੇ ਮੁਰੱਬੇ ਸਨ, ਉਥੇ ਰਹੇ। ਮਹਾਰਾਜੇ ਦੀ ਧਾਂਕ ਜਮ ਗਈ। ਖਾਲਸਾ ਪੰਥ ਮੰਨ ਗਿਆ ਉਸ ਵਿਚ ਕ੍ਰਿਸ਼ਮਾ ਹੈ।[19] ਹੁਣ ਮੁਲਤਾਨ ਵੱਲ ਜਾਣਾ ਹੈ ਜਿਸਨੇ ਕੁਤੁਬੱਦੀਨ ਦੀ ਮਦਦ ਕੀਤੀ। ਮੁੜ ਨਜ਼ਰਾਨਾ ਲੈ ਕੇ ਉਹ ਪੇਸ਼ ਹੋ ਗਿਆ ਤੇ ਭੁੱਲ ਦੀ ਖਿਮਾ ਮੰਗੀ।

ਪਟਿਆਲੇ ਮਹਲ ਵਿਚ ਫਿਰ ਲੜਾਈ ਹੋ ਗਈ। ਐਤਕਾਂ ਸਾਹਿਬ ਸਿੰਘ ਦਾ ਆਪਣੀ ਪਤਨੀ ਆਸ ਕੌਰ ਨਾਲ ਝਗੜਾ ਹੋ ਗਿਆ। ਸਾਲਸੀ ਕਰਕੇ ਝਗੜਾ ਨਿਬੇੜ ਦਿੱਤਾ, ਰਾਜੇ ਰਾਣੀ ਤੋਂ ਤਾਂ ਨਜ਼ਰਾਨੇ ਦੀਆਂ ਭਾਰੀ ਰਕਮਾਂ ਵਸੂਲੀਆਂ ਹੀ, ਰਸਤੇ ਵਿਚ ਥਾਂ-ਥਾਂ ਸਰਦਾਰਾਂ ਨੇ ਨਜ਼ਰਾਨੇ ਦਿੱਤੇ।

ਪਟਿਆਲਿਓਂ ਵਾਪਸੀ ਵਕਤ ਦੋ ਗੱਲਾਂ ਹੋਈਆਂ। ਸਿਰਮੌਰ ਦੇ ਪਹਾੜੀ ਰਾਜੇ ਨੂੰ ਹਰਾਇਆ ਸੀ ਪਰ ਉਹ ਫਿਰ ਬਾਗੀ ਹੋ ਗਿਆ। ਦੂਜੇ ਜਲੰਧਰ ਦੁਆਬ ਦੇ ਵੱਡੇ ਉਪਜਾਊ ਹਿੱਸੇ ਮਹਾਰਾਜੇ ਦੀ ਹਕੂਮਤ ਅੰਦਰ ਆ ਗਏ। ਡੱਲੇਵਾਲੀਆ ਸਰਦਾਰ ਮਰ ਗਿਆ, ਉਸਦੀ ਵਿਧਵਾ ਨੇ ਪੈਨਸ਼ਨ ਲੈ ਕੇ ਮਿਸਲ ਦੀ ਜ਼ਮੀਨ ਅਤੇ ਸਿਪਾਹੀ ਮਹਾਰਾਜੇ ਨੂੰ ਦੇ ਦਿੱਤੇ।

ਇਸ ਸਮੇਂ ਦੀਵਾਨ ਮੁਹਕਮ ਚੰਦ ਰਣਜੀਤ ਸਿੰਘ ਦੇ ਦੀਵਾਨ ਵਜੋਂ ਤੈਨਾਤ ਹੋਇਆ। ਪਹਿਲਾਂ ਉਹ ਭੰਗੀਆਂ ਦਾ ਸਲਾਹਕਾਰ ਅਤੇ ਜਰਨੈਲ ਸੀ। ਇਸ ਖੱਤਰੀ ਦੀਵਾਨ ਨੂੰ ਡੱਲੇਵਾਲੀਆਂ ਦੇ ਇਲਾਕਿਆਂ ਦੀ ਨਿਗਰਾਨੀ ਸੌਂਪੀ। ਇਕ ਵਾਰ ਉਸਨੂੰ ਪਠਾਨਕੋਟ ਜਸਰੋਟਾ ਅਤੇ ਚੰਬਾ ਪਹਾੜੀ ਰਾਜਿਆਂ ਨੂੰ ਸੋਧਣ ਲਈ ਭੇਜਿਆ। ਪੂਰੀ ਕੁਸ਼ਲਤਾ ਨਾਲ ਸਫਲਤਾ ਹਾਸਲ ਕੀਤੀ।

ਮੁਹਕਮ ਚੰਦ ਨੇ ਮਹਾਰਾਜੇ ਨੂੰ ਕੂਟਨੀਤਕ ਸਲਾਹ ਦਿੱਤੀ ਜੋ ਮੰਨ ਲਈ ਗਈ। ਗਾਹੇ ਬਗਾਹੇ ਇਲਾਕਿਆਂ ਦੇ ਮੁਖੀਆਂ ਨੂੰ ਦਰਬਾਰ ਵਿਚ ਸੱਦਿਆ ਜਾਵੇ ਤੇ ਆ ਕੇ ਉਹ ਮਹਾਰਾਜੇ ਦੀ ਪ੍ਰਭੂਸੱਤਾ ਅਤੇ ਆਪਣੀ ਤਾਬਿਆਦਾਰੀ ਦਾ ਐਲਾਨ ਕਰਿਆ ਕਰਨ। ਜਿਹੜਾ ਗੈਰ ਹਾਜ਼ਰ ਹੋਏ ਉਸਨੂੰ ਸਜ਼ਾ ਮਿਲੇ। ਬਹੁਤ ਸਰਦਾਰ ਖਿਲਅਤਾਂ, ਨਜ਼ਰਾਨੇ ਲੈ ਕੇ ਆ ਗਏ। ਗੈਰ ਹਾਜ਼ਰ ਹੋਣ ਵਾਲਿਆਂ ਵਿਚ ਸਿਆਲਕੋਟ, ਅਖਨੂਰ, ਗੁਜਰਾਤ ਅਤੇ ਸ਼ੇਖੂਪੁਰਾ ਚੀਫ ਸਨ। ਕਨ੍ਹਈਏ ਵੀ ਗੈਰ ਹਾਜ਼ਰ। ਰਣਜੀਤ ਸਿੰਘ ਅਤੇ ਫਤਿਹ ਸਿੰਘ ਦੀਆਂ ਫੌਜਾਂ ਚੜ੍ਹੀਆਂ, ਰਸਤੇ ਤੇ ਆ ਗਏ।

ਦੂਜੀ ਮਹੱਤਵਪੂਰਨ ਭਰਤੀ ਮੇਰਠ ਦੇ ਸੁਹਣੇ ਬ੍ਰਾਹਮਣ ਖੁਸ਼ਹਾਲ ਚੰਦ ਦੀ ਸੀ ਜੋ ਸਿੰਘ ਸਜ ਕੇ ਖੁਸ਼ਹਾਲ ਸਿੰਘ ਹੋ ਗਿਆ। ਪਹਿਲੋਂ ਮਹਿਲ ਵਿਚ ਮਹਾਰਾਜੇ ਦਾ ਅੰਗ

ਰਖਿਅਕ ਸੀ, ਬਾਦ ਵਿਚ ਡਿਓਢੀਦਾਰ (royal chamberlain) ਹੋ ਗਿਆ ਜਿਸ ਦੀ ਆਗਿਆ ਬਿਨਾਂ ਕੋਈ ਮਹਿਲ ਅੰਦਰ ਦਾਖਲ ਨਹੀਂ ਹੋ ਸਕਦਾ ਸੀ। ਇਸਨੇ ਆਪਣਾ ਭਤੀਜਾ ਤੇਜ ਸਿੰਘ ਵੀ ਲੈ ਆਂਦਾ ਜੋ ਬਾਦ ਵਿਚ ਜਰਨੈਲ ਦੇ ਰੁਤਬੇ ਤੱਕ ਪੁੱਜਿਆ ਤੇ ਇਤਿਹਾਸਕ ਬਦਨਾਮੀ ਖੱਟੀ।

ਰਿਆਸਤੀ ਰਾਜੇ ਜਿਹੜੇ ਕਿ 30 ਦੇ ਕਰੀਬ ਸਨ, ਸੋਚਣ ਲੱਗੇ, ਕਿਸ ਦੀ ਸਰਪ੍ਰਸਤੀ ਹਾਸਲ ਕਰੀਏ? ਮਹਾਰਾਜਾ ਰਣਜੀਤ ਸਿੰਘ ਦੀ ਕਿ ਅੰਗਰੇਜ਼ਾਂ ਦੀ? ਇਨ੍ਹਾਂ ਵਿਚੋਂ ਬਹੁਤੇ ਕਿਉਂਕਿ ਸਿੱਖ ਸਨ, ਮਹਾਰਾਜਾ ਰਣਜੀਤ ਸਿੰਘ ਦੀ ਇੱਛਾ ਸੀ ਮੇਰੇ ਸਮਰਥਕ ਹੋਣ ਪਰ ਅੰਗਰੇਜ਼ਾਂ ਦੇ ਹੋਰ ਖਿਆਲ ਸਨ।

ਯੋਰਪ ਵਿਚ ਨੈਪੋਲੀਅਨ ਦੀ ਪੂਰੀ ਚੜ੍ਹਤ ਸੀ। 1807 ਵਿਚ ਰੂਸ ਨਾਲ ਜਿਹੜੀ ਉਸਨੇ ਦੋਸਤਾਨਾ ਸੰਧੀ ਕੀਤੀ ਇਸ ਨਾਲ ਤਾਂ ਫਰਾਂਸੀਸੀ ਏਸ਼ੀਆ ਵਿਚ ਅੱਗੇ ਵਧਣਗੇ। ਕੂਟਨੀਤੀ ਰਾਹੀਂ ਇਨ੍ਹਾਂ ਸ਼ਰੀਕਾਂ ਨੂੰ ਦਿੱਲੀ ਵੱਲ ਵਧਣੋਂ ਰੋਕਣਾ ਪਵੇਗਾ। ਈਰਾਨ, ਅਫਗਾਨਿਸਤਾਨ, ਸਿੰਧ, ਪੰਜਾਬ ਉਨ੍ਹਾਂ ਦੇ ਰਸਤੇ ਵਿਚ ਰੁਕਾਵਟਾਂ ਬਣਨੇ ਚਾਹੀਦੇ ਹਨ। ਇਨ੍ਹਾਂ ਸਾਰੇ ਇਲਾਕਿਆਂ ਵਾਸਤੇ ਚਾਰ ਡਿਪਲੋਮੈਟ ਲਾਏ— ਈਰਾਨ ਲਈ ਮੈਲਕਮ, ਕਾਬਲ ਵਾਸਤੇ ਅਲਫਿਨਸਟੋਨ, ਸਿੰਧ ਵਾਸਤੇ ਪੋਟਿੰਗਰ ਤੇ ਪੰਜਾਬ ਵਾਸਤੇ ਚਾਰਲਸ ਮੈਟਕਾਫ।

ਦਿੱਲੀ ਰੂਸੀਆਂ, ਫਰਾਂਸੀਸੀਆਂ ਤੋਂ ਸੁਰੱਖਿਅਤ ਰਹੇ, 90 ਮੀਲ ਪੱਛਮ ਵੱਲ ਕਰਨਾਲ ਫ਼ੌਜੀ ਟੁਕੜੀ ਤੈਨਾਤ ਕਰ ਦਿੱਤੀ। ਹੁਣ ਕੰਪਨੀ ਹੌਸਲੇ ਵਿਚ ਸੀ। ਤਿੰਨ ਸਾਲ ਪਹਿਲਾਂ ਨਾਲੋਂ ਇਸ ਦੇ ਖਜ਼ਾਨੇ ਵਿਚ ਧਨ ਵੀ ਵੱਧ ਸੀ। ਕਰਨਾਲ ਸੈਨਿਕ ਟੁਕੜੀ ਬਿਠਾਉਣ ਵਿਚ ਲਾਰਡ ਮਿੰਟੋ ਨੂੰ ਕੋਈ ਦਿੱਕਤ ਨਹੀਂ ਆਈ। ਇਥੋਂ ਮਾਲਵੇ ਵੱਲ ਧਿਆਨ ਦੇਣਾ ਸੌਖਾ ਸੀ। ਲਾਹੌਰ ਵਿਚ ਲਏ ਕੁਝ ਫੈਸਲੇ ਕੰਪਨੀ ਲਈ ਹਿਤਕਾਰੀ ਰਹੇ। ਸਾਲ 1807 ਵਿਚ ਦੁਆਬੇ ਦੀ ਡੱਲੇਵਾਲੀਆ ਮਿਸਲ ਦੇ ਰਕਬੇ ਲਾਹੌਰ ਸਰਕਾਰ ਦੇ ਹੋ ਗਏ ਤੇ ਦੀਵਾਨ ਮੁਹਕਮ ਚੰਦ ਦਾ ਸਤਲੁਜ ਪਾਰ ਕਰ ਆਉਣਾ ਰਿਆਸਤਾਂ ਲਈ ਬੇਚੈਨੀ ਦਾ ਕਾਰਨ ਬਣਿਆ। ਰਾਜੇ ਘਬਰਾ ਗਏ ਕਿ ਮਹਾਰਾਜਾ ਰਣਜੀਤ ਸਿੰਘ ਉਨ੍ਹਾਂ ਨੂੰ ਹੜੱਪ ਸਕਦਾ ਹੈ। ਸਾਲ 1808 ਦੇ ਸ਼ੁਰੂ ਵਿਚ ਮਲੇਰਕੋਟਲੇ ਦਾ ਮੁਸਲਮਾਨ ਹਾਕਮ ਮਹਾਰਾਜੇ ਨੇ ਹਟਾ ਦਿੱਤਾ ਸੀ।

ਕੰਪਨੀ ਅਫਸਰ ਜਾਣਦੇ ਸਨ ਉਨ੍ਹਾਂ ਦੀ ਹੱਦ ਜਮਨਾ ਰਹੇਗੀ। ਪਤਾ ਲੱਗਾ ਕਿ ਮਹਾਰਾਜਾ ਹਰਦੁਆਰ ਤੀਰਥ ਇਸ਼ਨਾਨ ਕਰਨ ਆਏਗਾ ਜੋ ਕੰਪਨੀ ਦੇ ਇਲਾਕੇ ਵਿਚ ਹੈ। ਕੰਪਨੀ ਨੇ ਮੈਟਕਾਫ ਦੀ ਡਿਊਟੀ ਲਾਈ ਕਿ ਉਹ ਮਹਾਰਾਜੇ ਦਾ ਸਵਾਗਤ ਕਰੇ, ਵਾਪਸੀ ਵੇਲੇ ਵਿਦਾ ਕਰੇ ਤੇ ਜਮਨਾ ਹੱਦ ਪਾਰ ਕਰਾਏ। ਇਸ ਸੰਕੇਤ ਨਾਲ ਮਹਾਰਾਜੇ ਨੂੰ ਹੱਦਬੰਦੀ ਦਾ ਪਤਾ ਲੱਗ ਜਾਏਗਾ।

ਦਿੱਲੀ ਕੰਪਨੀ ਦੇ ਨਵੇਂ ਰੈਜ਼ੀਡੈਂਟ ਸੇਟਨ ਨੂੰ ਰਾਜੇ ਮਿਲੇ ਤੇ ਸੁਰੱਖਿਆ ਦਾ ਭਰੋਸਾ ਮੰਗਿਆ। ਕੰਪਨੀ ਨੇ ਕੋਈ ਭਰੋਸਾ ਨਾ ਦਿੱਤਾ। ਚੌਵੀ ਸਾਲਾ ਮੈਟਕਾਫ ਅਠਾਈ ਸਾਲੇ ਮਹਾਰਾਜੇ ਨੂੰ ਪੰਜਾਬ ਵਿਚ ਕਸੂਰ, ਮਲੇਰਕੋਟਲਾ, ਘੁੰਗਰਾਣਾ, ਅੰਮ੍ਰਿਤਸਰ ਅਤੇ ਲਾਹੌਰ ਨਿਰੰਤਰ ਮਿਲਦਾ ਰਿਹਾ। ਰਣਜੀਤ ਸਿੰਘ ਨੇ ਤੀਰਥ ਇਸ਼ਨਾਨ ਦੀ

ਪਲੈਨ ਰੱਦ ਕਰ ਦਿੱਤੀ ਇਸ ਕਰਕੇ ਹਰਦੁਆਰ ਮੇਲ ਨਹੀਂ ਹੋਇਆ। ਇਹ ਮੀਟਿੰਗਾਂ ਕਿਸੇ ਸੰਧੀ ਦੀ ਆਸ ਵਿਚ ਹੋ ਰਹੀਆਂ ਮਸ਼ਕਾਂ ਸਨ। ਏਸ਼ੀਅਨ ਮੇਜ਼ਬਾਨਾਂ ਨੂੰ ਅਹਿਸਾਸ ਰਹੇ, ਇਥੇ ਕੰਪਨੀ ਵੀ ਰਾਜ ਕਰ ਰਹੀ ਹੈ।

1808 ਅਤੇ 1809 ਵਿਚ ਜੋ ਜੋ ਵਿਚਾਰਾਂ ਕੰਪਨੀ ਅਤੇ ਲਾਹੌਰ ਵਿਚਕਾਰ ਹੋਈਆਂ ਬਿਨਾਂ ਕਿਸੇ ਮੰਦਭਾਵਨਾ ਦੇ ਕੰਪਨੀ ਵਿਚ ਰਿਕਾਰਡ ਹੋਈਆਂ ਮਿਲਦੀਆਂ ਹਨ। ਮੈਟਕਾਫ ਨਾਲ ਵਿਚਾਰ ਵਟਾਂਦਰੇ ਵਾਸਤੇ ਸਾਹਮਣੇ ਛੇ ਜਾਂ ਵਧੀਕ ਬੰਦੇ ਹੁੰਦੇ ਜਿਨ੍ਹਾਂ ਦੀ ਬੁੱਧੀ ਅਤੇ ਯੋਗਤਾ ਘੱਟ ਨਹੀਂ ਸੀ। ਮੀਟਿੰਗਾਂ ਦਾ ਵਿਸਤ੍ਰਿਤ ਰਿਕਾਰਡ ਉਸ ਵਕਤ ਦੇ ਕਲਰਕ ਨੇ ਹੱਥ ਨਾਲ ਲਿਖਿਆ ਲਾਹੌਰ ਆਰਕਾਈਵਜ਼ ਦੇ ਪੰਜਾਬ ਸਕੱਤਰੇਤ ਵਾਲੇ ਹਿੱਸੇ ਵਿਚ ਸੁਰੱਖਿਅਤ ਪਿਆ ਹੈ ਅਤੇ ਪੜ੍ਹਿਆ ਜਾ ਸਕਦਾ ਹੈ।

ਪਹਿਲੀ ਮੀਟਿੰਗ ਸ਼ੁਰੂ ਹੋਣ ਵੇਲੇ ਜਦੋਂ ਮੈਟਕਾਫ ਕਸੂਰ ਪੁੱਜਾ, ਇਕ ਹਾਥੀ, ਇਕ ਘੋੜਾ, ਮੋਤੀਆਂ ਦਾ ਹਾਰ ਅਤੇ ਦੁਸ਼ਾਲਾ ਦੇ ਕੇ ਸਵਾਗਤ ਕੀਤਾ। ਮੈਟਕਾਫ ਨੇ ਕਲਕੱਤੇ ਰਹਿੰਦੇ ਚੀਫ ਸਕੱਤਰ ਐਡਮਨਸਨ ਨੂੰ ਦੱਸਿਆ ਕਿ ਮਹਾਰਾਜੇ ਦੀ ਇੱਛਾ ਹੈ ਕੰਪਨੀ ਕਿਸੇ ਸਿੱਖ ਚੀਫ ਦੇ ਇਲਾਕੇ ਜਾਂ ਕੰਮ ਵਿਚ ਕਦੀ ਦਖ਼ਲ ਨਾ ਦਏ।

ਮੈਟਕਾਫ ਨੇ ਮਹਾਰਾਜੇ ਨੂੰ ਕਿਹਾ— ਮੈਂ ਦੂਤ ਹਾਂ, ਪਾਲਸੀ ਫੈਸਲਾ ਨਹੀਂ ਲੈ ਸਕਦਾ। ਮਹਾਰਾਜੇ ਨੇ ਕਿਹਾ— ਸਾਡੀ ਇੱਛਾ ਦੀ ਵਕਾਲਤ ਤਾਂ ਗਵਰਨਰ ਜਨਰਲ ਪਾਸ ਕਰ ਸਕਦੇ ਹੋ। ਮੈਟਕਾਫ ਨੇ ਕਿਹਾ— ਮੈਂ ਦੋਸਤੀ ਵਾਸਤੇ ਵਕਾਲਤ ਕਰਾਂਗਾ। ਫਿਰ ਮਹਾਰਾਜੇ ਨੇ ਕਿਹਾ— ਕੀ ਮੇਰਾ ਇਕ ਦੂਤ ਤੁਹਾਡੇ ਨਾਲ ਜਾ ਕੇ ਕਲਕੱਤੇ ਲਾਰਡ ਮਿੰਟੋ ਨੂੰ ਮਿਲ ਸਕਦਾ ਹੈ? ਮੈਟਕਾਫ ਹੱਸ ਪਿਆ। ਕੋਈ ਉੱਤਰ ਨਹੀਂ, ਯਾਨੀ ਕਿ ਨਾਂਹ।[21]

ਰਣਜੀਤ ਸਿੰਘ ਕੇਵਲ ਪੰਜਾਬੀ ਜਾਣਦਾ ਸੀ ਇਸ ਕਰਕੇ ਇਸ ਗੁਫਤਗੂ ਵਿਚ ਦੁਭਾਸ਼ੀਏ ਸ਼ਾਮਲ ਸਨ। ਇਹ ਮੈਟਕਾਫ ਆਪਣੇ ਨਾਲ ਲਿਆਇਆ ਸੀ ਤੇ ਇਕ ਵਿਦਵਾਨ ਅਨੁਸਾਰ ਇਹ ਪੰਜਾਬੀ ਜਾਣਦੇ ਮੁਸਲਮਾਨ ਸਨ।[22]

ਮੈਟਕਾਫ, ਐਡਮਨਸਨ ਨੂੰ ਖ਼ਤ ਵਿਚ ਲਿਖਦਾ ਹੈ— ਮਹਾਰਾਜਾ ਰਣਜੀਤ ਸਿੰਘ ਕਹਿੰਦੇ ਹਨ ਕਿ ਸਾਰੇ ਸਿੱਖ ਮੇਰੀ ਕੌਮ ਦੇ ਹਨ, ਮੇਰੇ ਭਰਾ ਹਨ। ਮਹਾਰਾਜੇ ਦਾ ਖਿਆਲ ਹੈ ਸਾਡੀਆਂ ਹੱਦਾਂ ਨਾਲ ਲੱਗਦੇ ਰਾਜਿਆਂ ਨੂੰ ਆਪਣੇ ਨਾਲ ਮਿਲਾਉਣਾ ਜਾਂ ਦਬਾਉਣਾ ਉਸਦਾ ਅਧਿਕਾਰ ਹੈ। ਨੌਂ ਬੰਦਿਆਂ ਦੀ ਮੀਟਿੰਗ ਵਿਚ ਅੱਠ ਇਕ ਪਾਸੇ ਹੁੰਦੇ ਹਨ ਮੈਂ ਇਕੱਲਾ ਇਕ ਪਾਸੇ। ਮਹਾਰਾਜੇ ਦੀ ਹਰ ਗੱਲ ਸਿੱਖ ਮੇਰੇ ਤੇ ਠੋਸਣੀ ਚਾਹੁੰਦੇ ਹਨ।

ਘੁੰਗਰਾਣੇ ਦੀ ਮੀਟਿੰਗ ਬਾਦ ਐਡਮਨਸਨ ਨੂੰ ਲਿਖਿਆ— ਰਣਜੀਤ ਸਿੰਘ ਦੀ ਤਾਕਤ ਬਾਰੇ ਜੋ ਸੂਚਨਾ ਮੇਰੇ ਕੋਲ ਹੈ, ਭੇਜਦਾ ਹਾਂ। ਇਸ ਸੂਚਨਾ ਵਿਚ ਸਟੇਟ ਦਾ ਆਕਾਰ, ਹਥਿਆਰਾਂ ਦੀ ਗਿਣਤੀ ਅਤੇ ਕਿਸਮ, ਫੌਜਾਂ ਦੀ ਨਫਰੀ ਦਰਜ ਕਰਕੇ ਲਿਖਿਆ—ਇਹ ਸੂਚਨਾ ਮੈਂ ਮੁਖਬਰਾਂ ਰਾਹੀਂ ਨਹੀਂ ਲਈ, ਮੁਖਬਰ ਗਲਤ ਸੂਚਨਾ ਦੇ ਸਕਦੇ ਹਨ, ਮੈਂ ਜੋ ਆਪ ਦੇਖਿਆ, ਅੰਦਾਜ਼ਾ ਲਾਇਆ, ਉਸ ਦੇ ਆਧਾਰ ਤੇ ਭੇਜੀ ਹੈ। ਫਿਰ ਮੈਟਕਾਫ ਨੇ ਰਾਜਿਆਂ ਦੇ ਖਦਸ਼ਿਆਂ ਤੋਂ ਲਾਭ ਉਠਾਉਣ ਦੀ ਸਲਾਹ ਦਿੱਤੀ ਹੈ:

ਇਲਾਕੇ ਦੇ ਮਲਵਈ ਰਾਜਿਆਂ ਵਿਚ ਘਬਰਾਹਟ ਹੈ, ਸਾਰਿਆਂ ਵਿਚ ਹੈ। ਭਵਿੱਖ ਵਿਚ ਮਹਾਰਾਜਾ ਜੇ ਇਨ੍ਹਾਂ ਰਾਜਿਆਂ ਨੂੰ ਆਪਣੀ ਸਟੇਟ ਵਿਚ ਮਿਲਾਉਣਾ ਚਾਹੁੰਦਾ ਹੈ ਤਾਂ ਇਸ ਦਾ ਮਤਲਬ ਹੋਵੇਗਾ ਬ੍ਰਿਟਿਸ਼ ਸਰਕਾਰ ਉਸ ਵਿਰੁੱਧ ਜੰਗ ਲੜੇ। ਜੰਗ ਵਿਚ ਹੋ ਸਕਦੈ ਉਸਦੀ ਤਾਕਤ ਖ਼ਤਮ ਹੋ ਜਾਏ। ਫਤਿਹ ਸਿੰਘ ਉਸ ਨਾਲ ਜੁੜਿਆ ਹੋਇਆ ਹੈ ਪਰ ਉਸ ਤੋਂ ਸੰਤੁਸ਼ਟ ਨਹੀਂ। ਖਾਮੋਸ਼ ਤਬੀਅਤ ਦਾ ਫਤਿਹ ਸਿੰਘ ਜਾਣਦਾ ਹੈ ਕਿ ਜੇ ਉੱਪਰ ਨਹੀਂ, ਉਹ ਮਹਾਰਾਜੇ ਦੇ ਬਰਾਬਰ ਤਾਂ ਹੈ ਪਰ ਮਹਾਰਾਜੇ ਦੇ ਹੌਸਲੇ ਅਤੇ ਕਮਾਨ ਸਾਹਮਣੇ ਉਸਨੇ ਗੋਡੇ ਟੇਕ ਦਿੱਤੇ ਹਨ, ਮਹਾਰਾਜੇ ਦੇ ਚੜ੍ਹਨ ਵਾਸਤੇ ਪੌੜੀ ਬਣ ਗਿਆ ਹੈ।

ਮੈਟਕਾਫ ਅਨੁਸਾਰ— ਫਤਿਹ ਸਿੰਘ ਮਹਾਰਾਜੇ ਦਾ ਕੇਵਲ ਸਾਥੀ ਜਾਂ ਦੋਸਤ ਨਹੀਂ, ਸੱਤਾ ਵਿਚ ਨਾਮਜ਼ਦ ਭਾਈਵਾਲ ਹੈ। ਇਨ੍ਹਾਂ ਦੋਹਾਂ ਦੀ ਨੇੜਤਾ ਦਿਖਾਵੇ ਮਾਤਰ ਹੈ। ਮੈਂ ਇਕ ਕੇਸ ਵਜੋਂ ਫਤਿਹ ਸਿੰਘ ਦੇ ਹਾਲਾਤ ਭੇਜ ਰਿਹਾ ਹਾਂ ਜਿਹੜੇ ਧਿਆਨ ਦੀ ਮੰਗ ਕਰਦੇ ਹਨ।[23] ਅੱਗੇ ਲਿਖਿਆ— ਮੈਨੂੰ ਕਿਹਾ ਗਿਆ ਮਹਾਰਾਜੇ ਨਾਲੋਂ ਪਹਿਲਾਂ ਮੈਂ ਫਤਿਹ ਸਿੰਘ ਅਤੇ ਦੀਵਾਨ ਮੁਹਕਮ ਚੰਦ ਨਾਲ ਗੱਲ ਕਰਾਂ। ਇਉਂ ਕਰਨਾ ਮੇਰੀ ਹੇਠੀ ਸੀ ਪਰ ਇਸ ਸਦਕਾ ਮੈਂ ਇਨ੍ਹਾਂ ਦੋ ਬੰਦਿਆਂ ਬਾਰੇ ਜਾਣ ਗਿਆ।

ਕਸੂਰ ਵਿਖੇ ਮੈਟਕਾਫ ਨੇ ਮਹਾਰਾਜੇ ਨੂੰ ਕਿਹਾ— ਜੇ ਤੁਹਾਡੀ ਇੱਛਾ ਅਫਗਾਨਿਸਤਾਨ ਉੱਪਰ ਹਮਲਾ ਕਰਨ ਦੀ ਹੋਵੇ, ਅਸੀਂ ਵਿਘਨ ਨਹੀਂ ਪਾਵਾਂਗੇ।[24] ਮਹਾਰਾਜੇ ਨੇ ਇਸ ਕਥਨ ਨੂੰ ਕੋਈ ਤਵੱਜੋ ਨਹੀਂ ਦਿੱਤੀ ਕਿਉਂਕਿ ਉਸਨੂੰ ਪਤਾ ਸੀ ਕੂਟਨੀਤ ਅਲਫਿਨਸਟਨ ਕਾਬਲ ਗਿਆ ਹੋਇਆ ਸੀ ਜੋ ਕਾਬਲ ਨਾਲ ਉਵੇਂ ਸੰਧੀ ਕਰਨੀ ਚਾਹੁੰਦਾ ਸੀ ਜਿਵੇਂ ਮੈਟਕਾਫ ਪੰਜਾਬ ਨਾਲ।

ਮਹਾਰਾਜੇ ਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਸਰਦੀਆਂ ਵਿਚ ਅਫਗਾਨਿਸਤਾਨ ਦੀ ਰਾਜਧਾਨੀ ਪੇਸ਼ਾਵਰ ਵਿਚ ਅਲਫਿਨਸਟਨ ਸ਼ੁਜਾ ਨਾਲ ਸੰਧੀ ਕਰੇਗਾ। ਸ਼ੁਜਾ ਜੋ ਅਬਦਾਲੀ ਦੀ ਵੰਸ਼ ਵਿਚੋਂ ਸੀ ਤਖ਼ਤ ਤੇ ਬੈਠਾ ਸੀ ਜਿਸ ਤਖ਼ਤ ਦੇ ਦਾਅਵੇਦਾਰ ਹੋਰ ਵੀ ਸਨ।

ਪਹਿਲਾਂ ਜਦੋਂ ਮੈਟਕਾਫ ਆਇਆ, ਉਸਦਾ ਪਹਿਲਾ ਪੜਾਉ ਪਟਿਆਲਾ ਸੀ। ਮਹਾਰਾਜੇ ਨੇ ਉਸਦੇ ਖੈਰ ਮਕਦਮ ਲਈ ਅਜ਼ੀਜ਼ ਉਦੀਨ ਦਾ ਭਰਾ ਇਮਾਮੁੱਦੀਨ ਪਟਿਆਲੇ ਭੇਜਿਆ, ਇਹ ਇਕ ਸੰਕੇਤ ਸੀ ਕਿ ਪਟਿਆਲਾ ਸਾਡੀ ਹੀ ਰਿਆਸਤ ਹੈ। ਜੀਂਦ ਅਤੇ ਕੈਥਲ ਦੇ ਰਾਜੇ, ਮਹਾਰਾਜੇ ਦੇ ਵਧੀਕ ਨੇੜੇ ਸਨ, ਉਨ੍ਹਾਂ ਨੂੰ ਸਲਾਹ ਮਸ਼ਵਰੇ ਵਾਸਤੇ ਲਾਹੌਰੋਂ ਸੱਦੇ ਮਿਲਦੇ ਸਨ ਤੇ ਜਾਂਦੇ ਸਨ। ਇਹ ਵੀ ਇਹੋ ਪ੍ਰਭਾਵ ਬਣਾਉਣ ਲਈ ਸੀ ਕਿ ਇਹ ਸਾਡੇ ਹੀ ਹਨ। ਮੋੜਵਾਂ ਦਾਅ ਖੇਡਦਿਆਂ ਮੈਟਕਾਫ ਨੇ ਪੁੱਛਿਆ—ਮੈਂ ਮਲਵਈ ਰਾਜਿਆਂ ਨੂੰ ਕਸੂਰ ਵਿਚ ਬੁਲਾ ਕੇ ਮੀਟਿੰਗ ਕਰ ਲਵਾਂ? ਮਹਾਰਾਜੇ ਨੂੰ ਉਸਦੀ ਗੱਲ ਚੰਗੀ ਨਹੀਂ ਲੱਗੀ।

ਇਨ੍ਹਾਂ ਮੀਟਿੰਗਾਂ ਵਿਚ ਤੁਹਫੇ ਦਿੱਤੇ ਲਏ ਜਾਂਦੇ, ਜੱਫੀਆਂ ਪੈਂਦੀਆਂ, ਖੁਸ਼ਾਮਦ ਹੁੰਦੀ, ਧਮਕੀਆਂ ਹੁੰਦੀਆਂ, ਪੇਸ਼ਕਸ਼ਾਂ ਹੁੰਦੀਆਂ, ਪ੍ਰਤੀਕਰਮ ਹੁੰਦੇ। ਮੁਹਕਮ ਚੰਦ ਨੇ

ਇਕ ਵਾਰ ਮੈਟਕਾਫ ਨੂੰ ਕਹਿ ਦਿੱਤਾ— ਤੁਸੀਂ ਯੁੱਧ ਵਿਚ ਸਿੱਖਾਂ ਦੇ ਹੱਥ ਨਹੀਂ ਦੇਖੇ। ਮੈਟਕਾਫ ਨੇ ਉੱਤਰ ਦਿੱਤਾ— ਤੁਸੀਂ ਵੀ ਅੰਗਰੇਜ਼ਾਂ ਦੇ ਹੱਥ ਨਹੀਂ ਦੇਖੇ।[25]

ਰਣਜੀਤ ਸਿੰਘ ਤੋਂ ਇਲਾਵਾ ਮੀਟਿੰਗਾਂ ਵਿਚ ਫਤਿਹ ਸਿੰਘ, ਅਜ਼ੀਜ਼ੁੱਦੀਨ, ਮੁਹਕਮ ਚੰਦ, ਇਕ ਹੋਰ ਦੀਵਾਨ ਭਵਾਨੀ ਦਾਸ ਜੋ ਕਦੀ ਜ਼ਮਾਨ ਸ਼ਾਹ ਕੋਲ ਨੌਕਰੀ ਕਰਦਾ ਸੀ ਤੇ ਫਤਿਹ ਸਿੰਘ ਦਾ ਸਹਾਇਕ ਪ੍ਰਭਦਿਆਲ ਹੁੰਦੇ। ਕਹਿੰਦੇ ਪ੍ਰਭਦਿਆਲ ਅੰਗਰੇਜ਼ ਮਨ ਪੜ੍ਹ ਲੈਂਦਾ ਹੈ। ਕਸੂਰ ਵਿਚ ਮੈਟਕਾਫ ਨੇ ਫਰਾਂਸੀਸੀਆਂ ਬਾਰੇ ਗੱਲਾਂ ਛੇੜ ਲਈਆਂ। ਸਿੱਖਾਂ ਨੇ ਉਤਸੁਕਤਾ ਦਿਖਾਈ ਤੇ ਸਿੱਧੇ ਸਵਾਲ ਪੁੱਛੇ— ਲਾਹੌਰ ਸਰਕਾਰ ਵੱਲ ਅੰਗਰੇਜ਼ਾਂ ਦੀ ਨਜ਼ਰ ਹੈ ਕਿ ਫਰਾਂਸੀਸੀਆਂ ਦੀ? ਅਜ਼ੀਜ਼ੁੱਦੀਨ ਨੇ ਪੁੱਛਿਆ— ਕੰਪਨੀ ਦੀ ਸਰਹੱਦ ਪੰਜਾਬ ਵਾਲੇ ਪਾਸੇ ਕਿਹੜੀ ਹੈ? ਕੀ ਫਰਾਂਸੀਸੀ ਹਮਲਾ ਕਰ ਸਕਦੇ ਹਨ? ਕੀ ਅਫਗਨ ਬਾਦਸ਼ਾਹ ਸ਼ੁਜਾ ਫਰਾਂਸੀਸੀਆਂ ਨਾਲ ਸੰਧੀ ਕਰ ਸਕਦਾ ਹੈ? ਅਤੇ ਹੋਰ ਅਨੇਕ ਸਵਾਲ।

ਗਵਰਨਰ ਜਨਰਲ ਨੂੰ ਰਿਪੋਰਟ ਵਿਚ ਮੈਟਕਾਫ ਲਿਖਦਾ ਹੈ— ਹਰ ਮੀਟਿੰਗ ਵਿਚ ਕਾਣਾ ਰਾਜਾ ਛਾਇਆ ਰਹਿੰਦਾ ਹੈ, ਵਜ਼ੀਰਾਂ ਦੀਆਂ ਰਾਵਾਂ ਇਕ ਪਾਸੇ ਧਰ ਦਿੰਦਾ ਹੈ। ਮਹਾਰਾਜਾ ਵਿਸ਼ੇ ਉੱਪਰ ਧਿਆਨ ਕੇਂਦਰਤ ਰੱਖਦਾ ਹੈ, ਜਾਣਨ ਲਈ ਉਤਸੁਕ ਰਹਿੰਦਾ ਹੈ, ਸਹੀ ਹੁੰਦਾ ਹੈ, ਨਿਮਰ ਹੈ।[26]

ਫਰਾਂਸੀਸੀਆਂ ਬਾਰੇ ਕੁਝ ਸਵਾਲਾਂ ਤੋਂ ਮੈਟਕਾਫ ਨੇ ਨਰਾਜ਼ਗੀ ਪ੍ਰਗਟਾਈ। ਜਦੋਂ ਅਜ਼ੀਜ਼ੁੱਦੀਨ ਨੇ ਸਰਹੱਦ ਬਾਰੇ ਪੁੱਛਿਆ, ਦੇਰ ਤੱਕ ਸੋਚਦਾ ਰਿਹਾ, ਫਿਰ ਕਿਹਾ— ਕਰਨਾਲ, ਜਿਥੇ ਸਾਡਾ ਮਿਲਟਰੀ ਠਾਣਾ ਹੈ। ਫਰਾਂਸੀਸੀਆਂ ਦੇ ਹਮਲੇ ਬਾਰੇ ਮਹਾਰਾਜੇ ਨੂੰ ਜਵਾਬ ਦਿੰਦਿਆਂ ਕਿਹਾ— ਅਜੇ ਕਿਹਾ ਨਹੀਂ ਜਾ ਸਕਦਾ ਕਦੋਂ ਕਰਨਗੇ। ਮਹਾਰਾਜੇ ਨੇ ਕਿਹਾ— ਚਲੋ ਫੇਰ ਸਾਡੇ ਕੋਲ ਸੋਚਣ ਵਾਸਤੇ ਅਜੇ ਸਮਾਂ ਹੈ।[27]

ਮਲੇਰਕੋਟਲੇ ਮਹਾਰਾਜੇ ਨੇ ਮੈਟਕਾਫ ਨੂੰ ਕਿਹਾ— ਮੈਂ ਸੁਣਿਆ ਹੈ ਕਿ ਅੰਗਰੇਜ਼ਾਂ ਦੀ ਅੱਖ ਲਾਹੌਰ ਉੱਪਰ ਹੈ। ਮੈਟਕਾਫ ਨੇ ਕਿਹਾ— ਮੈਂ ਸੁਣਿਆ ਹੈ ਸਿੱਖਾਂ ਦੀ ਅੱਖ ਦਿੱਲੀ ਉੱਪਰ ਹੈ।

ਦਿੱਲੀ ਉਪਰ ਤਾਂ ਨਹੀਂ, ਮਹਾਰਾਜੇ ਦੀ ਅੱਖ ਕਿਧਰੇ ਹੋਰ ਸੀ, ਉਹ ਸੀ ਸਿੰਧ ਵੱਲ ਜਿਹੜੀ ਇੱਛਾ ਅੰਗਰੇਜ਼ ਪੂਰੀ ਨਹੀਂ ਹੋਣ ਦੇਣਗੇ। ਖ਼ੈਰ, ਮਹਾਰਾਜੇ ਨੂੰ ਪਤਾ ਸੀ, ਨਾ ਲਾਹੌਰ ਨੂੰ ਨਾ ਦਿੱਲੀ ਨੂੰ ਫਰਾਂਸੀਸੀਆਂ ਤੋਂ ਕੋਈ ਖ਼ਤਰਾ ਨਹੀਂ ਹੈ। ਦਸ ਸਾਲ ਅੰਗਰੇਜ਼ ਰਣਜੀਤ ਸਿੰਘ ਨੂੰ ਵਾਚਦੇ ਰਹੇ, ਪਸੰਦ ਕਰਦੇ ਰਹੇ।

ਜੂਨ 1808 ਵਿਚ ਕੈਪਟਨ ਮੈਥਿਊ ਮਹਾਰਾਜੇ ਨੂੰ ਲਾਹੌਰ ਮਿਲਿਆ ਤੇ ਲਿਖਿਆ—ਮਹਾਰਾਜਾ ਬੇਹੱਦ ਸਮਝਦਾਰ, ਦਰਿਆ ਦਿਲ, ਦੋਸਤਾਨਾ ਮਨ, ਕਿਸੇ ਕਿਸਮ ਦੀ ਦਵੈਤ ਨਹੀਂ। ਵਧੀਆ ਘੋੜਸਵਾਰ ਹੈ, ਫੌਜ ਵਿਚ ਯੋਰਪੀਨਾਂ ਨੂੰ ਭਰਤੀ ਕਰਨਾ ਚਾਹੁੰਦਾ ਹੈ।[28]

ਮੈਟਕਾਫ ਜਾਣ ਗਿਆ ਕਿ ਖ਼ੁਦਮੁਖਤਾਰ ਆਜ਼ਾਦ ਮਹਾਰਾਜਾ ਕਿਸੇ ਦੀ ਤਾਬਿਆਦਾਰੀ ਨਹੀਂ ਕਬੂਲੇਗਾ ਤੇ ਜੇ ਅੰਗਰੇਜ਼ ਮਾਲਵੇ ਦੇ ਰਾਜਿਆਂ ਨਾਲ ਸੰਧੀ ਕਰਨਗੇ ਤਾਂ ਇਥੋਂ ਦੇ ਸਿੱਖ ਖੁਸ਼ ਹੋਣਗੇ ਤੇ ਮਹਾਰਾਜੇ ਨਾਲ ਕੋਈ ਰੱਫੜ ਨਹੀਂ ਛਿੜੇਗਾ।

ਅੰਗਰੇਜ਼ ਇਹ ਜਾਣ ਕੇ ਖੁਸ਼ ਹੋਏ ਕਿ ਮਲਵਈ ਰਾਜਿਆਂ ਨਾਲ ਸੰਧੀ ਕਰਵਾਉਣ ਪਿਛੇ ਮਹਾਰਾਜੇ ਦੀ ਸੱਸ ਸਦਾ ਕੌਰ ਹੈ। ਇਥੇ ਬੱਸ ਨਹੀਂ, ਮਹਾਰਾਜੇ ਦੀ ਰਾਣੀ ਮਹਿਤਾਬ ਕੌਰ ਨੇ ਮੈਥਿਊ ਨੂੰ ਆਪਣੇ ਕੋਲ ਸੱਦ ਕੇ ਕਿਹਾ— ਜੇ ਅੰਗਰੇਜ਼ ਪੰਜਾਬ ਉੱਪਰ ਹਮਲਾ ਕਰਨ ਦਾ ਫੈਸਲਾ ਕਰਨ ਤਾਂ ਮਾਂ ਸਦਾ ਕੌਰ ਦੀ ਕਨ੍ਹੱਈਆ ਮਿਸਲ ਅੰਗਰੇਜ਼ਾਂ ਦਾ ਸਾਥ ਦਏਗੀ।[29]

ਦਸੰਬਰ 1808 ਵਿਚ ਜਦੋਂ ਮੈਟਕਾਫ ਨੇ ਅੰਮ੍ਰਿਤਸਰ ਵਿਚ ਗਵਰਨਰ ਜਨਰਲ ਦਾ ਖ਼ਤ ਦਿੱਤਾ ਤਾਂ ਮਹਾਰਾਜਾ ਸੁੰਨ ਹੋ ਗਿਆ। ਲਿਖਿਆ ਸੀ— ਅਸੀਂ ਇਹ ਜਾਣ ਕੇ ਹੈਰਾਨ ਹੋਏ ਹਾਂ ਕਿ ਮਹਾਰਾਜਾ ਮਲਵਈ ਰਿਆਸਤਾਂ ਆਪਣੇ ਨਾਲ ਮਿਲਾਉਣੀਆਂ ਚਾਹੁੰਦੇ ਹਨ। ਇਹ ਰਿਆਸਤਾਂ ਦੇਰ ਤੋਂ ਹਿੰਦੁਸਤਾਨ ਯਾਨੀ ਕਿ ਲਾਰਡ ਮਿੰਟੋ ਦੀ ਸੁਰੱਖਿਆ ਵਿਚ ਹਨ। ਤੁਹਾਨੂੰ ਯਾਦ ਕਰਵਾਈਏ ਕਿ ਤਿੰਨ ਸਾਲ ਪਹਿਲਾਂ ਤੁਸੀਂ ਲਾਰਡ ਲੇਕ ਨੂੰ ਕਿਹਾ ਸੀ ਕਿ ਸਤਲੁਜ ਤੁਹਾਡੀ ਸਰਹੱਦ ਹੈ। ਖ਼ਤ ਦੇ ਆਖ਼ਰ ਵਿਚ ਲਿਖਿਆ— ਸਤਲੁਜ ਪਾਰ ਦੇ ਚੜ੍ਹਦੇ ਵੱਲ ਜਿਹੜੇ ਇਲਾਕੇ ਤੁਸੀਂ ਦੱਬੇ ਹਨ, ਖ਼ਾਲੀ ਕਰ ਦਿਉ।

ਖ਼ਤ ਸੁਣਨ ਸਾਰ ਗੁੱਸੇ ਵਿਚ ਮਹਾਰਾਜੇ ਨੇ ਪਹਿਲਾ ਕੰਮ ਤਾਂ ਇਹ ਕੀਤਾ ਕਿ ਘੋੜੇ ਦੀ ਪਿੱਠ ਤੇ ਛਾਲ ਮਾਰੀ ਤੇ ਤੇਜ਼ ਦੌੜਾਇਆ। ਗੁੱਸਾ ਲੱਥਣ ਤੇ ਦੂਜਾ ਕੰਮ ਇਹ ਕੀਤਾ ਕਿ ਅੰਮ੍ਰਿਤਸਰੋਂ ਲਾਹੌਰ ਚਲਾ ਗਿਆ। ਆਪਣੇ ਸਲਾਹਕਾਰ ਸੱਦ ਲਏ। ਮੀਟਿੰਗ ਵਿਚਲੇ ਬਾਜ਼ਾਂ ਵਿਚੋਂ ਮੁਹਕਮ ਚੰਦ ਨੇ ਕਿਹਾ— ਸਰਕਾਰ ਇਸ ਖ਼ਤ ਨੂੰ ਰੱਦ ਕਰੇ, ਪੰਜਾਬੀਆਂ ਨੂੰ ਕਹੋ ਯੁੱਧ ਲਈ ਤਿਆਰ ਹੋਣ। ਦਸ ਦਿਨਾਂ ਦੇ ਅੰਦਰ ਅੰਦਰ ਫੌਜਾਂ ਆ ਪੁੱਜੀਆਂ, ਕਿਲ੍ਹੇ ਮਜ਼ਬੂਤ ਕਰਕੇ ਅਮਨੀਸ਼ਨ ਭਰ ਦਿੱਤਾ, ਰਾਸ਼ਣ ਭਰ ਦਿੱਤਾ ਤਾਂ ਕਿ ਲੰਮੇ ਯੁੱਧ ਲਈ ਡਟ ਜਾਈਏ।

ਪਰ ਮੁਹਕਮ ਚੰਦ ਨੂੰ ਵੀ ਪੱਕਾ ਪਤਾ ਨਹੀਂ ਜਿੱਤ ਹੋਵੇਗੀ ਕਿ ਨਹੀਂ। ਅੰਗਰੇਜ਼ ਫੌਜ ਦੀ ਨਫਰੀ ਵੱਧ ਹੈ, ਜ਼ਿਆਦਾ ਟ੍ਰੇਂਡ ਹਨ। ਬਾਕੀ ਸੋਚਦੇ ਸਨ ਲੜਾਈ ਨਾ ਹੋਵੇ, ਹਿੰਸਾ ਨਾ ਹੋਵੇ ਤਾਂ ਠੀਕ ਰਹੇ। ਇਹ ਖਿਆਲ ਅਜ਼ੀਜ਼ੁੱਦੀਨ ਦਾ ਸੀ ਜਿਸ ਨੂੰ ਸਦਾ ਕੌਰ ਦੀ ਗੁਪਤ ਹਮਾਇਤ ਹਾਸਲ ਸੀ।

ਆਖਰ ਮਹਾਰਾਜੇ ਨੂੰ ਗੁੱਸਾ ਪੀਣਾ ਪੈ ਗਿਆ। ਮੂੰਹ ਰੱਖਣ ਲਈ ਉਸਨੇ ਇਕ ਮੰਗ ਰੱਖ ਦਿੱਤੀ— ਸਤਲੁਜ ਦੇ ਪਾਰਲੇ ਪਾਸੇ ਫਰੀਦਕੋਟ ਸਾਡੇ ਕੋਲ ਰਹਿਣ ਦਿੱਤਾ ਜਾਵੇ। ਸਿਰਫ ਫਰੀਦਕੋਟ, ਹੋਰ ਕੁਝ ਨਹੀਂ। ਇਹ ਗੱਲ ਵੀ ਨਾ ਮੰਨੀ ਗਈ। ਬੇਸ਼ੱਕ ਨੈਪੋਲੀਅਨ ਨੇ ਪੱਛਮੀ ਯੋਰਪ ਤੇ ਹਮਲਾ ਕਰਕੇ ਸਪੇਨ ਜਿੱਤ ਲਿਆ ਸੀ ਫਿਰ ਵੀ ਅੰਗਰੇਜ਼ਾਂ ਨੇ ਦਬਾਓ ਨਹੀਂ ਘਟਾਇਆ। ਅੰਗਰੇਜ਼ਾਂ ਅਤੇ ਮਹਾਰਾਜੇ ਨੂੰ ਪਤਾ ਸੀ ਫਰਾਂਸ ਤੋਂ ਹਿੰਦੁਸਤਾਨ ਜਾਂ ਪੰਜਾਬ ਨੂੰ ਕੋਈ ਖ਼ਤਰਾ ਨਹੀਂ ਪਰ ਕੰਪਨੀ ਸੰਧੀ ਲਈ ਉਤਸੁਕ ਹੋਣ ਕਰਕੇ ਫਰਾਂਸ ਦਾ ਹਊਆ ਖੜ੍ਹਾ ਕਰ ਰਹੀ ਸੀ।

ਮੈਟਕਾਫ ਨੂੰ ਪੁੱਛਿਆ ਗਿਆ— ਜਦੋਂ ਮਲਵਈ ਰਾਜਿਆਂ ਨੇ ਦਿੱਲੀ ਜਾ ਕੇ ਸੇਟਨ ਕੋਲ ਰਾਖੀ ਵਾਸਤੇ ਅਰਜ਼ ਕੀਤੀ ਸੀ ਉਦੋਂ ਕੰਪਨੀ ਚੁੱਪ ਕਿਉਂ ਕਰ ਗਈ ਸੀ, ਰਾਖੀ ਲਈ ਕਿਉਂ ਨਹੀਂ ਮੰਨੀ? ਜਦੋਂ ਪਟਿਆਲੇ ਰਾਜੇ ਤੇ ਰਾਣੀ ਦਾ ਝਗੜਾ ਹੋ

ਗਿਆ, ਸਾਲਸੀ ਵਾਸਤੇ ਉਹ ਕੰਪਨੀ ਕੋਲ ਕਿਉਂ ਨਹੀਂ ਗਏ, ਮਹਾਰਾਜੇ ਕੋਲ ਕਿਉਂ ਆਏ ? ਮੈਟਕਾਫ ਕੋਲ ਇਨ੍ਹਾਂ ਸਵਾਲਾਂ ਦਾ ਨਾ ਜਵਾਬ ਸੀ ਨਾ ਉਸਨੇ ਜਵਾਬ ਦੇਣ ਦੀ ਪ੍ਰਵਾਹ ਕੀਤੀ।

ਮੈਟਕਾਫ ਇਸ ਤਰ੍ਹਾਂ ਦੀਆਂ ਰਿਪੋਟਾਂ ਵੀ ਕਲਕੱਤੇ ਭੇਜਦਾ— ਸਫਰ ਦਾ ਥਕੇਵਾਂ ਉਤਾਰਨ ਲਈ ਮਹਾਰਾਜਾ ਅੱਜਕਲ੍ਹ ਮੋਰਾਂ ਦੀਆਂ ਬਾਹਵਾਂ ਵਿਚ ਹੈ। ਜਿਸ ਗੱਲ ਦਾ ਕਲਕੱਤੇ ਜਾਂ ਲੰਡਨ ਵਿਚ ਸਾਲਾਂ ਤੱਕ ਪਤਾ ਨਾ ਲੱਗਾ ਉਹ ਇਹ ਕਿ ਮੈਟਕਾਫ ਨੇ ਆਪਣੇ ਵਾਸਤੇ ਸਿੱਖ ਕੁੜੀ ਲੱਭ ਲਈ ਜਿਸ ਤੋਂ ਉਸਦੀ ਸੰਤਾਨ ਪੈਦਾ ਹੋਏਗੀ।[31]

× × ×

2 ਜਨਵਰੀ, 1809 ਨੂੰ ਮੇਜਰ ਡੇਵਿਡ ਅਖ਼ਤਰ ਲੋਨੀ ਦਿੱਲੀ ਤੋਂ ਤਿੰਨ ਬਟਾਲੀਅਨਾਂ ਪੈਦਲ, ਇਕ ਬਟਾਲੀਅਨ ਘੋੜਸਵਾਰ ਤੇ ਤੋਪਖਾਨਾ ਲੈ ਕੇ ਮਾਲਵੇ ਵੱਲ ਵਧਿਆ। ਅਖ਼ਤਰ ਲੋਨੀ ਅਮਰੀਕਨ ਸੀ, 1777 ਵਿਚ ਈਸਟ ਇੰਡੀਆ ਕੰਪਨੀ ਵਿਚ ਭਰਤੀ ਹੋਇਆ, ਉਸਨੇ ਸਿੱਖਾਂ, ਗੋਰਖਿਆਂ ਅਤੇ ਰਾਜਪੂਤਾਂ ਨਾਲ ਮੀਟਿੰਗਾਂ ਕੀਤੀਆਂ। ਕਈ ਮੁਸਲਮਾਨ ਔਰਤਾਂ ਉਸਦੇ ਹਰਮ ਵਿਚ ਸਨ। ਦਿੱਲੀ ਦਾ ਰੈਜ਼ੀਡੈਂਟ ਸੀ, ਮੇਰਠ ਵਿਚ 1825 ਨੂੰ ਮੌਤ ਹੋਈ। 9 ਫਰਵਰੀ ਨੂੰ ਉਸਨੇ ਆਪਣਾ ਐਲਾਨਨਾਮਾ ਜਾਰੀ ਕੀਤਾ ਜਿਸ ਵਿਚ ਲਿਖਿਆ ਸੀ ਕਿ ਸਾਰੇ ਮਲਵਈ ਰਾਜੇ ਬ੍ਰਿਟਿਸ਼ ਰਾਖੀ ਅੰਦਰ ਹਨ। ਸਤਲੁਜ ਦੇ ਉੱਤਰ ਪੱਛਮ ਵੱਲ ਜਿਹੜੇ ਇਲਾਕੇ ਦੱਬ ਲਏ ਹਨ ਲਾਹੌਰ ਸਰਕਾਰ ਖਾਲੀ ਕਰੇ।

ਅਖ਼ਤਰ ਲੋਨੀ ਦੇ ਕਾਰਵਾਂ ਦਾ ਪਟਿਆਲੇ, ਨਾਭੇ, ਜੀਂਦ ਹਰ ਥਾਂ ਸਵਾਗਤ ਹੋਇਆ। ਸਦਾ ਕੌਰ ਨੇ ਅੰਗਰੇਜ਼ਾਂ ਦੇ ਆਉਣ ਦੀ ਪ੍ਰਸੰਸਾ ਕੀਤੀ। ਪਟਿਆਲੇ ਦਾ ਰਾਜਾ ਸਾਹਿਬ ਸਿੰਘ ਬਚਗਾਨਾ ਖੁਸ਼ੀ ਨਾਲ ਮਿਲਿਆ।[32] ਮਲੇਰਕੋਟਲਾ, ਨਵਾਬ ਦੇ ਹਵਾਲੇ ਕਰ ਦਿੱਤਾ। ਮਸ਼ਹੂਰ ਸ਼ਹਿਰ ਲੁਧਿਆਣਾ ਅੰਗਰੇਜ਼ਾਂ ਦਾ ਹੋ ਗਿਆ, ਸਤਲੁਜ ਕਿਨਾਰੇ ਯੂਨੀਅਨ ਜੈਕ ਗੱਡ ਦਿੱਤਾ।

ਇਕ ਵਾਰ ਤਾਂ ਇਉਂ ਲੱਗਿਆ ਜਿਵੇਂ ਸਤਲੁਜ ਪਾਰ ਕਰਕੇ ਅੰਗਰੇਜ਼ ਪੰਜਾਬ ਉੱਤੇ ਹੱਲਾ ਕਰਨਗੇ। ਅੰਮ੍ਰਿਤਸਰ ਵਿਚ ਜਦੋਂ ਨਿਹੰਗਾਂ ਦੀ ਸ਼ੀਆ ਮੁਸਲਮਾਨਾਂ ਨਾਲ ਲੜਾਈ ਹੋ ਗਈ ਸੀ, ਉਦੋਂ ਮੈਟਕਾਫ ਨੇ ਇਹ ਗੱਲ ਕਹੀ ਸੀ। ਰਣਜੀਤ ਸਿੰਘ ਦੀਆਂ ਹਰਕਤਾਂ ਤੇਜ਼ ਹੋ ਗਈਆਂ। ਦੀਵਾਨ ਮੁਹਕਮ ਚੰਦ ਦਾ ਸੁਝਾਅ ਸੀ ਹੋਲਕਰ ਨਾਲ ਸੰਧੀ ਕਰਕੇ ਯੁੱਧ ਛੇੜ ਦੇਈਏ। ਰੋਹੇਲੇ ਨਾਲ ਰਲ ਜਾਣਗੇ।

ਮੈਟਕਾਫ ਅਤੇ ਮੁਹਕਮ ਚੰਦ ਦੀ ਗੱਲ ਥਾਵੇਂ ਰਹਿ ਗਈ, ਦੋਵੇਂ ਪਾਸਿਆਂ ਦੀਆਂ ਸਰਕਾਰਾਂ ਲੜਨ ਲਈ ਤਿਆਰ ਨਹੀਂ ਸਨ। ਤਿੰਨ ਅਪ੍ਰੈਲ ਨੂੰ ਫਰੀਦਕੋਟ ਦਾ ਕਿਲ੍ਹਾ ਖ਼ਾਲੀ ਕਰ ਦਿੱਤਾ ਤੇ 15 ਅਪ੍ਰੈਲ, 1809 ਨੂੰ ਅੰਮ੍ਰਿਤਸਰ ਵਿਖੇ ਕਲਕੱਤੇ ਅਤੇ ਲਾਹੌਰ ਦੀ ਸਰਕਾਰ ਨੇ ਦਸਖ਼ਤ ਕੀਤੇ। ਦੋਵਾਂ ਸਰਕਾਰਾਂ ਨੇ ਮਿੱਤਰਤਾ ਕਾਇਮ ਰੱਖੀ, ਰੱਖਣ ਦਾ ਵਾਅਦਾ ਕੀਤਾ। ਅੰਗਰੇਜ਼ਾਂ ਨੇ ਮੰਨ ਲਿਆ ਕਿ ਸਤਲੁਜ ਤੋਂ ਪੱਛਮ ਵੱਲ ਦਾ ਇਲਾਕਾ ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਦਾ ਹੈ।

ਸੰਧੀ ਵਿਚ ਨਫਾ ਨੁਕਸਾਨ ਹੁੰਦਾ ਹੀ ਹੈ। ਅੰਗਰੇਜ਼ ਕਰਨਾਲ ਤੱਕ ਸਨ,

ਸਤਲੁਜ ਤੱਕ ਵਧ ਆਏ। ਸਿੰਧ ਅਤੇ ਅਫਗਾਨਿਸਤਾਨ ਵੱਲ ਵੀ ਰਣਜੀਤ ਸਿੰਘ ਦੇ ਪਰ ਕੁਤਰਨਗੇ।

× × ×

ਸਤਲੁਜ ਸੰਧੀ ਕਾਰਨ ਹੋਏ ਨੁਕਸਾਨ ਬਾਦ ਮਹਾਰਾਜਾ ਆਪਣੀ ਸਰਕਾਰ ਦੀ ਅੰਦਰੋਂ ਮਜ਼ਬੂਤੀ ਕਰਨ ਲੱਗਾ। ਦਸੰਬਰ 1809 ਵਿਚ ਕਾਂਗੜਾ ਪੰਜਾਬ ਵਿਚ ਮਿਲਾ ਲਿਆ। ਰਾਜਾ ਸੰਸਾਰ ਚੰਦ ਦਾ ਬੇਟਾ ਲਾਹੌਰ ਸ਼ਾਦੀ ਵਿਚ ਮਹਿਮਾਨ ਵਜੋਂ ਆਇਆ ਹੋਇਆ ਸੀ। ਉਸਨੂੰ ਕੈਦ ਕਰ ਲਿਆ ਤਾਂ ਸੰਸਾਰ ਚੰਦ ਨੇ ਤਾਬਿਆਦਾਰੀ ਮੰਨ ਲਈ। ਚੰਬਾ, ਕੁੱਲੂ, ਮੰਡੀ, ਸੁਕੇਤ ਨੇ ਮਾਮਲਾ ਤਾਰਨਾ ਮੰਨ ਲਿਆ। ਭੁੱਖੇ ਮਰਦੇ ਦੰਦ ਕਰੀਚਦੇ ਗੋਰਖੇ ਪੂਰਬੀ ਪੰਜਾਬ ਵੱਲ ਖਿਸਕ ਗਏ। ਜੰਮੂ, ਅਧੀਨ ਹੋ ਗਿਆ। ਜਲੰਧਰ ਦੇ ਚੀਫ ਅੱਖਾਂ ਦਿਖਾਉਣ ਲੱਗੇ ਤਾਂ ਦਬਾ ਦਿੱਤੇ। ਰਾਵਲਪਿੰਡੀ ਲੂਣ ਦੀਆਂ ਖਾਣਾਂ ਪੰਜਾਬ ਨਾਲ ਮਿਲਾ ਲਈਆਂ।

ਰਣਜੀਤ ਸਿੰਘ ਦੇ ਇਨ੍ਹਾਂ ਤੂਫਾਨੀ ਆਪ੍ਰੇਸ਼ਨਾਂ ਪਿਛੋਂ ਪੰਜਾਬ ਦੀ ਕੋਈ ਰਿਆਸਤ ਖ਼ੁਦਮੁਖਤਾਰ ਨਾ ਰਹੀ। ਬੇਸ਼ਕ ਰਣਜੀਤ ਸਿੰਘ ਨੂੰ ਇਨ੍ਹਾਂ ਨੇ ਰਾਣੀਆਂ ਦਿੱਤੀਆਂ ਸਨ, ਨਕੱਈਆਂ ਅਤੇ ਕਨ੍ਹਈਆਂ ਨੂੰ ਹੂੰਝ ਦਿੱਤਾ।[33]

ਸ਼ਾਨ ਅਤੇ ਮਾਲੀਏ ਵਾਸਤੇ ਉਸਨੂੰ ਮੁਲਤਾਨ ਅਤੇ ਕਸ਼ਮੀਰ ਚਾਹੀਦੇ ਸਨ। ਇਹ ਦੋ ਇਲਾਕੇ ਅਫਗਾਨ ਛਤਰੀ ਹੇਠ ਸਨ ਪਰ ਖ਼ੁਦਮੁਖਤਾਰ ਪਖਤੂਨ ਇਥੇ ਰਾਜ ਕਰਦੇ। ਸਾਲ 1811 ਵਿਚ ਰਣਜੀਤ ਸਿੰਘ ਦਾ ਹਮਲਾ ਕਾਮਯਾਬ ਨਾ ਹੋਇਆ, ਮੁਲਤਾਨ ਦਾ ਕਿਲ੍ਹਾ ਸਰ ਨਾ ਹੋਇਆ।

1812 ਵਿਚ ਵੱਡੇ ਸ਼ਹਿਜ਼ਾਦੇ ਖੜਕ ਸਿੰਘ ਦੀ ਸ਼ਾਦੀ ਏਨੀ ਧੂਮ ਧਾਮ ਨਾਲ ਕੀਤੀ ਕਿ ਮੁਲਤਾਨ ਦੀ ਹਾਰ ਵਿਸਰ ਗਈ। ਗਵਰਨਰ ਜਨਰਲ ਵਲੋਂ ਅਖ਼ਤਰ ਲੋਨੀ ਆਇਆ। ਕਾਂਗੜਾ, ਪਟਿਆਲਾ, ਨਾਭਾ, ਜੀਂਦ ਦੇ ਰਾਜੇ ਆਏ। ਬਹਾਵਲਪੁਰ ਅਤੇ ਮੁਲਤਾਨ ਦੇ ਨਵਾਬਾਂ ਨੇ ਪਰਿਵਾਰ ਦੇ ਜੀਅ ਭੇਜੇ। ਮੈਟਕਾਫ ਮਹਾਰਾਜੇ ਦੀਆਂ ਸਿਫ਼ਤਾਂ ਕਰਨ ਲੱਗਾ। ਮੈਟਕਾਫ ਦਿੱਲੀ ਦਾ ਰੈਜ਼ੀਡੈਂਟ ਨਿਯੁਕਤ ਹੋਇਆ। ਗਵਰਨਰ ਜਨਰਲ ਨੂੰ ਲਿਖਿਆ— ਯਕੀਨਨ ਮਹਾਰਾਜਾ ਰਣਜੀਤ ਸਿੰਘ ਸੁਪਰੀਮ ਹੈ। ਪੂਰੀ ਯੋਗਤਾ ਨਾਲ ਪੰਜਾਬ ਦੇਸ ਦਾ ਪ੍ਰਬੰਧ ਚਲਾ ਰਿਹੈ।

× × ×

ਪਿਛੋਂ ਕਾਬਲ ਨਾਲ ਸੰਬੰਧ ਵਿਗੜ ਗਏ। ਕਾਬਲ ਦੀ ਸਹਾਇਤਾ ਨਾਲ ਰਣਜੀਤ ਸਿੰਘ ਮੁਲਤਾਨ ਤੇ ਕਸ਼ਮੀਰ ਤੇ ਕਬਜ਼ਾ ਕਰ ਸਕਦਾ ਸੀ। ਦੂਜੇ ਪਾਸੇ ਰਣਜੀਤ ਸਿੰਘ ਦੀ ਸਹਾਇਤਾ ਨਾਲ ਕਾਬਲ ਦਾ ਇਕ ਦਾਅਵੇਦਾਰ ਸਿੰਘਾਸਨ ਤੇ ਬੈਠ ਸਕਦਾ ਸੀ।

ਹੁਣ ਤੱਕ ਅੰਗਰੇਜ਼ ਹਿੰਦੁਸਤਾਨ ਉੱਪਰ ਆਪਣੀ ਪਕੜ ਮਜ਼ਬੂਤ ਕਰ ਚੁੱਕੇ ਸਨ। ਕਿਸੇ ਪਾਸਿਓਂ ਬਗਾਵਤ ਦਾ ਫਿਕਰ ਨਹੀਂ। ਰਣਜੀਤ ਸਿੰਘ ਨੇ 1811 ਵਿਚ ਜਦੋਂ ਮੁਲਤਾਨ ਤੇ ਹਮਲਾ ਕੀਤਾ, ਇਸ ਦੇ ਹਾਕਮ ਮੁਜ਼ੱਫਰ ਖਾਨ ਨੇ ਅੰਗਰੇਜ਼ਾਂ ਤੋਂ ਮਦਦ ਮੰਗੀ। ਖਾਨ ਨੇ ਇਹ ਵੀ ਕਿਹਾ ਸੀ ਕਿ ਮੁਲਤਾਨ ਸ਼ਹਿਰ ਬੇਸ਼ਕ ਅੰਗਰੇਜ਼ ਲੈ




ਵਖ ਵਖ ਥਾਵਾਂ ਜਿੱਤੀ
ਦਿਖਾਉਂਦੀ ਰਣਜੀਤ ਸਿ
ਦੀ ਰਾਜਧਾਨੀ

ਲੈਣ, ਮੈਨੂੰ ਇਲਾਕਾ ਦੇ ਦੇਣ। ਪਰ ਅੰਗਰੇਜ਼ਾਂ ਨੇ ਗੱਲ ਨਹੀਂ ਗੌਲੀ। ਖਾਨ ਦੀ ਮੱਦਦ ਦਾ ਮਤਲਬ ਪੰਜਾਬ ਨਾਲ ਕੀਤੀ ਸੰਧੀ ਭੰਗ।

ਦਿਲਚਸਪ ਗੱਲ, ਰਣਜੀਤ ਸਿੰਘ ਨੇ ਵੀ ਮੁਲਤਾਨ ਸਰ ਕਰਨ ਲਈ ਅੰਗਰੇਜ਼ਾਂ ਤੋਂ ਸਹਾਇਤਾ ਮੰਗੀ। ਕਰਨਲ ਅਖ਼ਤਰ ਲੋਨੀ ਲੁਧਿਆਣੇ ਸੀ। ਸਰਕਾਰ ਖਾਲਸਾ ਦੀ ਇੱਛਾ ਲਾਹੌਰ ਉਸਦੇ ਮੁਨਸ਼ੀ ਨੇ ਲੋਨੀ ਤੱਕ ਪੁਚਾਈ। ਲੋਨੀ ਨੇ ਕਲਕੱਤੇ ਗੱਲ ਕੀਤੀ। ਕਲਕੱਤਿਓਂ ਜਵਾਬ ਗਵਰਨਰ ਜਨਰਲ ਨੇ ਦਿੱਤਾ— ਮੁਲਤਾਨ ਉੱਪਰ ਹਮਲੇ ਲਈ ਸਹਾਇਤਾ ਦੀ ਅਰਜ਼ੀ ਰੱਦ ਕੀਤੀ ਜਾਂਦੀ ਹੈ।[36]

ਅਫਗਾਨਾਂ ਵਿਚ ਖ਼ੂਨੀ ਟੱਕਰ ਚੱਲ ਰਹੀ ਸੀ। ਪ੍ਰਭਾਵਸ਼ਾਲੀ ਵਜ਼ੀਰ ਫਤਿਹ ਖਾਨ ਦੀ ਸਹਾਇਤਾ ਨਾਲ ਗੱਦੀ ਬੈਠੇ ਜ਼ਮਾਨਸ਼ਾਹ ਦੀਆਂ ਅੱਖਾਂ ਮਹਿਮੂਦ ਨੇ ਕੱਢ ਦਿੱਤੀਆਂ। ਜਿਸ ਸ਼ਹਿਰ ਵਿਚ ਜ਼ਮਾਨ ਸ਼ਾਹ ਵਿਜੇਤਾ ਵਜੋਂ ਆਇਆ ਸੀ ਉੱਥੇ ਉਸੇ ਲਾਹੌਰ ਵਿਚ ਸ਼ਾਹ ਸ਼ੁਜਾਅ ਨੇ ਸਿਆਸੀ ਸ਼ਰਣ ਮੰਗੀ।[37]

ਕਿਸੇ ਤਰ੍ਹਾਂ ਸ਼ਾਹ ਸ਼ੁਜਾ ਕਸ਼ਮੀਰ ਸੂਬੇਦਾਰ ਦੇ ਬੰਦੀ ਵਜੋਂ ਕਸ਼ਮੀਰ ਪੁੱਜ ਗਿਆ। ਸੂਬੇਦਾਰ ਫਤਿਹ ਖਾਨ ਦਾ ਦੁਸ਼ਮਣ ਸੀ। ਅਜੀਬ ਨਜ਼ਾਰੇ। ਫਤਿਹ ਖਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਕਿਹਾ ਕਿ ਇਕੱਠੇ ਕਸ਼ਮੀਰ ਉੱਪਰ ਚੜ੍ਹਾਈ ਕਰੀਏ ਤੇ ਮਾਮਲਾ ਵੰਡ ਲਿਆ ਕਰਾਂਗੇ। ਮਹਾਰਾਜਾ ਮੰਨ ਗਿਆ। 1813 ਵਿਚ ਦੋਵੇਂ ਪਾਸਿਓਂ ਫੌਜਾਂ ਨੇ ਕੂਚ ਕੀਤਾ। ਸਰਕਾਰ ਖਾਲਸਾ ਦੀ ਫੌਜੀ ਕਮਾਨ ਮੁਹਕਮ ਚੰਦ ਨੇ ਸੰਭਾਲੀ। ਮੁਹਕਮ ਚੰਦ ਸ੍ਰੀਨਗਰ ਪਹਿਲਾਂ ਪੁੱਜਾ। ਬੇਸ਼ਕ ਬਾਅਦ ਵਿਚ ਯੁੱਧ ਕਾਬਲੀ ਫੌਜ ਦੀ ਮਦਦ ਨਾਲ ਜਿੱਤਿਆ ਪਰ ਪਹਿਲਾਂ ਆਉਣ ਦਾ ਫਾਇਦਾ ਇਹ ਹੋਇਆ ਕਿ ਸ਼ੁਜਾ ਮੁਹਕਮ ਚੰਦ ਨੇ ਹਿਰਾਸਤ ਵਿਚ ਲੈ ਲਿਆ ਨਹੀਂ ਉਸ ਨੇ ਮਾਰੇ ਜਾਣਾ ਸੀ। ਬਚਾ ਕੇ ਮੁਹਕਮ ਚੰਦ ਉਸਨੂੰ ਲਾਹੌਰ ਲੈ ਆਇਆ। ਕਸ਼ਮੀਰ ਹੁਣ ਫਤਿਹਖਾਨ ਦੀ ਮਾਲਕੀ ਸੀ, ਉਸ ਨੇ ਮਾਮਲੇ ਵਿੱਚੋਂ ਹਿੱਸਾ ਦੇਣੋਂ ਨਾਂਹ ਕਰ ਦਿੱਤੀ।

ਇੱਧਰ ਘਾਟਾ ਪਿਆ, ਕਿਸੇ ਹੋਰ ਤਰ੍ਹਾਂ ਪੂਰਾ ਹੋ ਗਿਆ। ਸ਼ਾਹ ਸ਼ੁਜਾ ਕੋਲ ਕੋਹਿਨੂਰ ਹੀਰਾ ਸੀ। ਉਸਦੀ ਮਹਾਰਾਣੀ ਨੇ ਰਣਜੀਤ ਸਿੰਘ ਨੂੰ ਕਿਹਾ ਸੀ ਜੇ ਮੇਰੇ ਕਸ਼ਮੀਰ ਵਿਚ ਬੰਦੀ ਖਾਵੰਦ ਦੀ ਜਾਨ ਬਚਾ ਲਉ ਮੈਂ ਕੋਹਿਨੂਰ ਦੇ ਦਿਆਂਗੀ।

ਬੇਗਮ ਨਾਲ ਕੋਹਿਨੂਰ ਦੀ ਗੱਲ ਕੀਤੀ। ਉਸਨੇ ਕਿਹਾ ਉਹ ਤਾਂ ਕੰਧਾਰ ਵਿਚ ਰਹਿ ਗਿਆ ਹੈ। ਮਹਾਰਾਜੇ ਨੂੰ ਯਕੀਨ ਨਾ ਆਇਆ। ਜੂਨ 1813 ਵਿਚ ਸੈਨਿਕ ਟੁਕੜੀ ਲੈ ਕੇ ਮਹਾਰਾਜਾ ਮੁਬਾਰਕ ਹਵੇਲੀ ਪੁੱਜਾ। ਇਸ ਹਵੇਲੀ ਵਿਚ ਸ਼ੁਜਾ ਦੇ ਪਰਿਵਾਰ ਨੂੰ ਪਨਾਹ ਦਿੱਤੀ ਹੋਈ ਸੀ। ਮਹਾਰਾਜੇ ਨੇ ਸ਼ੁਜਾ ਨੂੰ ਕਿਹਾ— ਕੋਹਿਨੂਰ ਪੇਸ਼ ਕਰੋ। ਸ਼ੁਜਾ ਨੇ ਨੌਕਰ ਨੂੰ ਇਸ਼ਾਰਾ ਕਰਦਿਆਂ ਕਿਹਾ— ਮੇਰੇ ਕੱਪੜੇ ਵਿੱਚ ਪਿਐ, ਲੈ ਆ। ਕੱਪੜੇ ਵਿਚ ਲਪੇਟਿਆ ਗੇਂਦ ਜਿਹਾ ਲੱਗ ਰਿਹਾ ਸੀ। ਜਦੋਂ ਕੱਪੜੇ ਵਿਚੋਂ ਕੱਢਿਆ— ਵੱਡੇ ਹੀਰੇ ਦੀ ਲਿਸ਼ਕਾਰ ਦੇਖੀ।

ਭਵਾਨੀ ਦਾਸ ਜ਼ਮਾਨਸ਼ਾਹ ਦਾ ਸਲਾਹਕਾਰ, ਹੁਣ ਮਹਾਰਾਜੇ ਦਾ ਦੀਵਾਨ, ਮਹਾਰਾਜੇ ਨਾਲ ਮੁਬਾਰਕ ਹਵੇਲੀ ਆਇਆ। ਉਸਨੇ ਸ਼ਨਾਖਤ ਕਰਕੇ ਕਿਹਾ— ਇਹੀ ਹੈ। ਦੁਬਾਰਾ ਕੱਪੜੇ ਵਿਚ ਲਪੇਟ ਕੇ, ਬਿਨਾਂ ਧੰਨਵਾਦ, ਦੁਆ ਸਲਾਮ, ਇਕ ਲਫਜ਼

ਨਹੀਂ ਕਿਹਾ, ਮਹਾਰਾਜਾ ਵਾਹੋਦਾਹੀ ਹਵੇਲੀਓਂ ਬਾਹਰ ਨਿਕਲ ਆਇਆ।[39] ਲਤੀਫ ਅਨੁਸਾਰ ਮਹਾਰਾਜੇ ਨੇ ਸ਼ੁਜਾ ਪਰਿਵਾਰ ਨੂੰ ਕਈ ਦਿਨਾਂ ਤੋਂ ਭੁੱਖਣ ਭਾਣੇ ਰੱਖਿਆ ਸੀ ਤਾਂ ਕੋਹਿਨੂਰ ਮਿਲਿਆ। ਥੋੜ੍ਹੇ ਸਮੇਂ ਬਾਅਦ ਹਵੇਲੀ ਵਿਚੋਂ ਹੋਰ ਵੀ ਹੀਰੇ ਮਿਲੇ। ਕਿਸੇ ਦੀ ਇਨਕਾਰ ਕਰਨ ਦੀ ਕੀ ਹਿੰਮਤ?

ਬੇਇਜ਼ਤ ਹੋਏ ਸ਼ੁਜਾ ਨੇ ਕਸ਼ਮੀਰ ਫਤਿਹ ਖਾਨ ਨੂੰ ਸੁਨੇਹਾ ਭੇਜਿਆ ਕਿ ਲਾਹੌਰ ਤੇ ਹੱਲਾ ਕਰ। ਫਤਿਹ ਖਾਨ ਸ਼ੁਜਾ ਦਾ ਦੁਸ਼ਮਣ ਸੀ, ਰਣਜੀਤ ਸਿੰਘ ਨੇ ਬਚਾ ਲਿਆ ਨਹੀਂ ਤਾਂ ਫਤਿਹ ਖਾਨ ਨੇ ਸ਼ੁਜਾ ਨੂੰ ਕਤਲ ਕਰ ਦੇਣਾ ਸੀ। ਸ਼ੁਜਾ ਨੇ ਅੰਗਰੇਜਾਂ ਕੋਲ ਵੀ ਸੁਨੇਹਾ ਭੇਜਿਆ, ਉਨ੍ਹਾਂ ਕੀ ਕਰਨਾ ਸੀ? ਸ਼ੁਜਾ ਦੇ ਉਹ ਸਾਜ਼ਿਸ਼ੀ ਖਤ ਦਰਬਾਰ ਦੇ ਮੁਲਾਜ਼ਮਾਂ ਨੇ ਫੜ ਕੇ ਮਹਾਰਾਜੇ ਤੱਕ ਪੁਚਾ ਦਿੱਤੇ। ਪੁਛ ਹੋਈ ਤਾਂ ਸ਼ੁਜਾ ਮੁੱਕਰ ਗਿਆ। ਸੁਰੱਖਿਆ ਵਲੋਂ ਏਨੀ ਲਾਪਰਵਾਹੀ ਕਿ ਵਫਾ ਬੇਗ ਨਵੰਬਰ 1814 ਵਿਚ ਹਵੇਲੀਓਂ ਭੱਜ ਕੇ ਲੁਧਿਆਣੇ ਆ ਗਈ। ਸ਼ੁਜਾ ਅਤੇ ਉਸਦੇ ਬੰਦਿਆਂ ਨੇ ਹਵੇਲੀ ਵਿਚ ਛੋਟੀ ਜਿਹੀ ਸੁਰੰਗ ਪੁੱਟ ਲਈ ਤੇ ਅਪ੍ਰੈਲ 1815 ਵਿਚ ਭੱਜ ਗਏ। ਸੁਰੱਖਿਅਤ ਰਸਤਾ ਚੁਣਿਆ, ਲਾਹੌਰ ਤੋਂ ਸਿਆਲਕੋਟ, ਫਿਰ ਕੁੱਲੂ, ਸ਼ਿਮਲਾ ਰਾਹੀਂ ਲੁਧਿਆਣੇ ਪੁੱਜ ਗਏ ਜਿੱਥੇ ਬੇਗਮ ਪਹਿਲੋਂ ਮੌਜੂਦ ਸੀ।[41]

ਅਖਤਰਲੋਨੀ ਨੇ ਆਪਣੇ ਹੈਡਕੁਆਟਰਜ਼ ਦੇ ਇਕ ਬੰਗਲੇ ਵਿਚ ਸ਼ਰਣ ਦੇ ਦਿੱਤੀ।

× × ×

ਕੋਹਿਨੂਰ ਜਿੰਨਾ ਮਰਜ਼ੀ ਸੁਹਣਾ ਤੇ ਕੀਮਤੀ ਹੋਵੇ, ਕਸ਼ਮੀਰ ਦੀ ਕੀ ਰੀਸ? ਰਣਜੀਤ ਸਿੰਘ ਦੀ ਪਿਆਸ ਕਸ਼ਮੀਰ ਵਾਦੀ ਬੁਝਾਏਗੀ। ਦੀਵਾਨ ਮੁਹਕਮ ਚੰਦ ਬੁੱਢਾ ਹੋ ਗਿਆ ਸੀ, ਬਿਮਾਰ ਵੀ ਸੀ। ਹਰੀ ਸਿੰਘ ਨਲਵੇ ਅਤੇ ਮੁਹਕਮ ਚੰਦ ਦੇ ਪੋਤੇ ਰਾਮ ਦਿਆਲ ਨੇ ਕਮਾਨ ਸੰਭਾਲੀ। ਮੀਆਂ ਗੌਸ ਤੋਪਖਾਨੇ ਨਾਲ ਲੈਸ ਤੇ ਮਹਾਰਾਜਾ ਖ਼ੁਦ ਨਾਲ। ਰਾਜੌਰੀ ਦਾ ਰਾਜਪੂਤ ਰਾਜਾ ਅਗਰ ਖਾਨ ਨਾਲ ਸੀ। ਦੋ ਸਾਲ ਪਹਿਲਾਂ ਮਹਾਰਾਜੇ ਨੇ ਰਾਜੌਰੀ  ਰਿਆਸਤ ਸਰਕਾਰ ਖਾਲਸਾ ਵਿਚ ਮਿਲਾ ਲਈ ਸੀ।

ਵੱਡੀ ਤੇ ਮਹਿੰਗੀ ਮੁਹਿੰਮ ਫੇਲ੍ਹ ਹੋ ਗਈ। ਲੋਨੀ ਨੇ ਲੁਧਿਆਣੇ ਤੋਂ ਗਵਰਨਰ ਜਨਰਲ ਨੂੰ ਲਿਖਿਆ— ਕਸ਼ਮੀਰ ਦੇ ਹਾਕਮ ਅਫਗਾਨਾਂ ਨੇ ਰਣਜੀਤ ਸਿੰਘ ਦੀ ਫੌਜ ਨੂੰ ਪੀਰ ਪੰਜਾਲ ਦੇ ਥਾਂ ਤੇ ਹਰਾ ਦਿੱਤਾ ਹੈ। ਮਹਾਰਾਜੇ ਦੀ ਫੌਜ ਵਿਚ ਉਹ ਭਾਜੜਾਂ ਪਈਆਂ ਕਿ ਹਾਰ ਨਾਲੋਂ ਬੇਇਜ਼ਤੀ ਵਧੀਕ ਸੀ।[42]

ਇਹ ਅਗਸਤ 1814 ਦੀ ਘਟਨਾ ਹੈ। ਦੀਵਾਨ ਮੁਹਕਮ ਚੰਦ ਅਕਤੂਬਰ ਵਿਚ ਚੱਲ ਵਸਿਆ। ਮਹਾਰਾਜੇ ਦੀ ਉਦਾਸੀ ਵਿਚ ਵਾਧਾ ਹੋ ਗਿਆ। ਸਾਲ 1815-16, ਸਿੰਧ ਸਾਗਰ ਦੁਆਬ ਦੇ ਇਲਾਕੇ ਮਿਲਾ ਲਏ, 1816 ਵਿਚ ਬਹਾਵਲ ਪੁਰ ਨੇ ਮਾਮਲਾ ਦੇਣਾ ਮੰਨ ਲਿਆ।

1818 ਵਿਚ ਮੁਲਤਾਨ ਨੇ ਗੋਡੇ ਟੇਕ ਦਿੱਤੇ। ਸਦੀਆਂ ਤੋਂ ਦੁਨੀਆਂ ਦੇ ਵਪਾਰ ਦਾ ਕੇਂਦਰ ਮੁਲਤਾਨ ਸੁਹਣੀਆਂ ਮਸਜਿਦਾਂ, ਮਕਬਰਿਆਂ ਦਾ ਸ਼ਹਿਰ ਹੈ। ਕਦੀ ਸੂਰਜ ਮੰਦਰ ਦੀ ਸ਼ਾਨ ਦੇਖਣ ਦੁਨੀਆਂ ਆਇਆ ਕਰਦੀ ਸੀ, ਇਹ ਮੰਦਰ ਦਰਸ਼ਕਾਂ ਅਤੇ

ਸ਼ਰਧਾਲੂਆਂ ਨੂੰ ਖਿੱਚਦਾ, ਬੜੀ ਰਕਮ, ਦਾਨ ਚੜ੍ਹਦਾ। ਮਹਿਮੂਦ ਗਜ਼ਨਵੀ ਨੇ ਢਾਹਿਆ ਸੀ, ਪਹਿਲੋਂ ਚਾਰ ਵਾਰ ਮਹਾਰਾਜੇ ਦੀਆਂ ਫੌਜਾਂ ਅਸਫਲ ਮੁੜ ਗਈਆਂ ਸਨ। ਹੁਣ ਖ਼ਬਰ ਮਿਲੀ ਕਿ ਅਫਗਾਨ, ਈਰਾਨ ਨਾਲ ਉਲਝ ਗਏ ਹਨ, ਫਤਿਹ ਖਾਨ ਜ਼ਖ਼ਮੀ ਹੋ ਗਿਆ ਹੈ। ਮਹਾਰਾਜਾ ਵੱਡੀ ਫੌਜ ਲੈ ਕੇ ਪੁੱਜਿਆ।

ਵੀਹ ਹਜ਼ਾਰ ਦਾ ਕਾਰਵਾਂ ਤੁਰਿਆ। ਨਵੇਂ ਕਮਾਂਡਰ ਦੀਵਾਨ ਚੰਦ ਨੇ ਕਮਾਨ ਸੰਭਾਲੀ। ਇਲਾਹੀ ਬਖ਼ਸ਼ ਤੋਪਖਾਨਾ ਕਮਾਂਡਰ ਸੀ। ਰਾਵੀ ਅਤੇ ਸਤਲੁਜ ਦੀਆਂ ਸਾਰੀਆਂ ਬੇੜੀਆਂ ਪੁੱਜ ਗਈਆਂ। ਰਸਤੇ ਵਿਚ ਥਾਂ-ਥਾਂ ਰਾਸ਼ਣ ਅਤੇ ਅਮਨੀਸ਼ਨ ਦੀਆਂ ਪੋਸਟਾਂ ਕਾਇਮ ਕਰ ਦਿੱਤੀਆਂ। ਜ਼ਮਜ਼ਮਾ ਤੋਪ ਤੋਰ ਲਈ। ਲਾਹੌਰ-ਮੁਲਤਾਨ ਰੂਟ ਉੱਤੇ ਸੰਦੇਸ਼ ਵਾਹਕ ਡਟ ਗਏ। ਸ਼ਹਿਰ ਤੋਂ ਬਾਹਰ ਮੁਜ਼ੱਫਰ ਖਾਨ ਦੇ ਗਾਜ਼ੀਆਂ ਨੇ ਰੋਕ ਲਾਈ, ਟਿਕ ਨਾ ਸਕੇ। ਉਨ੍ਹਾਂ ਦੇ ਨੇਜ਼ਿਆਂ ਅਤੇ ਤੀਰਾਂ ਦਾ ਤੋਪਾਂ ਬੰਦੂਕਾਂ ਅੱਗੇ ਵਸ ਨਾ ਚੱਲਿਆ। ਅੰਦਰੋਂ ਮੁਲਤਾਨੀ ਬੰਦੂਕਾਂ ਨੇ ਦੇਰ ਤੱਕ ਹਮਲਾਵਰਾਂ ਨੂੰ ਰੋਕਿਆ। ਦੋ ਹਫਤਿਆਂ ਬਾਦ ਤੋਪਾਂ ਦੇ ਗੋਲਿਆਂ ਨੇ ਸ਼ਹਿਰ ਦੀ ਸੁਰੱਖਿਆ ਦੀਵਾਰ ਭੰਨ ਦਿੱਤੀ ਤੇ ਸੈਨਾ ਅੰਦਰ ਲੰਘ ਆਈ।

ਸ਼ਹਿਰ ਵਿਚਕਾਰ ਉਹੀ ਥਾਂ ਤੇ ਪਰਬਤ ਵਾਂਗ ਕਿਲ੍ਹਾ ਖਲੋਤਾ ਸੀ। ਆਲੇ ਦੁਆਲੇ ਪਾਣੀ ਦੀ ਖਾਈ ਸੀ ਪਰ ਮਾਰਚ ਮਹੀਨੇ ਪਾਣੀ ਸੁੱਕਿਆ ਪਿਆ ਸੀ। ਜ਼ਮਜ਼ਮਾ ਤੋਪ ਨੇ ਇਕ ਤਾਂ ਜਲਵੇ ਦਿਖਾਏ, ਦੂਜੇ ਗੋਲੀਆਂ ਦੀਆਂ ਵਾਛੜਾਂ ਵਿਚੋਂ ਦੀ ਲੰਘ ਕੇ ਨਿਹੰਗਾਂ ਨੇ ਸੁਰੰਗ ਬਣਾ ਕੇ ਬਰੂਦ ਭਰ ਦਿੱਤਾ। ਰਾਹ ਬਣ ਗਿਆ। ਵਿਜੇ ਦੀ ਖ਼ਬਰ ਨਹੀਂ ਮਿਲ ਰਹੀ, ਮਹਾਰਾਜਾ ਬੇਚੈਨ ਹੋ ਗਿਆ ਸੀ।

39 ਸਾਲਾਂ ਤੋਂ ਰਾਜ ਕਰ ਰਹੇ ਮੁਜ਼ੱਫਰ ਖਾਨ ਨੇ ਕਿਲ੍ਹੇ ਅੰਦਰ ਸਖ਼ਤ ਮੁਕਾਬਲਾ ਕੀਤਾ। ਉਸਦੇ ਬੇਟੇ ਦਾਹੜੀਆਂ ਨੂੰ ਇਤਰ ਲਾਈ, ਹਰੇ ਲਿਬਾਸ ਪਹਿਨੀ, ਤਲਵਾਰਾਂ ਸੂਤੀ ਮਰਨ ਲਈ ਤਿਆਰ ਖੜ੍ਹੇ ਸਨ।[43] ਸ਼ਾਇਰਾਂ ਨੇ, ਇਤਿਹਾਸਕਾਰਾਂ ਨੇ ਤੇ 1818 ਦੀ ਫਕੀਰ ਮੁਹੰਮਦ ਈਸਾ ਦੀ ਲਿਖਤ ਦੇ ਗਜ਼ਟੀਅਰ ਨੇ ਇਨ੍ਹਾਂ ਸ਼ਹੀਦਾਂ ਨੂੰ ਅਮਰ ਕਰ ਦਿੱਤਾ। ਆਤਮ ਸਮਰਪਣ ਕਰਕੇ ਬਚ ਸਕਦੇ ਸਨ, ਪਿਉ, ਤਿੰਨ ਪੁੱਤਰ ਅਤੇ ਭਤੀਜਾ ਲੜੇ ਤੇ ਮਰੇ। ਲਤੀਫ ਲਿਖਦਾ ਹੈ ਜੋਸ਼ ਵਿਚ ਆਏ ਸਿਪਾਹੀਆਂ ਨੇ ਸ਼ਹਿਰੀਆਂ ਨੂੰ ਤੰਗ ਕੀਤਾ।[45]

ਖ਼ਬਰ ਸੁਣ ਕੇ ਲਾਹੌਰ ਵਿਚ ਮਹਾਰਾਜੇ ਦੀ ਖੁਸ਼ੀ ਦਾ ਟਿਕਾਣਾ ਨਾ ਰਿਹਾ। ਏਡੀ ਵੱਡੀ ਇਹ ਪਹਿਲੀ ਜਿੱਤ ਸੀ। ਖ਼ਬਰ ਲਿਆਉਣ ਵਾਲੇ ਨੂੰ ਸੋਨੇ ਦੇ ਕੜਿਆਂ ਦੀ ਜੋੜੀ ਦਿੱਤੀ। ਹਾਥੀ ਤੇ ਸਵਾਰ ਹੋ ਕੇ ਮਹਿਲ ਦੇ ਦਰਵਾਜ਼ੇ ਤੋਂ ਸੋਨੇ ਚਾਂਦੀ ਦੇ ਸਿੱਕਿਆਂ ਦੀ ਸੋਟ ਕੀਤੀ। ਮੁਜ਼ੱਫਰ ਖਾਨ ਦੇ ਛੋਟੇ ਦੋ ਬੇਟੇ ਜਿਉਂਦੇ ਫੜੇ ਗਏ ਸਨ। ਉਨ੍ਹਾਂ ਨੂੰ ਰਣਜੀਤ ਸਿੰਘ ਦੇ ਦਰਬਾਰ ਵਿਚ ਪੇਸ਼ ਕੀਤਾ। ਰਣਜੀਤ ਸਿੰਘ ਨੇ ਖਾਨਦਾਨੀ ਬਹਾਦਰੀ ਦੀ ਦਾਦ ਦੇਂਦਿਆਂ ਛਾਤੀ ਨਾਲ ਲਾ ਲਏ। ਮੀਆਂ ਗੌਂਸਾ ਨੇ ਸਰਕਾਰ ਖਾਲਸਾ ਦੇ ਤੋਪਖਾਨੇ ਦਾ ਮੁੱਢ ਬੰਨ੍ਹਿਆ ਸੀ, ਉਸਦਾ ਦੇਹਾਂਤ ਹੋ ਗਿਆ, ਮਹਾਰਾਜੇ ਨੇ ਮਸਜਿਦ ਵਿਚ ਜਾ ਕੇ ਮੀਆਂ ਨੂੰ ਸ਼ਰਧਾਂਜਲੀ ਦਿੱਤੀ, ਮੁਸਲਮਾਨ ਇਹ ਨਾ ਸਮਝਣ ਕਿ ਮਹਾਰਾਜਾ ਇਸਲਾਮ ਦੇ ਜਾਂ ਮੁਸਲਮਾਨਾਂ ਦੇ ਖਿਲਾਫ ਹੈ।

ਮੁਲਤਾਨ ਜਿੱਤਣ ਤੋਂ ਬਾਦ ਬਹਾਵਲਪੁਰ, ਡੇਰਾ ਗਾਜ਼ੀ ਖਾਨ, ਡੇਰਾ ਇਸਮਾਈਲ ਖਾਨ ਦੇ ਬਹੁਤ ਵੱਡੇ ਇਲਾਕੇ ਪੰਜਾਬ ਵਿਚ ਸ਼ਾਮਲ ਹੋ ਗਏ ਤੇ ਸੱਤ ਲੱਖ ਰੁਪਏ ਮਾਮਲਾ ਸਾਲਾਨਾ ਹੋਰ ਵਾਧਾ ਹੋਇਆ।[46] ਮੁਲਤਾਨ ਦਾ ਸੂਬੇਦਾਰ ਗੁਜਰਾਂਵਾਲੇ ਦੇ ਅਰੋੜੇ ਸਾਵਣ ਮੱਲ ਨੂੰ ਲਾਇਆ। ਸਾਵਣ ਮੱਲ ਨੇ ਵੀਹ ਸਾਲ ਤੋਂ ਵੱਧ ਹਕੂਮਤ ਚਲਾਈ। ਆਉਣ ਵਾਲੇ ਸਮੇਂ ਵਿਚ ਅੰਗਰੇਜ਼ ਨੇ ਲਿਖਿਆ— ਵਿਗੜੇ ਤਿਗੜੇ ਪਖਤੂਨਾਂ ਨੂੰ ਸਿੱਧੇ ਕਰਕੇ ਸਾਵਣ ਮੱਲ ਨੇ ਕਾਨੂੰਨ ਲਾਗੂ ਕੀਤਾ, ਕਿਸੇ ਨਾਲ ਜ਼ਿਆਦਤੀ ਨਹੀਂ ਕਿਸੇ ਨਾਲ ਲਿਹਾਜ਼ ਨਹੀਂ, ਕਾਨੂੰਨ ਤੋੜਨ ਵਾਲਿਆਂ ਨੂੰ ਠੀਕ ਕਰ ਲਿਆ। ਦੌਲਤ ਇਕੱਠੀ ਕਰਕੇ ਜਮ੍ਹਾ ਕਰਨੀ ਪਾਪ ਸਮਝਦਾ ਸੀ। ਕਿਸੇ ਜੱਟ ਕੋਲ ਪੈਸੇ ਨਹੀਂ, ਹਲ ਖਰੀਦਣ ਲਈ, ਬਲਦ ਖਰੀਦਣ ਲਈ, ਖੂਹ ਪੁੱਟਣ ਲਈ ਬਿਨਾਂ ਵਿਆਜ ਕਰਜ਼ਾ ਦੇ ਦਿੰਦਾ ਨਾਲੇ ਆਖਦਾ— ਮੁਲਤਾਨੀ ਪਠਾਣ ਨੂੰ ਖੇਤ ਵਿਚ ਨਹੀਂ ਵੜਨ ਦੇਣਾ ਤੇ ਰੱਬ ਦਾ ਨਾਮ ਲਈਂ। ਅੰਗਰੇਜ਼ ਨੇ ਲਿਖਿਆ— ਸਾਵਣ ਮੱਲ ਨੇ ਸ਼ਾਂਤੀ ਤਾਂ ਜ਼ਰੂਰ ਵਰਤਾਈ ਪਰ ਮਾਮਲਾ ਉਗਰਾਹੁਣ ਵੇਲੇ ਪਾਈ ਪਾਈ ਦਾ ਹਿਸਾਬ ਲਿਆ।[47]

ਇਸ ਸਾਲ ਜੰਮੂ ਦੇ ਡੋਗਰੇ ਭਰਾਵਾਂ ਗੁਲਾਬ ਸਿੰਘ, ਧਿਆਨ ਸਿੰਘ ਤੇ ਸੁਚੇਤ ਸਿੰਘ ਦੀ ਲਾਹੌਰ ਦਰਬਾਰ ਵਿਚ ਚੜ੍ਹਤ ਹੁੰਦੀ ਦੇਖੀ। ਜੰਮੂ ਰਾਜੇ ਦੇ ਦੂਰੋਂ ਰਿਸ਼ਤੇਦਾਰ ਇਹ ਭਰਾ ਮਹਾਰਾਜੇ ਦੀ ਫੌਜ ਵਿਚ ਸਿਪਾਹੀ ਭਰਤੀ ਹੋ ਗਏ ਸਨ ਜਦੋਂ ਜੰਮੂ, ਸਰਕਾਰ ਖਾਲਸਾ ਵਿਚ ਮਿਲਾ ਲਿਆ ਸੀ। ਇਨ੍ਹਾਂ ਦੀਆਂ ਸੁਹਣੀਆਂ ਸੂਰਤਾਂ ਅਤੇ ਲਿਆਕਤ ਕਾਰਨ ਚੜ੍ਹਤ ਹੋ ਗਈ। ਸਾਲ 1818 ਵਿਚ ਖੁਸ਼ਹਾਲ ਸਿੰਘ ਨੂੰ ਹਟਾ ਕੇ ਧਿਆਨ ਸਿੰਘ ਨੂੰ ਮਹਿਲ ਦਾ ਡਿਊਢੀਦਾਰ ਲਾ ਦਿੱਤਾ।

× × ×

ਮੁਲਤਾਨ ਦੀ ਹਾਰ ਬਾਦ ਅਫਗਾਨਿਸਤਾਨ ਵਿਚ ਖਾਨਾਜੰਗੀ ਤੇਜ਼ ਹੋ ਗਈ ਜਿਸ ਨਾਲ ਰਣਜੀਤ ਸਿੰਘ ਨੂੰ ਸਿੰਧ ਤੋਂ ਪਾਰਲੇ ਇਲਾਕੇ ਤੇ ਕਸ਼ਮੀਰ ਜਿੱਤਣ ਦਾ ਮੌਕਾ ਮਿਲ ਗਿਆ।

1818 ਦੀਆਂ ਗਰਮੀਆਂ ਵਿਚ ਸ਼ਹਿਜ਼ਾਦੇ ਕਾਮਰਾਨ ਨੇ ਫਤਿਹ ਖਾਨ ਨੂੰ ਕਤਲ ਕਰ ਦਿੱਤਾ। ਜਿਸ ਮਹਿਮੂਦ ਨੂੰ ਫਤਿਹ ਖਾਨ ਨੇ ਅਫਗਾਨਿਸਤਾਨ ਦੇ ਤਖ਼ਤ ਉੱਪਰ ਬਿਠਾਇਆ, ਸ਼ਹਿਜ਼ਾਦਾ ਇਸੇ ਦਾ ਬੇਟਾ ਸੀ। ਅਫਗਾਨਿਸਤਾਨ ਅਤੇ ਕਸ਼ਮੀਰ ਵਿਚ ਚੰਗੀਆਂ ਕੁਰਸੀਆਂ ਤੇ ਬੈਠੇ ਉਸਦੇ ਭਰਾਵਾਂ ਨੇ ਬਦਲਾ ਲੈਣ ਦੀ ਕਸਮ ਖਾਧੀ। ਇਹ ਟੱਕਰ ਕਬਾਇਲੀ ਵੀ ਸੀ। ਫਤਿਹ ਖਾਨ ਬਰਕਜ਼ਈ ਪਖਤੂਨ ਸੀ। ਸ਼ਾਹਜ਼ਾਦਾ ਸਦੋਜ਼ਈ ਸੀ ਜਿਹੜਾ ਅਬਦਾਲੀ ਦਾ ਕਬੀਲਾ ਸੀ।

ਸ਼ਰੀਕ, ਗੱਦੀ ਹਾਸਲ ਕਰਨ ਲਈ ਪੰਜਾਬ ਵੱਲ ਦਾ ਇਲਾਕਾ ਸੁੰਨਾ ਛੱਡ ਕੇ ਕਾਬਲ ਪੁੱਜ ਗਏ।[48] ਅਕਤੂਬਰ 1818 ਪੇਸ਼ਾਵਰ ਜਿੱਤਣ ਵਾਸਤੇ ਰਣਜੀਤ ਸਿੰਘ ਨੇ ਫੌਜ ਚਾੜ੍ਹ ਦਿੱਤੀ। ਪੇਸ਼ਾਵਰ ਸਿੰਧ ਪਾਰ ਪੱਛਮ ਵੱਲ 60 ਮੀਲ ਦੂਰ, ਦੱਰਾ ਖੈਬਰ ਤੋਂ ਦਸ ਮੀਲ ਪੂਰਬ ਵੱਲ ਤੇ ਕਾਬਲ ਤੋਂ ਡੇਢ ਸੌ ਮੀਲ ਪੂਰਬ ਵੱਲ ਹੈ।

ਸਿੰਧ ਦੇ ਪੂਰਬੀ ਕੰਢੇ ਅਟਕ ਸ਼ਹਿਰ ਹੈ। ਰਣਜੀਤ ਸਿੰਘ ਨੇ ਅਟਕ 1813 ਵਿਚ

ਜਿੱਤ ਲਿਆ ਸੀ ਤੇ ਪਹਿਲੇ ਹਾਕਮ ਜਹਾਂਦਾਦ ਖਾਨ ਨੂੰ ਮਾਮਲੇ ਅਧੀਨ ਕਰਕੇ ਉੱਥੇ ਹੀ ਟਿਕੇ ਰਹਿਣ ਲਈ ਕਹਿ ਦਿੱਤਾ ਸੀ। ਇਥੇ ਅਕਬਰ ਵੇਲੇ ਦਾ ਕਿਲ੍ਹਾ ਹੈ। ਹਮਲਾਵਰ ਸੈਨਾ ਦੇ ਸੈਨਾਪਤੀ ਹਰੀ ਸਿੰਘ ਨਲਵਾ ਅਤੇ ਅਕਾਲੀ ਫੂਲਾ ਸਿੰਘ ਸਨ। ਇਲਾਕੇ ਦਾ ਜਾਇਜ਼ਾ ਲੈਣ ਗਈ ਅਗੇਤੀ ਫੌਜੀ ਟੁਕੜੀ ਭੇਜੀ ਤਾਂ ਕਬਾਇਲੀਆਂ ਨੇ ਘਾਤ ਲਾ ਕੇ ਸਾਰੀ ਮਾਰ ਦਿੱਤੀ, ਬਾਦ ਵਿਚ ਬਹੁਤਾ ਨੁਕਸਾਨ ਨਹੀਂ ਹੋਇਆ। ਉਨੀ ਨਵੰਬਰ ਨੂੰ ਮਹਾਰਾਜਾ ਅਤੇ ਸੈਨਾ ਪੇਸ਼ਾਵਰ ਸ਼ਹਿਰ ਵਿਚ ਦਾਖਲ ਹੋ ਗਈ। ਮਹਾਰਾਜੇ ਨੇ ਹਾਥੀ ਤੇ ਸਵਾਰ ਹੋ ਕੇ ਸ਼ਹਿਰ ਦਾ ਗੇੜਾ ਲਾਇਆ। ਸੱਤ ਸੌ ਸਾਲ ਦੇ ਵਕਫੇ ਬਾਦ ਕੋਈ ਹਿੰਦੁਸਤਾਨੀ ਵਿਜੇਤਾ ਦੇ ਰੂਪ ਵਿਚ ਇਥੇ ਆ ਸਕਿਆ।[49]

ਜਹਾਂਦਾਦ ਖਾਨ ਨੂੰ ਪੇਸ਼ਾਵਰ ਦੀ ਸੂਬੇਦਾਰੀ ਦੇ ਕੇ ਰਣਜੀਤ ਸਿੰਘ ਲਾਹੌਰ ਪਰਤਿਆ। ਪਰ ਮਰਹੂਮ ਫਤਿਹ ਖਾਨ ਭਰਾ ਦੋਸਤ ਮੁਹੰਮਦ ਜਹਾਂਦਾਦ ਨੂੰ ਛੇਤੀ ਗੱਦੀਓਂ ਉਤਾਰ ਕੇ ਆਪ ਹਾਕਮ ਹੋ ਗਿਆ। ਮਹਾਰਾਜੇ ਕੋਲ ਸੁਨੇਹਾ ਭੇਜਿਆ ਕਿ ਜੇ ਮੈਨੂੰ ਮਾਨਤਾ ਦੇ ਦਿਉ ਮੈਂ ਮਾਮਲਾ ਤਾਰਨ ਲਈ ਤਿਆਰ ਹਾਂ। ਮਹਾਰਾਜੇ ਨੇ ਉਸਦੀ ਅਰਜ਼ ਮੰਨ ਲਈ।

ਕਸ਼ਮੀਰ ਵੀ ਸੁੰਨਾ ਪਿਆ ਸੀ। ਕਸ਼ਮੀਰ ਦਾ ਅਫਗਾਨ ਗਵਰਨਰ ਅਜ਼ੀਮ ਖਾਨ ਸੀ, ਮਰਹੂਮ ਫਤਿਹ ਖਾਨ ਦਾ ਭਰਾ, ਭਰਾ ਦੇ ਕਤਲ ਦਾ ਬਦਲਾ ਲੈਣ ਲਈ ਇਹ ਵੀ ਕਾਬਲ ਪੁੱਜ ਗਿਆ ਸੀ। ਕਾਬਲ ਜਾਣ ਤੋਂ ਪਹਿਲਾਂ ਇਹ ਲੁਧਿਆਣੇ ਅਖ਼ਤਰ ਲੋਨੀ ਨੂੰ ਆਖ ਕੇ ਗਿਆ ਸੀ ਕਿ ਮੇਰੀ ਗ਼ੈਰ ਹਾਜ਼ਰੀ ਵਿਚ ਕਸ਼ਮੀਰ ਦਾ ਧਿਆਨ ਰੱਖਣਾ। ਸੰਧੀ ਨੇ ਲੋਨੀ ਦੇ ਹੱਥ ਬੰਨ੍ਹ ਰੱਖੇ ਸਨ, ਕੀ ਕਰਦਾ ?

ਅਜ਼ੀਮ ਆਪਣੇ ਛੋਟੇ ਭਰਾ ਜੱਬਾਰ ਖਾਨ ਨੂੰ ਕਸ਼ਮੀਰ ਦਾ ਚਾਰਜ ਦੇ ਗਿਆ। ਜੱਬਾਰ ਨੇ ਕਸ਼ਮੀਰੀ ਹਿੰਦੂਆਂ ਨੂੰ ਕਤਲ ਕਰਨ ਦੀ ਬੱਜਰ ਗਲਤੀ ਕਰ ਲਈ। ਬਹੁਤੇ ਉਜੜ ਕੇ ਚਲੇ ਗਏ, ਜਾਣ ਵਾਲਿਆਂ ਵਿਚ ਖਜ਼ਾਨਾ ਮੰਤਰੀ ਪੰਡਤ ਬੀਰਬਲ ਧਰ ਵੀ ਸੀ। ਧਰ ਲਾਹੌਰ ਪੁੱਜ ਗਿਆ ਤੇ ਰਣਜੀਤ ਸਿੰਘ ਨੂੰ ਕਿਹਾ– ਸੱਟ ਮਾਰਨ ਦਾ ਸਹੀ ਵਕਤ ਆ ਗਿਆ ਹੈ, ਦੇਰ ਨਾ ਕਰੋ।

ਸੱਜਾਦਾ ਨਸ਼ੀਨ ਕੰਵਰ ਖੜਕ ਸਿੰਘ ਤੇ ਦੀਵਾਨ ਚੰਦ ਨੇ ਕਮਾਨ ਸੰਭਾਲੀ, ਮਹਾਰਾਜਾ ਨਾਲ ਗਿਆ। ਕਸ਼ਮੀਰ ਦੇ ਇਲਾਕੇ ਦਾ ਵਾਕਫ ਰਾਜਾ ਸੁਲਤਾਨ ਖਾਨ ਤੋਰ ਲਿਆ। ਇਹ ਰਾਜਾ ਕਸ਼ਮੀਰ ਨਾਲ ਲਗਦੀਆਂ ਪਹਾੜੀਆਂ ਵਿਚ ਭਿੰਬਰ ਦਾ ਹਾਕਮ ਸੀ। ਮਹਾਰਾਜੇ ਨੇ ਇਸ ਤੋਂ ਇਹ ਇਲਾਕਾ ਖੋਹ ਕੇ 1812 ਵਿਚ ਕੈਦ ਕਰ ਲਿਆ ਸੀ। ਸੱਤ ਸਾਲ ਕੈਦ ਵਿਚ ਬੰਦ ਰਹਿਣ ਬਾਦ ਹੁਣ ਕੱਢਿਆ। ਨਿਹੰਗ ਵੀ ਤੋਰ ਲਏ।

ਧਰ ਦੇ ਦੱਸਣ ਅਨੁਸਾਰ ਮੁਕਾਬਲਾ ਕਰਨ ਵਾਲਾ ਕੋਈ ਹੈ ਈ ਨਹੀਂ ਸੀ। ਮਹਾਰਾਜੇ ਦੀ ਸੈਨਾ ਦੇਖ ਕੇ ਜੱਬਾਰ ਖਾਨ ਤੇ ਉਸਦੇ ਅਫਗਾਨ ਸਿਪਾਹੀ ਭੱਜ ਕੇ ਪਹਾੜਾਂ ਵਿਚ ਜਾ ਲੁਕੇ। ਜੁਲਾਈ 1819 ਨੂੰ ਖੜਕ ਸਿੰਘ ਤੇ ਦੀਵਾਨ ਚੰਦ ਸ੍ਰੀ ਨਗਰ ਵਿਚੋਂ ਵਿਜਈ ਕਾਰਵਾਂ ਦੇ ਰੂਪ ਵਿਚ ਲੰਘੇ। ਮਹਾਰਾਜੇ ਨੇ ਲੁੱਟ ਮਾਰ ਦੀ ਮਨਾਹੀ ਦਾ ਹੁਕਮ ਦੇ ਰੱਖਿਆ ਸੀ, ਫੌਜ ਦੇ ਬਿਲਕੁਲ ਪਿੱਛੇ ਪਿੱਛੇ ਅਜੇ ਉਹ ਦੂਰ ਸੀ

ਕਿ ਖ਼ਬਰ ਪੁੱਜੀ—ਧਰਤੀ ਦਾ ਸੁਰਗ ਕਸ਼ਮੀਰ ਸਾਡਾ ਹੋ ਗਿਆ ਹੈ।[50]

ਵਾਪਸ ਲਾਹੌਰ ਪੁੱਜ ਕੇ ਮਹਾਰਾਜੇ ਨੇ ਦੀਵਾਨ ਮੁਹਕਮ ਚੰਦ ਦੇ ਬੇਟੇ ਮੋਤੀ ਰਾਮ ਨੂੰ ਕਸ਼ਮੀਰ ਦਾ ਸੂਬੇਦਾਰ ਲਾਇਆ। ਬਾਗੀ ਅਫਗਾਨ ਪੋਸਟਾਂ ਪੁੱਟਣ ਲਈ ਥਾਂ ਥਾਂ ਫੌਜੀ ਟੁਕੜੀਆਂ ਗਸ਼ਤ ਕਰਨ ਗਈਆਂ। ਫਕੀਰ ਅਜ਼ੀਜ਼ੁੱਦੀਨ ਨੂੰ ਕਿਹਾ ਕਿ ਕਸ਼ਮੀਰ ਰਿਪੋਟ ਤਿਆਰ ਕਰੋ, ਇਸ ਦਾ ਮੌਸਮ, ਉਪਜ, ਲੋਕ, ਆਮਦਨ ਆਦਿਕ ਦਾ ਵੇਰਵਾ ਹੋਵੇ। ਪੰਜਾਬ ਦੀ ਸਰਹੱਦ ਤਾਂ ਤਿੱਬਤ ਅਤੇ ਚੀਨ ਤੱਕ ਵਧੀ ਹੀ, 70 ਲੱਖ ਰੁਪਏ ਸਾਲਾਨਾ ਕਸ਼ਮੀਰ ਮਾਮਲਾ ਸੀ।

ਮੁਲਤਾਨ, ਪੇਸ਼ਾਵਰ ਤੇ ਕਸ਼ਮੀਰ ਜਿੱਤਣ ਦੀ ਖੁਸ਼ੀ ਤਾਂ ਹੈ ਈ ਸੀ, ਰਾਣੀਆਂ ਨੇ ਤਿੰਨ ਬੇਟਿਆਂ ਨੂੰ ਜਨਮ ਦਿੱਤਾ। ਇਹ ਬੇਟੇ ਰਤਨ ਕੌਰ ਅਤੇ ਦਯਾ ਕੌਰ ਦੇ ਸਨ। ਇਹ ਰਾਣੀਆਂ 1811 ਵਿਚ ਮੌਤ ਪਿਛੋਂ ਸਾਹਿਬ ਸਿੰਘ ਭੰਗੀ ਦੀਆਂ ਵਿਧਵਾਵਾਂ ਸਨ ਜਿਨ੍ਹਾਂ ਨੂੰ ਮਹਾਰਾਜਾ ਚਾਦਰ ਪਾ ਕੇ ਲੈ ਆਇਆ ਸੀ। ਇਨ੍ਹਾਂ ਜਿੱਤਾਂ ਕਰਕੇ ਰਾਜਕੁਮਾਰਾਂ ਦੇ ਨਾਮ ਮੁਲਤਾਨ ਸਿੰਘ, ਪਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਰੱਖੇ।[51]

ਖੁਸ਼ੀਆਂ ਦੇ ਦਿਨ ਸਨ ਪਰ ਇਕ ਪਾਸੇ ਗੜਬੜ ਸੀ। ਪੇਸ਼ਾਵਰ ਅਤੇ ਕਸ਼ਮੀਰ ਵਿਚਕਾਰ ਹਜ਼ਾਰਾ ਇਲਾਕਾ ਹੈ, ਇਥੋਂ ਦੇ ਪਖਤੂਨ ਨਿਤ ਬਗਾਵਤਾਂ ਕਰਦੇ ਸਨ। ਲਾਹੌਰੋਂ ਫੌਜ ਨਾਲ ਫਤਿਹ ਸਿੰਘ ਆਹਲੂਵਾਲੀਆ, ਕੰਵਰ ਸ਼ੇਰ ਸਿੰਘ, ਰਾਣੀ ਸਦਾ ਕੌਰ, ਤੋਪਖਾਨਾ ਚੀਫ ਇਲਾਹੀ ਬਖ਼ਸ਼ ਤੇ ਰਾਮ ਦਿਆਲ, ਸੂਬੇਦਾਰ ਕਸ਼ਮੀਰ, ਮੋਤੀ ਰਾਮ ਦਾ ਬੇਟਾ ਫੌਜ ਨਾਲ ਭੇਜੇ।

ਕਬਾਇਲੀਆਂ ਨੇ ਰਾਮ ਦਿਆਲ ਫੜ ਲਿਆ ਤੇ ਮਾਰ ਦਿੱਤਾ। ਮੋਤੀ ਰਾਮ ਏਨਾ ਟੁੱਟ ਗਿਆ ਕਿ ਪੁੱਤਰ ਦੀ ਮੌਤ ਕਾਰਨ ਸੂਬੇਦਾਰੀ ਤੋਂ ਅਸਤੀਫਾ ਦੇ ਕੇ ਬਨਾਰਸ ਚਲਾ ਗਿਆ। ਹਰੀ ਸਿੰਘ ਨਲਵਾ ਨੂੰ ਉਸਦੀ ਥਾਂ ਸੂਬੇਦਾਰ ਲਾਇਆ ਤੇ ਫਤਿਹ ਸਿੰਘ ਆਹਲੂਵਾਲੀਆ ਨੂੰ ਹਜ਼ਾਰੇ ਦਾ ਪ੍ਰਬੰਧਕ ਲਾ ਕੇ ਥਾਣੇ ਸਥਾਪਤ ਕਰਨ ਲਈ ਕਿਹਾ।

ਪਹਿਲੀ ਰਾਣੀ ਮਹਿਤਾਬ ਕੌਰ ਦੀ ਮੌਤ ਹੋ ਗਈ। ਉਸਦੀ ਮਾਂ ਸਦਾ ਕੌਰ ਨਾਲ ਰਣਜੀਤ ਸਿੰਘ ਦੇ ਸੰਬੰਧ ਵਿਗੜ ਗਏ। ਉਹ ਖੜਕ ਸਿੰਘ ਦੇ ਵਿਆਹ ਵਿਚ ਸ਼ਾਮਲ ਨਾ ਹੋਈ ਤੇ ਉਸਦੀ ਮੰਗ ਸੀ ਕਿ ਮਹਿਤਾਬ ਕੌਰ ਦੇ ਬੇਟੇ ਰਣਜੀਤ ਸਿੰਘ ਦੀ ਸਰਕਾਰ ਵਾਸਤੇ ਉਸ ਦੇ ਵਾਰਸ ਹੋਣ, ਇਹੋ ਸ਼ੇਰ ਸਿੰਘ ਤੇ ਤਾਰਾ ਸਿੰਘ, ਜਿਨ੍ਹਾਂ ਨੂੰ ਨਜ਼ਰਅੰਦਾਜ਼ ਕੀਤਾ ਜਾ ਰਿਹਾ ਹੈ।

ਠੀਕ ਹੈ, ਅਖ਼ਤਰ ਲੋਨੀ ਨੂੰ ਮਾਲਵੇ ਵਿਚ ਆਉਣ ਵਾਸਤੇ ਸਦਾ ਕੌਰ ਨੇ ਵੀ ਕਿਹਾ ਸੀ ਪਰ ਮਹਾਰਾਜ ਬਰਦਾਸ਼ਤ ਕਰ ਗਿਆ ਸੀ। ਹੁਣ ਉਹ ਜ਼ਿਆਦਾ ਮੰਦਾ ਬੋਲਣ ਲੱਗ ਗਈ ਸੀ। ਮਹਾਰਾਜੇ ਨੂੰ ਪਤਾ ਸੀ ਕਿ 70 ਸਾਲ ਦੀ ਸੱਸ ਅੰਗਰੇਜ਼ਾਂ ਨੂੰ ਹੁਣ ਵੀ ਆਉਣ ਦਾ ਸੱਦਾ ਦੇ ਸਕਦੀ ਹੈ ਕਿਉਂਕਿ ਸਦਾ ਕੌਰ ਦਾ ਕੁੱਝ ਇਲਾਕਾ ਸਤਲੁਜ ਪਾਰ ਪੂਰਬ ਵੱਲ ਅੰਗਰੇਜ਼ਾਂ ਅਧੀਨ ਵੀ ਸੀ।

ਫਰਵਰੀ 1822 ਵਿਚ ਜਦੋਂ ਖੜਕ ਸਿੰਘ ਦਾ ਬੇਟਾ ਨੌਨਿਹਾਲ ਸਿੰਘ ਪੈਦਾ ਹੋਇਆ ਮਹਾਰਾਜੇ ਨੇ ਐਕਸ਼ਨ ਲੈਣ ਦਾ ਫੈਸਲਾ ਕੀਤਾ। ਲਾਹੌਰ ਦੇ ਪੂਰਬ ਵੱਲ ਦੌਰੇ

ਤੇ ਜਾਂਦੀ ਸਦਾ ਕੌਰ ਨੂੰ ਰਣਜੀਤ ਸਿੰਘ ਦੇ ਘੋੜਸਵਾਰਾਂ ਨੇ ਘੇਰ ਲਿਆ ਤੇ ਲਾਹੌਰ ਲਿਆ ਕੇ ਨਜ਼ਰਬੰਦ ਕਰ ਦਿੱਤੀ। ਸਾਰੇ ਕਨ੍ਹੱਈਆ ਕਿਲ੍ਹੇ ਖਾਲੀ ਕਰਵਾ ਕੇ ਫੌਜੀ ਆਪਣੀ ਫੌਜ ਵਿਚ ਭਰਤੀ ਕਰ ਲਏ। ਕਨ੍ਹੱਈਆ ਦਾ ਗੜ੍ਹ ਬਟਾਲਾ ਸਦਾ ਕੌਰ ਦੇ ਦੋਹਤੇ ਕੰਵਰ ਸ਼ੇਰ ਸਿੰਘ ਨੂੰ ਦੇ ਦਿੱਤਾ। ਕਨ੍ਹੱਈਆ ਦੀ ਸਾਰੀ ਜ਼ਮੀਨ ਕਾਂਗੜੇ ਵਿਚ ਮਿਲਾ ਦਿੱਤੀ। ਸ਼ੇਰ ਸਿੰਘ ਨੇ ਨਾਨੀ ਦੀ ਮੱਦਦ ਕੀਤੀ ਨਹੀਂ ਜਾਂ ਕਰ ਨਹੀਂ ਸਕਿਆ, ਕੀ ਜਾਣੀਏਂ ? ਇਸ ਤੋਂ ਬਾਦ ਰਣਜੀਤ ਸਿੰਘ ਆਪਣੀ ਸੱਸ ਨੂੰ ਕਦੀ ਨਹੀਂ ਮਿਲਿਆ।

ਸਾਲ 1832 ਵਿਚ ਰਣਜੀਤ ਸਿੰਘ ਨੂੰ ਗਾਲ੍ਹਾਂ, ਸਰਾਪ ਦਿੰਦੀ ਹੋਈ ਸਦਾ ਕੌਰ 1832 ਵਿਚ ਨਜ਼ਰਬੰਦ ਮਰ ਗਈ।[52] ਉਸਦਾ ਸਭ ਬਚਿਆ ਮਾਲ ਅਸਬਾਬ ਜਾਇਦਾਦ ਸਰਕਾਰ ਖਾਲਸਾ ਨਾਲ ਮਿਲਾ ਦਿੱਤਾ। ਪੰਜਾਬ ਦੇ ਇਤਿਹਾਸ ਵਿਚ ਹਾਜ਼ਰ ਹੋਈ ਇਕ ਸ਼ਾਨਦਾਰ ਔਰਤ ਦਾ ਅੰਤ ਉਦਾਸ ਕਰਦਾ ਹੈ।

ਅਠਾਰਾਂ ਸੌ ਵੀਹ ਤੋਂ ਬਾਦ ਫਤਿਹ ਸਿੰਘ ਆਹਲੂਵਾਲੀਆ ਦੇ ਸੰਬੰਧਾਂ ਵਿਚ ਵੀ ਗਿਰਾਵਟ ਆਉਣੀ ਸ਼ੁਰੂ ਹੋ ਗਈ। ਦਰਬਾਰ ਵਿਚ ਫਤਿਹ ਸਿੰਘ ਦੀ ਭੂਮਿਕਾ ਨਾਂ-ਮਾਤਰ ਰਹਿ ਗਈ ਤੇ ਡਿਉਢੀਦਾਰ ਧਿਆਨ ਸਿੰਘ ਤਾਕਤਵਰ ਹੁੰਦਾ ਗਿਆ, ਉਸਨੂੰ ਰਾਜਾ ਦਾ ਖਿਤਾਬ ਦੇ ਕੇ ਪ੍ਰਧਾਨ ਮੰਤਰੀ ਥਾਪ ਦਿੱਤਾ।

ਫਤਿਹ ਸਿੰਘ ਨੇ ਕਿਲ੍ਹੇ ਦੀ ਉਸਾਰੀ ਸ਼ੁਰੂ ਕਰ ਦਿੱਤੀ, ਰਣਜੀਤ ਸਿੰਘ ਨੇ ਰੋਕ ਲਾ ਦਿੱਤੀ। ਨਾਰਾਜ਼ ਫਤਿਹ ਸਿੰਘ ਨੇ ਅੰਗਰੇਜ਼ਾਂ ਦੀ ਸੁਰੱਖਿਆ ਲੈ ਲਈ। ਉਸ ਦੀਆਂ ਜ਼ਮੀਨਾਂ ਅੰਗਰੇਜ਼ੀ ਰਾਜ ਵਿਚ ਵੀ ਸਨ। ਮਹਾਰਾਜੇ ਨੇ ਕਪੂਰਥਲਾ ਤੇ ਬਾਕੀ ਬਚੀਆਂ ਆਹਲੂਵਾਲੀਆ ਦੀਆਂ ਥਾਵਾਂ ਖਾਲਸਾ ਰਾਜ ਵਿਚ ਮਿਲਾ ਲਈਆਂ। ਉਸਨੇ ਅੰਗਰੇਜ਼ਾਂ ਨੂੰ ਕਿਹਾ ਕਿ ਮਹਾਰਾਜੇ ਵਿਰੁੱਧ ਜੰਗ ਛੇੜੋ ਤੇ ਮੇਰੇ ਇਲਾਕੇ ਮੈਨੂੰ ਦਿਵਾਉ। ਅੰਗਰੇਜ਼ਾਂ ਨੇ ਯੁੱਧ ਨਹੀਂ ਕਰਨਾ ਸੀ, ਮਹਾਰਾਜੇ ਨਾਲ ਗੱਲ ਹੋਈ। ਮਹਾਰਾਜੇ ਨੇ ਕਿਹਾ ਉਹ ਵਾਪਸ ਆ ਜਾਏ, ਖਿਮਾ ਕਰ ਦਿਆਂਗਾ, ਉਸ ਦੀ ਜਾਇਦਾਦ ਵਾਪਸ ਕਰ ਦਿਆਂਗਾ। ਸਤਲੁਜ ਪਾਰ ਕਰਕੇ ਫਤਿਹ ਸਿੰਘ ਲਾਹੌਰ ਪੁੱਜਿਆ, 1826 ਵਿਚ ਗੋਡਿਆਂ ਭਾਰ ਹੋ ਕੇ ਰਣਜੀਤ ਸਿੰਘ ਤੋਂ ਮਾਫੀ ਮੰਗੀ। ਹੰਝੂ, ਜੱਫੀ, ਜਬਤ ਇਲਾਕੇ ਵਾਪਸ, ਪਰ ਆਹਲੂਵਾਲੀਆ ਸਰਕਾਰ ਨੂੰ ਮਾਮਲਾ ਦਏਗਾ।[53] 1837 ਵਿਚ ਮੌਤ ਹੋਈ।

× × ×

ਸਿੰਧ ਤੋਂ ਪਾਰ ਰਣਜੀਤ ਸਿੰਘ ਨੂੰ ਰੋਕਣ ਵਾਲਾ ਕੋਈ ਨਹੀਂ ਸੀ। ਜਿਨ੍ਹਾਂ ਥਾਵਾਂ ਉੱਪਰ ਕਦੀ ਕਾਬਲ ਦਾ ਦਾਅਵਾ ਸੀ, ਰਣਜੀਤ ਸਿੰਘ ਆਪਣੇ ਨਾਲ ਮਿਲਾਉਂਦਾ ਗਿਆ। ਉਧਰ ਮੁਹਿੰਮਾਂ ਦੌਰਾਨ ਮਹਾਰਾਜੇ ਨੂੰ ਇਕ ਸਮਰਥਕ ਮਿਲ ਗਿਆ, ਰਾਜਪੂਤ ਅਹਿਮਦ ਸ਼ਾਹ ਟਿਵਾਣਾ। ਇਹ ਖੁਸ਼ਹਾਬ ਦਾ ਹਾਕਮ ਸੀ। ਖੁਸ਼ਹਾਬ ਦਸ ਸਾਲ ਪਹਿਲਾਂ ਮਹਾਰਾਜਾ ਆਪਣੇ ਰਾਜ ਵਿਚ ਮਿਲਾ ਚੁੱਕਾ ਸੀ।

ਭੱਖੜ, ਡੇਰਾ ਇਸਮਾਈਲ ਖਾਨ, ਮਨਖੇੜਾ ਇਕ ਇਕ ਕਰਕੇ ਰਣਜੀਤ ਸਿੰਘ ਦੇ ਰਾਜ ਵਿਚ ਸ਼ਾਮਲ ਹੁੰਦੇ ਗਏ। ਕੂਚ ਦੌਰਾਨ ਰਣਜੀਤ ਸਿੰਘ ਦੀਆਂ ਫੌਜਾਂ ਖੂਹ ਵੀ

ਖੋਦਦੀਆਂ ਗਈਆਂ। ਕਿਤੇ ਰੋਕ ਨਹੀਂ ਪਈ। ਮਨਖੇੜਾ ਦੇ ਹਾਕਮ ਨੇ ਮੁਕਾਬਲਾ ਕੀਤਾ, ਦੋ ਹਫਤਿਆਂ ਦੀ ਠੂਹ ਠਾਹ ਬਾਦ ਸਮਰਪਣ ਕਰ ਦਿੱਤਾ ਤੇ ਡੇਰਾ ਇਸਮਾਈਲ ਖਾਨ ਦੀ ਜਗੀਰ ਲੈ ਲਈ।

ਇਥੇ ਇਹ ਗੱਲ ਵੀ ਨੋਟ ਕਰਨ ਯੋਗ ਹੈ ਕਿ ਪੂਰਨ ਮੁਸਲਿਮ ਬਹੁਗਿਣਤੀ ਵਾਲੇ ਇਲਾਕਿਆਂ ਵਿਚ ਕਾਬਲ ਤੱਕ ਮੁਸਲਮਾਨ ਹਾਕਮਾਂ ਨੇ ਹਿੰਦੂ ਵਜ਼ੀਰ ਤੇ ਹਿੰਦੂ ਮੁਨੀਮ ਰੱਖੇ ਹੋਏ ਸਨ।[54]

ਸਿੰਧ ਸਾਗਰ ਦੀਆਂ ਜਿੱਤਾਂ ਨੇ ਮਹਾਰਾਜੇ ਦੀ ਅਜਿੱਤ ਹਮਲਾਵਰ ਵਜੋਂ ਧਾਂਕ ਬਿਠਾ ਦਿੱਤੀ।[55] ਉਧਰ ਪੂਰਬੀ ਪੰਜਾਬ ਦੀਆਂ ਜਿੰਨੀਆਂ ਰਿਆਸਤਾਂ ਉੱਪਰ ਰਣਜੀਤ ਸਿੰਘ ਦਾ ਦਬਦਬਾ ਹੋਇਆ ਉੱਨਾ ਤਾਂ ਮੁਗਲ ਨਹੀਂ ਕਰ ਸਕੇ।[56] ਮੰਡੀ, ਸੁਕੇਤ, ਬਿਲਾਸਪੁਰ, ਚੰਬਾ, ਕੁੱਲੂ ਮਾਮਲਾ ਤਾਰਨ ਲੱਗੇ, ਮੰਗਣ ਤੇ ਫੌਜਾਂ ਭੇਜਣ ਲੱਗੇ।

ਪਹਾੜੀ ਰਿਆਸਤਾਂ ਮਾਮਲਾ ਭਰ ਕੇ ਖ਼ੁਦਮੁਖਤਾਰ ਰਹੀਆਂ ਪਰ ਰਾਜੇ ਦੀ ਮੌਤ ਪਿਛੋਂ ਵਾਰਸ ਬਾਰੇ ਅਤੇ ਇਕ ਰਿਆਸਤ ਦਾ ਦੂਜੀ ਰਿਆਸਤ ਨਾਲ ਵਰਤਾਰੇ ਬਾਬਤ ਫੈਸਲਾ ਰਣਜੀਤ ਸਿੰਘ ਕਰੇਗਾ। ਕਾਂਗੜੇ ਦਾ ਰਾਜਾ ਸੰਸਾਰ ਚੰਦ 1824 ਵਿਚ ਮਰ ਗਿਆ। ਉਸਦੇ ਬੇਟੇ ਅਨਿਰੋਧ ਚੰਦ ਨੂੰ ਉਦੋਂ ਪਿਤਾ ਦਾ ਉੱਤਰਾਧਿਕਾਰੀ ਮੰਨਿਆ ਗਿਆ ਜਦੋਂ ਉਸਨੇ ਮਹਾਰਾਜੇ ਨੂੰ ਇਕ ਲੱਖ ਨਜ਼ਰਾਨਾ ਦਿੱਤਾ। ਲਤੀਫ ਅਨੁਸਾਰ ਰਾਮਾਨੰਦ ਅੰਮ੍ਰਿਤਸਰ ਦਾ ਵੱਡਾ ਧਨਾਢ ਸੀ, 1824 ਵਿਚ ਜਦੋਂ ਉਸ ਦੀ ਮੌਤ ਹੋਈ, ਉਸਦਾ ਅੱਠ ਲੱਖ ਰੁਪਿਆ ਜ਼ਬਤ ਕਰ ਲਿਆ ਜਿਸ ਨਾਲ ਲਾਹੌਰ ਸ਼ਹਿਰ ਦੁਆਲੇ ਮੁੜ ਕੰਧ ਉਸਾਰੀ।[57]

ਜੰਮੂ ਖੇਤਰ ਵਿਚ ਮੁਸਲਮਾਨ ਸਰਦਾਰ ਬਗਾਵਤਾਂ ਕਰਨੋਂ ਨਾ ਹਟਦੇ। ਰਣਜੀਤ ਸਿੰਘ ਨੇ ਗੁਲਾਬ ਸਿੰਘ ਨੂੰ ਜੰਮੂ ਜਗੀਰ ਵਜੋਂ ਦੇ ਦਿੱਤਾ।[58] ਥੋੜ੍ਹੀ ਦੇਰ ਬਾਦ ਸਾਰੇ ਡੋਗਰੇ ਭਰਾਵਾਂ ਨੂੰ ਰਾਜਿਆਂ ਦੇ ਖਿਤਾਬ ਦੇ ਦਿੱਤੇ। ਦਰਬਾਰ ਵਿਚ ਮਹਾਰਾਜਾ ਬੈਠਦਾ ਤਾਂ ਬਾਕੀ ਸਾਰੇ ਹਾਜ਼ਰ ਲੋਕ ਬੈਠ ਜਾਂਦੇ, ਡੋਗਰੇ ਭਰਾ ਖਲੋਤੇ ਰਹਿੰਦੇ, ਉਹ ਨਾ ਬੈਠਦੇ। ਰਣਜੀਤ ਸਿੰਘ ਨੇ ਹੁਕਮ ਦਿੱਤਾ ਕਿ ਧਿਆਨ ਸਿੰਘ ਦਾ ਮਸਫੁਟ ਬੇਟਾ ਹੀਰਾ ਸਿੰਘ ਬੈਠ ਜਾਇਆ ਕਰੇ। ਹੀਰਾ ਸਿੰਘ ਆਪਣੇ ਪਿਤਾ ਅਤੇ ਚਾਚਿਆਂ ਤੋਂ ਵੀ ਵੱਧ ਸੁਹਣਾ ਸੀ, ਯੂਰਪੀਅਨਾਂ ਸਮੇਤ ਕਈਆਂ ਨੇ ਲਿਖਿਆ ਕਿ ਉਸਦਾ ਰੰਗ ਰੂਪ ਮਨ ਮੋਹ ਲੈਂਦਾ ਸੀ।

ਲਤੀਫ ਅਨੁਸਾਰ ਹੀਰਾ ਸਿੰਘ ਨੂੰ ਮਹਾਰਾਜਾ ਬਹੁਤ ਪਿਆਰ ਕਰਦਾ ਸੀ, ਛੋਟੀ ਉਮਰ ਵਿਚ ਉਸਨੂੰ ਰਾਜੇ ਦਾ ਖਿਤਾਬ ਵੀ ਮਿਲ ਗਿਆ। ਮਹਾਰਾਜੇ ਨੇ ਕਾਂਗੜੇ ਦੇ ਹਾਕਮ ਅਨਿਰੋਧ ਚੰਦ ਨੂੰ ਕਿਹਾ ਕਿ ਆਪਣੀਆਂ ਦੋ ਸੁਹਣੀਆਂ ਭੈਣਾਂ ਦਾ ਵਿਆਹ ਹੀਰਾ ਸਿੰਘ ਨਾਲ ਕਰ ਦਿਉ। ਹੀਰਾ ਸਿੰਘ ਅਤੇ ਉਸਦੀ ਮਾਂ ਨੇ ਗੱਲ ਟਾਲ ਦਿੱਤੀ ਕਿਉਂਕਿ ਉਨ੍ਹਾਂ ਅਨੁਸਾਰ ਖਾਨਦਾਨ ਪੱਖੋਂ ਡੋਗਰੇ ਨੀਵੇਂ ਸਨ। ਮਹਾਰਾਜੇ ਦੀ ਕਰੋਪੀ ਤੋਂ ਬਚਣ ਵਾਸਤੇ ਮਾਂ ਪੁੱਤ ਸਤਲੁਜ ਟੱਪ ਕੇ ਅੰਗਰੇਜ਼ਾਂ ਦੀ ਸ਼ਰਣ ਵਿਚ ਚਲੇ ਗਏ ਤੇ ਥੋੜ੍ਹੇ ਸਮੇਂ ਬਾਦ ਦੋਵਾਂ ਦੀ ਮੌਤ ਹੋ ਗਈ। ਮਹਾਰਾਜੇ ਦੀ ਸਹਾਇਤਾ ਨਾਲ ਅਨਿਰੋਧ ਦੇ ਚਚੇਰੇ ਭਰਾਵਾਂ ਨੇ ਉਸ ਦੀ ਰਿਆਸਤ ਮੱਲ ਲਈ ਤੇ ਮਹਾਰਾਜਾ

ਅਨਿਰੋਧ ਦੀਆਂ ਦੋ ਮਤ੍ਰੇਈਆਂ ਭੈਣਾਂ ਖ਼ੁਦ ਵਿਆਹ ਲਿਆਇਆ। ਧੂਮ ਧੜੱਕੇ ਨਾਲ ਹੀਰਾ ਸਿੰਘ ਦਾ ਵਿਆਹ ਵੀ ਉਸ ਦੀ ਹਮਰੁਤਬਾ[59] ਕੁੜੀ ਨਾਲ ਕਰ ਦਿੱਤਾ। ਅਨਿਰੋਧ ਦੀਆਂ ਸਕੀਆਂ ਭੈਣਾਂ ਦਾ ਕੀ ਹੋਇਆ, ਪਤਾ ਨਹੀਂ ਲੱਗਦਾ।

× × ×

ਈਸਟ ਇੰਡੀਆ ਕੰਪਨੀ ਦਾ ਅਫਸਰ ਬਰਨਜ਼ 1831 ਵਿਚ ਪੰਜਾਬ ਆਇਆ ਦੱਸਦਾ ਹੈ ਕਿ ਰਣਜੀਤ ਸਿੰਘ ਦੇ ਰਾਜ ਵਿਚ ਕੇਵਲ ਇਕ ਲੱਖ ਸਿੱਖ ਹਨ।[60] ਉਸ ਨੇ ਲਿਖਿਆ–ਨਿਗੂਣੀ ਗਿਣਤੀ ਬਹੁਤ ਵੱਡੀ ਗਿਣਤੀ ਤੇ ਰਾਜ ਕਰੇ, ਕਮਾਲ ਹੈ,[61] ਜਿਥੇ ਉਨ੍ਹਾਂ ਦੀ ਸਭ ਤੋਂ ਸੰਘਣੀ ਵੱਸੋਂ ਹੈ, ਉੱਥੇ ਵੀ ਉਹ ਆਬਾਦੀ ਦਾ ਤੀਜਾ ਹਿੱਸਾ ਹਨ। ਇਤਿਹਾਸਕਾਰ ਗ੍ਰੇਵਾਲ ਸਿੱਖਾਂ ਦੀ ਗਿਣਤੀ 15 ਲੱਖ ਦੱਸਦਾ ਹੈ ਜੋ ਆਬਾਦੀ ਦਾ 12.5% ਬਣਦਾ ਹੈ, ਕੁੱਲ ਆਬਾਦੀ ਸਵਾ ਕਰੋੜ ਸੀ।[62] ਇਕ ਹੋਰ ਵਿਦਵਾਨ ਕੁੱਲ ਆਬਾਦੀ ਡੇਢ ਕਰੋੜ ਲਿਖਦਾ ਹੈ।[63]

ਬਰਨਜ਼ ਦਾ ਹਵਾਲਾ ਦੇ ਕੇ ਗ੍ਰੇਵਾਲ ਲਿਖਦਾ ਹੈ ਕਿ ਸਿੱਖ ਆਬਾਦੀ ਹਰ ਸਾਲ ਵੱਧ ਰਹੀ ਸੀ। ਕੁੱਲ ਸਿੱਖ ਆਬਾਦੀ ਵਿਚੋਂ 90% ਸਿੱਖ ਅੱਪਰ ਬਾਰੀ ਅਤੇ ਅੱਪਰ ਰਚਨਾ ਦੋਆਬ ਵਿਚ ਵਸਦੇ ਜੋ ਅੱਜ ਅੰਮ੍ਰਿਤਸਰ, ਲਾਹੌਰ ਅਤੇ ਜਲੰਧਰ ਦੁਆਬ ਦਾ ਇਲਾਕਾ ਹੈ।[64] ਇਨ੍ਹਾਂ ਇਲਾਕਿਆਂ ਵਿਚ ਸਿੱਖਾਂ ਦੀ ਬਹੁਗਿਣਤੀ ਸੀ।

ਆਬਾਦੀ ਦੇ ਅੰਕੜਿਆਂ ਵਿਚ ਮੱਤਭੇਦ ਹੁੰਦਾ ਰਹਿਣਾ ਹੈ, ਏਨੀ ਗੱਲ ਸਹੀ ਹੈ ਕਿ ਵੱਡੇ ਪੰਜਾਬ ਵਿਚਲੀ ਕੁੱਲ ਅਬਾਦੀ ਵਿਚੋਂ ਬਹੁ ਗਿਣਤੀ ਮੁਸਲਮਾਨਾਂ ਦੀ ਸੀ, ਉਨ੍ਹਾਂ ਤੋਂ ਘੱਟ ਪਰ ਸਿੱਖਾਂ ਤੋਂ ਵੱਧ ਹਿੰਦੂ ਸਨ। ਹਕੂਮਤ ਕਰਨ ਵਾਲਿਆਂ ਵਿਚ ਹਿੰਦੂ ਸਿੱਖ ਮਿਲਾ ਕੇ 50% ਤੋਂ ਵੱਧ ਸਨ ਤੇ ਇਨ੍ਹਾਂ ਵਿਚੋਂ ਜਾਤ ਦੀ ਸ਼੍ਰੇਣੀ ਵਜੋਂ ਦੇਖੀਏ, ਜੱਟ ਸਭ ਤੋਂ ਵਧੀਕ ਸਨ।

ਸਦੀਆਂ ਬੀਤ ਗਈਆਂ, ਪਹਿਲੀ ਵਾਰ ਮੁਸਲਮਾਨਾਂ ਉੱਪਰ ਗ਼ੈਰ ਮੁਸਲਮਾਨਾਂ ਨੇ ਹਕੂਮਤ ਕੀਤੀ ਜਿਸ ਨੂੰ ਜੱਟ ਸਿੱਖ ਹਕੂਮਤ ਵੀ ਕਿਹਾ ਜਾ ਸਕਦਾ ਹੈ। ਮਹਾਰਾਜਾ ਬੇਸ਼ਕ ਸ਼ਰਧਾਲੂ ਸਿੱਖ ਸੀ ਪਰ ਉਸਨੇ ਧਰਮ ਆਧਾਰਤ ਰਾਜ (ਥੀਓਕਰੇਸੀ) ਕਾਇਮ ਨਹੀਂ ਕੀਤਾ। ਸਿਵਲ ਅਤੇ ਫੌਜ ਵਿਚ ਮੁਸਲਮਾਨ ਅਫਸਰ ਤੇ ਮੁਲਾਜ਼ਮ ਸਨ। ਅਸੀਂ ਦੇਖ ਲਿਆ ਹੈ ਅਜ਼ੀਜ਼ੁੱਦੀਨ ਵਿਦੇਸ਼ ਮੰਤਰੀ ਸੀ। ਉਸ ਦੇ ਭਰਾ ਵੀ ਅਹਿਮ ਥਾਵਾਂ ਤੇ ਰਹੇ, ਤੋਪਖਾਨਾ ਰਿਹਾ ਹੀ ਮੁਸਲਮਾਨ ਜਰਨੈਲਾਂ ਕੋਲ। ਕਿੰਨੀਆਂ ਰਿਆਸਤਾਂ ਦੇ ਖ਼ੁਦਮੁਖਤਾਰ ਹਾਕਮ ਮੁਸਲਮਾਨ ਹੀ ਰਹੇ ਜੋ ਮਾਮਲਾ ਤਾਰ ਦਿੰਦੇ।

ਦਰਬਾਰ ਦੀ ਬੋਲੀ ਫਾਰਸੀ ਸੀ, ਮੁਸਲਮਾਨ ਚਾਹੁੰਦੇ ਸਨ ਸ਼ਰਾਅ ਮੁਤਾਬਕ ਨਿਆਂ ਮਿਲੇ, ਮੁਸਲਮਾਨ ਕਾਜ਼ੀ ਨਿਯੁਕਤ ਕੀਤੇ। ਅਨੇਕ ਸ਼ਫ਼ਾਖਾਨਿਆਂ ਵਿਚ ਯੂਨਾਨੀ ਦਵਾਈ ਮੁਫਤ ਮਿਲਦੀ। ਫਕੀਰ ਨੂਰੁੱਦੀਨ ਇਨ੍ਹਾਂ ਸ਼ਫਾਖਾਨਿਆਂ ਦੀ ਨਿਗਰਾਨੀ ਕਰਦੇ। ਸਕੂਲਾਂ ਵਿਚ ਅਰਬੀ ਅਤੇ ਕੁਰਾਨ ਪੜ੍ਹਾਏ ਜਾਂਦੇ ਤੇ ਪੜ੍ਹਾਉਣ ਵਾਸਤੇ ਵਧੇਰੇ ਕਰਕੇ ਵਿਧਵਾਵਾਂ ਹੁੰਦੀਆਂ, ਲੋੜਵੰਦ ਕੁੜੀਆਂ ਹੁੰਦੀਆਂ। ਮੁੰਡੇ ਅਤੇ ਕੁੜੀਆਂ ਪੜ੍ਹਦੇ।[65] ਉਹ ਮਸਜਿਦਾਂ ਅਤੇ ਖਾਨਕਾਹਾਂ ਵਿਚ ਸ਼ਰਧਾਂਜਲੀ ਦੇਣ ਅਕਸਰ ਜਾਂਦਾ। ਮੁਸਲਮਾਨ ਔਰਤ ਮੋਰਾਂ ਨਾਲ ਵਿਆਹ ਕਰਵਾ ਲਿਆ ਤਾਂ ਉਸਨੂੰ

ਧਰਮ ਬਦਲਣ ਲਈ ਨਹੀਂ ਕਿਹਾ, ਮੁਸਲਮਾਨ ਰਹੀ। ਇਨ੍ਹਾਂ ਗੱਲਾਂ ਕਾਰਨ ਇਹ ਸਿੱਧ ਕਰਨਾ ਔਖਾ ਹੈ ਕਿ ਉਹ ਮੁਸਲਮਾਨਾਂ ਦਾ ਵਿਰੋਧੀ ਸੀ।

ਪੰਜਾਬ ਉੱਪਰ ਇਤਿਹਾਸ ਲਿਖਣ ਵਾਲਾ ਇਕ ਫਰਾਂਸੀਸੀ ਯਾਂ ਮੇਰੀ ਲੇਫੋਂਨ ਹੈ ਜਿਸਦਾ ਖਿਆਲ ਹੈ, ਡੇਢ ਕਰੋੜ ਪੰਜਾਬੀਆਂ ਦੀ ਵਸੋਂ ਵਾਲੇ ਪੰਜਾਬ ਵਿਚ 'ਮਹਾਰਾਜੇ ਦਾ ਸਿਵਲ ਅਤੇ ਮਿਲਟਰੀ ਫਰੇਮ ਬਹੁਭਾਂਤੀ ਕਲਚਰ ਵਾਲਾ ਸੀ। ਸਾਰੇ ਲੋਕਾਂ ਨੂੰ ਲੱਗਦਾ ਸੀ ਇਹ ਸਾਡਾ ਦੇਸ ਹੈ ਜਿਸ ਵਿਚ ਪੰਜਾਬੀ ਰੰਗ, ਪੰਜਾਬੀ ਸੁਗੰਧ ਹੈ। ਸਤਲੁਜ ਤੋਂ ਲੈ ਕੇ ਸਿੰਧ ਤੱਕ, ਹਿਮਾਲਾ ਦੀਆਂ ਜੜ੍ਹਾਂ ਤੋਂ ਲੈ ਕੇ ਸਿੰਧ ਫਰੰਟੀਅਰ ਤੱਕ ਵੰਨ ਸੁਵੰਨਤਾ ਸੀ।'[66]

ਸਹੀ ਹੈ ਕਿ ਸੱਤਾ ਪ੍ਰਬੰਧ ਵਿਚ ਮੁਸਲਮਾਨਾਂ ਦੀ ਤਾਕਤ ਘੱਟ ਸੀ। ਮਹਾਰਾਜੇ ਦੇ ਪਸੰਦੀਦਾ ਅਫਸਰ, ਵਜ਼ੀਰ, ਜਰਨੈਲ ਵਧੀਕ ਡੋਗਰੇ, ਸਿੱਖ ਅਤੇ ਬ੍ਰਾਹਮਣ ਸਨ। ਪੰਡਤ ਗੰਗਾ ਰਾਮ ਸਟੇਟ ਮਿਲਟਰੀ ਦਾ ਚੀਫ ਸੀ[67] ਤੇ ਉਸ ਦੇ ਦੇਹਾਂਤ ਪਿਛੋਂ ਇਸੇ ਪਦਵੀ ਤੇ ਉਸਦਾ ਵਾਰਸ ਪੰਡਤ (ਪਿਛੋਂ ਜਾ ਕੇ ਰਾਜਾ) ਦੀਨਾ ਨਾਥ ਹੋਇਆ। ਇਹ ਦੋਵੇਂ ਕਸ਼ਮੀਰੀ ਬ੍ਰਾਹਮਣ ਸਨ।

ਤਿੰਨੇ ਫਕੀਰ ਭਰਾ ਮਹਾਰਾਜੇ ਦਾ ਭਰੋਸਾ ਜਿੱਤ ਚੁੱਕੇ ਸਨ, ਪੂਰਾ ਦਬਦਬਾਉ ਸੀ, ਪਰ ਉਹ ਵਧੀਕ ਦਖਲ ਦੇਣ ਤੋਂ ਖ਼ੁਦ ਹੀ ਪਰਹੇਜ਼ ਕਰਦੇ ਸਨ। ਫੌਜ ਵਿਚ ਮੁਸਲਮਾਨ ਭਰਤੀ ਹੋਏ, ਬਹਾਦਰੀ ਦਿਖਾਈ ਤਾਂ ਇਨਾਮ ਮਿਲੇ ਪਰ ਇਹ ਨਹੀਂ ਕਿ ਉਨ੍ਹਾਂ ਦੀ ਸਲਾਹ ਨਾਲ ਯੁੱਧ ਨੀਤੀ ਤੈਅ ਹੋਵੇਗੀ। ਮੋਰਾਂ ਉੱਤੇ ਮਹਾਰਾਜਾ ਫਿਦਾ ਸੀ, ਰਾਜ ਪ੍ਰਬੰਧ ਵਿਚ ਉਸ ਨੂੰ ਦਖਲ ਨਹੀਂ ਦੇਣ ਦਿੱਤਾ। ਦਰਬਾਰ ਵਿਚਲੇ ਹਿੰਦੂ ਸਿੱਖ ਅਤੇ ਯੋਰਪੀਅਨਾਂ ਤੋਂ ਸਲਾਹ ਮਸ਼ਵਰਾ ਲੈਂਦਾ, ਇਸ ਦੇ ਮੁਕਾਬਲੇ ਮੁਸਲਮਾਨ ਘੱਟ ਹੁੰਦੇ। ਅਜਿਹਾ ਕਿਸੇ ਦੁਸ਼ਮਣੀ ਜਾਂ ਬਦਲਾਖੋਰੀ ਦੀ ਭਾਵਨਾ ਨਾਲ ਨਹੀਂ ਹੋਇਆ, ਉਨ੍ਹਾਂ ਦਿਨਾਂ ਵਿਚ ਹਾਲਾਤ ਦਾ ਪਿਛੋਕੜ ਹੀ ਸਿੱਖ-ਮੁਸਲਮਾਨ ਟੱਕਰ ਵਿਚ ਸੀ, ਉਸੇ ਟੱਕਰ ਵਿਚੋਂ ਰਣਜੀਤ ਸਿੰਘ ਨੇ ਸੱਤਾ ਹਾਸਲ ਕੀਤੀ।

ਕੁਝ ਮੁਸਲਮਾਨ ਚੀਫਜ਼ ਵਿਰੁੱਧ ਖਾਸ ਕਰਕੇ ਮੁਲਤਾਨ ਅਤੇ ਕਸੂਰ ਨੂੰ ਛੱਡ ਕੇ ਰਣਜੀਤ ਸਿੰਘ ਨੂੰ ਖ਼ੂਨੀ ਜੰਗਾਂ ਨਹੀਂ ਲੜਨੀਆਂ ਪਈਆਂ। ਇਨ੍ਹਾਂ ਦੋ ਹਾਕਮਾਂ ਨੂੰ ਵੀ ਉਨ੍ਹਾਂ ਦੇ ਹੀ ਇਲਾਕੇ ਵਿਚ ਸੱਤਾ ਤੇ ਸ਼ਾਨ ਸੌਂਪ ਦਿੱਤੀ। ਆਪਣੇ ਦੁਸ਼ਮਣ ਨੂੰ ਤਲਵਾਰ ਦੀ ਥਾਂ ਉਹ ਪਿਆਰ ਨਾਲ ਜਿੱਤਣ ਵਾਲਾ ਸ਼ਖਸ ਸੀ। ਲਾਹੌਰ ਤੇ ਰਾਵਲਪਿੰਡੀ ਡਿਵੀਜ਼ਨਾਂ ਵਿਚ ਚੱਠਿਆਂ ਤੇ ਭੱਟੀਆਂ ਨੇ ਬਗਾਵਤ ਕੀਤੀ ਪਰ ਇਹ ਬਗਾਵਤ ਨਾ ਧਾਰਮਿਕ ਰੰਗ ਦੀ ਸੀ ਤੇ ਨਾ ਕਾਮਯਾਬ ਹੀ ਹੋਈ। ਉਹ ਮੁਸਲਮਾਨ ਹੋ ਕੇ ਸਿੱਖ ਮਹਾਰਾਜੇ ਦੇ ਖਿਲਾਫ ਨਹੀਂ ਉੱਠੇ, ਸਾਬਕ ਹਾਕਮ ਤਤਕਾਲੀ ਹਾਕਮ ਵਿਰੁੱਧ ਬਾਗੀ ਹੋ ਗਿਆ ਸੀ। ਮੁਲਤਾਨ ਤੇ ਕਸੂਰ ਦੇ ਕਬਾਇਲੀ ਪਖਤੂਨ ਹਾਰ ਗਏ, ਹਾਰਨ ਤੋਂ ਬਾਦ ਫਿਰ ਮਹਾਰਾਜੇ ਵਲੋਂ ਹਾਕਮ ਹੋ ਗਏ।

ਕੁਝ ਇਤਿਹਾਸਕਾਰਾਂ ਨੇ ਇਹ ਵੀ ਲਿਖਿਆ ਕਿ ਮੁਲਤਾਨ ਦੇ ਪਠਾਣ, ਚੱਠੇ ਜਾਂ ਭੱਟੀ ਮਹਾਰਾਜੇ ਦੀ ਹਕੂਮਤ ਵਿਚ ਨਮਕ ਹਰਾਮ ਸਨ।[68] ਆਧੁਨਿਕ ਪਾਕਿਸਤਾਨੀ ਇਤਿਹਾਸਕਾਰਾਂ ਨੇ ਦੋਸ਼ ਲਾਇਆ ਹੈ ਕਿ ਮਹਾਰਾਜੇ ਨੇ ਮਸਜਿਦਾਂ ਨੂੰ ਬਰੂਦ ਬਣਾਉਣ

ਵਾਲੇ ਕਾਰਖਾਨੇ ਬਣਾ ਲਿਆ ਸੀ ਤੇ ਮਸਜਿਦਾਂ ਤਬੇਲੇ ਬਣ ਗਈਆਂ ਸਨ।[69] ਕੀ ਪਤਾ ਬਾਦਸ਼ਾਹੀ ਮਸਜਿਦ ਵਿਚ, ਜਿਵੇਂ ਇਲਜ਼ਾਮ ਲਾਇਆ ਜਾਂਦਾ ਹੈ, ਤੋਪਾਂ, ਬੰਦੂਕਾਂ ਸਟੋਰ ਕੀਤੀਆਂ ਹੋਣ। ਇਸ ਪਿੱਛੇ ਧੌਂਸ ਜਮਾਉਣ ਦਾ ਇਰਾਦਾ ਵੀ ਹੋ ਸਕਦਾ ਹੈ।

ਮੁਗਲ ਅਫਸਰ ਨਵਾਬ ਭਿਖਾਰੀ ਖਾਨ ਨੇ 1753 ਵਿਚ ਜਿਹੜੀ ਸੁਨਹਿਰੀ ਮਸਜਿਦ ਤਾਮੀਰ ਕੀਤੀ, ਲੇਫੋਨ ਲਿਖਦਾ ਹੈ ਕਿ ਸਿੱਖਾਂ ਨੇ ਸੱਤਾ ਸੰਭਾਲਦਿਆਂ ਹੀ ਇਸ ਨੂੰ ਗੁਰਦੁਆਰੇ ਵਿਚ ਤਬਦੀਲ ਕਰ ਦਿੱਤਾ, ਇਹ ਹੋਇਆ ਸੀ ਪਰ ਮਿਸਲਦਾਰਾਂ ਨੇ ਕੀਤਾ; ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸੰਭਾਲਣ ਤੋਂ ਪਹਿਲਾਂ ਦੀ ਇਹ ਘਟਨਾ ਹੈ। ਇਹ ਵੀ ਲੇਫੋਨ ਨੇ ਦੱਸਿਆ ਹੈ ਕਿ 1820 ਵਿਚ ਦਰਬਾਰ ਦੇ ਮੁਸਲਮਾਨਾਂ ਦਾ ਇਕ ਵਫਦ ਮਹਾਰਾਜੇ ਨੂੰ ਮਿਲਿਆ ਤੇ ਅਰਜ਼ ਕੀਤੀ ਕਿ ਮਸਜਿਦ, ਮਸਜਿਦ ਹੀ ਰਹਿਣੀ ਚਾਹੀਦੀ ਹੈ। ਫਕੀਰ ਅਜੀਜ਼ੁੱਦੀਨ ਅਤੇ ਫਰਾਂਸਿਸ ਐਲਰਡ ਨੇ ਮਹਾਰਾਜੇ ਅੱਗੇ ਮੁਸਲਮਾਨਾਂ ਦੀ ਵਕਾਲਤ ਕਰਦਿਆਂ ਕਿਹਾ ਕਿ ਗੱਲ ਠੀਕ ਹੈ। ਮਹਾਰਾਜੇ ਨੇ ਗੱਲ ਤਾਂ ਮੰਨੀ ਹੀ, ਐਲਰਡ ਦੀ ਹੀ ਡਿਉਟੀ ਲਾ ਦਿੱਤੀ ਕਿ ਗੁੰਬਦਾਂ ਦੀ ਪੁਰਾਣੀ ਸੁਨਹਿਰੀ ਦਿੱਖ ਕਾਇਮ ਕਰੋ।[70]

1834 ਵਿਚ ਐਲਰਡ ਨੇ ਰਣਜੀਤ ਸਿੰਘ ਨੂੰ ਕਿਹਾ, ਮੈਨੂੰ ਹੁਣ ਫਰਾਂਸ ਜਾਣ ਦੀ ਆਗਿਆ ਦਿਉ। ਲਾਹੌਰ ਜੰਮੇ ਮੇਰੇ ਬੱਚੇ ਈਸਾਈ ਮਾਹੌਲ ਵਿਚ ਪੜ੍ਹ ਸਕਣਗੇ। ਮਹਾਰਾਜੇ ਨੇ ਆਗਿਆ ਤਾਂ ਦਿੱਤੀ ਹੀ, ਇਹ ਵੀ ਕਿਹਾ— ਹਰੇਕ ਬੰਦੇ ਨੂੰ ਹੱਕ ਹੈ ਕਿ ਉਹ ਆਪਣਾ ਧਰਮ ਚੁਣੇ ਤੇ ਨਿਭਾਏ। ਜਾਉ। ਫਰਾਂਸੀਸੀ ਅਖ਼ਬਾਰਾਂ ਵਿਚ ਇਹ ਬਿਆਨ ਛਪਿਆ।[71]

ਜਦੋਂ ਮਹਾਰਾਜੇ ਨੇ ਲਾਹੌਰ ਦੀ ਵਾਗਡੋਰ ਸੰਭਾਲੀ, ਮਸੀਤਾਂ ਤੇ ਹੋਰ ਪਵਿੱਤਰ ਇਮਾਰਤਾਂ ਮੁਸਲਮਾਨਾਂ ਦੇ ਕੰਟਰੋਲ ਵਿਚ ਸਨ। ਸ਼ਾਹ ਸ਼ਰਾਜ਼ (ਮੌਤ 1692) ਦਾ ਮਕਬਰਾ ਇਸ ਕਰਕੇ ਢਾਹੁਣਾ ਪਿਆ ਕਿਉਂਕਿ ਕਈ ਹੋਰ ਵੱਡੀਆਂ ਇਮਾਰਤਾਂ ਨੂੰ ਬਚਾਉਣ ਵਾਸਤੇ ਖੰਦਕ ਪੁਟਣੀ ਜ਼ਰੂਰੀ ਸੀ।[72] ਜਿਨ੍ਹਾਂ ਮੁਗਲ ਦੌਰ ਦੀਆਂ ਇਮਾਰਤਾਂ ਨੁਕਸਾਨੀਆਂ ਗਈਆਂ ਜਾਂ ਸੰਗਮਰਮਰ ਉਖਾੜੀ ਗਈ ਉਨ੍ਹਾਂ ਵਿਚ ਜਹਾਂਗੀਰ ਦਾ ਮਕਬਰਾ ਵੀ ਸੀ।

ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਦੀ ਨਵ-ਉਸਾਰੀ ਵਾਸਤੇ, ਕਾਂਗੜੇ ਵਿਚ ਪ੍ਰਾਚੀਨ ਹਿੰਦੂ ਮੰਦਰ ਜਵਾਲਾਮੁਖੀ ਵਾਸਤੇ ਧਨ, ਸੋਨਾ ਅਤੇ ਸੰਗਮਰਮਰ ਦਿੱਤੀ। ਮਹਾਰਾਜੇ ਨੇ ਲਾਹੌਰ ਵਿਚ ਗੁਰੂ ਰਾਮਦਾਸ ਦੇ ਨਾਮ ਤੇ ਗੁਰਦੁਆਰਾ ਅਤੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਅਸਥਾਨ ਤੇ ਯਾਦਗਾਰ ਬਣਵਾਈ।[73] ਗੁਰਮੁਖੀ ਲਿਪੀ ਲਈ ਉਤਸ਼ਾਹ ਵਧਿਆ। ਪਾਠ ਪੋਥੀਆਂ ਇਸ ਲਿਪੀ ਵਿਚ ਲਿਖਵਾਈਆਂ। ਕੁਝ ਮੁਸਲਮਾਨ ਕੁੜੀਆਂ ਨੇ ਗੁਰਮੁਖੀ ਸਿੱਖੀ।[74] ਹਿੰਦੂਆਂ ਦੀ ਧਾਰਮਿਕ ਜਗਿਆਸਾ ਦੀ ਤ੍ਰਿਪਤੀ ਵਾਸਤੇ ਭਾਗਵਤ ਪੁਰਾਣ ਅਤੇ ਸ਼ਿਵ ਪੁਰਾਣ ਦੀਆਂ ਲਾਹੌਰ ਵਿਚ ਅਨੇਕ ਜਿਲਦਾਂ ਲਿਖਵਾਈਆਂ।[75]

ਰਣਜੀਤ ਸਿੰਘ ਸਭ ਧਰਮਾਂ ਦਾ ਆਦਰ ਕਰਦਾ ਸੀ ਪਰ ਦਰਬਾਰ ਵਿਚ ਉਸਦੇ

ਆਪਣੇ ਧਰਮ ਦੇ ਅਨੇਕ ਨਿਸ਼ਾਨ ਸਨ। ਕਦੀ ਕਦਾਈਂ ਹਾਥੀ ਉੱਤੇ ਸੁਨਹਿਰੀ ਪਾਲਕੀ ਵਿਚ ਗੁਰੂ ਗ੍ਰੰਥ ਦਾ ਪ੍ਰਕਾਸ਼ ਕਰਕੇ, ਆਪਣਾ ਸੁਨਹਿਰੀ ਹੌਦੇ ਵਾਲਾ ਹਾਥੀ ਉਸਦੇ ਪਿੱਛੇ ਤੋਰਦਾ ਹੋਇਆ ਉਸਦਾ ਕਾਫਲਾ ਕੂਚ ਕਰਦਾ।[76]

ਪਰ ਦੇਸ ਵਿਚ ਧਾਰਮਿਕ ਤਣਾਉ ਵਾਲੀਆਂ ਘਟਨਾਵਾਂ ਵੀ ਘੱਟਦੀਆਂ। ਬਹੁਤ ਸਾਰੀਆਂ ਥਾਵਾਂ ਉੱਤੇ ਗਊ ਹੱਤਿਆ ਤੇ ਪਾਬੰਦੀ ਸੀ ਪਰ ਇਹ ਉਨ੍ਹਾਂ ਥਾਵਾਂ ਤੇ ਸੀ ਜਿੱਥੇ ਹਿੰਦੂਆਂ ਦੀ ਗਿਣਤੀ ਵਧੀਕ, ਮੁਸਲਮਾਨਾਂ ਦੀ ਘੱਟ ਸੀ। ਕਿਹਾ ਜਾਂਦਾ ਹੈ ਕਿ 1780 ਤੋਂ 1849 ਤੱਕ ਮੁਸਲਮਾਨ ਪੰਜਾਬੀਆਂ ਅਤੇ ਪਠਾਣਾਂ ਉੱਪਰ ਸਿੱਖਾਂ ਵੱਲੋਂ ਧਾਰਮਿਕ ਸਖ਼ਤੀਆਂ ਹੋਈਆਂ। ਇਸ ਗੱਲ ਦੇ ਗਲਤ ਹੋਣ ਦਾ ਨਿਪਟਾਰਾ ਇਕ ਚਸ਼ਮਦੀਦ ਗਵਾਹ ਆਪਣੀ ਲਿਖਤ ਵਿਚ ਕਰ ਰਿਹਾ ਹੈ। ਅਲੈਗਜ਼ੈਂਡਰ ਬਰਨਜ਼ ਦਸਦਾ ਹੈ ਕਿ ਜਿਹੜੇ ਸਿੱਖ ਮਹਾਰਾਜੇ ਦੇ ਘੋੜਿਆਂ ਦੀ ਰਖਵਾਲੀ ਕਰਦੇ ਸਨ, ਉਨ੍ਹਾਂ ਨੇ ਇਕ ਮਸੀਤ ਦੀ ਮੁਰੰਮਤ ਕਰਵਾਈ ਤੇ ਇਉਂ ਲਿਸ਼ਕਾ ਦਿੱਤੀ ਕਿ ਧੁੱਪ ਵਿਚ ਅੱਖਾਂ ਚੁੰਧਿਆ ਜਾਂਦੀਆਂ ਕਿਉਂਕਿ ਜਿਸ ਹਕੀਮ ਨੇ ਬਿਮਾਰ ਘੋੜੇ ਠੀਕ ਕਰ ਦਿੱਤੇ ਸਨ ਉਹ ਇਸ ਮਸਜਿਦ ਵਿਚ ਨਮਾਜ਼ ਪੜ੍ਹਣ ਜਾਂਦਾ ਹੁੰਦਾ ਸੀ।[78]

ਯਹੂਦੀ ਡਾਕਟਰ ਜੋਸਫ ਵੋਲਫ ਯਾਤਰਾ ਦੌਰਾਨ ਮਹਾਰਾਜੇ ਨੂੰ ਮਿਲਿਆ ਤੇ ਲਿਖਿਆ— ਧਰਮ ਬਾਰੇ ਰਣਜੀਤ ਸਿੰਘ ਦੀ ਉਦਾਰਤਾ ਅਤੇ ਜਬਰਨ ਧਰਮ ਪਰਿਵਰਤਨ ਦੀ ਮੂਰਖਤਾ ਵਿਰੁੱਧ ਉਸ ਦੇ ਖਿਆਲਾਂ ਤੋਂ ਮੈਂ ਪ੍ਰਭਾਵਿਤ ਹੋਇਆ।[79] ਅਨੇਕ ਮੁਸਲਮਾਨ ਹਾਕਮਾਂ ਨੂੰ ਹਰਾ ਕੇ ਵੀ ਮਹਾਰਾਜਾ ਕਿਹਾ ਕਰਦਾ ਸੀ— ਤਲਵਾਰ ਦੀ ਧਾਰ ਧਰਮ ਦੇ ਸੱਚ ਦਾ ਹਮੇਸ਼ਾ ਪ੍ਰਗਟਾਵਾ ਨਹੀਂ ਹੁੰਦੀ।[80]

ਅਸੀਂ ਬਾਦ ਵਿਚ ਦੇਖਾਂਗੇ ਕਿ ਵੀਹਵੀਂ ਸਦੀ ਦੇ ਪੰਜਾਬੀ ਮੁਸਲਮਾਨ ਸਰਦਾਰਾਂ ਦੇ ਵਡੇਰੇ ਮਹਾਰਾਜੇ ਦੇ ਦਰਬਾਰ ਵਿਚ ਅਫਸਰ ਹੁੰਦੇ ਸਨ। ਇਸੇ ਗੱਲ ਤੋਂ ਮਹਾਰਾਜੇ ਦੇ ਇਸਲਾਮ ਬਾਬਤ ਖਿਆਲਾਂ ਦੀ ਝਲਕ ਦਿਸ ਜਾਂਦੀ ਹੈ। ਫ਼ਜ਼ਲਿ ਹੁਸੈਨ ਅਤੇ ਖਿਜ਼ਰ ਹਯਾਤ ਟਿਵਾਣਾ ਇਨ੍ਹਾਂ ਵਿਚੋਂ ਹੀ ਸਨ।

× × ×

ਰਣਜੀਤ ਸਿੰਘ ਦੇ ਰਾਜ ਵਿਚ ਪੰਜਾਬ ਅੰਦਰ ਕੋਈ ਵੱਡੀ ਮੁਸਲਿਮ ਧਾਰਮਿਕ ਬਗਾਵਤ ਨਹੀਂ ਹੋਈ, ਸਿੰਧ ਦੇ ਪੱਛਮ ਵੱਲ ਪਖਤੂਨਾ ਨੇ ਛੁਟ ਪੁਟ ਜਨੂੰਨੀ ਬਗਾਵਤਾਂ ਕੀਤੀਆਂ। 1824 ਵਿਚ ਅਕਾਲੀ ਫੂਲਾ ਸਿੰਘ ਨਿਹੰਗ ਚੀਫ ਅਤੇ ਬਲਭਦਰ ਗੋਰਖਿਆਂ ਦਾ ਚੀਫ ਮਹਾਰਾਜੇ ਵਲੋਂ ਪੇਸ਼ਾਵਰ ਦਾ ਕਬਜ਼ਾ ਛੁਡਾਉਣ ਭੇਜੇ ਜਿੱਥੇ ਪਖਤੂਨਾਂ ਨੇ ਕਬਜ਼ਾ ਕਰ ਲਿਆ ਸੀ। ਲੜਦੇ ਹੋਏ ਦੋਵੇਂ ਜਰਨੈਲ ਮਾਰੇ ਗਏ ਪਰ ਚਾਰ ਹਜ਼ਾਰ ਪਖਤੂਨ ਵੀ ਮਰੇ ਤੇ ਕਿਲ੍ਹੇ ਤੇ ਪੰਜਾਬ ਦੀ ਸੈਨਾ ਦਾ ਕਬਜ਼ਾ ਮੁੜ ਹੋ ਗਿਆ ਜਿੱਥੇ ਦੀਵਾਨ ਚੰਦ (ਮੌਤ 1825), ਹਰੀ ਸਿੰਘ ਨਲੂਆ ਅਤੇ ਦੋ ਫਰਾਂਸੀਸੀ ਜਰਨੈਲਾਂ ਐਲਾਰਡ ਤੇ ਵੈਂਤੂਰਾ ਨੇ ਪ੍ਰਬੰਧ ਸੰਭਾਲਿਆ।

ਇਸ ਲੜਾਈ ਤੋਂ ਦੋ ਸਾਲ ਬਾਦ ਪੰਜਾਬ ਵਿਚ ਇਕ ਖ਼ਤਰਨਾਕ ਬਗਾਵਤ ਦੀ ਹਨੇਰੀ ਝੁੱਲੀ। ਬਾਗੀ ਨਾ ਪਖਤੂਨ ਸੀ ਨਾ ਪੰਜਾਬੀ, ਇਕ ਹਿੰਦੁਸਤਾਨੀ ਸੀ ਸੱਯਦ ਅਹਿਮਦ, ਲਖਨਊ ਨੇੜੇ ਰਾਇ ਬਰੇਲੀ ਵਿਚ ਜੰਮਿਆ, ਦਿੱਲੀ ਦੇ ਮੁਸਲਮਾਨ ਸ਼ਰਈ

ਵਿਦਵਾਨ ਸ਼ਾਹ ਵਲੀਉੱਲਾ (1703-62) ਦਾ ਮੁਰੀਦ। ਸੱਯਦ ਅਹਿਮਦ ਨੂੰ ਲੱਗਾ ਕਿ ਦਿੱਲੀ ਤੇ ਲਾਹੌਰ ਵਿਚੋਂ ਮੁਸਲਮਾਨ ਹਕੂਮਤ ਦਾ ਖਾਤਮਾ ਹੋਣਾ ਤਾਂ ਪਰਲੋਂ ਆਉਣ ਵਰਗੀ ਸਥਿਤੀ ਹੈ, ਇਹ ਨਹੀਂ ਬਰਦਾਸ਼ਤ ਹੁੰਦੀ।

ਅੰਗਰੇਜ਼ਾਂ ਅਤੇ ਸਿੱਖਾਂ ਦੋਵਾਂ ਦਾ ਦੁਸ਼ਮਣ ਸੀ ਪਰ ਦੋਵਾਂ ਵਿਚੋਂ ਸਿੱਖਾਂ ਦਾ ਬਹੁਤਾ। ਉੱਤਰ ਪ੍ਰਦੇਸ਼ ਵਿਚੋਂ ਉਸਨੇ ਜਹਾਦੀਆਂ ਦੀ ਭਰਤੀ ਵੱਡੀ ਪੱਧਰ ਤੇ ਕੀਤੀ। ਦਿਲਚਸਪ ਗੱਲ ਇਹ ਕਿ ਇਡੇ ਵੱਡੇ ਕਾਰਵਾਂ ਨੂੰ ਅੰਗਰੇਜ਼ਾਂ ਨੇ ਬਰਾਸਤਾ ਸਿੰਧ ਪੇਸ਼ਾਵਰ ਜਾਣ ਤੋਂ ਰੋਕਿਆ ਕਿਉਂ ਨਾ।

1825 ਵਿਚ ਉੱਤਰੀ ਹਿੰਦੁਸਤਾਨ ਵਿਚ ਜੋ ਪੈਂਫਲਿਟ ਵੰਡੇ ਉਨ੍ਹਾਂ ਵਿਚੋਂ ਇਕ ਤੇ ਲਿਖਿਆ— ਦੇਰ ਪਹਿਲਾਂ ਸਿੱਖ ਕੌਮ ਨੇ ਲਾਹੌਰ ਸਰ ਕਰ ਲਿਆ ਹੈ। ਉਨ੍ਹਾਂ ਦੀਆਂ ਜ਼ਿਆਦਤੀਆਂ ਸਭ ਹੱਦਾਂ ਪਾਰ ਕਰ ਗਈਆਂ ਹਨ। ਬਿਨਾਂ ਕਿਸੇ ਉਕਸਾਹਟ ਦੇ ਉਨ੍ਹਾਂ ਨੇ ਹਜ਼ਾਰਾਂ ਮੁਸਲਮਾਨ ਮਾਰ ਦਿੱਤੇ ਹਨ। ਮਸੀਤਾਂ ਵਿਚੋਂ ਅਜ਼ਾਨ ਦੇਣੀ ਬੰਦ ਕਰਵਾ ਦਿੱਤੀ ਹੈ ਤੇ ਗਊ ਹੱਤਿਆ ਉੱਪਰ ਪੂਰਨ ਪਾਬੰਦੀ ਹੈ।[81]

ਭਾਰਤੀ ਸ਼ਹਿਰਾਂ ਵਿਚੋਂ ਜਹਾਦੀ, ਹਥਿਆਰ ਅਤੇ ਪੈਸੇ ਇਕੱਠੇ ਕਰਕੇ 1826 ਵਿਚ ਜਹਾਦ ਦਾ ਐਲਾਨ ਕਰਕੇ ਪੇਸ਼ਾਵਰ ਦੇ ਕਬਾਇਲੀ ਇਲਾਕੇ ਵਿਚ ਆਣ ਪੁੱਜਾ। ਕੁੱਝ ਸਮੇਂ ਲਈ ਯੂਸਫਜ਼ਈ, ਖੱਟਕ ਅਤੇ ਹੋਰ ਕਬਾਇਲੀਆਂ ਉੱਤੇ ਜਹਾਦੀਆਂ ਦਾ ਅਸਰ ਹੋਇਆ। ਮਹਾਰਾਜੇ ਵੱਲੋਂ ਥਾਪੇ ਪਖਤੂਨ ਹਾਕਮ ਨੇ ਪੇਸ਼ਾਵਰ ਖਾਲੀ ਕਰ ਦਿੱਤਾ। ਐਲਾਰਡ ਅਤੇ ਵੰਤੂਰਾ ਫਿਰ ਫੌਜਾਂ ਲੈ ਕੇ ਆ ਗਏ ਤੇ ਪੇਸ਼ਾਵਰ ਦਾ ਇਕ ਹਿੱਸਾ ਮੱਲ ਲਿਆ।

ਸਮੇਂ ਸਮੇਂ ਮਹਾਰਾਜਾ ਕਬਾਇਲੀਆਂ ਨੂੰ ਪਾੜੀ ਰੱਖਣ ਲਈ ਪੈਸਾ ਅਤੇ ਉਨ੍ਹਾਂ ਵਿਚਲੀ ਜੱਦੀ ਦੁਸ਼ਮਣੀ ਨੂੰ ਹਥਿਆਰ ਬਣਾਉਂਦਾ, ਕਦੀ ਵੱਡੀ ਸੈਨਾ ਨਾਲ ਦਬਾਉਂਦਾ। 1830 ਦੀਆਂ ਗਰਮੀਆਂ ਵਿਚ ਕੰਵਰ ਸ਼ੇਰ ਸਿੰਘ, ਹਰੀ ਸਿੰਘ ਨਲਵਾ ਅਤੇ ਐਲਾਰਡ ਦੀ ਕਮਾਨ ਵਿਚ ਵੱਡੇ ਲਸ਼ਕਰ ਨੇ ਬਾਗੀਆਂ ਵਿਰੁੱਧ ਜੰਗ ਜਿੱਤ ਲਈ। ਲੁਧਿਆਣੇ ਵਿਚ ਪੰਜਾਬ ਦੇਸ ਦੇ ਇੰਚਾਰਜ, ਕੰਪਨੀ ਦੇ ਅਫਸਰ ਨੇ ਦਿੱਲੀ ਰੈਜ਼ੀਡੈਂਟ ਨੂੰ ਰਿਪੋਰਟ ਭੇਜੀ ਜਿਸ ਵਿਚ ਇਸ ਬਗਾਵਤ ਨੂੰ ਕੁਚਲਣ ਦਾ ਵਿਸਥਾਰ ਦਰਜ ਹੈ। ਲਿਖਿਆ ਕਿ ਹਰੀ ਸਿੰਘ ਨਲੂਏ ਤੋਂ ਮੂਲਵਾਦੀ ਸੱਯਦ ਅਹਿਮਦ ਹਾਰ ਗਿਆ।[82]

ਪਰ ਬਾਗੀਆਂ ਨੇ ਹੁਣ ਦੂਜਾ ਰਾਹ ਅਪਣਾਇਆ। ਆਹਮੋ ਸਾਹਮਣੇ ਲੜਨ ਦਾ ਤਰੀਕਾ ਛੱਡ ਕੇ ਲੁਕ ਛੁਪ ਕੇ ਉਹ ਘਾਤ ਲਾ ਕੇ ਹਮਲੇ ਕਰਨ ਲੱਗ ਪਏ। ਕੁਝ ਝੜਪਾਂ ਵਿਚ ਭਾਰੀ ਨੁਕਸਾਨ ਕਰਕੇ ਜਿੱਤ ਵੀ ਜਾਂਦੇ।

ਇਸ ਲੜਾਈ ਦਾ ਖਾਤਮਾ ਉਦੋਂ ਹੋਇਆ ਜਦੋਂ ਪਖਤੂਨਾਂ ਨੇ ਹਿੰਦੁਸਤਾਨੀ ਜੱਹਾਦੀਆਂ ਨੂੰ ਨਾਪਸੰਦ ਕਰਨਾ ਸ਼ੁਰੂ ਕਰ ਦਿੱਤਾ। ਉਸ ਉੱਤੇ ਦੋਸ਼ ਲੱਗੇ ਕਿ ਉਹ ਹਿੰਦੁਸਤਾਨੀ ਜੱਹਾਦੀਆਂ ਨੂੰ ਇਕ ਇਕ ਕਰਕੇ ਪਖਤੂਨ ਕੁੜੀਆਂ ਵੰਡ ਰਿਹਾ ਸੀ। ਪੇਸ਼ਾਵਰ ਦੇ ਲੋਕ ਭੜਕ ਉੱਠੇ ਬੇਸ਼ਕ ਇਹ ਵੀ ਕਿਹਾ ਗਿਆ ਕਿ ਦੋਸ਼ ਝੂਠੇ ਹਨ। ਪਖਤੂਨ ਇਤਿਹਾਸ ਦੇ ਵਿਦਿਆਰਥੀ ਓਲਫ ਕਾਰੋ ਨੇ ਇਹ ਭੇਤ ਖੋਲ੍ਹਿਆ ਹੈ ਜੋ

ਬਾਦ ਵਿਚ ਨੋਰਥ ਵੈਸਟ ਫਰੰਟੀਅਰ ਪ੍ਰੋਵਿੰਸ ਵਿਚ ਅੰਗਰੇਜ਼ਾਂ ਨੇ ਗਵਰਨਰ ਲਾਇਆ ਸੀ।

ਬੁਰੇ ਭਾਗ, ਉਸਦੇ ਜਹਾਦੀ ਸਾਥੀ ਸਾਥ ਛੱਡਣ ਲੱਗ ਪਏ, ਕਈ ਥਾਵਾਂ ਤੇ ਕਤਲ ਹੋਏ। ਸੱਯਦ ਅਹਿਮਦ ਅੰਗਰੇਜ਼ ਫੌਜਾਂ ਅਤੇ ਬੇਰਹਿਮ ਪਖਤੂਨਾਂ ਦੇ ਫੰਦੇ ਵਿਚਕਾਰ ਫਸ ਗਿਆ। ਤ੍ਰਿਸਕਾਰੇ ਹੋਏ ਸੱਯਦ ਉੱਪਰ ਮਈ 1831 ਵਿਚ ਅਚਨਚੇਤੀ ਕੰਵਰ ਸ਼ੇਰ ਸਿੰਘ ਦੀ ਸੈਨਿਕ ਟੁਕੜੀ ਨੇ ਬਾਲਾਕੋਟ ਵਿਚ ਹੱਲਾ ਕਰਕੇ ਦਿਨ ਕਟੀ ਕਰਦੇ ਇਸ ਬਾਗੀ ਨੂੰ ਮਾਰ ਮੁਕਾਇਆ।* ਕਾਬਲ ਦੀ ਸ਼ਹਿ ਉੱਤੇ ਗਾਹੇ ਬਗਾਹੇ ਪੇਸ਼ਾਵਰ ਵਿਚ ਬਗਾਵਤਾਂ ਉੱਠਦੀਆਂ ਰਹੀਆਂ।

ਦਿਲਚਸਪ ਵਾਕਿਆ ਇਹ ਕਿ ਸੱਯਦ ਦੇ ਸੱਦੇ ਕਾਰਨ ਪੰਜਾਬ ਦੇ ਕਿਸੇ ਮੁਲਮਾਨ ਚੀਫ ਨੇ ਸਰਕਾਰ ਖਾਲਸਾ ਦਾ ਸਾਥ ਨਹੀਂ ਛੱਡਿਆ, ਇਉਂ ਪੰਜਾਬ ਵਿਚ ਪੱਤਾ ਤੱਕ ਨਾ ਹਿੱਲਿਆ।[84]

× × ×

1815 ਵਿਚ ਨੈਪੋਲੀਅਨ ਅੰਗਰੇਜ਼ਾਂ ਤੋਂ ਹਾਰ ਗਿਆ ਤਾਂ ਹਿੰਦੁਸਤਾਨ ਜਾਂ ਪੰਜਾਬ ਵਿਚ ਫਰਾਂਸੀਸੀਆਂ ਦਾ ਆਧਾਰ ਖ਼ਤਮ ਹੋ ਗਿਆ, ਪਰ ਇਸ ਦਾ ਇਕ ਹੋਰ ਅਸਰ ਹੋਇਆ। ਫਰਾਂਸੀਸੀ ਸੈਨਾਪਤੀ ਬਾਹਰਲੇ ਦੇਸਾਂ ਵੱਲ ਰੁਖ਼ ਕਰਨ ਲੱਗੇ, ਪੰਜਾਬ ਵਿਚ ਆਏ, 1822 ਵਿਚ ਐਲਰਡ ਅਤੇ ਵੈਂਤੂਰਾ ਸਰਕਾਰ ਖਾਲਸਾ ਵਿਚ ਆ ਗਏ। ਪੰਜਾਬ ਦੀ ਫੌਜ ਵਿਚ ਰੈਗੂਲਰ ਭਰਤੀ ਹੋਣ ਵਾਲੇ ਇਹ ਪਹਿਲੇ ਯੋਰਪੀਨ ਜਰਨੈਲ ਸਨ। ਥੋੜ੍ਹੇ ਸਾਲਾਂ ਵਿਚ ਗੋਰਿਆਂ ਦੀ ਯਾਨੀ ਕਿ ਯੂਰੇਸ਼ੀਅਨਜ਼ ਜੰਗਬਾਜ਼ਾਂ ਦੀ ਗਿਣਤੀ 50 ਟੱਪ ਗਈ। ਇਨ੍ਹਾਂ ਵਿਚ ਕਲਾਗ, ਅਗਸਤ, ਕੁਰਟ ਫਰਾਂਸ ਤੋਂ ਅਤੇ ਪਾਓਲੋ ਅਵਿਤਾਬੀਲ ਇਟਲੀ ਤੋਂ ਸੀ। ਸਾਲ 1929 ਵਿਚ ਮਹਾਰਾਜੇ ਨੇ ਆਸਟਰੋ-ਹੰਗੇਰੀਅਨ ਹੋਮਿਓਪੈਥ ਡਾਕਟਰ ਆਪਣੇ ਵਾਸਤੇ ਭਰਤੀ ਕਰ ਲਿਆ। ਦੋ ਸਾਲ ਬਾਦ ਫਰਾਂਸੀਸੀ ਭੂ-ਵਿਗਿਆਨੀ ਅਤੇ ਬਨਸਪਤੀ ਵਿਗਿਆਨੀ ਵਿਕਟਰ ਜੈਕਮੋਂਟ ਨਾਲ ਮਹਾਰਾਜਾ ਹਿਮਾਲਾ ਦੀ ਸੈਰ ਵਾਸਤੇ ਨਿਕਲਿਆ।

ਨਾਲ ਲਗਦੀ ਹੱਦ ਉੱਤੇ ਅੰਗਰੇਜ਼ਾਂ ਦੀ ਹਾਜ਼ਰੀ ਬਾਰੇ ਮਹਾਰਾਜਾ ਚੌਕਸ ਸੀ ਇਸ ਕਰਕੇ ਖੁਸ਼ ਹੋਇਆ ਕਿ ਉਨ੍ਹਾਂ ਵਿਰੁੱਧ ਲੜ ਚੁੱਕੇ ਦੁਸ਼ਮਣ ਹੁਣ ਪੰਜਾਬ ਦੀਆਂ ਫੌਜਾਂ ਨੂੰ ਯੋਰਪੀਨ ਤੌਰ ਤਰੀਕੇ ਨਾਲ ਟਰੇਂਡ ਕਰਨਗੇ। ਕਈ ਜਰਨੈਲਾਂ ਅਤੇ ਵਜ਼ੀਰਾਂ ਨੇ ਕਿਹਾ ਕਿ ਏਨੀ ਵਧੀਕ ਤਨਖਾਹ ਦੇ ਕੇ ਯੋਰਪੀਨਾਂ ਨੂੰ ਨੌਕਰੀ ਤੇ ਰੱਖਣਾ ਠੀਕ ਫੈਸਲਾ ਨਹੀਂ ਪਰ ਮਹਾਰਾਜੇ ਤੇ ਇਸ ਸਲਾਹ ਨੇ ਅਸਰ ਨਹੀਂ ਕੀਤਾ।

ਹਾਂ, ਇਨ੍ਹਾਂ ਉੱਪਰ ਕੁਝ ਬੰਦਸ਼ਾਂ ਜ਼ਰੂਰ ਲਾਈਆਂ, ਤੰਬਾਕੂ ਦੀ ਵਰਤੋਂ ਨਹੀਂ ਕਰਨੀ, ਹਜਾਮਤ ਨਹੀਂ ਕਰਨੀ ਤੇ ਗਊਮਾਸ ਨਹੀਂ ਖਾਣਾ। ਇਹ ਵੀ ਕਿਹਾ ਗਿਆ ਕਿ ਚੰਗਾ ਹੋਵੇ ਇਥੇ ਪੰਜਾਬ ਦੀਆਂ ਕੁੜੀਆਂ ਨਾਲ ਵਿਆਹ ਕਰਾ ਲਉ। ਮਹਾਰਾਜੇ ਦੀ ਆਗਿਆ ਬਗੈਰ ਪੰਜਾਬ ਤੋਂ ਬਾਹਰ ਨਹੀਂ ਜਾਣਾ। ਕੋਰਟ ਵਿਚ ਵਿਚਾਰ ਵਟਾਂਦਰੇ ਲਈ ਨਹੀਂ ਆਉਣਾ ਤੇ ਆਪਸ ਵਿਚ ਵੀ ਮੇਲ-ਜੋਲ ਘੱਟ ਰੱਖਣਾ।

*2005 ਵਿਚ ਭੂਚਾਲ ਨੇ ਬਾਲਾਕੋਟ ਪੂਰਾ ਤਬਾਹ ਕਰ ਦਿੱਤਾ ਸੀ, ਹੁਣ ਮੁੜ ਵਸਿਆ ਹੈ।

ਸ਼ੁਕਰਾਨਾ ਹੈ ਫਰਾਂਸੀਸੀਆਂ ਤੇ ਇਟਾਲੀਅਨਾਂ ਦਾ, ਮਹਾਰਾਜੇ ਦੇ ਜਰਨੈਲ ਅਤੇ ਫੌਜ ਵਰਦੀ ਪਹਿਨਣ ਲਈ ਰਜ਼ਾਮੰਦ ਹੋ ਗਈ। ਐਲਾਰਡ ਤੇ ਵੰਤੂਰੇ ਦੀ ਸੈਨਾ ਦਾ ਨਾਮ ਫੌਜ-ਇ-ਖਾਸ ਰੱਖਿਆ ਜੋ ਨਿਰੰਤਰ ਦੌਰਿਆਂ ਉੱਤੇ ਰਹਿੰਦੀ। ਇਸਦਾ ਹੈੱਡ ਕੁਆਰਟਰ ਲਾਹੌਰ ਰੱਖਿਆ। ਵਿਆਹ ਵਾਸਤੇ ਕੁਰਟ ਨੂੰ ਕਸ਼ਮੀਰੀ ਕੁੜੀ ਫੈਜ਼ਲੀ ਅਜ਼ਾਮੂਜ ਲੱਭ ਗਈ। ਕੁਰਟ ਅਤੇ ਅਵਿਤਬੀਲ ਨੂੰ ਦੋ ਵੱਖ-ਵੱਖ ਬ੍ਰਿਗੇਡ ਦਿੱਤੇ, ਇਨ੍ਹਾਂ ਦਾ ਹੈਡ ਕੁਆਰਟਰ ਵੀ ਲਾਹੌਰ ਹੋਵੇਗਾ। ਸਾਲ 1830 ਵਿਚ ਅਵਿਤਾਬੀਲ ਦਾ ਬ੍ਰਿਗੇਡ ਪੇਸ਼ਾਵਰ ਜਾ ਕੇ ਤੈਨਾਤ ਹੋ ਗਿਆ।

ਫੌਜ-ਇ-ਖ਼ਾਸ ਸਤਲੁਜ ਦੇ ਪੱਛਮੀ ਕਿਨਾਰੇ ਤੇ ਬਾਰਡਰ ਉੱਪਰ ਤੈਨਾਤ ਕੀਤੀ। ਬ੍ਰਿਟਿਸ਼ ਕੈਂਪ ਦੇ ਲਾਹੌਰ ਏਜੈਂਟ ਦੀ ਸੁਰੱਖਿਆ ਟੁਕੜੀ ਸਤਲੁਜ ਪਾਰ ਸੀ ਜੋ 1809 ਵਿਚ ਹੀ ਸਥਾਪਤ ਹੋ ਗਈ ਸੀ। ਖਾਲਸਾਈ ਵਰਦੀ ਵਿਚ ਫਰਾਂਸੀਸੀ ਕਮਾਂਡਰ ਦੀ ਦੇਖ ਰੇਖ ਵਿਚ ਫੌਜ ਗਸ਼ਤ ਕਰਦੀ, ਚੌਕਸ ਰਹਿੰਦੀ।

ਲੇਫੇਨ ਅਨੁਸਾਰ ਯੋਰਪੀਨ ਅਫਸਰਾਂ ਨੇ ਫੌਜ ਦੀ ਕਮਾਨ ਸੰਭਾਲੀ ਤਾਂ ਨਫਰੀ ਵਿਚ ਵਾਧਾ ਹੋਣ ਲੱਗਾ। ਪੰਜਾਬੀਆਂ ਤੋਂ ਇਲਾਵਾ, ਪੂਰਬੀਏ, ਗੋਰਖੇ ਵੀ ਭਰਤੀ ਹੋਏ। ਕੁਝ ਪੂਰਬੀਏ ਉਹ ਸਨ ਜਿਹੜੇ ਅੰਗਰੇਜ਼ੀ ਫੌਜ ਦੇ ਭਗੌੜੇ ਸਨ। ਗੋਰਖਿਆਂ ਦਾ ਜਲਵਾ ਉਹ 1809-10 ਵਿਚ ਦੇਖ ਚੁੱਕਾ ਸੀ ਜਦੋਂ ਉਨ੍ਹਾਂ ਤੋਂ ਪਹਾੜੀ ਕਿਲ੍ਹਾ ਖਾਲੀ ਕਰਵਾਇਆ ਸੀ।

ਯੋਰਪੀਨਾ ਦਾ ਰੋਅਬ ਦਾਅਬ ਬਥੇਰਾ ਸੀ ਪਰ ਇਹ ਗੱਲ ਨਹੀਂ ਕਿ ਇਨ੍ਹਾਂ ਨੇ ਪੰਜਾਬੀਆਂ ਨੂੰ ਪਰੇ ਧੱਕ ਦਿੱਤਾ ਹੋਵੇ। ਇਲਾਹੀ ਬਖ਼ਸ਼ ਤੋਪਖਾਨੇ ਦਾ ਜਰਨੈਲ ਸੀ ਤੇ ਹਰੀ ਸਿੰਘ ਨਲੂਆ ਚੀਫ ਕਮਾਂਡਰ, ਤੇਤੀ ਸਾਲ ਦਾ ਕੰਵਰ ਖੜਕ ਸਿੰਘ 1830 ਵਿਚ ਹੋਣਹਾਰ ਜਰਨੈਲ ਸੀ।

× × ×

ਪਰ ਹਕੂਮਤ ਦੀ ਕੇਂਦਰੀ ਸ਼ਕਤੀ ਤੇ ਫੌਜਾਂ ਦਾ ਸੁਪਰੀਮ ਕਮਾਂਡਰ ਮਹਾਰਾਜਾ ਖ਼ੁਦ ਸੀ। ਸਾਲ 1830 ਵਿਚ 50 ਸਾਲ ਦਾ ਸੀ, ਛਾਤੀ ਵਿਚ ਦਰਦ ਰਹਿਣ ਲੱਗ ਪਿਆ, ਕਮਜ਼ੋਰ ਹੁੰਦਾ ਗਿਆ, ਉਦਾਸ ਰਹਿਣ ਲੱਗਾ। ਉਸ ਨੂੰ ਲੱਗਾ ਬੁੱਢਾ ਹੋ ਗਿਆ ਹਾਂ। ਚਾਰ ਸਾਲ ਪਹਿਲਾਂ ਵੀ ਇਹ ਦਰਦ ਹੋਇਆ ਸੀ ਤਾਂ ਫਕੀਰ ਇਮਾਮੁੱਦੀਨ ਨੂੰ ਲੁਧਿਆਣੇ ਭੇਜਿਆ ਕਿ ਅੰਗਰੇਜ਼ ਡਾਕਟਰ ਲਿਆਉ। ਗਵਰਨਰ ਜਨਰਲ ਨੇ ਡਾ. ਮੁਰੇ ਇਲਾਜ ਵਾਸਤੇ ਲਾਹੌਰ ਭੇਜਿਆ ਤੇ ਉਸਦੀ ਦਵਾਈ ਰੰਗ ਲਿਆਈ।

ਦੂਜਾ ਡਾਕਟਰ ਸਟਾਕਲੈਂਡ ਦਾ ਅਲੈਗਜ਼ੈਂਡਰ ਬਰਨਜ਼ ਸੀ; ਯਾਤਰੀ, ਕੂਟਨੀਤ, ਭਾਸ਼ਾ ਵਿਗਿਆਨੀ ਤੇ ਜਾਸੂਸ। ਇਹ ਡਾਕਟਰ ਅੰਗਰੇਜ਼ੀ ਕਵੀ ਰਾਬਰਟ ਬਰਨਜ਼ ਦਾ ਰਿਸ਼ਤੇਦਾਰ ਸੀ। ਕਾਬੁਲ ਵਿਚ 1841 ਵਿਚ ਇਸ ਦਾ ਕਤਲ ਹੋ ਗਿਆ। ਬਾਗ ਵਿਚ, ਕਦੀ ਦਰਬਾਰ ਵਿਚ, ਕਦੀ ਸ਼ਿਕਾਰ ਕਰਦਿਆਂ, ਕਦੀ ਵਿਸਕੀ ਦੇ ਦੌਰ ਦੌਰਾਨ ਉਹ ਮਹਾਰਾਜੇ ਨਾਲ ਗੁਫਤਗੂ ਕਰਦਾ ਰਹਿੰਦਾ। ਉਸ ਉੱਪਰ ਮਹਾਰਾਜੇ ਦਾ ਪ੍ਰਭਾਵ ਉਸ ਦੀ ਲਿਖਤ ਦਸਦੀ ਹੈ।

ਕੁਦਰਤ ਇਸ ਆਦਮੀ ਉੱਪਰ ਰਹਿਮਤਾਂ ਦੀ ਬਾਰਸ਼ ਕਰ ਰਹੀ ਹੈ। ਇਸ ਦੇ ਮਨ ਅਤੇ ਸਰੀਰ ਦਾ ਆਪਸ ਵਿਚ ਭਾਰੀ ਵਿਰੋਧ ਹੈ। ਇਕ ਅੱਖ ਹੈ, ਚਿਹਰਾ ਚੇਚਕ ਨੇ ਝੰਬ ਰੱਖਿਐ, ਕੱਦ ਪੰਜ ਫੁੱਟ ਤਿੰਨ ਇੰਚ ਤੋਂ ਵਧੀਕ ਨਹੀਂ। ਉਸ ਵਿਚ ਭੋਰਾ ਦਿਖਾਵਾ, ਸ਼ੇਖੀ, ਹੰਕਾਰ ਨਹੀਂ ਪਰ ਉਸਦਾ ਦਰਬਾਰ ਵਿਚ ਰੁਅਬ ਦਾਬ ਦੇਖਿਆਂ ਬਣਦਾ ਹੈ। ਭਾਰਤ ਦੇ ਇਸ ਦੇਸੀ ਰਾਜੇ ਦਾ ਦਰਬਾਰ, ਦਰਬਾਰ ਘੱਟ ਲੱਗਦਾ ਹੈ ਬਾਜ਼ਾਰ ਜ਼ਿਆਦਾ, ਤਾਂ ਵੀ ਮਜ਼ਾਲ ਹੈ ਬਿਨਾਂ ਆਗਿਆ ਲਏ ਕੋਈ ਬੋਲਦਾ ਹੋਵੇ। ਏਸ਼ੀਆ ਦੇ ਬਥੇਰੇ ਰਾਜਿਆਂ ਨੂੰ ਮਿਲ ਚੁੱਕਿਆ ਹਾਂ ਇਸ ਨੂੰ ਮਿਲਣ ਪਿਛੋਂ ਜੋ ਦਿਲ ਤੇ ਅਸਰ ਹੁੰਦਾ ਹੋਰ ਕਿਸੇ ਨੇ ਅਜਿਹਾ ਪ੍ਰਭਾਵ ਨਹੀਂ ਪਾਇਆ। ਬਗੈਰ ਵਿਦਿਆ ਦੇ, ਬਗੈਰ ਸਲਾਹਕਾਰਾਂ ਦੇ ਜਿਵੇਂ ਇਹ ਅਦਭੁਤ ਤਾਕਤ ਅਤੇ ਆਤਮ ਵਿਸ਼ਵਾਸ ਨਾਲ ਸਰਕਾਰ ਦੇ ਫੈਸਲੇ ਲੈਂਦਾ ਹੈ ਉਸ ਤੋਂ ਦਿੱਸ ਜਾਂਦਾ ਹੈ ਕਿਸੇ ਹੋਰ ਪੂਰਬੀ ਰਾਜੇ ਕੋਲ ਇਸ ਤਰ੍ਹਾਂ ਦਾ ਕ੍ਰਿਸ਼ਮਾ ਨਹੀਂ।[85]

ਰਣਜੀਤ ਸਿੰਘ ਦੀ ਘੋੜਿਆਂ ਵਿਚ ਰੁਚੀ ਕਿਹੜਾ ਕਿਸੇ ਤੋਂ ਛੁਪੀ ਹੋਈ ਸੀ, ਜੁਲਾਈ 1831 ਵਿਚ ਇੰਗਲੈਂਡ ਦੇ ਬਾਦਸ਼ਾਹ ਪਾਸੋਂ ਪੰਜ ਵੱਡੇ ਕੱਦ ਦੇ ਭਾਰੀ ਵਜ਼ਨ ਦੇ ਘੋੜੇ ਸੁਗਾਤ ਵਜੋਂ ਲੈ ਕੇ ਬਰਨਜ਼ ਲਾਹੌਰ ਆਇਆ।[86] ਗਵਰਨਰ ਜਨਰਲ ਵਿਲੀਅਮ ਬੈਂਟਿੰਕ ਨੇ ਵੱਡ ਆਕਾਰੀ ਵਧੀਆ ਰੱਥ ਬਣਵਾਇਆ, ਕਿਉਂਕਿ ਸੜਕਾਂ ਨਹੀਂ ਸਨ ਇਸ ਲਈ ਮੈਦਾਨਾਂ ਵਿਚ ਦੀ ਨਹੀਂ, ਰਥ ਸਮੁੰਦਰ ਰਾਹੀਂ ਆਇਆ। ਇਸ ਸੁਗਾਤ ਕਾਰਨ ਬਰਨਜ਼ ਦਾ ਅਰਬ ਸਾਗਰ ਤੋਂ ਸਿੰਧ ਰਣਜੀਤ ਸਿੰਘ ਦੀ ਸਰੱਹਦ ਤੇ ਸਿੰਧ ਤੋਂ ਲਾਹੌਰ ਦਾ ਟੂਰ ਬਣ ਗਿਆ। ਉਹ ਇਸ ਯਾਤਰਾ ਦੌਰਾਨ ਵੱਖ ਵੱਖ ਥਾਵਾਂ ਦੀ ਧਰਤੀ, ਲੋਕ, ਪਸ਼ੂ ਪੰਛੀ ਆਦਿਕ ਸਾਰਾ ਬਿਰਤਾਂਤ ਲਿਖਦਾ ਗਿਆ।

ਛੱਬੀ ਸਾਲ ਦੇ ਬਰਨਜ਼ ਨੂੰ ਖੁਸ਼ਆਮਦੀਦ ਕਹਿਣ ਲਈ ਲਾਹੌਰ ਤੋਂ ਚਾਰ ਮੀਲ ਬਾਹਰ ਫਕੀਰ ਅਜ਼ੀਜ਼ੁੱਦੀਨ, ਜੰਮੂ ਤੋਂ ਰਾਜਾ ਗੁਲਾਬ ਸਿੰਘ ਗਏ। ਕਈ ਦਿਨ ਸੁਗਾਤਾਂ ਇਧਰੋਂ ਉਧਰ ਉਧਰੋਂ ਇਧਰ ਵਟਦੀਆਂ ਰਹੀਆਂ ਤੇ ਵਿਚਾਰ ਵਟਾਂਦਰੇ ਹੁੰਦੇ ਰਹੇ।

ਸਿੰਧ ਵਿਚ ਮਹਾਰਾਜੇ ਦੀ ਆਪਣੀ ਦਿਲਚਸਪੀ ਸੀ ਪਰ ਇਹ ਜਾਣ ਕੇ ਨਿਰਾਸ਼ ਹੋਇਆ ਕਿ ਸਿੰਧ ਦੇ ਅਮੀਰਾਂ ਨੇ ਅੰਗਰੇਜ਼ਾਂ ਨੂੰ ਦਰਿਆ ਰਾਹੀਂ ਵਪਾਰ ਕਰਨ ਦੀ ਆਗਿਆ ਦੇ ਦਿੱਤੀ ਹੈ। ਬਰਨਜ਼ ਸਿੰਧ ਰਸਤੇ ਇਸੇ ਲਈ ਆਇਆ ਹੈ ਤਾਂ ਕਿ ਗੱਲ ਸਾਫ ਹੋ ਜਾਵੇ ਕਿ ਸਿੰਧ ਅੰਗਰੇਜ਼ਾਂ ਦਾ ਹੈ। ਪਰ ਸੁਗਾਤਾਂ ਮੋੜ ਦੇਣ ਨਾਲ ਵੀ ਬੇਸੁਆਦੀ ਵਧੇਗੀ। ਘੋੜੇ ਹੈਣ ਵੀ ਗਜ਼ਬ ਦੇ, ਬਹੁਤ ਕੀਮਤੀ। ਅੰਗਰੇਜ਼ ਡਿਪਲੋਮੈਟ ਦਾ ਨਾ ਕੇਵਲ ਸ਼ਾਨਦਾਰ ਸਵਾਗਤ ਕੀਤਾ, ਉਸਨੂੰ ਦਾਅਵਤਾਂ ਦਿੱਤੀਆਂ, ਉਸਦੀ ਹਾਜ਼ਰੀ ਵਿਚ ਬਾਦਸ਼ਾਹ ਲੰਡਨ ਦੇ ਸਤਿਕਾਰ ਵਿਚ ਤੋਪਾਂ ਦੀ ਸਲਾਮੀ ਦਿੱਤੀ।

ਸਿੰਧ, ਸਰਕਾਰ ਖਾਲਸਾ ਕਿਵੇਂ ਹਾਸਲ ਕਰੇ, ਇਸ ਮਸਲੇ ਤੇ ਬਰਨਜ਼ ਨਾਲ ਵਿਚਾਰਾਂ ਹੋਈਆਂ, ਮਹਾਰਾਜੇ ਨੇ ਆਪਣੀ ਕੌਮ ਦੀ ਬਹਾਦਰੀ ਦੀਆਂ ਸਿਫਤਾਂ

ਕੀਤੀਆਂ ਕਿ ਇਕ ਇਕ ਸਿਪਾਹੀ ਅੱਠ ਦਿਨ ਦਾ ਪੀਣ ਖਾਣ ਦਾ ਸਾਮਾਨ ਆਪਣੀ ਪਿਠ ਉੱਤੇ ਚੁੱਕਦਾ ਹੈ, ਪਾਣੀ ਦੀ ਘਾਟ ਦਿਸੇ ਖੂਹ ਪੁੱਟ ਲੈਂਦੇ ਨੇ, ਸੁਰੱਖਿਆ ਦੀ ਘਾਟ ਹੈ, ਕਿਲ੍ਹਾ ਖੜ੍ਹਾ ਕਰ ਦੇਣਗੇ।[87]

ਲਾਹੌਰ ਬਰਨਜ਼ ਨੇ ਪਹਿਲੀ ਰਾਤ ਐਲਾਰਡ ਦੀ ਹਵੇਲੀ ਵਿਚ ਗੁਜ਼ਾਰੀ। ਸ਼ਹਿਰ ਦੇ ਫਰਾਂਸੀਸੀਆਂ ਨੇ ਉਸ ਨੂੰ ਦੱਸਿਆ ਕਿ ਕੁਸਤੁਨਤੁਨੀਆਂ ਤੋਂ ਲੈ ਕੇ ਭਾਰਤ ਤੱਕ ਮਹਾਰਾਜੇ ਬਰਾਬਰ ਕੋਈ ਨਹੀਂ, ਕਿ ਉਸਦੀ ਸ਼ਖਸੀਅਤ ਵਿਚ ਇਨਸਾਨੀਅਤ ਦੀ ਲੋਅ ਹੈ, ਜਦੋਂ ਦੀ ਸੱਤਾ ਸੰਭਾਲੀ ਹੈ, ਇਕ ਵੀ ਅਪਰਾਧੀ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ। ਚਤੁਰਾਈ ਅਤੇ ਉਦਾਰਤਾ ਉਸਦੀ ਕੂਟਨੀਤੀ ਦੇ ਵੱਡੇ ਹਥਿਆਰ ਹਨ।[88]

ਅੰਗਰੇਜ਼ ਦੀ ਚਤੁਰਾਈ ਵੱਡੀ ਸਾਬਤ ਹੋਈ। ਬਰਨਜ਼ ਨੇ ਬੈਂਟਿੰਕ ਨੂੰ ਜੋ ਸੂਚਨਾਵਾਂ ਦਿੱਤੀਆਂ ਉਹ ਇਹ ਹਨ : ਮਹਾਰਾਜਾ ਘੋੜਿਆਂ ਨੂੰ ਦੇਖ ਕੇ ਖੁਸ਼ੀ ਵਿਚ ਉੱਤੇਜਿਤ ਹੋ ਗਿਆ, ਉਸਦੀ ਨਿਗਾਹ ਸਿੰਧ ਉੱਪਰ ਹੈ, ਜਿਵੇਂ ਸਤਲੁਜ ਪਾਰ ਦੇ ਮਲਵਈ ਰਾਜੇ ਅੰਗਰੇਜ਼ਾਂ ਦੀ ਸੁਰੱਖਿਆ ਵਿਚ ਆ ਗਏ ਸਨ, ਉਵੇਂ ਸਿੰਧ ਪਾਰ ਦੇ ਚੀਫ ਅੰਗਰੇਜ਼ੀ ਸ਼ਰਣ ਮੰਗ ਰਹੇ ਹਨ, ਉਹ ਮਹਾਰਾਜੇ ਦੀ ਤਾਕਤ, ਉਸ ਦੀਆਂ ਫੌਜਾਂ ਤੋਂ ਡਰੇ ਹੋਏ ਹਨ। ਇਨ੍ਹਾਂ ਸੂਚਨਾਵਾਂ ਦੇ ਆਧਾਰ ਤੇ ਅੰਗਰੇਜ਼ਾਂ ਨੇ ਮਹਾਰਾਜੇ ਨਾਲ ਮੇਲ ਜੋਲ, ਸੁਗਾਤਾਂ ਦਾ ਆਦਾਨ ਪ੍ਰਧਾਨ, ਸਲਾਮੀਆਂ, ਸਤਿਕਾਰ ਢੁੱਕਵੇਂ ਕਰ ਦਿੱਤੇ।

26 ਅਕਤੂਬਰ 1831 ਨੂੰ ਵਿਲੀਅਮ ਬੈਂਟਿੰਕ ਨੂੰ ਰੋਪੜ, ਮਹਾਰਾਜੇ ਨੇ ਮਿਲਣਾ ਹੈ। ਜਿਸ ਸੜਕ ਤੇ ਮਹਾਰਾਜੇ ਨੇ ਹਾਥੀ ਤੇ ਸਵਾਰ ਹੋ ਕੇ ਆਪਣੇ ਹਜ਼ਾਰ ਘੋੜ ਸਵਾਰਾਂ ਨਾਲ ਆਉਣਾ ਸੀ ਉਸ ਸੜਕ ਦੇ ਦੋਵੇਂ ਪਾਸੇ ਅੰਗਰੇਜ਼ ਸੈਨਿਕ ਸਾਵਧਾਨ ਖਲੋਤੇ ਸਨ। ਪਹਾੜੀ ਉੱਪਰ ਮਹਾਰਾਜੇ ਦੇ ਕਯਾਮ ਵਾਸਤੇ ਸ਼ਾਨਦਾਰ ਸ਼ਾਮਿਆਨਾ ਲਾਇਆ ਗਿਆ। ਤੰਬੂ ਨਜ਼ਦੀਕ ਹਿੰਦੂ ਮੰਦਰ ਦਾ ਆਰਜ਼ੀ ਬੁਰਜ ਉਸਾਰਿਆ ਹੋਇਆ ਸੀ। ਆਲੇ ਦੁਆਲੇ ਪੱਧਰੇ ਖੇਤ ਸਨ ਜਿਨ੍ਹਾਂ ਵਿਚ ਹਲਾਈਆਂ ਨਾਲ ਧਰਤੀ ਉੱਤੇ ਘੋੜੇ, ਪੰਛੀ ਚਿਤਰੇ ਹੋਏ ਸਨ।

ਸਤਲੁਜ ਦੇ ਆਪਣੇ ਵਾਲੇ ਪਾਸੇ ਮਹਾਰਾਜੇ ਦੇ ਆਪਣੇ ਰੰਗ ਸਨ। ਅਗਲੇ ਦਿਨ ਸ਼ਰਾਬ, ਕੁੜੀਆਂ ਦੇ ਨਾਚ, ਹੀਰੇ, ਰੇਸ਼ਮ, ਖੁਣੇ ਹੋਏ ਜੜਾਊ ਸਿੰਘਾਸਨ, ਅਜੀਜ਼ੁੱਦੀਨ ਦੀ ਮਿੱਠੀ ਜ਼ਬਾਨ, ਸਭ ਕੁਝ ਬੇਮਿਸਾਲ। ਸਭ ਕੁਝ ਠੀਕ, ਪ੍ਰੇਮ ਪਿਆਰ ਮਾਣ ਸਤਿਕਾਰ ਕਾਇਮ ਰਹੇਗਾ ਪਰ ਬੈਂਟਿੰਕ ਨੇ ਮਹਾਰਾਜੇ ਨੂੰ ਸਾਫ ਦੱਸ ਦਿੱਤਾ ਕਿ ਸਿੰਧ ਪਾਰ ਦੇ ਇਲਾਕੇ ਨਾਲ ਸਰਕਾਰ ਖਾਲਸਾ ਦਾ ਕੋਈ ਸਰੋਕਾਰ ਨਹੀਂ, ਮਹਾਰਾਜਾ ਦਰਿਆਉਂ ਪਾਰ ਥਾਂ ਦੀ ਝਾਕ ਨਾ ਰੱਖੇ।

ਇਕ ਸਾਲ ਬਾਦ ਦਸੰਬਰ 1832 ਵਿਚ ਕੈਪਟਨ ਵੇਡ ਲੁਧਿਆਣੇ ਤੋਂ ਲਾਹੌਰ ਆਇਆ। ਹੈਦਰਾਬਾਦ, ਖੈਰਪੁਰ ਅਤੇ ਮੀਰਪੁਰ ਦੇ ਅਮੀਰਾਂ ਨੇ ਅੰਗਰੇਜ਼ਾਂ ਨਾਲ ਸਿੰਧ ਪਾਰ ਦੀ ਸੁਰੱਖਿਆ ਸੰਧੀ ਕਰ ਲਈ ਸੀ, ਉਸ ਉੱਪਰ ਮਹਾਰਾਜੇ ਦੀ ਮੁਹਰ ਲੁਆਉਣੀ ਸੀ। ਮਹਾਰਾਜੇ ਨੇ ਮੁਹਰ ਲਾ ਦਿੱਤੀ। ਕੁਝ ਨਾਰਾਜ਼ ਸਿੱਖਾਂ ਨੇ ਕਿਹਾ ਇਸ ਸੰਧੀ ਦੇ ਮਾੜੇ ਨਤੀਜੇ ਨਿਕਲਣਗੇ, ਪਛਤਾਵਾ ਹੋਵੇਗਾ। ਮਹਾਰਾਜੇ ਉੱਪਰ ਕਾਤਲਾਨਾ ਹਮਲਾ ਹੋਇਆ ਪਰ ਹਮਲਾਵਰ ਫੜਿਆ ਗਿਆ, ਕੋਸ਼ਿਸ਼ ਨਾਕਾਮ ਰਹੀ।

× × ×

ਜਿੰਨੇ ਬੰਦੇ ਮਹਾਰਾਜੇ ਨੂੰ ਮਿਲੇ, ਹਰੇਕ ਨੇ ਦੱਸਿਆ ਕਿ ਮਹਾਰਾਜੇ ਵਿਚ ਜਾਣਨ ਦੀ ਉਤਸੁਕਤਾ ਅਤਿ ਪ੍ਰਬਲ ਹੈ। ਬਰਨਜ਼ ਲਿਖਦਾ ਹੈ ਕਿ ਰੋਪੜ ਕਯਾਮ ਦੌਰਾਨ ਮਹਾਰਾਜੇ ਨੇ ਹਥਿਆਰਾਂ ਬਾਰੇ ਸੈਂਕੜੇ ਸਵਾਲ ਪੁੱਛੇ।[89] ਬਨਸਪਤ ਵਿਗਿਆਨੀ ਜੈਕਮੋਂਟ ਨੂੰ ਖੋਜ ਵਾਸਤੇ ਮਹਾਰਾਜਾ ਤੋਂ ਸਹਾਇਤਾ ਮਿਲੀ ਸੀ, ਲਿਖਦਾ ਹੈ—

> ਭਾਰਤ ਵਿਚ ਉਸ ਵਰਗਾ ਉਤਸੁਕ ਜਗਿਆਸੂ ਮੈਂ ਨਹੀਂ ਕੋਈ ਹੋਰ ਦੇਖਿਆ। ਉਸਦੀ ਕੌਮ ਬੇਪ੍ਰਵਾਹ ਹੈ ਜਿਸ ਵਿਚ ਰਣਜੀਤ ਸਿੰਘ ਦੀ ਉੱਤੇਜਨਾ ਨਾਲ ਸਮਤੋਲ ਬਣਦਾ ਹੈ। ਭਾਰਤ, ਬਰਤਾਨੀਆ, ਸੰਸਾਰ, ਪਰਲੋਕ, ਨਰਕ, ਸੁਰਗ, ਰੂਹ, ਰੱਬ, ਸ਼ੈਤਾਨ, ਫਰਿਸ਼ਤਿਆਂ ਬਾਰੇ ਉਸਨੇ ਮੈਥੋਂ ਲੱਖਾਂ ਸਵਾਲ ਪੁੱਛੇ।[90]

ਅੱਗੇ ਵਧਣ ਦੀ ਲਗਨ, ਹਥਿਆਰਾਂ ਦੀ ਮੁਹਾਰਤ, ਘੋੜਿਆਂ ਦਾ ਸ਼ੌਕ ਉਸ ਨੂੰ ਸਫਲਤਾ ਦਿੰਦੇ ਗਏ ਤੇ ਆਖਰ ਰਾਜ ਭਾਗ ਨਸੀਬ ਹੋ ਗਿਆ। ਉਸਦੀ ਫੌਜ ਦੀ ਗਿਣਤੀ ਲੋੜ ਤੋਂ ਵਧੀਕ ਸੀ, ਦਿਖਾਵਾ ਵੀ ਤਾਂ ਸੀ ਕਿ ਮੈਂ ਤਾਕਤਵਰ ਹਾਂ, ਇਸ ਪਾਸੇ ਬੁਰੀ ਨਜ਼ਰ ਨਾਲ ਵੇਖਣ ਦਾ ਯਤਨ ਨਾ ਕਰਿਉ। ਜਿਸ ਇਲਾਕੇ ਵਿਚ ਲੰਮਾ ਸਮਾਂ ਹਲਚਲ ਰਹੀ, ਅਸਥਿਰਤਾ, ਅਸ਼ਾਂਤੀ ਰਹੀ, ਉੱਥੇ ਕੋਈ ਵੱਡੀ ਬਗਾਵਤ ਨਾ ਹੋਈ, ਕੋਈ ਸ਼ਰੀਕ ਪੈਦਾ ਨਾ ਹੋਇਆ। ਰਣਜੀਤ ਸਿੰਘ ਦੀ ਦੇਸੀ ਸਾਦਗੀ ਦੇ ਬਾਵਜੂਦ ਸਭ ਧਰਮਾਂ ਦੇ ਪੰਜਾਬੀਆਂ ਅਤੇ ਸਭ ਰਾਸ਼ਟਰਾਂ ਦੇ ਯੋਰਪੀਨਾਂ ਨੇ ਉਸ ਨੂੰ ਮਹਾਰਾਜਾ ਮੰਨ ਲਿਆ।

ਬੇਪ੍ਰਵਾਹਾਂ ਵਿਚ ਜਗਿਆਸੂ, ਹੰਕਾਰੀਆਂ ਵਿਚ ਉੱਦਮੀ, ਇਲਾਕਿਆਂ ਵਿਚ ਸਿੱਧੀ ਦਖ਼ਲਅੰਦਾਜ਼ੀ ਦੀ ਥਾਂ ਮਾਮਲੇ ਦੀ ਉਗਰਾਹੀ ਅਤੇ ਗੁਣਵਾਨ ਬੰਦਾ ਜਿੱਥੋਂ ਮਰਜ਼ੀ ਆ ਜਾਵੇ ਉਸ ਨੂੰ ਵਧੀਆ ਰੁਜ਼ਗਾਰ ਦੇਣਾ ਅਜਿਹੀਆਂ ਸਿਫਤਾਂ ਸਨ ਜੋ ਹੋਰਾਂ ਵਿਚ ਨਹੀਂ ਸਨ। ਹਾਰੇ ਹੋਏ ਜਾਂ ਗ੍ਰਿਫਤਾਰ ਕੀਤੇ ਦੁਸ਼ਮਣ ਨੂੰ ਉਸਨੇ ਕਦੀ ਨਹੀਂ ਮਾਰਿਆ। ਇਨ੍ਹਾਂ ਗੁਣਾਂ ਨਾਲ ਲੈਸ ਮਹਾਰਾਜਾ ਆਪਣੀ ਚਾਰ ਦਹਾਕੇ ਦੀ ਉਮਰ ਨਾਲੋਂ ਕਿਤੇ ਵੱਡਾ ਕੱਦਾਵਰ ਸੀ।

ਸਿਵਲ ਜਾਂ ਮਿਲਟਰੀ ਦਾ ਕੋਈ ਅਫਸਰ ਦਿੱਤੀ ਗਈ ਜ਼ਿੰਮੇਵਾਰੀ ਨਾ ਨਿਭਾਏ ਜਾਂ ਕਿਸੇ ਵਜਾਹ ਸਦਕਾ ਮਹਾਰਾਜੇ ਦੇ ਗੁੱਸੇ ਦਾ ਸ਼ਿਕਾਰ ਹੋ ਜਾਏ ਉਸ ਨੂੰ ਜੁਰਮਾਨਾ, ਸਖ਼ਤ ਜੁਰਮਾਨਾ ਕਰਦਾ ਜਾਂ ਸਭ ਦੇ ਸਾਹਮਣੇ ਭਰੇ ਦਰਬਾਰ ਵਿਚ ਪਿੱਠ ਤੇ ਕਿਰਪਾਨ ਦਾ ਮਿਆਨ ਮਾਰਦਾ। ਦੋਸ਼ੀ ਅਫਸਰ ਦਾ ਰੁਤਬਾ ਅਤੇ ਤਨਖਾਹ ਬਰਕਰਾਰ ਰੱਖਦਾ।

ਕਮਜ਼ੋਰੀਆਂ ਵੀ ਸਨ, ਕਦੀ ਕਦਾਈਂ ਆਪਣੇ ਹੀਰੇ ਮੋਤੀਆਂ, ਗਹਿਣਿਆਂ ਦੀ ਨੁਮਾਇਸ਼ ਲਾਉਂਦਾ, ਕੋਹਿਨੂਰ ਖ਼ਾਸ ਕਰਕੇ। ਨੱਚਦੀਆਂ ਕੁੜੀਆਂ ਉੱਪਰ ਸੋਨੇ ਚਾਂਦੀ ਦੀ ਸੋਟ ਕਰਦਾ। ਉਸ ਉੱਪਰ ਧਨ ਜੋੜਨ ਦਾ ਦੋਸ਼ ਲੱਗਾ, ਮਾਮਲਾ ਉਗਰਾਹੁਣ ਦੀ ਭੁੱਖ ਤ੍ਰਿਪਤ ਹੋਣ ਦੀ ਥਾਂ ਵਧੀ ਜਾਂਦੀ। ਕਦੀ ਕਦੀ ਵਿੱਤ ਤੋਂ ਵਧੀਕ ਸ਼ਰਾਬ ਪੀ ਲੈਂਦਾ। ਰਾਣੀਆਂ ਕਈ ਚਾਹੀਦੀਆਂ ਸਨ, ਇਕ ਦੋ ਨਹੀਂ, ਉਸ ਦੀਆਂ 22 ਰਾਣੀਆਂ ਸਨ। ਖੁਸ਼ਵੰਤ ਸਿੰਘ ਕੰਵਰ ਦਲੀਪ ਸਿੰਘ ਦੇ ਹਵਾਲੇ ਨਾਲ ਹੋਰ ਵੀ ਵੱਧ ਦੱਸਦਾ ਹੈ। ਕੰਵਰ 1889 ਵਿਚ ਇਕ ਫਰਾਂਸੀਸੀ ਰਿਸਾਲੇ ਨੂੰ ਦਿੱਤੀ ਇੰਟਰਵਿਊ ਵਿਚ ਆਖਦਾ

ਹੈ– ਮੈਂ ਆਪਣੇ ਪਿਤਾ ਦੀਆਂ 46 ਰਾਣੀਆਂ ਵਿਚੋਂ ਇਕ ਦਾ ਬੇਟਾ ਹਾਂ।[91]

ਕਿਹਾ ਜਾਂਦਾ ਹੈ ਕਿ ਦਲੀਪ ਸਿੰਘ ਦੀ ਮਾਂ ਰਾਣੀ ਜਿੰਦਾ ਬਹੁਤ ਸੁਹਣੀ ਸਭ ਤੋਂ ਛੋਟੀ ਤੇ ਆਖਰੀ ਰਾਣੀ ਸੀ। ਇਸ ਨਾਲ ਵਿਆਹ 1835 ਵਿਚ ਹੋਇਆ। ਦੋ ਸਾਲ ਪਹਿਲਾਂ ਗੁਲਬਹਾਰ ਧੂਮ ਧੜੱਕੇ ਨਾਲ ਵਿਆਹੀ ਸੀ। ਲਤੀਫ ਅਨੁਸਾਰ ਉਹ ਅੰਮ੍ਰਿਤਸਰ ਦੀ ਹੂਰਪਰੀ ਸੀ।[92]

ਉਕਤ ਕਮਜ਼ੋਰੀਆਂ ਆਮ ਜਿਹੀਆਂ ਹਨ ਪਰ ਨੇਕੀਆਂ ਖ਼ਾਸ ਹਨ। ਲੋਕ ਆਖਦੇ ਸਨ ਇਸ ਧਰਤੀ ਤੇ ਉਸ ਵਰਗਾ ਕੋਈ ਰਾਜਾ ਨਹੀਂ ਹੋਇਆ।[93]

× × ×

ਯੋਰਪੀਨ ਅਫਸਰ ਅਤੇ ਯਾਤਰੀ ਇਸ ਗੱਲੋਂ ਹੈਰਾਨ ਹੁੰਦੇ ਕਿ ਸਿੱਖ ਉਸਨੂੰ ਜਦੋਂ ਮਰਜ਼ੀ ਮਿਲ ਲੈਣ। ਆਗਰੇ ਤੇ ਦਿੱਲੀ ਦਰਬਾਰਾਂ ਵਾਂਗ ਰਸਮਾਂ, ਰੀਤਾਂ, ਜਲਸੇ ਜਲੂਸ, ਅਦਬ ਆਦਾਬ ਆਦਿਕ ਨਹੀਂ ਸਨ। ਹੈਗੀ ਸੀ ਇਹ ਬਾਦਸ਼ਾਹਤ ਪਰ ਲੱਗਦਾ ਸੀ ਜਿਵੇਂ ਗਣਤੰਤਰ ਹੋਵੇ, ਗੱਲ ਕਰਨੀ ਹੈ ਸਿੱਧੀ ਤਰ੍ਹਾਂ ਕਰੋ। ਇਕ ਪੁਰਖੀ ਤੇ ਜੰਗਬਾਜ਼ ਹਕੂਮਤ ਸੀ ਪਰ ਐਟੀਕੇਟਾਂ ਤੇ ਫਜ਼ੂਲ ਰਸਮਾਂ ਤੋਂ ਮੁਕਤ।[94] ਅੰਗਰੇਜ਼ ਯਾਤਰੂ ਫਾਰਸਟਰ 1783 ਵਿਚ ਆਇਆ। ਮਹਾਰਾਜੇ ਤੋਂ ਪਹਿਲਾਂ ਜਿਸ ਤਿਕੜੀ ਨੇ ਲਾਹੌਰ ਤੇ ਰਾਜ ਕੀਤਾ ਉਸ ਬਾਰੇ ਲਿਖਦਾ ਹੈ– ਹਰਮਨ ਪਿਆਰੀ ਤਾਕਤ ਦੀ ਲਹਿਰ ਵਗ ਰਹੀ ਹੈ ਜਿਥੇ ਬਰਾਬਰੀ ਦੀ ਭਾਈਚਾਰੇ ਦੀ ਮਹਿਕ ਹੈ।[95]

ਸਰਕਾਰ ਦਾ ਫਰੇਮ ਮੁਗਲਾਂ ਵਰਗਾ ਸੀ। ਇਲਾਕੇ ਦੇ ਮੁਖੀ ਨੂੰ ਨਾਜ਼ਿਮ ਜਾਂ ਸੂਬੇਦਾਰ ਕਿਹਾ ਜਾਂਦਾ। ਉਸ ਅਧੀਨ ਕਾਰਦਾਰ ਹੁੰਦਾ ਜੋ ਮਾਮਲਾ ਉਗਰਾਹੁੰਦਾ ਤੇ ਅਮਨ ਕਨੂੰਨ ਕਾਇਮ ਰੱਖਦਾ। ਹਰ ਪਰਗਣੇ ਵਿਚ ਇਕ ਕਾਨੂੰਗੋ ਹੁੰਦਾ ਜੋ ਮਾਲ ਰਿਕਾਰਡ ਸੰਭਾਲਦਾ। ਪਿੰਡ ਦੇ ਮੁਖੀ ਨੂੰ ਮੁਕੱਦਮ ਕਿਹਾ ਜਾਂਦਾ, ਪਿੰਡ ਵਿਚ ਇਕ ਪਟਵਾਰੀ ਹੁੰਦਾ ਇਕ ਮੁਨਸ਼ੀ। ਕਈ ਪਿੰਡਾਂ ਦੀਆਂ ਪੰਚਾਇਤਾਂ ਦੇ ਮੁਖੀ ਨੂੰ ਚੌਧਰੀ ਕਿਹਾ ਜਾਂਦਾ। ਰਣਜੀਤ ਸਿੰਘ ਵੇਲੇ ਬਹੁਤੇ ਨਾਜ਼ਿਮ ਤੇ ਕਾਰਦਾਰ ਸਿੱਖ ਸਨ। ਕੋਤਵਾਲ ਸ਼ਹਿਰ ਦੀ ਰਾਖੀ ਲਈ ਹੁੰਦਾ। ਲਾਹੌਰ ਦਾ ਕੋਤਵਾਲ ਕਈ ਸਾਲ ਮੁਸਲਮਾਨ ਲੱਗਾ ਰਿਹਾ। ਨਾਜ਼ਿਮ, ਕਾਰਦਾਰ, ਕੋਤਵਾਲ ਨੂੰ ਮਹਾਰਾਜਾ ਖ਼ੁਦ ਨਿਯੁਕਤ ਕਰਦਾ, ਅਦਾਲਤਾਂ ਕਾਇਮ ਕੀਤੀਆਂ ਪਰ ਸੁਪਰੀਮ ਜੱਜ ਖ਼ੁਦ ਹੁੰਦਾ। ਇਵੇਂ ਹੀ ਮਹਾਰਾਜਾ ਤੀਖਣ ਬੁੱਧ ਨਾਲ ਫੌਜ ਨੂੰ ਕੰਟਰੋਲ ਕਰਦਾ। ਸ਼ੁਰੂ ਵਿਚ ਤਾਂ ਕੋਈ ਮੰਤਰੀ ਜਾਂ ਪ੍ਰਧਾਨ ਮੰਤਰੀ ਵੀ ਨਹੀਂ ਸੀ। ਦੇਰ ਬਾਦ ਧਿਆਨ ਸਿੰਘ ਪ੍ਰਧਾਨ ਮੰਤਰੀ ਲੱਗਾ।

ਤਨਖ਼ਾਹ ਵਜੋਂ ਮੁਲਾਜ਼ਮਾਂ ਨੂੰ ਨਕਦੀ ਘੱਟ ਮਿਲਦੀ, ਜਗੀਰ ਲਾਈ ਜਾਂਦੀ ਯਾਨੀ ਕਿ ਜ਼ਮੀਨ ਦਾ ਇਕ ਟੋਟਾ ਦਿੱਤਾ ਜਾਂਦਾ, ਇਸ ਦੀ ਆਮਦਨ ਚਾਹੇ ਪਰਿਵਾਰ ਖੇਤੀ ਕਰਕੇ ਕਮਾਵੇ ਚਾਹੇ ਇਸ ਦਾ ਮਾਮਲਾ ਉਗਰਾਹੇ। ਕੁੱਲ ਮਾਮਲੇ ਦਾ 40% ਅਫਸਰਾਂ, ਹਾਰੇ ਹੋਏ ਸਰਦਾਰਾਂ, ਮੁਲਾਜ਼ਮਾਂ, ਫੌਜੀਆਂ ਅਤੇ ਹਿੰਦੂ ਸਿੱਖ ਮੁਸਲਮਾਨ ਧਰਮ ਅਸਥਾਨਾਂ ਤੇ ਲੱਗਦਾ।[96]

ਦਹਾਕਿਆਂ ਦੀ ਅਫਰਾਤਫਰੀ ਬਾਦ ਪੰਜਾਬ ਵਿਚ ਖੇਤੀ, ਵਪਾਰ ਅਤੇ ਉਦਯੋਗ ਪ੍ਰਫੁੱਲਤ ਹੋਇਆ, ਕਤਾਈ, ਬੁਣਾਈ, ਸ਼ਿਲਪਕਾਰੀ, ਇਮਾਰਤਸਾਜ਼ੀ, ਸਿਲਾਈ,

ਕਢਾਈ ਵਧੀ ਫੁੱਲੀ ਕਿਉਂਕਿ ਡਕੈਤੀਆਂ ਖ਼ਤਮ ਹੋ ਗਈਆਂ, ਰਸਤੇ ਸੁਰੱਖਿਅਤ ਹੋ ਗਏ, ਬੈਂਕ ਖੁੱਲ੍ਹ ਗਏ। ਲਾਹੌਰ ਅਤੇ ਮੁਲਤਾਨ ਨਾਲੋਂ ਅੰਮ੍ਰਿਤਸਰ ਵਿਚ ਵਪਾਰ ਵਧੀਕ ਸੀ। ਬਟਾਲੇ, ਜਲੰਧਰ, ਹੋਸ਼ਿਆਰਪੁਰ, ਸਿਆਲਕੋਟ, ਗੁਜਰਾਤ ਅਤੇ ਵਜ਼ੀਰਾਬਾਦ ਵਿਚ ਖੁਸ਼ਹਾਲੀ ਆਈ। ਕਸ਼ਮੀਰੀ ਕਾਰੀਗਰ ਅੰਮ੍ਰਿਤਸਰ, ਲਾਹੌਰ ਅਤੇ ਹੋਰ ਸ਼ਹਿਰਾਂ ਵਿਚ ਵਸ ਗਏ, ਕਸ਼ਮੀਰੀ ਸ਼ਾਲ ਬਣਨ ਲੱਗੇ।[97]

ਕਲਕੱਤੇ ਦੇ ਜਿਹੜੇ ਮਾਰਵਾੜੀ ਹਿੰਦੁਸਤਾਨ ਭਰ ਵਿਚ ਵਪਾਰ ਕਰਦੇ ਸਨ, ਤੇ ਸਿੰਧ ਦੇ ਸ਼ਿਕਾਰਪੁਰੀਏ ਈਰਾਕ ਅਤੇ ਕੇਂਦਰੀ ਏਸ਼ੀਆ ਤੱਕ ਵਪਾਰ ਕਰਦੇ ਸਨ, ਹੁਣ ਅੰਮ੍ਰਿਤਸਰ ਅਤੇ ਲਾਹੌਰ ਵੀ ਸਾਮਾਨ ਵੇਚਣ ਖਰੀਦਣ ਲੱਗੇ। ਮਾਰਵਾੜੀਆਂ ਦੀ ਸਹਾਇਤਾ ਕਰਦਿਆਂ ਲਾਹੌਰ ਵਿਚ ਮਹਾਰਾਜੇ ਨੇ ਵੱਡਾ ਤਬੇਲਾ ਬਣਵਾਇਆ ਜਿੱਥੇ ਵਪਾਰ ਦਾ ਸਾਮਾਨ ਢੋਣ ਵਾਲੇ ਊਠ, ਖੋਤੇ ਰੁਕਦੇ, ਇਸ ਦੇ ਨਾਲ ਪੰਦਰਾਂ ਦੁਕਾਨਾਂ ਬਣਾਈਆਂ ਗਈਆਂ।[98] ਲੇਫੋਨ ਅਨੁਸਾਰ ਰਣਜੀਤ ਸਿੰਘ ਉਹ ਮਹਾਨ ਮਹਾਰਾਜਾ ਹੈ ਜਿਸ ਨੇ ਬਾਕੀ ਸੰਸਾਰ ਦੇ ਮੁਕਾਬਲੇ ਆਪਣੇ ਰਾਜ ਨੂੰ ਵਧੀਕ ਆਧੁਨਿਕ ਬਣਾਇਆ।[99]

ਬਾਕੀ ਹਿੰਦੁਸਤਾਨ ਨਾਲੋਂ ਉਹ ਅੱਗੇ ਸੀ। ਪੰਜ ਦਹਾਕਿਆਂ ਤੱਕ ਕਾਇਮ ਰਹੀ ਉਸ ਦੀ ਹਕੂਮਤ ਇਕ ਪੁਰਖੀ ਸ਼ੋ ਸੀ। ਮਹਾਰਾਜੇ ਤੋਂ ਬਾਦ ਸਟੇਟ ਦਾ ਕੀ ਹੋਵੇਗਾ ਲੋਕਾਂ ਨੂੰ ਪਤਾ ਨਹੀਂ ਸੀ। ਉਸਨੇ ਅਜਿਹਾ ਕੋਈ ਸਲਾਹਕਾਰ ਮੰਤਰੀ ਮੰਡਲ ਨਹੀਂ ਵਿਉਂਤਿਆ ਜਿਹੜਾ ਮਹਾਰਾਜੇ ਪਿਛੋਂ ਉਸ ਦੇ ਵਾਰਸ ਕਮਜ਼ੋਰ ਇਰਾਦੇ ਵਾਲੇ ਕੰਵਰ ਖੜਕ ਸਿੰਘ ਦੀ ਅਗਵਾਈ ਕਰ ਸਕੇ।

ਲੋਕਾਂ ਨੂੰ ਲੱਗਦਾ ਸੀ ਪਰ ਮਹਾਰਾਜਾ ਜਾਣਦਾ ਸੀ ਉਸਦੇ ਦਰਬਾਰ ਵਿਚ ਸਾਜ਼ਸ਼ਾਂ ਪਲ ਰਹੀਆਂ ਹਨ। ਸਾਰੀ ਦੁਨੀਆਂ ਦੇ ਹਾਲਾਤ ਜਾਣਨ ਦੇ ਜਗਿਆਸੂ ਨੇ ਇਹ ਜਾਣਨਾ ਨਹੀਂ ਚਾਹਿਆ ਕਿ ਇਸ ਹਕੂਮਤ ਦਾ ਭਵਿੱਖ ਕੀ ਹੋਵੇਗਾ। ਯੋਰਪੀਨ ਫੌਜਾਂ ਅਤੇ ਹਥਿਆਰਾਂ ਬਾਰੇ ਜਾਣਦਾ ਸੀ, ਜਦੋਂ ਉਹ ਨਾ ਰਿਹਾ, ਤਾਕਤ ਹਾਸਲ ਕਰਨ ਲਈ ਉਸ ਪਿਛੋਂ ਉਸਦੇ ਵਾਰਸ ਇਕ ਦੂਜੇ ਦੇ ਗੱਲ ਵੱਢਣਗੇ, ਇਸ ਦੇ ਇਲਾਜ ਲਈ ਨਹੀਂ ਸੋਚਿਆ।

ਜਿੰਨੇ ਹਥਿਆਰਾਂ ਨਾਲ ਉਸਨੇ ਹਕੂਮਤ ਕਾਇਮ ਕੀਤੀ, ਉਸ ਦੇ ਵਾਰਸਾਂ ਨੂੰ ਉਸ ਨਾਲੋਂ ਵਧੀਕ ਹਥਿਆਰ ਚਾਹੀਦੇ ਹੋਣਗੇ। ਜਿਸ ਫੌਜ ਦੀ 1821 ਵਿਚ ਨਫਰੀ 50 ਹਜ਼ਾਰ ਸੀ, 1830 ਵਿਚ 80 ਹਜ਼ਾਰ ਹੋ ਗਈ। ਤੀਹਵਿਆਂ ਦੇ ਅੰਤਲੇ ਦਹਾਕੇ ਵਿਚ ਸਟੇਟ ਪੂਰੀ ਹਥਿਆਰਬੰਦ, ਤਾਕਤਵਰ ਫੌਜ ਨਾਲ ਲੈਸ ਸੀ। ਫੌਜੀਆਂ ਦੀ ਤਨਖ਼ਾਹ, ਯੋਰਪੀਨ ਤੇ ਪੰਜਾਬੀ ਜਰਨੈਲਾਂ ਦੀ ਤਨਖ਼ਾਹ ਉੱਪਰ ਸਟੇਟ ਦਾ ਧਨ ਲੱਗ ਰਿਹਾ ਸੀ ਪਰ ਇਥੇ ਕੰਜੂਸੀ ਦਾ ਕੀ ਕੰਮ? ਪੰਜਾਬ ਹਥਿਆਰ ਨਾਲ ਫੈਸਲੇ ਕਰਨ ਦਾ ਆਦੀ ਹੋ ਗਿਆ।

ਸਤਾਰਾਂ ਸੌ ਦੇ ਅੱਸੀਵਿਆਂ ਵਿਚ ਜਦੋਂ ਰਣਜੀਤ ਸਿੰਘ ਦੇ ਪਿਤਾ ਅਤੇ ਹੋਰ ਸਰਦਾਰ ਰਿਆਸਤਾਂ ਬਣਾ ਰਹੇ ਸਨ ਉਦੋਂ ਅਮਰੀਕਾ ਅਤੇ ਫਰਾਂਸ ਵਿਚ ਵੱਡੇ ਇਨਕਲਾਬ ਆ ਚੁੱਕੇ ਸਨ ਜਿਨ੍ਹਾਂ ਬਾਦ ਵਿਚ ਇਨ੍ਹਾਂ ਦੇਸਾਂ ਦੇ ਸੰਵਿਧਾਨ ਘੜੇ।

ਇਕ ਫਰਾਂਸੀਸੀ ਨੇ ਮਹਾਰਾਜੇ ਕੋਲ ਜਾਂ ਫਕੀਰ ਅਜ਼ੀਜ਼ੁੱਦੀਨ ਕੋਲ ਇਸ ਬਾਰੇ ਗੱਲ ਕੀਤੀ ਵੀ ਸੀ। ਰਣਜੀਤ ਸਿੰਘ ਜਾਂ ਉਸਦੇ ਸਹਿਯੋਗੀਆਂ ਨੇ ਲੋਕਤੰਤਰੀ ਸੰਵਿਧਾਨ ਬਾਰੇ ਨਹੀਂ ਸੋਚਿਆ।* ਪਰ ਇਕ ਸਲਾਹਕਾਰ ਕੌਂਸਲ ਦਾ ਗਠਨ ਤਾਂ ਹੋ ਹੀ ਸਕਦਾ ਸੀ ਜਿਹੜੀ ਸਰਕਾਰ ਚਲਾਉਣ ਲਈ ਮਦਦਗਾਰ ਹੁੰਦੀ। ਜੇ ਮਹਾਰਾਜਾ ਇਸ ਤਰ੍ਹਾਂ ਦੀ ਕੋਈ ਕੌਂਸਲ ਦਾ ਗਠਨ ਕਰ ਲੈਂਦਾ ਜਿਸ ਵਿਚ ਵਫਾਦਾਰ ਮੈਂਬਰ ਹੋਣ ਤੇ ਫੌਜੀ ਦਖ਼ਲਅੰਦਾਜ਼ੀ ਦੀ ਸੰਭਾਵਨਾ ਉੱਕਾ ਨਾ ਹੋਵੇ, ਤਾਂ ਉੱਤਰਾਧਿਕਾਰੀਆਂ ਵਾਸਤੇ ਰਾਜ ਕਰਨਾ ਆਸਾਨ ਹੁੰਦਾ।

× × ×

ਅਠਾਹਰਵੀਂ ਸਦੀ ਦਾ ਪਿਛਲਾ ਅੱਧ, ਪੰਜਾਬ ਦਾ ਜਿਸਮ ਜ਼ਖਮਾਂ ਦੇ ਦਾਗਾਂ ਨਾਲ ਭਰਿਆ ਪਿਆ ਸੀ। ਮਹਾਰਾਜੇ ਵੇਲੇ ਕਈ ਪੱਖੋਂ ਇਹ ਹਾਲਤ ਉਸੇ ਤਰ੍ਹਾਂ ਰਹੀ। ਲਾਹੌਰ 1809 ਵਿਚ ਇਕ ਅੰਗਰੇਜ਼ ਯਾਤਰੀ ਲਿਖਦਾ ਹੈ—

> ਲਾਹੌਰ ਦੇ ਖੰਡਰ ਬਰਬਾਦ ਹੋਈ ਸ਼ਾਨ ਦੇ ਹਉਕੇ ਹਨ। ਪੰਜਾਹ ਸਾਲ ਪਹਿਲਾਂ ਅਸਮਾਨ ਛੂੰਹਦੇ ਗੁੰਬਦ ਰੂਹ ਅਤੇ ਗਤੀਸ਼ੀਲ ਪਰਜਾ ਵਾਸਤੇ ਮਾਣ ਦੇ ਨਿਸ਼ਾਨ ਸਨ, ਹੁਣ ਮਿੱਟੀ ਵਿਚ ਮਿਲ ਗਏ। ਇਨ੍ਹਾਂ ਖੰਡਰਾਂ ਵਿਚੋਂ ਦੀ ਲੰਘਿਆ ਤਾਂ ਮੈਨੂੰ ਇਕ ਵੀ ਬੰਦਾ ਨਜ਼ਰ ਨਹੀਂ ਆਇਆ, ਵਿਆਪਕ ਖਾਮੋਸ਼ੀ, ਉਦਾਸੀ, ਉਜਾੜ ਸੀ।[100]

ਇਸ ਲਿਖਤ ਤੋਂ ਵੀਹ ਸਾਲ ਬਾਦ ਬਰਨਜ਼ ਜੂਨ 1831 ਵਿਚ ਲਿਖਦਾ ਹੈ—

> ਅਸੀਂ ਲਾਹੌਰ ਦੇ ਖੰਡਰਾਂ ਵਿਚੋਂ ਲੰਘੇ। ਮਸੀਤਾਂ ਮਕਬਰੇ ਘਰਾਂ ਨਾਲੋਂ ਵਧੀਕ ਮਜ਼ਬੂਤ ਹੋਣ ਕਰਕੇ ਖੇਤਾਂ ਵਿਚਕਾਰ ਮੌਜੂਦ ਸਨ, ਮੁਸਾਫਰਾਂ ਵਾਸਤੇ ਰੁਕਣ ਲਈ ਸਰਾਵਾਂ ਬਣ ਗਏ। ਮਕਾਨ ਉੱਚੇ ਹਨ, ਗਲੀਆਂ ਤੰਗ ਅਤੇ ਗੰਦੀਆਂ। ਸੀਵਰ ਦਾ ਪਾਣੀ ਗਲੀ ਦੇ ਵਿਚਕਾਰ ਦੀ ਲੰਘਦਾ ਬਦਬੂ ਛੱਡਦਾ ਹੈ। ਲਾਹੌਰ ਦੇ ਬਾਜ਼ਾਰ ਅੰਮ੍ਰਿਤਸਰ ਦੇ ਬਾਜ਼ਾਰਾਂ ਜਿੰਨੇ ਧਨੀ ਨਹੀਂ।[101]

1838 ਵਿਚ ਅੰਗਰੇਜ਼ ਯਾਤਰੀ ਚਾਰਲਸ ਮੇਸਨ ਨੇ ਲਿਖਿਆ—

> ਪਿਛਲੇ ਸਮੇਂ ਵਿਚ ਲਾਹੌਰ ਦੀ ਸ਼ਾਨ ਬਾਰੇ ਲਿਖਿਆ ਪੜ੍ਹਿਆ ਸੀ। ਭੂਤਕਾਲ ਵਿਚ ਹੋਵੇਗਾ ਸੁਹਣਾ, ਹੁਣ ਤਾਂ ਥੇਹ ਦਿਸਦੇ ਹਨ। ਸ਼ਹਿਰ ਬਹੁਤ ਵੱਡਾ ਹੈ, ਕੁਝ ਸ਼ਾਨਦਾਰ ਇਮਾਰਤਾਂ ਦਿਸ ਵੀ ਜਾਂਦੀਆਂ ਹਨ ਜਿਨ੍ਹਾਂ ਦੀਆਂ ਦੀਵਾਰਾਂ ਖਿਲਰੀਆਂ ਪਈਆਂ ਹਨ, ਖੰਡਰਾਂ ਵਿਚ ਵੀ ਦਿਸ ਰਿਹਾ ਹੈ ਅਦਭੁਤ ਇਮਾਰਤਾਂ ਸਨ।[102]

ਸਾਹਿਤਕਾਰੀ ਅਤੇ ਚਿੱਤਰਕਾਰੀ ਵਿਚ ਕੁਝ ਨਵੇਂ ਪ੍ਰਯੋਗ ਹੋਏ। ਅਹਿਮਦਯਾਰ (1768–1842), ਸਾਵਣਯਾਰ ਅਤੇ ਜਫਰਬੇਗ ਨੇ ਮਹਾਰਾਜੇ ਬਾਰੇ ਕਿੱਸੇ ਲਿਖੇ।

---

*ਅਮਰੀਕਾ ਅਤੇ ਫਰਾਂਸ ਵਿਚ ਬਹੁਗਿਣਤੀ ਪਰਜਾ ਈਸਾਈ ਸੀ ਸੋ ਇਥੇ ਲੋਕਤੰਤਰ ਬਾਰੇ ਸੋਚਿਆ ਤੇ ਵਿਉਂਤਿਆ ਗਿਆ। ਪੰਜਾਬ ਵਿਚ ਬਹੁ ਗਿਣਤੀ ਮੁਸਲਮਾਨ ਆਬਾਦੀ ਵਿਚ ਲੋਕਤੰਤਰ ਦਾ ਅਰਥ ਹੁੰਦਾ ਸੱਤਾ ਮੁਸਲਮਾਨਾਂ ਕੋਲ—ਅਨੁ.।

ਕਾਦਰਯਾਰ (1802–1892) ਨੇ ਨਵੇਂ ਅੰਦਾਜ਼, ਨਵੇਂ ਛੰਦਾਂ ਵਿਚ ਸੋਹਣੀ ਮਹੀਂਵਾਲ, ਪੂਰਨ ਭਗਤ ਅਤੇ ਰਾਜਾ ਰਸਾਲੂ ਦੀਆਂ ਪੁਰਾਣੀਆਂ ਪੰਜਾਬੀ ਲੋਕ ਕਥਾਵਾਂ ਦੁਹਰਾਈਆਂ। ਭਲਾ ਹੋਵੇ ਮਹਾਰਾਜਾ ਦੇ ਫਰਾਂਸੀਸੀ ਅਹਿਲਕਾਰਾਂ ਦਾ, ਚਿੱਤਰਕਾਰ ਈਮਾਮ ਬਖ਼ਸ਼ ਦੀਆਂ 1827 ਤੋਂ 1850 ਤੱਕ ਬਣਾਈਆਂ ਤਸਵੀਰਾਂ ਉਸਦੀ ਵਰਕਸ਼ਾਪ ਵਿਚੋਂ ਪੈਰਿਸ ਅੱਪੜ ਗਈਆਂ ਜਿੱਥੇ ਉਨ੍ਹਾਂ ਦੀ ਸ਼ਲਾਘਾ ਹੋਈ।

ਇਸੇ ਸਮੇਂ ਯੂਕਲਿਡ ਅਰਬੀ ਤੋਂ ਪੰਜਾਬੀ ਵਿਚ ਅਨੁਵਾਦ ਹੋਇਆ। ਮਹਾਰਾਜੇ ਦਾ ਇਕ ਮੁਨਸ਼ੀ ਅਲੀ ਅਹਿਮਦ ਸੀ ਜੋ ਗਣਿਤ ਸ਼ਾਸਤਰ ਅਤੇ ਤਾਰਾ ਵਿਗਿਆਨ ਤੋਂ ਜਾਣੂ ਸੀ। ਉਸ ਨੂੰ ਨੌਰਥ ਵੈਸਟ ਫਰੰਟੀਅਰ ਪ੍ਰੋਵਿੰਸ ਤੋਂ ਲਾਹੌਰ ਇਸ ਲਈ ਲਿਆਂਦਾ ਗਿਆ ਤਾਂ ਕਿ ਬੱਚਿਆਂ ਨੂੰ ਵਿਦਿਆ ਦਿੱਤੀ ਜਾਏ। ਲਹਿਣਾ ਸਿੰਘ ਮਜੀਠੀਆ ਜਿਹੜਾ ਬਾਦ ਵਿਚ ਇੰਜਨੀਅਰ ਅਤੇ ਗਣਿਤ ਸ਼ਾਸਤਰੀ ਬਣਿਆ, ਇਸ ਤੋਂ ਪੜ੍ਹਿਆ। ਮਹਾਰਾਜੇ ਦਾ ਪੋਤਾ, ਖੜਕ ਸਿੰਘ ਦਾ ਬੇਟਾ, ਕੰਵਰ ਨੌਨਿਹਾਲ ਉਸ ਕੋਲ ਪੜ੍ਹਦਾ ਸੀ।

× × ×

ਇਕ ਤੋਂ ਬਾਦ ਦੂਜੀ, ਦੂਜੀ ਤੋਂ ਬਾਦ ਤੀਜੀ ਰਿਆਸਤ ਜਿਤਦੇ ਰਣਜੀਤ ਸਿੰਘ ਨੇ ਅੰਗਰੇਜ਼ਾਂ ਨੂੰ ਸਤਲੁਜ ਤੇ ਰੋਕੀ ਰੱਖਿਆ। ਕਦੀ ਕਦਾਈਂ ਕਾਬਲ ਦਾ ਖਿਆਲ ਉਸਦੇ ਦਿਮਾਗ਼ ਵਿਚ ਘੁੰਮਦਾ। ਬੀਤੇ ਵਿਚ ਲਾਹੌਰ ਨੇ ਕਾਬਲ ਨੂੰ ਤਾਕਤਵਰ ਮੰਨਦਿਆਂ ਮਾਮਲਾ ਤਾਰਿਆ ਸੀ। ਹੁਣ ਕਾਬਲ ਤੇ ਕੰਧਾਰ ਲਾਹੌਰ ਨੂੰ ਮਾਮਲਾ ਕਿਉਂ ਨਾ ਦੇਣ ? ਸ਼ਾਹ ਸ਼ੁਜਾ, ਲੁਧਿਆਣੇ ਬੈਠੇ ਅੰਗਰੇਜ਼ ਏਜੰਟ, ਸ਼ੁਜ਼ਾ ਦੇ ਕਾਬਲ ਵਿਚ ਬੈਠੇ ਸ਼ਰੀਕ ਦੇ ਦਿਮਾਗ ਵਿਚ ਇਹ ਗੱਲ ਨਹੀਂ ਆਈ।

ਲੁਧਿਆਣੇ ਸ਼ੁਜ਼ਾ ਨੂੰ ਸ਼ਰਣ ਦੇ ਕੇ ਅੰਗਰੇਜ਼ਾਂ ਨੇ ਉਸ ਨੂੰ ਆਪਣੇ ਵੱਲ ਪ੍ਰਭਾਵਿਤ ਕਰ ਲਿਆ ਸੀ, ਰਣਜੀਤ ਸਿੰਘ ਨੇ ਵੀ ਉਸ ਅੱਗੇ ਪੇਸ਼ਕਸ਼ ਰੱਖੀ। ਜੇ ਸ਼ੁਜ਼ਾ ਪੇਸ਼ਾਵਰ ਵਿਚਲੀ ਗੜਬੜ ਰੋਕੇ, ਸਿੰਧ ਸਾਗਰ ਦੁਆਬ ਉੱਪਰ ਉਸਦੀ ਮਾਲਕੀ ਮੰਨੇ, ਅਫਗਾਨਿਸਤਾਨ ਵਿਚ ਗਊ ਹੱਤਿਆ ਬੰਦ ਕਰੇ, ਘੋੜੇ ਅਤੇ ਸੁੱਕੇ ਮੇਵੇ ਭੇਜੇ ਤਾਂ ਰਣਜੀਤ ਸਿੰਘ ਤਾਜ ਤਖ਼ਤ ਦਿਵਾਣ ਲਈ ਮਦਦ ਕਰ ਸਕਦਾ ਹੈ। ਸ਼ੁਜ਼ਾ ਨੇ ਇਹ ਪੇਸ਼ਕਸ਼ ਮਨਜ਼ੂਰ ਨਹੀਂ ਕੀਤੀ। ਅੰਗਰੇਜ਼ਾਂ ਦੀ ਸਲਾਹ ਨਾਲ ਉਸਨੇ ਖ਼ੁਦ ਗੱਦੀ ਹਾਸਲ ਕਰਨ ਬਾਰੇ ਸੋਚਿਆ। ਉਸ ਨੂੰ ਲੱਗਾ ਪਖਤੂਨਵਾਦੀ ਦੇ ਪਠਾਣ ਉਸਦੇ ਝੰਡੇ ਪਿੱਛੇ ਲੱਗ ਤੁਰਨਗੇ।

ਸ਼ਾਹ ਸ਼ੁਜ਼ਾ ਨੇ ਆਪਣੀ ਟੁਕੜੀ ਲੰਘਾਉਣ ਲਈ ਮਹਾਰਾਜੇ ਤੋਂ ਰਸਤਾ ਮੰਗਿਆ, ਲਾਂਘਾ ਮਿਲ ਗਿਆ, 1834 ਵਿਚ ਉਸਨੇ ਕੰਧਾਰ ਲੜਾਈ ਲੜੀ। ਦੋਸਤ ਮੁਹੰਮਦ ਦੀਆਂ ਫੌਜਾਂ ਨੇ ਆਰਾਮ ਨਾਲ ਉਸ ਨੂੰ ਖਦੇੜ ਦਿੱਤਾ, ਵਾਪਸ ਲੁਧਿਆਣੇ ਪਰਤ ਆਇਆ। ਮਹਾਰਾਜੇ ਨੇ ਹਰੀ ਸਿੰਘ ਨਲਵੇ ਨੂੰ ਪੇਸ਼ਾਵਰ ਦਾ ਪ੍ਰਬੰਧ ਕਰਨ ਲਈ ਕਿਹਾ ਤਾਂ ਕਿ ਕਾਬਲ ਦੇ ਨੇੜੇ ਤੇੜੇ ਸਰਕਾਰ ਖਾਲਸਾ ਦੀਆਂ ਫੌਜਾਂ ਹਾਜ਼ਰ ਰਹਿਣ।

1834 ਸਾਰਾ ਸਾਲ ਪਖਤੂਨ ਕਬਾਇਲੀਆਂ ਨਾਲ ਥਾਂ ਥਾਂ ਝੜਪਾਂ ਹੋਈਆਂ। ਹਮਲਾ ਪਛਾੜਨ ਤੋਂ ਬਾਦ ਨਲੂਆ ਪੂਰਾ ਪਿੰਡ ਉਜਾੜ ਦਿੰਦਾ ਤੇ ਉੱਥੇ ਕਿਲ੍ਹਾ

ਉਸਾਰ ਦਿੰਦਾ। ਨਲੂਆ ਇਸ ਖਿੱਤੇ ਵਿਚ ਹਊਆ ਬਣ ਗਿਆ। ਬੱਚਿਆਂ ਨੂੰ ਡਰਾਉਣ ਵਾਸਤੇ ਮਾਵਾਂ ਆਖਦੀਆਂ—ਹਰੀਆ ਰਾਗਲੇ, ਭਾਵ ਹਰੀ ਸਿੰਘ ਨਲੂਆ ਆ ਗਿਐ।

ਸੂਖਮ ਤਾਕਤ ਦਾ ਇਸਤੇਮਾਲ ਵੀ ਕੀਤਾ। ਫਕੀਰ ਅਜ਼ੀਜ਼ੁੱਦੀਨ ਅਤੇ ਅਮਰੀਕਣ ਅਹਿਲਕਾਰ ਜੋਸ਼ੀਆ ਹਰਲਨ ਦੋਸਤ ਮੁਹੰਮਦ ਕੋਲ ਮਹਾਰਾਜੇ ਦੇ ਦੂਤ ਭੇਜੇ। ਹਰਲਨ ਦੋਸਤ ਮੁਹੰਮਦ ਦੇ ਦਰਬਾਰ ਵਿਚ ਕੰਮ ਕਰਦਾ ਰਿਹਾ ਸੀ। ਹਰਲਨ ਨੇ ਵਾਪਸ ਆ ਕੇ ਦਾਅਵਾ ਕੀਤਾ ਕਿ ਦੋਸਤ ਮੁਹੰਮਦ ਵਿਰੁੱਧ ਉਹ ਉਸਦੇ ਭਰਾਵਾਂ ਨੂੰ ਭੜਕਾਉਣ ਵਿਚ ਕਾਮਯਾਬ ਹੋਇਆ।[105]

1834 ਵਿਚ ਪੇਸ਼ਾਵਰ ਨੂੰ ਰਸਮੀ ਤੌਰ ਤੇ ਪੰਜਾਬ ਵਿਚ ਸ਼ਾਮਲ ਕਰਕੇ ਹਰੀ ਸਿੰਘ ਨਲੂਏ ਨੂੰ ਇਸ ਦਾ ਸੂਬੇਦਾਰ ਥਾਪ ਦਿੱਤਾ। ਕੁਝ ਸਮਾਂ ਦੋਸਤ ਮੁਹੰਮਦ ਸ਼ਾਂਤ ਰਿਹਾ। ਤਿੰਨ ਸਾਲ ਬਾਦ, ਨਲਵਾ ਬਿਮਾਰ ਹੋਣ ਕਰਕੇ ਕਿਲ੍ਹੇ ਵਿਚ ਸੀ ਤੇ ਮਹਾਰਾਜਾ ਰਣਜੀਤ ਸਿੰਘ ਆਪਣੇ ਪੋਤੇ ਨੌਨਿਹਾਲ ਸਿੰਘ ਦੇ ਵਿਆਹ ਦੀਆਂ ਤਿਆਰੀਆਂ ਵਿਚ ਲਾਹੌਰ ਗਲਤਾਨ ਸੀ, ਦੋਸਤ ਮੁਹੰਮਦ ਨੇ ਵੱਡਾ ਹਮਲਾ ਕਰਨ ਦਾ ਫੈਸਲਾ ਲਿਆ।

ਨਲਵਾ ਬਿਸਤਰੇ ਤੋਂ ਉੱਠਿਆ ਤੇ ਫੌਜ ਦੀ ਕਮਾਨ ਸੰਭਾਲ ਲਈ। ਖੈਬਰ ਦੱਰੇ ਤੇ ਹੋਇਆ ਇਹ ਖ਼ੂਨੀ ਯੁੱਧ ਛੇ ਹਜ਼ਾਰ ਪੰਜਾਬੀਆਂ ਅਤੇ ਗਿਆਰਾਂ ਹਜ਼ਾਰ ਅਫਗਾਨਾਂ ਦੀਆਂ ਜਾਨਾਂ ਲੈ ਗਿਆ, ਮ੍ਰਿਤਕਾਂ ਵਿਚ ਦੋਸਤ ਮੁਹੰਮਦ ਦਾ ਬੇਟਾ ਅਤੇ ਹਰੀ ਸਿੰਘ ਨਲਵਾ ਵੀ ਸਨ। ਇਕ ਅੰਗਰੇਜ਼ ਨੇ ਇਹ ਲੜਾਈ ਦੇਖੀ, ਲਿਖਿਆ—ਨਲਵੇ ਦੇ ਚਾਰ ਫੱਟ ਲੱਗੇ, ਦੋ ਨੇਜ਼ੇ ਦੇ, ਇਕ ਤੀਰ ਦਾ, ਤੀਰ ਖਿੱਚ ਕੇ ਉਸਨੇ ਆਪ ਬਾਹਰ ਕੱਢਿਆ, ਇਕ ਬੰਦੂਕ ਦੀ ਗੋਲੀ ਦਾ। ਉਸਨੇ ਆਪਣੇ ਸੈਨਿਕਾਂ ਨੂੰ ਕਿਹਾ ਕਿ ਇਹ ਖ਼ਬਰ ਗੁਪਤ ਰਹੇ।[106]

ਅਫਗਾਨ ਆਪਣੀਆਂ ਛੁਪਣਗਾਹਾਂ ਵੱਲ ਮੁੜ ਗਏ ਤੇ ਪੇਸ਼ਾਵਰ ਸਰਕਾਰ ਖਾਲਸਾ ਕੋਲ ਰਿਹਾ, ਦੇਸ ਦੀ ਹੱਦ ਖੈਬਰ ਦੱਰਾ। ਮਹਾਰਾਜੇ ਨੂੰ ਨਲਵੇ ਦੀ ਮੌਤ ਦਾ ਸਦਮਾ ਪੁੱਜਾ ਤਾਂ ਵੀ ਉਸਦੀ ਜਾਇਦਾਦ ਸਰਕਾਰ ਵਿਚ ਮਿਲਾ ਲਈ। ਉਸਦੀ ਥਾਂ ਫਰਾਂਸੀਸੀ ਜਰਨੈਲ ਐਲਾਰਡ ਨੂੰ ਪੇਸ਼ਾਵਰ ਦਾ ਫੌਜੀ ਸੂਬੇਦਾਰ ਥਾਪਿਆ। ਐਲਾਰਡ ਤਿੰਨ ਸਾਲ ਫਰਾਂਸ ਵਿਚ ਰਹਿ ਕੇ ਫਰਾਂਸ ਦੇ ਦੂਤ ਵਜੋਂ 1837 ਵਿਚ ਵਾਪਸ ਲਾਹੌਰ ਆਇਆ।

ਦੋਸਤ ਦੀ ਅਗਲੀ ਕਾਰਵਾਈ ਰੂਸ ਦੀ ਮੱਦਦ ਲੈਣੀ ਸੀ। ਰੂਸ ਵਿਚੋਂ ਰਾਜਦੂਤ ਦੇ ਖਰਚੇ ਲਈ, ਕੁਝ ਨਜ਼ਰਾਨੇ ਵਜੋਂ ਰਕਮ ਆਈ। ਗੱਲਬਾਤ ਹੋਈ ਤਾਂ ਜ਼ਾਰ ਨੇ ਕਹਿ ਦਿਤਾ— ਠੀਕ ਹੈ, ਪੇਸ਼ਾਵਰ ਉੱਤੇ ਅਫਗਾਨਾਂ ਦਾ ਹੱਕ ਹੈ। ਅੰਗਰੇਜ਼ ਇਨ੍ਹਾਂ ਹਰਕਤਾਂ ਤੋਂ ਘਬਰਾ ਗਏ, ਫਿਰ ਸੋਚਿਆ, ਦੋਸਤ ਨਾਲ ਇਹ ਕਹਿ ਕੇ ਸੁਲਾਹ ਕਰ ਲੈਂਦੇ ਹਾਂ ਕਿ ਅੰਗਰੇਜ਼ ਵੀ ਪੇਸ਼ਾਵਰ ਉੱਪਰ ਦੋਸਤ ਦਾ ਹੱਕ ਮੰਨਦੇ ਹਨ ਪਰ ਇਉਂ ਕਰਨ ਨਾਲ ਰਣਜੀਤ ਸਿੰਘ ਭੜਕ ਉੱਠੇਗਾ। ਤੀਜਾ ਰਸਤਾ ਹੈ ਰਣਜੀਤ ਸਿੰਘ ਅਤੇ ਅੰਗਰੇਜ਼ ਸ਼ੁਜ਼ਾ ਦੀ ਮਦਦ ਕਰਨ। ਇਹ ਤਰੀਕਾ ਠੀਕ ਲੱਗਾ।

ਮਹਾਰਾਜੇ ਨੂੰ ਵੀ ਇਹ ਰਸਤਾ ਸਹੀ ਲੱਗਾ। ਯੋਜਨਾ ਬਣੀ ਕਿ ਸਿੰਧ ਵਿਚ ਅੰਗਰੇਜ਼ਾਂ, ਸਿੱਖਾਂ ਤੇ ਅਫਗਾਨਾਂ ਦੀਆਂ ਬਟਾਲੀਅਨਾਂ ਖੜ੍ਹੀਆਂ ਕੀਤੀਆਂ ਜਾਣ। ਲੁਧਿਆਣੇ ਬੈਠੇ ਪਨਾਹਗੀਰ ਸ਼ੁਜ਼ਾ ਦੀ ਅਫਗਾਨ ਟੁਕੜੀ ਤਾਂ ਨਿੱਕੀ ਜਿਹੀ ਹੋਣੀ ਸੀ। ਫੌਜ ਸ਼ੁਜ਼ਾ ਨੂੰ ਕਾਬਲ ਦੀ ਗੱਦੀ ਤੇ ਬਿਠਾਏ ਤੇ ਸਿੱਖਾਂ ਅੰਗਰੇਜ਼ਾਂ ਦੇ ਸੰਬੰਧ ਅਫਗਾਨਿਸਤਾਨ ਨਾਲ ਦੋਸਤਾਨਾ ਰਹਿਣ।

ਅੰਗਰੇਜ਼ਾਂ ਨੇ ਸਪੱਸ਼ਟ ਕਰ ਦਿੱਤਾ ਕਿ ਉਨ੍ਹਾਂ ਦੀਆਂ ਫੌਜਾਂ ਪੰਜਾਬ ਵਿਚੋਂ ਦੀ ਨਹੀਂ ਲੰਘਣਗੀਆਂ, ਸਿੰਧ ਰਾਹੀਂ ਕਾਬਲ ਵੱਲ ਕੂਚ ਕਰਨਗੀਆਂ। ਮਹਾਰਾਜੇ ਨੂੰ ਇਸ ਫੈਸਲੇ ਨਾਲ ਕੋਈ ਖੁਸ਼ੀ ਨਾ ਹੋਈ। ਉਹ ਸ਼ੁਜ਼ਾ ਨੂੰ ਅੱਗੇ ਲਾ ਕੇ ਕਾਬਲ ਤੇ ਖ਼ੁਦ ਚੜ੍ਹਾਈ ਕਰਨ ਦਾ ਇੱਛੁਕ ਸੀ, ਇਹ ਅੰਗਰੇਜ਼ ਟੰਗ ਅੜਾਉਣ ਲਈ ਖਾਹਮਖਾਹ ਆ ਗਏ। ਪਰ ਮਹਾਰਾਜਾ ਬਿਮਾਰ ਵੀ ਸੀ, ਬੁਢਾ ਵੀ ਹੋ ਗਿਆ ਸੀ। ਉਸਦੀ ਇਕੱਲੀ ਫੌਜ ਕਾਬਲ ਤੱਕ ਮਾਰ ਕਰਨ ਜੋਗੀ ਨਹੀਂ ਸੀ। ਅੰਗਰੇਜ਼ਾਂ ਦੀ ਗੱਲ ਟਾਲੀ ਵੀ ਨਹੀਂ ਸੀ ਜਾ ਸਕਦੀ।

ਪਹਿਲਾਂ ਜਦੋਂ ਅੰਗਰੇਜ਼ਾਂ ਨੇ ਉਸਨੂੰ ਸਿੰਧ ਪਾਰ ਕਰਨੋਂ ਰੋਕ ਦਿੱਤਾ ਸੀ, ਮਹਾਰਾਜੇ ਦੇ ਬਾਜ਼ ਗੁੱਸੇ ਵਿਚ ਆ ਗਏ ਸਨ, ਸਲਾਹ ਦਿੱਤੀ ਕਿ ਸਿੰਧ ਪਾਰ ਹਮਲਾ ਕਰਕੇ ਅੰਗਰੇਜ਼ਾਂ ਨੂੰ ਦੱਸ ਦਿੰਨੇ ਆਂ ਅਸੀਂ ਕੌਣ ਹਾਂ। ਇਨਕਾਰ ਕਰਦਿਆਂ ਮਹਾਰਾਜੇ ਨੇ ਕਿਹਾ—ਦਿਸਦਾ ਨਹੀਂ ਮਰਾਠਿਆਂ ਦੀ ਦੋ ਲੱਖ ਫੌਜ ਨਾਲ ਕੀ ਹੋਇਆ ਸੀ?[107] 1817 ਵਿਚ ਪੂਨੇ ਮਰਾਠਿਆਂ ਅੰਗਰੇਜ਼ਾਂ ਦਾ ਯੁੱਧ ਹੋਇਆ ਸੀ। ਮਰਾਠੇ ਹਾਰ ਗਏ, ਉਨ੍ਹਾਂ ਦੀ ਸਟੇਟ ਲੋਪ ਹੋ ਗਈ।

ਮਹਾਰਾਜੇ ਨੂੰ ਪੂਰਾ ਅਹਿਸਾਸ ਸੀ ਕਿ ਇਕ ਦਿਨ ਅੰਗਰੇਜ਼ ਪੰਜਾਬ ਨੂੰ ਆਪਣੇ ਵਿਚ ਸ਼ਾਮਲ ਕਰ ਲੈਣਗੇ। ਬਾਦ ਵਿਚ ਅੰਗਰੇਜ਼ ਇਤਿਹਾਸਕਾਰਾਂ ਨੇ ਮੰਨਿਆ ਕਿ ਉਨ੍ਹਾਂ ਦੀ ਕੈਰੀ ਅੱਖ ਪੰਜਾਬ ਵੱਲ ਹੈ ਸੀ।[108] ਕਈ ਸਾਲ ਪਹਿਲਾਂ ਮਹਾਰਾਜੇ ਨੂੰ ਭਾਰਤ ਦਾ ਨਕਸ਼ਾ ਦਿਖਾਇਆ ਗਿਆ ਜਿਸ ਵਿਚ ਅੰਗਰੇਜ਼ਾਂ ਅਧੀਨ ਪੂਰਬੀ ਭਾਰਤ, ਮੁੰਬਈ, ਬੰਗਾਲ ਤੇ ਯੂ.ਪੀ. ਲਾਲ ਪੇਂਟ ਨਾਲ ਰੰਗੇ ਇਲਾਕੇ ਸਨ। ਦੇਖ ਕੇ ਰਣਜੀਤ ਸਿੰਘ ਨੇ ਕਿਹਾ— ਸਭ ਲਾਲ ਹੋ ਜਾਏਗਾ।[109] ਉਸਦਾ ਖਿਆਲ ਸੀ ਯੁੱਧ ਲੜਨ ਲਈ ਉਕਸਾਉਣ ਦੀ ਥਾਂ ਉਨ੍ਹਾਂ ਨਾਲ ਦੋਸਤੀ ਰੱਖਣੀ ਫਾਇਦੇਮੰਦ ਹੈ। ਜਿਥੋਂ ਤੱਕ ਅਫਗਾਨਾ ਦਾ ਸੰਬੰਧ ਹੈ, ਉਹ ਆਪੋ ਵਿਚ ਖਹਿ ਰਹੇ ਹਨ, ਅੰਦਰੂਨੀ ਫੁੱਟ ਸਦਕਾ ਉਸ ਪਾਸੇ ਰਾਜ ਵਿਸਥਾਰ ਦੀ ਸੰਭਾਵਨਾ ਵਧੀਕ ਹੈ।

× × ×

1837 ਵਿਚ ਸਤਾਰਾਂ ਸਾਲਾ ਵਿਕਟੋਰੀਆ ਨਾਮ ਦੀ ਮਹਾਰਾਣੀ ਇੰਗਲੈਂਡ, ਜਰਨੈਲ ਸਰ ਹੈਨਰੀ ਫੇਨ, ਕੰਪਨੀ ਦੀਆਂ ਫੌਜਾਂ ਦਾ ਚੀਫ ਕਮਾਂਡਰ ਆਪਣੇ ਮਤਿਹਤਾਂ ਸਮੇਤ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਸਮਾਗਮ ਵਿਚ ਹਾਜ਼ਰ ਹੋਣ ਲਈ ਲਾਹੌਰ ਆਏ। ਉਦੋਂ ਹੋ ਸਕਦਾ ਹੈ ਅੰਗਰੇਜ਼ਾਂ ਦੇ ਮਨ ਵਿਚ ਅਫਗਾਨਿਸਤਾਨ ਹੀ ਪਲੈਨ ਹੋਏ। ਸਵਾਗਤੀ ਗੇਟ ਉੱਪਰ ਰਾਜਾ ਧਿਆਨ ਸਿੰਘ ਦਾ ਬੇਟਾ ਹੀਰਾ ਸਿੰਘ ਵੀ ਸੀ—

ਮਹਿਮਾਨਾਂ ਵਿਚ ਸੁਹਣੇ ਨੈਣ ਨਕਸ਼ ਅਤੇ ਲਿਬਾਸ ਉਸ ਦਿਨ ਹੀਰਾ ਸਿੰਘ ਦਾ ਸਭ ਤੋਂ ਵਧੀਆ ਸੀ। ਜੜਾਊ ਗਹਿਣਿਆਂ ਨਾਲ ਲੱਦਿਆ ਹੋਇਆ ਹਾਰ, ਬਾਜੂਬੰਦ, ਕੜੇ, ਮੋਤੀਆਂ, ਹੀਰਿਆਂ ਅਤੇ ਲਾਲਾਂ ਵਿਚਕਾਰ ਖਾਲੀ ਥਾਂ ਕਿਧਰੇ ਹੈ ਹੀ ਨਹੀਂ ਸੀ।[110]

ਅਗਲੇ ਵਰ੍ਹੇ 1838 ਵਿਚ ਕਲਕੱਤਿਓਂ ਗਵਰਨਰ ਜਨਰਲ ਲਾਰਡ ਆਕਲੈਂਡ ਨੇ ਮਹਾਰਾਜੇ ਕੋਲ ਆਪਣਾ ਵਫਦ ਭੇਜਿਆ ਜਿਸਨੇ ਸਿੰਧ ਫੌਜ ਦੀ ਬਣਤਰ ਬਾਰੇ ਸਰਕਾਰੀ ਤੌਰ ਤੇ ਫੈਸਲਾ ਕਰਨਾ ਸੀ। ਮਹਾਰਾਜੇ ਨੇ ਫੈਸਲਾ ਕੀਤਾ— ਸ਼ਾਹੀ ਮਹਿਮਾਨਾਂ ਦਾ ਅਦੀਨਾ ਨਗਰ ਵਿਖੇ ਸਵਾਗਤ ਕਰਾਂਗਾ। ਭਾਰਤੀ ਪੰਜਾਬ ਵਿਚ ਹੁਣ ਇਸ ਦਾ ਨਾਮ ਦੀਨਾਨਗਰ ਹੈ। ਅੱਠ ਦਹਾਕੇ ਪਹਿਲਾਂ ਅਦੀਨਾ ਬੇਗ ਨੇ ਕਾਂਗੜਾ ਪਹਾੜੀਆਂ ਲਾਗੇ ਇਹ ਸ਼ਹਿਰ ਵਸਾਇਆ ਸੀ। ਮਹਾਰਾਜੇ ਨੇ ਇਥੇ ਇਮਾਰਤਾਂ ਉਸਾਰੀਆਂ ਅਤੇ ਬਾਗ ਲੁਆਏ ਸਨ ਤੇ ਅਕਸਰ ਇਥੇ ਆਉਂਦਾ ਰਹਿੰਦਾ ਸੀ। ਵੱਡੇ ਵੱਡੇ ਸ਼ਾਮਿਆਨੇ ਤਾਣੇ ਗਏ ਤੇ ਫੌਜ ਪਰੇਡ ਕਰ ਰਹੀ ਸੀ।

ਸਰ ਵਿਲੀਅਮ ਮਕਨੱਟਨ ਦੀ ਅਗਵਾਈ ਵਿਚ ਇਹ ਅੰਗਰੇਜ਼ ਟੁਕੜੀ ਕਲਕੱਤਿਓਂ ਆਈ ਸੀ ਜਿਸ ਵਿਚ ਅਲੈਗਜ਼ੈਂਡਰ ਬਨਰਜ਼ ਵੀ ਸੀ ਜੋ ਹੁਣੇ ਅਫਗਾਨਿਸਤਾਨ ਵਿਚੋਂ ਆਇਆ ਸੀ। ਮਕਨੱਟਨ ਨੇ ਗਵਰਨਰ ਜਨਰਲ ਵਲੋਂ ਲਿਖਿਆ ਖ਼ਤ ਪੜ੍ਹਿਆ ਜਿਸ ਵਿਚ ਸ਼ਾਹ ਸ਼ੁਜ਼ਾ ਨੂੰ ਮੁੜ ਸੱਤਾ ਸੌਂਪਣ ਲਈ ਐਂਗਲੋ ਸਿੱਖ ਸੰਧੀ ਕੀਤੀ ਜਾਣੀ ਸੀ। ਰਾਜਾ ਧਿਆਨ ਸਿੰਘ ਨੇ ਸਿਰ ਨਿਵਾ ਕੇ ਸੰਧੀ ਪ੍ਰਵਾਨ ਕਰਨ ਦਾ ਸੰਕੇਤ ਦਿੱਤਾ। ਜਦੋਂ ਅੰਗਰੇਜ਼ ਇਸ ਬੈਠਕ ਵਿਚੋਂ ਚਲੇ ਗਏ, ਸਾਰੇ ਵਜ਼ੀਰ ਧਿਆਨ ਸਿੰਘ ਦੇ ਇਰਦ ਗਿਰਦ ਹੋ ਕੇ ਵਿਚਾਰ ਵਟਾਂਦਰਾ ਕਰਨ ਲੱਗੇ। ਫਕੀਰ ਅਜ਼ੀਜ਼ੁੱਦੀਨ ਅਤੇ ਭਈਆ ਰਾਮ ਸਿੰਘ ਕੇਵਲ ਦੋ ਜਣਿਆਂ ਨੇ ਸੰਧੀ ਕਰਨ ਦੇ ਹੱਕ ਵਿਚ ਦਲੀਲਾਂ ਦਿੱਤੀਆਂ, ਬਾਕੀ ਵਿਰੁੱਧ ਸਨ।

ਮਹਾਰਾਜੇ ਨੇ ਇਨ੍ਹਾਂ ਦੋਵਾਂ ਦੀ ਰਾਇ ਨਾਲ ਸਹਿਮਤੀ ਪ੍ਰਗਟਾਈ। ਚੰਗਾ ਰਹੇਗਾ, ਮੁੜ ਤਾਜ ਪਹਿਨਾ ਦਿਆਂਗੇ ਤਾਂ ਸ਼ਾਹ ਸ਼ੁਜ਼ਾ ਕੇਵਲ ਅੰਗਰੇਜ਼ਾਂ ਵੱਲ ਨਹੀਂ, ਸਿੱਖ ਹਕੂਮਤ ਵੱਲ ਵੀ ਮੱਦਦ ਮੰਗਣ ਲਈ ਹੱਥ ਫੈਲਾਇਆ ਕਰੇਗਾ। ਬਰਨਜ਼ ਨੇ ਦੱਸਿਆ ਕਿ ਦੋਸਤ ਮੁਹੰਮਦ ਨੇ ਮਹਾਰਾਜੇ ਬਾਰੇ ਕਿਹਾ— ਉਸ ਜੰਗਲੀ ਜਾਨਵਰ ਦਾ ਮੈਂ ਨੁਕਸਾਨ ਨਹੀਂ ਕਰ ਸਕਦਾ ਤਾਂ ਵੀ ਉਸ ਦੀਆਂ ਮੁਸ਼ਕਲਾਂ ਵਿਚ ਵਾਧਾ ਤਾਂ ਕਰਾਂਗਾ ਹੀ, ਪਹਿਲਾਂ ਵੀ ਕੀਤਾ। ਹਰੀ ਸਿੰਘ ਨਲਵਾ ਯਾਦ ਆਇਆ, ਮਹਾਰਾਜਾ ਨੂੰ ਡੰਗ ਵੱਜਾ।[111] ਅਜ਼ੀਜ਼ੁੱਦੀਨ ਰਾਹੀਂ ਅੰਗਰੇਜ਼ਾਂ ਕੋਲ ਮਹਾਰਾਜੇ ਦੀ ਮਨਜ਼ੂਰੀ ਪੁਚਾ ਦਿੱਤੀ ਗਈ।

1838 ਦੇ ਅਖ਼ੀਰ ਵਿਚ ਮਹਾਰਾਜੇ ਦੀ ਮੁਹਰ ਲੁਆਉਣ ਲਈ ਗਵਰਨਰ ਜਨਰਲ ਨੂੰ ਆਪ ਆਉਣਾ ਪਵੇਗਾ। ਉਹ ਫਿਰੋਜ਼ਪੁਰ ਆਇਆ। ਫਿਰੋਜ਼ਪੁਰ ਲਾਹੌਰ ਤੋਂ 40 ਮੀਲ ਦੱਖਣ ਵਿਚ ਹੈ ਜਿੱਥੇ ਅੰਗਰੇਜ਼ ਛੌਣੀ ਸੀ। ਦੋਵੇਂ ਪਾਸਿਆਂ ਦੀਆਂ ਫੌਜਾਂ ਮਿੱਤਰ ਫੌਜਾਂ ਵਾਂਗ ਮਿਲੀਆਂ, ਇਸੇ ਮਿਲਾਪ ਨੂੰ ਸਿੰਧ ਵਾਦੀ ਦੀ ਫੌਜ ਦਾ ਨਾਮ ਮਿਲਿਆ। ਹਰੇਕ ਦੇ ਮਨ ਵਿਚ ਉੱਤੇਜਨਾ, ਸ਼ੱਕ, ਡਰ, ਘਬਰਾਹਟ ਮੌਜੂਦ ਸੀ।

ਸ਼ਰਾਬ ਦੇ ਦੌਰ ਚੱਲੇ, ਖੁਸ਼ਾਮਦੀ ਸ਼ਬਦਾਂ ਦੀਆਂ ਨਦੀਆਂ ਵਗੀਆਂ। ਕੁੜੀਆਂ ਦੇ ਨਾਚ, ਗਲੀਚੇ, ਹੀਰੇ, ਪੂਰੀ ਨੁਮਾਇਸ਼ ਹਾਜ਼ਰ। ਇਸ ਜਲੌਅ ਦਾ ਨਾਇਕ ਮਹਾਰਾਜਾ ਰਣਜੀਤ ਸਿੰਘ। ਗਵਰਨਰ ਜਨਰਲ ਦੀ ਭੈਣ ਏਮਿਲੀ ਐਡਿਨ ਵੀ ਆਈ ਹੋਈ ਸੀ, ਲਿਖਦੀ ਹੈ—

> ਮਹਾਰਾਜੇ ਨੇ ਮੈਨੂੰ ਕਿਹਾ—'ਮੈਨੂੰ ਪਤਾ ਲੱਗੈ ਕਿ ਕਿਤਾਬਾਂ ਵਿਚ ਸ਼ਰਾਬ ਪੀਣ ਵਿਰੁੱਧ ਲਿਖਿਆ ਹੋਇਐ। ਇਹੋ ਜਿਹੀਆਂ ਮੂਰਖਤਾਪੂਰਨ ਕਿਤਾਬਾਂ ਬਿਨਾਂ ਕੀ ਥੁੜਿਆ ਸੀ ? ਮੈਂ ਹਕੂਮਤ ਥਾਪ ਦਿੱਤੀ, ਵੱਡੇ ਵੱਡੇ ਦੁਸ਼ਮਣ ਜਿੱਤ ਲਏ।' ਉਹ ਪੂਰਾ ਇਨਸਾਫ ਕਰਦੈ, ਫੌਜ ਸਿਧਾ ਰੱਖੀ ਹੈ ਤੇ ਤਾਨਾਸ਼ਾਹ ਹੋਣ ਦੇ ਬਾਵਜੂਦ ਉਸਨੇ ਕਿਸੇ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ, ਕਮਾਲ ਹੈ।[112]

ਏਮਿਲੀ ਅਤੇ ਬਾਕੀ ਸਭ ਮਹਿਮਾਨਾਂ ਨੂੰ ਮਹਾਰਾਜਾ ਪਿਆਰਾ ਲੱਗਾ, ਅੰਗਰੇਜ਼ੀ ਸ਼ਹਿਰ ਫਿਰੋਜ਼ਪੁਰ ਵਿਚ ਵੀ ਹਰਮਨ ਪਿਆਰਾ ਮਹਾਰਾਜਾ ਇਸ ਵੇਲੇ ਬਿਮਾਰ ਸੀ।

ਮਹਾਰਾਜੇ ਦੀ ਮੁਹਰ ਸੰਧੀ ਉੱਪਰ ਲੱਗ ਗਈ। ਜਦੋਂ ਅੰਗਰੇਜ਼ਾਂ ਨੇ ਕਿਹਾ ਕਿ ਅਸੀਂ ਲਾਹੌਰ ਵਿਚ ਆਪਣਾ ਰੈਜ਼ੀਡੈਂਟ ਭੇਜਾਂਗੇ ਤਾਂ ਰਣਜੀਤ ਸਿੰਘ ਨੇ ਕੋਰਾ ਇਨਕਾਰ ਕਰਦਿਆਂ ਕਿਹਾ— ਇਸ ਬਾਰੇ ਜ਼ਿੱਦ ਨਹੀਂ ਕਰਨੀ, ਮੇਰੀ ਨਾਂਹ ਹੈ। ਲੁਧਿਆਣੇ ਬੈਠੇ ਸ਼ੁਜਾ ਨੇ ਦਸਖ਼ਤ ਕਰ ਦਿੱਤੇ। ਫੈਸਲਾ ਹੋਇਆ ਕਿ ਸ਼ੁਜ਼ਾ ਦਾ ਬੇਟਾ ਕੰਵਰ ਤੈਮੂਰ ਸ਼ਾਹ ਤੇ ਕੈਪਟਨ ਵੇਡ ਫੌਜ ਨਾਲ ਖੈਬਰ ਦੱਰੇ ਰਾਹੀਂ ਕਾਬਲ ਜਾਣਗੇ। ਸਿੰਧ, ਕੁਏਟੇ ਤੇ ਕੰਧਾਰ ਰਾਹੀਂ ਅੰਗਰੇਜ਼ ਸ਼ੁਜ਼ਾ ਨੂੰ ਕਾਬਲ ਲਿਜਾਣਗੇ।

9500 ਬੰਦਿਆਂ ਦੀ ਅੰਗਰੇਜ਼ੀ ਫੌਜ ਨੇ ਕੂਚ ਕੀਤਾ ਤੇ ਅਪ੍ਰੈਲ ਦੇ ਅਖ਼ੀਰ ਵਿਚ ਕੰਧਾਰ ਜਾ ਪੁੱਜੀ। ਅੱਠ ਮਈ ਨੂੰ ਸ਼ਾਹ ਸ਼ੁਜ਼ਾ ਨੂੰ ਤਖ਼ਤ ਤੇ ਬਿਠਾ ਕੇ ਅਫਗਾਨਿਸਤਾਨ ਦਾ ਮੁੜ ਬਾਦਸ਼ਾਹ ਐਲਾਨ ਕਰ ਦਿੱਤਾ। ਸ਼ੇਖ ਬਸਾਵਨ ਦੀ ਕਮਾਨ ਹੇਠ ਮਹਾਰਾਜੇ ਨੇ ਮੁਸਲਮਾਨਾਂ ਦੀ ਬਟਾਲੀਅਨ ਭੇਜੀ ਜੋ ਤੈਮੂਰ ਨੂੰ ਲੈ ਕੇ ਵੱਖਰੀ ਤੁਰੀ। ਇਹ ਦੱਰਾ ਖੈਬਰ ਥਾਣੀ ਕਾਬਲ ਪੁੱਜੀ। ਕੁਝ ਦਿਨਾਂ ਬਾਦ ਅੰਗਰੇਜ਼ਾਂ, ਸ਼ੁਜ਼ਾ ਤੇ ਸਰਕਾਰ ਖਾਲਸਾ ਨੇ ਵਿਜੇ ਕੂਚ ਕਰਨਾ ਸੀ ਜਿਸ ਦਿਨ ਕਾਬਲ ਦੀਆਂ ਗਲੀਆਂ ਵਿਚ ਨਿਸ਼ਾਨ ਸਾਹਿਬ ਲਹਿਰਾਂਦੇ ਦੇਖੇ ਗਏ।

ਮਹਾਰਾਜੇ ਨੂੰ ਸ਼ੁਜ਼ਾ ਦੇ ਕੰਧਾਰ ਪੁੱਜਣ ਦੀ ਖ਼ਬਰ ਮਿਲੀ। ਉਦੋਂ ਉਹ ਬਹੁਤ ਬੀਮਾਰ ਸੀ। 27 ਜੂਨ 1839 ਨੂੰ ਮਹਾਰਾਜੇ ਦਾ ਦੇਹਾਂਤ ਹੋਇਆ। ਐਲੋਪੈਥੀ, ਹੋਮਿਓਪੈਥੀ, ਹਾਈਡ੍ਰੋਪੈਥੀ ਸਭ ਇਲਾਜ ਕੀਤੇ, ਮੋਤੀਆਂ ਦੀ ਭਸਮ ਤੋਂ ਤਿਆਰ ਦਵਾਈਆਂ ਖ਼ੁਦ ਅਜ਼ੀਜ਼ੁੱਦੀਨ ਨੇ ਖੁਆਈਆਂ। ਅਸਰ ਨਾ ਹੋਇਆ।

ਮੌਤ ਤੋਂ ਪਹਿਲਾਂ ਮਹਾਰਾਜੇ ਨੇ ਕੰਵਰ ਖੜਕ ਸਿੰਘ ਦੇ ਸਿਰੋਪਾ ਬੰਨ੍ਹ ਦਿੱਤਾ ਜੋ ਵਾਰਸ ਹੋਣ ਦਾ ਐਲਾਨ ਸੀ। ਰਾਜਾ ਧਿਆਨ ਸਿੰਘ ਨੂੰ ਕਿਹਾ ਕਿ ਮੇਰੇ ਵਾਰਸ ਦਾ ਖਿਆਲ ਰੱਖੀਂ। ਦਰਬਾਰ ਵਿਚ ਡੋਗਰੇ ਭਰਾਵਾਂ ਦੀ ਜਦੋਂ ਤੋਂ ਪੂਰੀ ਚੜ੍ਹਤ ਹੋ ਗਈ ਸੀ, ਜਾਣ ਕੇ ਦੂਜੇ ਕੰਵਰ ਸ਼ੇਰ ਸਿੰਘ ਨੂੰ ਦੂਰ ਫਰੰਟੀਅਰ ਤੇ ਰੱਖਿਆ ਗਿਆ।[113]

ਮਹਾਰਾਜੇ ਦੀ ਅਰਥੀ ਨਾਲ ਚਾਰ ਰਾਣੀਆਂ, ਰਾਜਦੇਵੀ, ਕਾਂਗੜੇ ਦੇ ਸੰਸਾਰ ਚੰਦ ਦੀ ਧੀ ਸਮੇਤ ਸਤੀ ਹੋਈਆਂ, ਸੱਤ ਬਾਂਦੀਆਂ ਸਤੀ ਹੋਈਆਂ। ਦਸ ਸਾਲ ਬਾਦ

ਜਿਸ ਲਾਹੌਰ ਵਿਚ ਅੰਗਰੇਜ਼ਾਂ ਨੇ ਸਤੀ ਦੀ ਰਸਮ ਉੱਪਰ ਪਾਬੰਦੀ ਲਾਉਣੀ ਹੈ ਉਸੇ ਸ਼ਹਿਰ ਵਿਚ ਸ਼ਰੇਆਮ ਗਿਆਰਾਂ ਔਰਤਾਂ ਨੇ ਖੁਦਕਸ਼ੀ ਕੀਤੀ। ਕਿਹਾ ਜਾਂਦਾ ਹੈ ਰਾਜਾ ਧਿਆਨ ਸਿੰਘ ਨੇ ਵੀ ਅੱਗ ਵਿਚ ਕੁੱਦਣਾ ਚਾਹਿਆ, ਪਰ ਫੜ ਲਿਆ ਗਿਆ।[114]

× × ×

ਕੁਰਸੀ ਵਾਸਤੇ ਦੌੜ ਦੌਰਾਨ ਸਾਜ਼ਸ਼ਾਂ, ਬਦਲਾ ਲੈਣ ਲਈ ਕਤਲ ਸ਼ੁਰੂ ਹੋ ਗਏ। ਕੁਝ ਦਰਬਾਰੀਆਂ ਨੇ ਸਲਾਹ ਬਣਾਈ ਕਿ ਨਸ਼ੇੜੀ ਖੜਕ ਸਿੰਘ ਦੀ ਥਾਂ ਉਸਦੇ ਲਾਇਕ ਬੇਟੇ ਨੌਨਿਹਾਲ ਸਿੰਘ ਨੂੰ ਗੱਦੀ ਦਿਉ। ਜਦੋਂ ਮਹਾਰਾਜੇ ਦੀ ਮੌਤ ਹੋਈ ਉਦੋਂ ਉਹ ਫੌਜ ਨਾਲ ਕਾਬਲ ਵੱਲ ਜਾ ਰਿਹਾ ਸੀ। ਰਾਜਾ ਧਿਆਨ ਸਿੰਘ ਨੇ ਨੌਨਿਹਾਲ ਸਿੰਘ ਦੀ ਗੈਰਹਾਜ਼ਰੀ ਦਾ ਫਾਇਦਾ ਉਠਾ ਕੇ ਖੜਕ ਸਿੰਘ ਦੀ 1 ਸਤੰਬਰ 1839 ਨੂੰ ਤਾਜਪੋਸ਼ੀ ਕਰਨ ਦਾ ਫੈਸਲਾ ਕੀਤਾ। ਪਰ ਚੇਤ ਸਿੰਘ ਨਾਮ ਦੇ ਖੜਕ ਸਿੰਘ ਦੇ ਰਿਸ਼ਤੇਦਾਰ ਦਾ ਪ੍ਰਭਾਵਸ਼ਾਲੀ ਅਸਰ ਦੇਖ ਕੇ ਧਿਆਨ ਸਿੰਘ ਨੌਨਿਹਾਲ ਸਿੰਘ ਵੱਲ ਦੇ ਧੜੇ ਨਾਲ ਮਿਲ ਗਿਆ। ਸਾਜ਼ਿਸ਼ ਕਰਕੇ ਧਿਆਨ ਸਿੰਘ ਨੇ ਚੇਤ ਸਿੰਘ ਮਰਵਾ ਦਿੱਤਾ।

ਧਿਆਨ ਸਿੰਘ ਦੀ ਸਹਾਇਤਾ ਨਾਲ ਨੌਨਿਹਾਲ ਸਿੰਘ ਨੇ ਇਕ ਸਾਲ ਹਕੂਮਤ ਠੀਕ ਚਲਾਈ। ਲੋਕ ਦਸਿਆ ਕਰਦੇ ਸਨ ਕਿ ਮਹਾਰਾਜਾ ਰਣਜੀਤ ਸਿੰਘ ਆਪਣੇ ਪੋਤੇ ਬਾਰੇ ਕਿਹਾ ਕਰਦਾ ਸੀ ਕਿ ਇਹ ਸਿਕੰਦਰ ਵਰਗਾ ਹੈ। ਪੰਜ ਨਵੰਬਰ 1840 ਨੂੰ ਬਿਮਾਰ ਹੋ ਕੇ ਖੜਕ ਸਿੰਘ ਮਰ ਗਿਆ, ਲਗਦੈ ਜ਼ਹਿਰ ਦਿੱਤਾ ਗਿਆ। ਸਸਕਾਰ ਕਰਕੇ ਨੌਨਿਹਾਲ ਸਿੰਘ ਵਾਪਸ ਆ ਰਿਹਾ ਸੀ, ਦਰਵਾਜੇ ਹੇਠੋਂ ਲੰਘਦਿਆਂ ਦਰਵਾਜ਼ਾ ਡਿਗ ਪਿਆ, ਉਸੇ ਦਿਨ ਇਕਦਮ ਇਹ ਦੁਰਘਟਨਾ ਵਾਪਰ ਗਈ।

ਛੇ ਕੰਵਰ ਅਜੇ ਗੱਦੀ ਦੇ ਸਹੀ ਵਾਰਸ ਮੌਜੂਦ ਸਨ, ਜੌੜੇ ਸ਼ੇਰ ਸਿੰਘ ਤੇ ਤਾਰਾ ਸਿੰਘ (ਸਦਾ ਕੌਰ ਦੇ ਦੋਹਤੇ) ਪੈਂਤੀ ਕੁ ਸਾਲ ਦੇ ਸਨ, ਪਸ਼ੌਰਾ ਸਿੰਘ, ਕਸ਼ਮੀਰਾ ਸਿੰਘ ਤੇ ਮੁਲਤਾਨ ਸਿੰਘ ਬਾਈਆਂ ਤੇਈਆਂ ਸਾਲਾਂ ਦੇ ਸਨ, ਰਾਣੀ ਜਿੰਦਾਂ ਦਾ ਬੇਟਾ ਦਲੀਪ ਸਿੰਘ ਦੋ ਸਾਲ ਦਾ ਸੀ।

9 ਨਵੰਬਰ 1840 ਨੂੰ ਸ਼ੇਰ ਸਿੰਘ ਦੀ ਤਾਜਪੋਸ਼ੀ ਹੋਈ। ਖੜਕ ਸਿੰਘ ਦੀ ਵਿਧਵਾ ਚੰਦ ਕੌਰ ਨੇ ਇਸ ਦਾ ਵਿਰੋਧ ਕੀਤਾ ਤੇ ਕਿਹਾ— ਨੌਨਿਹਾਲ ਸਿੰਘ ਦਾ ਬੱਚਾ ਮੇਰੀ ਨੂੰਹ ਦੀ ਕੁੱਖ ਵਿਚ ਹੈ, ਉਹ ਹੁਣ ਵਾਰਸ ਹੈ, ਮੈਂ ਸਰਪ੍ਰਸਤ ਹੋ ਕੇ ਰਾਜ ਕਰਾਂਗੀ।

ਪਹਿਲਾਂ ਧਿਆਨ ਸਿੰਘ ਨੇ ਚੰਦ ਕੌਰ ਦੇ ਹੱਕ ਵਿਚ ਰਹਿਣ ਦਾ ਫੈਸਲਾ ਕੀਤਾ ਪਰ ਜਦੋਂ ਦੇਖਿਆ ਕਿ ਉਹ ਤਾਂ ਅਤਰ ਸਿੰਘ ਸੰਧਾਂਵਾਲੀਏ ਸਰਦਾਰ ਦੇ ਵਧੀਕ ਕਹਿਣੇ ਵਿਚ ਹੈ ਦੂਜੇ ਪਾਸੇ ਚਲਾ ਗਿਆ। ਉਸਦਾ ਭਰਾ ਗੁਲਾਬ ਸਿੰਘ ਚੰਦ ਕੌਰ ਵੱਲ ਰਿਹਾ।

ਇਨ੍ਹਾਂ ਕਰਤੂਤਾਂ ਕਾਰਨ ਫੌਜ ਵਿਚ ਫੁੱਟ ਪੈ ਗਈ। ਅਫਸਰਾਂ ਦਾ ਹੁਕਮ ਮੰਨਣ ਦੀ ਥਾਂ ਫੌਜੀ ਆਪ ਹੁਦਰੇ ਹੋ ਗਏ, ਕਈ ਅਫਸਰ ਮਾਰ ਦਿੱਤੇ ਜਿਨ੍ਹਾਂ ਵਿਚ ਦੋ ਗੋਰੇ

ਫਾਕਸ ਤੇ ਫੋਰਡ ਵੀ ਸਨ। ਫੌਜ ਨੂੰ ਆਪਣੇ ਵੱਲ ਕਰਨ ਲਈ ਕੰਵਰ ਸ਼ੇਰ ਸਿੰਘ ਤੇ ਰਾਜਾ ਧਿਆਨ ਸਿੰਘ ਨੇ ਉਨ੍ਹਾਂ ਦੀਆਂ ਤਨਖਾਹਾਂ ਵਧਾ ਦਿੱਤੀਆਂ ਤੇ ਹੋਰ ਸਹੂਲਤਾਂ ਦਾ ਐਲਾਨ ਕਰ ਦਿੱਤਾ। ਫੌਜ ਵਿਚੋਂ ਹੀ ਪੰਜ ਨੁਮਾਇੰਦੇ ਚੁਣ ਲਏ, ਉਹੀ ਫੌਜ ਨੂੰ ਚਲਾਉਣਗੇ। ਨਵੀਂ ਭਰਤੀ ਕੀਤੀ ਗਈ।

ਅੰਦਰੋ ਅੰਦਰੀ ਇਹ ਸਾਰੇ ਚਾਹੁੰਦੇ ਸਨ ਕਿ ਮੈਂ ਅੰਗਰੇਜ਼ਾਂ ਦੀ ਮੱਦਦ ਲੈ ਕੇ ਤਾਕਤ ਹਾਸਲ ਕਰ ਲਵਾਂ ਪਰ ਬਾਹਰੋਂ ਇਕ ਦੂਜੇ ਉੱਤੇ ਗੋਰਿਆਂ ਦਾ ਏਜੰਟ ਹੋਣ ਦਾ ਇਲਜ਼ਾਮ ਲਾਉਂਦੇ ਸਨ। ਚੰਦ ਕੌਰ, ਸ਼ੇਰ ਸਿੰਘ, ਸੰਧਾਂਵਾਲੀਏ, ਡੋਗਰੇ, ਅਵਿਤਾਬੀਲ ਤੇ ਵੈਨਤੂਰਾ ਸਭ ਆਪੋ ਆਪਣੇ ਤਰੀਕੇ ਨਾਲ ਦੌੜ ਭੱਜ ਕਰ ਰਹੇ ਸਨ।

ਚੰਦ ਕੌਰ ਨੇ ਅੰਗਰੇਜ਼ਾਂ ਨੂੰ ਕਿਹਾ ਮੈਨੂੰ ਸਿੰਘਾਸਨ ਤੇ ਬਿਠਾਉ ਮੈਂ ਪੰਜਾਬ ਦਾ ਵੱਡਾ ਇਲਾਕਾ ਬਦਲੇ ਵਿਚ ਦੇ ਦਿਆਂਗੀ, ਬਿਲਕੁਲ ਇਹੋ ਗੱਲ ਉਸਦੇ ਸ਼ਰੀਕ ਸ਼ੇਰ ਸਿੰਘ ਨੇ ਕਹੀ।[116]

ਬੁਰੀ ਤਾਂ ਅਜੇ ਹੋਣੀ ਬਾਕੀ ਸੀ। ਧਿਆਨ ਸਿੰਘ ਦੀ ਕਿਰਪਾ ਸਦਕਾ ਨੌਨਿਹਾਲ ਸਿੰਘ ਦੀ ਵਿਧਵਾ ਦੇ ਪੇਟ ਅੰਦਰਲਾ ਬੱਚਾ ਗਿਰਾ ਦਿੱਤਾ ਗਿਆ। ਚੰਦ ਕੌਰ ਦੇ ਕਤਲ ਦੀ ਵਿਉਂਤ ਬਣਨ ਲੱਗੀ।[117] ਸੰਧਾਂਵਾਲੀਏ ਸ਼ੇਰ ਸਿੰਘ ਵੱਲ ਹੋ ਗਏ ਤੇ 15 ਸਤੰਬਰ 1843 ਨੂੰ ਸ਼ੇਰ ਸਿੰਘ ਦਾ ਕਤਲ ਕਰ ਦਿੱਤਾ।

> ਅਤਰ ਸਿੰਘ ਦਾ ਭਤੀਜਾ ਅਜੀਤ ਸਿੰਘ ਸੰਧਾਵਾਲੀਆ ਸ਼ੇਰ ਸਿੰਘ ਵੱਲ ਇਉਂ ਆਇਆ ਜਿਵੇਂ ਉਹ ਬੰਦੂਕ ਭੇਂਟ ਕਰਨ ਆਇਆ ਹੋਵੇ। ਪਰ ਅਚਾਨਕ ਨਿਸ਼ਾਨਾ ਸਾਧ ਕੇ ਗੋਲੀ ਦਾਗ ਦਿੱਤੀ। ਸ਼ੇਰ ਸਿੰਘ ਥਾਏਂ ਢੇਰੀ ਹੋ ਗਿਆ। ਉਸਦਾ ਸਿਰ ਵੱਢ ਕੇ ਅਜੀਤ ਸਿੰਘ ਨੇ ਨੇਜ਼ੇ ਦੀ ਨੋਕ ਤੇ ਟੰਗਿਆ।[118]

ਅਜੀਤ ਸਿੰਘ ਦੇ ਚਾਚੇ ਲਹਿਣਾ ਸਿੰਘ ਸੰਧਾਵਾਲੀਆ ਨੇ ਸ਼ੇਰ ਸਿੰਘ ਦੇ ਬੇਟੇ ਪ੍ਰਤਾਪ ਨੂੰ ਮਾਰ ਦਿੱਤਾ। ਫੁਸਲਾ ਕੇ ਧਿਆਨ ਸਿੰਘ ਨੂੰ ਕਿਲ੍ਹੇ ਅੰਦਰ ਲੈ ਗਏ। ਪਿੱਠ ਵਿਚ ਗੋਲੀ ਮਾਰ ਕੇ ਮਾਰ ਦਿੱਤਾ। ਉਸਦੀ ਲਾਸ਼ ਦੇ ਟੋਟੇ ਟੋਟੇ ਕਰ ਦਿੱਤੇ, ਉਸਦੇ ਸਾਰੇ ਅੰਗ ਰੱਖਿਅਕ ਮਾਰ ਦਿੱਤੇ। ਗਰੇਵਾਲ ਨੇ ਲਿਖਿਆ— ਧਿਆਨ ਸਿੰਘ ਨੇ ਆਪਣੀ ਅਤੇ ਸਟੇਟ ਦੀ ਖੁਸ਼ਹਾਲੀ ਵਾਸਤੇ 25 ਸਾਲ ਫਰਜ਼ ਨਿਭਾਏ।[119]

ਫੌਜੀ ਪੰਚਾਇਤ ਪਾਸ ਧਿਆਨ ਸਿੰਘ ਦੀਆਂ ਵਿਧਵਾਵਾਂ ਨੇ ਐਲਾਨ ਕੀਤਾ, ਕਾਤਲਾਂ ਦੇ ਸਿਰ ਵੱਢ ਕੇ ਨਾ ਲਿਆਂਦੇ ਉਦੋਂ ਤੱਕ ਅਸੀਂ ਆਪਣੇ ਪਤੀ ਦਾ ਸਸਕਾਰ ਨਹੀਂ ਹੋਣ ਦੇਣਾ। ਅਗਲੇ ਹੀ ਦਿਨ ਫੌਜੀ ਟੁਕੜੀ ਨੇ ਅਜੀਤ ਸਿੰਘ ਤੇ ਲਹਿਣਾ ਸਿੰਘ ਮਾਰ ਕੇ ਸਿਰ ਵੱਢ ਲਏ ਜੋ ਧਿਆਨ ਸਿੰਘ ਦੇ ਪੈਰਾਂ ਨੇੜੇ ਰੱਖ ਦਿੱਤੇ। ਸਸਕਾਰ ਵਕਤ ਧਿਆਨ ਸਿੰਘ ਦੀਆਂ ਔਰਤਾਂ ਪਤੀ ਨਾਲ ਸਤੀ ਹੋ ਗਈਆਂ।

ਧਿਆਨ ਸਿੰਘ ਦਾ ਬੇਟਾ ਹੀਰਾ ਸਿੰਘ, ਸ਼ੇਰ ਸਿੰਘ ਦੀ ਹਮਾਇਤ ਤੇ ਸੀ। ਛੇ ਸਾਲ ਦੇ ਦਲੀਪ ਸਿੰਘ ਦੀ ਤਾਜਪੋਸ਼ੀ ਕਰ ਦਿੱਤੀ ਤੇ ਹੀਰਾ ਸਿੰਘ ਨੂੰ ਉਸਦਾ ਵਜ਼ੀਰ ਲਾ ਦਿੱਤਾ। ਮਹਾਰਾਣੀ ਜਿੰਦਾਂ ਸਰਪ੍ਰਸਤ ਰਹੇਗੀ। ਇਸ ਪ੍ਰਬੰਧ ਨਾਲ ਸ਼ਾਇਦ ਮਹਾਰਾਜਾ ਰਣਜੀਤ ਸਿੰਘ ਅਤੇ ਰਾਜਾ ਧਿਆਨ ਸਿੰਘ ਦੀਆਂ ਰੂਹਾਂ ਸ਼ਾਂਤ ਹੋ ਜਾਣਗੀਆਂ, ਜਿਹੜੇ ਇਹ ਸੋਚਦੇ ਸਨ ਉਨ੍ਹਾਂ ਨੇ ਅਜੇ ਬੜਾ ਕੁਝ ਹੋਰ ਦੇਖਣਾ ਸੀ।

ਆਪਣੇ ਚਾਚੇ ਗੁਲਾਬ ਸਿੰਘ ਦੀ ਸਹਾਇਤਾ ਨਾਲ ਹੀਰਾ ਸਿੰਘ ਨੇ ਪਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਕਤਲ ਕਰਾਉਣੇ ਚਾਹੇ ਪਰ ਹੀਰਾ ਸਿੰਘ ਦੇ ਦੂਜੇ ਚਾਚੇ ਸੁਚੇਤ ਸਿੰਘ ਨੇ ਜਦੋਂ ਐਲਾਨ ਕੀਤਾ ਕਿ ਹੀਰਾ ਸਿੰਘ ਨਹੀਂ ਵਜ਼ੀਰ ਮੈਂ ਹਾਂ, ਹੀਰਾ ਸਿੰਘ ਨੇ ਚਾਚਾ ਮਰਵਾ ਦਿੱਤਾ। ਹੀਰਾ ਸਿੰਘ ਦੀ ਕਿਸਮਤ ਉਦੋਂ ਜਵਾਬ ਦੇ ਗਈ ਜਦੋਂ ਉਸਦੇ ਗੁਰੂ ਪੰਡਤ ਜੱਲ੍ਹੇ ਨੇ ਸ਼ਰੇਆਮ ਮਹਾਰਾਣੀ ਜਿੰਦਾਂ ਦੇ ਇਖਲਾਕ ਬਾਰੇ ਚਿੱਕੜ ਉਛਾਲਣਾ ਸ਼ੁਰੂ ਕਰ ਦਿੱਤਾ। ਰਾਣੀ ਦਾ ਭਰਾ ਜਵਾਹਰ ਸਿੰਘ ਫੌਜੀ ਪੰਚਾਇਤ ਕੋਲ ਗਿਆ ਕਿ ਮਹਾਰਾਣੀ ਵਿਰੁੱਧ ਬਕਵਾਸ ਕਰਦੇ ਬਾਹਮਣ ਜੱਲੇ ਅਤੇ ਉਸ ਦੇ ਚਹੇਤੇ ਵਜ਼ੀਰ ਹੀਰਾ ਸਿੰਘ ਦਾ ਇਲਾਜ ਕਰੋ। ਵਜ਼ੀਰ ਅਤੇ ਪੰਡਤ ਜਾਨ ਬਚਾਉਣ ਲਈ ਜੰਮੂ ਵੱਲ ਨੱਠੇ। ਗੁਸੈਲੀ ਫੌਜ ਨੇ ਇਕ ਹਜ਼ਾਰ ਸਿਪਾਹੀਆਂ ਦੀ ਸੁਰੱਖਿਆ ਲੈ ਕੇ ਭੱਜਦੇ ਹੋਏ ਦੋਵੇਂ ਭਗੌੜੇ ਗ੍ਰਿਫਤਾਰ ਕਰ ਲਏ, 21 ਦਸੰਬਰ 1844 ਨੂੰ ਹਜ਼ਾਰ ਫੌਜੀ ਅਤੇ ਦੋਵੇਂ ਭਗੌੜੇ ਮਾਰ ਦਿੱਤੇ। ਜੱਲ੍ਹੇ ਅਤੇ ਹੀਰਾ ਸਿੰਘ ਦੇ ਸਿਰ ਵੱਢ ਕੇ ਨੇਜ਼ਿਆਂ ਦੀ ਨੋਕ ਤੇ ਟੰਗੇ, ਲਾਹੌਰ ਦੇ ਬਾਜ਼ਾਰਾਂ ਵਿਚ ਘੁਮਾਏ।

1845 ਦੀਆਂ ਗਰਮੀਆਂ ਵਿਚ ਫੌਜ ਦੀ ਗਿਣਤੀ ਇਕ ਲੱਖ ਵੀਹ ਹਜ਼ਾਰ ਹੋ ਗਈ ਸੀ ਤੇ ਖਰਚਾ 1839 ਨਾਲੋਂ ਡੇਢਾ ਹੋ ਗਿਆ। ਪੰਚ ਫੌਜ ਚਲਾ ਰਹੇ ਸਨ ਤੇ ਰਾਣੀ ਜਿੰਦਾਂ ਸਿਵਲ ਪ੍ਰਬੰਧ ਚਲਾ ਰਹੀ ਸੀ। ਰਾਣੀ ਦੇ ਸਲਾਹਕਾਰ ਉਸਦਾ ਭਰਾ ਜਵਾਹਰ ਸਿੰਘ, ਫਕੀਰ ਨੂਰੁੱਦੀਨ (ਅਜ਼ੀਜ਼ਉੱਦੀਨ ਦੀ ਮੌਤ ਹੋ ਚੁੱਕੀ ਸੀ), ਤੇ ਦੀਵਾਨ ਦੀਨਾ ਨਾਥ ਸਨ।

ਅਗਸਤ ਵਿਚ ਕੰਵਰ ਪਸ਼ੌਰਾ ਸਿੰਘ ਨੇ ਬਗਾਵਤ ਕੀਤੀ, ਜਵਾਹਰ ਸਿੰਘ ਨੇ ਮਰਵਾ ਦਿੱਤਾ। ਪੰਚਾਂ ਨੇ ਬਦਲੇ ਦੀ ਕਾਰਵਾਈ ਕਰਦਿਆਂ ਜਵਾਹਰ ਸਿੰਘ ਕਤਲ ਕਰ ਦਿੱਤਾ। ਜਵਾਹਰ ਸਿੰਘ ਦੀਆਂ ਚਾਰ ਪਤਨੀਆਂ ਨੇ ਸਤੀ ਹੋਣ ਵੇਲੇ ਭਵਿੱਖਬਾਣੀ ਕੀਤੀ— ਖਾਲਸਾ ਰਾਜ ਜਾਏਗਾ ਤੇ ਫੌਜੀਆਂ ਦੀਆਂ ਵਿਧਵਾਵਾਂ ਵੈਣ ਪਾਉਣਗੀਆਂ।

ਕੌਣ ਜਾਣਦਾ ਸੀ ਸਰਾਪ ਸੱਚ ਹੋ ਜਾਏਗਾ। ਕੰਪਨੀ ਨਾਲ ਪੰਜਾਬ ਦੀਆਂ ਦੋ ਜੰਗਾਂ 1845-46 ਤੇ 1848-49 ਹੋਈਆਂ, ਬਾਦ ਵਿਚ ਹਕੂਮਤ ਦੀ ਜੋਤ ਬੁਝ ਗਈ ਤੇ ਹਜ਼ਾਰਾਂ ਫੌਜੀ ਮਰੇ ਜਿਨ੍ਹਾਂ ਵਿਚ ਸਿੱਖ ਵਧੀਕ ਸਨ।*

× × ×

ਦੋ ਜੰਗਾਂ ਵੱਲ ਜਾਣ ਤੋਂ ਪਹਿਲਾਂ ਦਰਬਾਰ ਖਾਲਸਾ, ਮੁਗਲਾਂ ਅਤੇ ਸੁਲਤਾਨਾ ਵਿਚਕਾਰ ਕੁਝ ਸਮਾਨਤਾਈਆਂ ਦੇਖੀਏ ਤੇ ਨਾਲੇ ਦੇਖੀਏ 1839 ਨੂੰ ਗੱਦੀ ਤੇ ਬਿਠਾਏ ਸ਼ੁਜ਼ਾ ਦਾ ਕੀ ਬਣਿਆ।

ਅਸੀਂ ਦੇਖ ਲਿਆ ਕਿ ਯੁੱਧ ਦੇ ਮੈਦਾਨ ਵਿਚਲੀਆਂ ਮੌਤਾਂ ਤੋਂ ਬਿਨਾਂ ਮਹਾਰਾਜੇ ਦੇ ਰਾਜ ਵਿਚ ਹੋਰ ਕੋਈ ਮੌਤ ਦੀ ਸਜ਼ਾ ਨਹੀਂ ਹੋਈ। ਪਰ ਕੁਝ ਗੱਲਾਂ ਜਿਹੜੀਆਂ ਤਿੰਨੇ ਹਕੂਮਤਾਂ ਮੁਗਲਾਂ, ਪਠਾਣਾਂ, ਸਿੱਖਾਂ ਵਿਚ ਇਕੋ ਜਿਹੀਆਂ ਦਿਸੀਆਂ, ਇਕ ਪੀੜ੍ਹੀ ਤੋਂ ਦੂਜੀ ਤੱਕ ਤੁਰੀਆਂ ਉਹ ਇਹ ਹਨ—

---

*ਸ਼ਾਹ ਮੁਹੰਮਦਾ ਪੈਣਗੇ ਵੈਣ ਡੂੰਘੇ ਜਦੋਂ ਹੋਣ ਪੰਜਾਬਣਾਂ ਰੰਡੀਆਂ ਜੀ।—ਅਨੁ.

1. ਗੱਦੀ ਹਾਸਲ ਕਰਨ ਲਈ ਉਮੀਦਵਾਰਾਂ ਦੀਆਂ ਪਤਨੀਆਂ, ਵਿਧਵਾਵਾਂ ਤੇ ਸਹੁਰਿਆਂ ਵਲੋਂ ਘੜੀਆਂ ਸਾਜ਼ਸ਼ਾਂ।

2. ਸਿਵਲ ਅਤੇ ਮਿਲਟਰੀ ਦੇ ਅਫਸਰਾਂ ਵਲੋਂ ਜੋੜ ਤੋੜ।

3. ਮੌਤ ਪਿਛੋਂ ਅਫਸਰਾਂ ਦੀ ਜਾਇਦਾਦ ਕੁਰਕ ਕਰ ਲੈਣੀ ਬੇਸ਼ਕ ਉਹ ਕਿੰਨੀ ਵੀ ਈਮਾਨਦਾਰੀ ਤੇ ਵਫਾਦਾਰੀ ਨਾਲ ਕੰਮ ਕਰਦੇ ਰਹੇ ਹੋਣ।

4. ਧੋਖਾਧੜੀ।

5. ਗੱਦੀ ਵਾਸਤੇ ਭਰਾਵਾਂ, ਮਤ੍ਰੇਏ ਭਰਾਵਾਂ, ਚਾਚਿਆਂ, ਮਾਮਿਆਂ ਤੇ ਉਨ੍ਹਾਂ ਦੇ ਬੇਟਿਆਂ ਦੇ ਕਤਲ।

ਖੈਬਰ ਦੱਰੇ ਦੇ ਦੋਵੇਂ ਪਾਸੇ ਸਿੰਘਾਸਨ ਲਈ ਜਾਂ ਫਿਰ ਬਦਲਾ ਖੋਰੀ ਵਜੋਂ ਪੁਸ਼ਤ ਦਰ ਪੁਸ਼ਤ ਕਤਲ ਹੁੰਦੇ ਸਨ। ਨਵੰਬਰ 1840 ਤੱਕ ਦੋਸਤ ਮੁਹੰਮਦ ਕੁਝ ਥਾਵਾਂ ਤੇ ਜੇਤੂ ਰਿਹਾ ਸੀ, ਕੰਪਨੀ ਦੇ ਏਜੰਟ ਵਿਲੀਅਮ ਮਕਨੱਟਨ ਨੇ ਗ੍ਰਿਫਤਾਰ ਕਰਕੇ ਭਾਰਤ ਵਿਚ ਜਲਾਵਤਨ ਕਰ ਦਿੱਤਾ। ਇਹੋ ਵਿਲੀਅਮ ਰਣਜੀਤ ਸਿੰਘ ਕੋਲ ਸ਼ੁਜਾ ਨੂੰ ਬਹਾਲ ਕਰਨ ਦੀ ਸਕੀਮ ਲੈ ਕੇ ਆਇਆ ਸੀ।

ਕੁਝ ਮਹੀਨੇ ਅੰਗਰੇਜ਼ਾਂ ਨੂੰ ਇਉਂ ਲੱਗਾ ਜਿਵੇਂ ਹਿੰਦੁਸਤਾਨ ਹਾਰ ਕੇ ਸੁੱਸਰੀ ਵਾਂਗ ਸੌਂ ਗਿਆ ਹੋਵੇ, ਅਫਗਾਨਿਸਤਾਨ ਵਿਚ ਵੀ ਠੀਕ ਠਾਕ ਹੈ। ਕਾਬਲ ਦੇ ਬਾਗਾਂ ਵਿਚ ਪਾਰਟੀਆਂ ਦਿੱਤੀਆਂ ਗਈਆਂ। ਸ਼ੇਕਸਪੀਅਰ ਦੇ ਨਾਟਕ ਅਤੇ ਕਰਿਕਟ ਖੇਡੀ ਗਈ। ਫੌਜਾਂ ਵਿਚ ਹਜ਼ਾਰਾਂ ਹਿੰਦੁਸਤਾਨੀ ਸਨ, ਕਮਾਨ ਅਯੋਗ ਜਰਨੈਲ ਅਲਫਿਨਸਟਨ ਦੇ ਹੱਥਾਂ ਵਿਚ ਸੀ। ਕਮਜ਼ੋਰ ਇਰਾਦੇ ਦਾ ਤਾਂ ਹੈ ਈ ਸੀ, ਕਬਾਇਲੀ ਸਰਦਾਰਾਂ ਨੂੰ ਦਿੱਤੀ ਜਾਣ ਵਾਲੀ ਰਿਸ਼ਵਤ ਵੀ ਉਸਨੇ ਬੰਦ ਕਰ ਦਿੱਤੀ।

ਛੇਤੀ ਹੀ ਦੋਸਤ ਦੇ ਬੇਟੇ ਅਕਬਰ ਪਿਛੇ ਕਬਾਇਲੀ ਸਰਦਾਰ ਇਕੱਠੇ ਹੋਣੇ ਆਰੰਭ ਹੋ ਗਏ ਤੇ ਖੜਕਾ ਦੜਕਾ ਸ਼ੁਰੂ ਹੋ ਗਿਆ। ਕਾਬਲ ਵਿਚ ਦਰਬਾਰ ਖਾਲਸਾ ਅਤੇ ਅੰਗਰੇਜ਼ ਫੌਜਾਂ ਵਲੋਂ ਵਿਜੇ ਮਾਰਚ ਕੱਢਣ ਤੋਂ ਦੋ ਸਾਲ ਬਾਦ ਅਫਗਾਨਾਂ ਨੇ ਸ਼ੁਜਾ ਨੂੰ ਗੱਦੀਓਂ ਉਤਾਰ ਦਿੱਤਾ, ਉਸ ਨੂੰ ਫਰਵਰੀ 1842 ਵਿਚ ਕਤਲ ਕੀਤਾ ਜਾਏਗਾ। ਕਾਬਲ ਵਿਚ ਬਰਨਜ਼ ਦਾ ਕਤਲ ਕਰ ਦਿੱਤਾ। ਅਗਲੇ ਮਹੀਨੇ ਮਕਨੱਟਨ ਕਤਲ ਹੋ ਗਿਆ, ਉਸ ਦੀ ਲਾਸ਼ ਗਲੀਆਂ ਵਿਚ ਘਸੀਟੀ ਗਈ।

ਇਹ ਤਾਂ ਅਜੇ ਭੂਮਿਕਾ ਹੈ। ਜਨਵਰੀ 1842 ਵਿਚ ਕੰਪਨੀ ਦੀ ਬੰਗਾਲ ਆਰਮੀ ਤੇ ਚਾਰ ਹਜ਼ਾਰ ਤੋਂ ਵਧੀਕ ਸਿਪਾਹੀ ਤੇ ਤੀਜਾ ਕੁ ਹਿੱਸਾ ਕੁਲੀ ਕਾਬਲ ਤੋਂ ਜਲਾਲਾਬਾਦ ਵੱਲ ਜਾਨ ਬਚਾ ਕੇ ਵਾਪਸ ਆਉਣ ਵੇਲੇ ਬਰਫਾਨੀ ਤੂਫਾਨ ਵਿਚ ਮਰ ਗਏ।[122] ਇਨ੍ਹਾਂ ਤੋਂ ਬਿਨਾਂ ਤਿੰਨ ਹਜ਼ਾਰ ਹਿੰਦੁਸਤਾਨੀ ਸਿਪਾਹੀ ਆਪਣੀਆਂ ਪਤਨੀਆਂ ਸਮੇਤ ਆ ਰਹੇ ਸਨ ਸਭ ਮਰ ਗਏ। ਅਲਫਿਨਸਟਨ ਨੂੰ ਬੰਦੀ ਬਣਾ ਲਿਆ ਤੇ ਕੁਝ ਸਾਲਾਂ ਬਾਦ ਉਸ ਦੀ ਫੌਜ ਨੂੰ ਕਤਲ ਕਰਕੇ ਉਸ ਨੂੰ ਵੀ ਮਾਰ ਦਿੱਤਾ।

ਅਫਗਾਨਿਸਤਾਨ ਵਿਚ ਤਾਂ ਸਮਝੋ ਕੰਪਨੀ ਨੂੰ ਸਰਾਪ ਲੱਗ ਗਿਆ। 1842 ਦੀਆਂ ਸਰਦੀਆਂ ਵਿਚ ਕੰਪਨੀ ਅਤੇ ਮਕਨੱਟਨ ਦੇ ਕਤਲਾਂ ਦਾ ਬਦਲਾ ਲੈਣ ਲਈ

ਕਾਬਲ ਸ਼ਹਿਰ ਨੂੰ ਅੱਗਾਂ ਲਾ ਦਿੱਤੀਆਂ। ਬਾਜ਼ਾਰ ਲੁੱਟ ਲਏ। ਲਾਰਡ ਆਕਲੈਂਡ ਦੀ ਕੁਰਸੀ ਵਕਤ ਬਰਤਾਨੀਆਂ ਦਾ ਅਫਗਾਨ ਐਡਵੈਂਚਰ ਖ਼ਤਮ ਹੋਇਆ। ਸਾਰੀ ਫੌਜ ਵਾਪਸ ਆ ਗਈ, ਦੋਸਤ ਮੁਹੰਮਦ ਰਿਹਾ ਕਰ ਦਿੱਤਾ ਜੋ ਕਾਬਲ ਰਾਜ ਕਰਨ ਚਲਾ ਗਿਆ।

ਨਵੇਂ ਗਵਰਨਰ ਜਨਰਲ ਲਾਰਡ ਏਲਨਬਰੋ ਨੇ ਸੋਚਿਆ ਸੀ ਹਿੰਦੁਸਤਾਨ ਦੇ ਪੱਛਮ ਵੱਲ ਪੰਜਾਬ ਅਤੇ ਅਫਗਾਨਿਸਤਾਨ ਬਫਰ ਜ਼ੋਨ ਬਣ ਜਾਏਗਾ। ਇਥੋਂ ਦੇ ਦਰਿਆ, ਪਹਾੜ, ਕਬਾਇਲੀ ਲੋਕ ਹਿੰਦੁਸਤਾਨ ਵੱਲ ਪੱਛਮ ਤੋਂ ਆਉਣ ਵਾਲੇ ਦੁਸ਼ਮਣਾਂ ਦੇ ਰਸਤੇ ਵਿਚ ਰੁਕਾਵਟ ਬਣਨਗੇ।[123]

ਅਫਗਾਨੀਆਂ ਹੱਥੋਂ ਹਾਰਨ ਦੇ ਛੇ ਮਹੀਨੇ ਬਾਦ ਅੰਗਰੇਜ਼ਾਂ ਨੂੰ ਕੁਝ ਰਾਹਤ ਮਿਲੀ। ਬਹੁਤ ਆਸਾਨੀ ਨਾਲ ਤਾਂ ਨਹੀਂ ਪਰ ਸਿੰਧ ਉਨ੍ਹਾਂ ਨੇ ਜਿੱਤ ਹੀ ਲਿਆ। ਚਾਰ ਦਹਾਕੇ ਬਾਦ ਇਕ ਅੰਗਰੇਜ਼ ਲੇਖਕ ਨੇ ਇਸ ਜਿੱਤ ਨੂੰ ਬਰਤਾਨੀਆ ਦੀ ਸ਼ਾਨ ਉੱਤੇ ਵੱਡਾ ਧੱਬਾ ਲਿਖਿਆ।[124] ਫਰਵਰੀ ਮਾਰਚ 1843 ਵਿਚ 61 ਸਾਲਾ ਬੁੱਢੇ ਜਰਨੈਲ ਚਾਰਲਸ ਨੇਪੀਅਰ ਦੀ ਫੌਜ ਨੇ ਸਿੰਧ ਦੇ ਅਮੀਰਾਂ ਨੂੰ ਹਰਾਇਆ।

× × ×

ਅਫਗਾਨਿਸਤਾਨ ਵਿਚ ਮਿਲੀ ਅਸਫਲਤਾ ਨੇ ਅੰਗਰੇਜ਼ਾਂ ਵਾਸਤੇ ਪੰਜਾਬ ਅਤੇ ਦੱਰਾ ਖੈਬਰ ਹੋਰ ਵੀ ਮਹੱਤਵਪੂਰਨ ਬਣਾ ਦਿੱਤੇ। ਮਹਾਰਾਜਾ ਰਣਜੀਤ ਸਿੰਘ ਦੇ ਵਾਰਸ ਜੇ ਰਾਜ ਸੱਤਾ ਠੀਕ ਤਰ੍ਹਾਂ ਨਹੀਂ ਸੰਭਾਲਦੇ ਤੇ ਦੱਰਾ ਖੈਬਰ ਦੀ ਰਾਖੀ ਨਹੀਂ ਕਰਦੇ, ਫਿਰ ਅੰਗਰੇਜ਼ਾਂ ਨੂੰ ਖ਼ੁਦ ਇਹ ਕੰਮ ਕਰਨਾ ਪਵੇਗਾ, ਐਲਨਬਰੋ ਜੋ ਕਹਿੰਦੈ ਕਹੀ ਜਾਏ। ਪੰਜਾਬ ਦੀ ਜ਼ਮੀਨ ਜਰਖੇਜ਼ ਹੈ, ਮਿਹਨਤੀ ਕਿਸਾਨ ਹਨ, ਸਭ ਨੇ ਦੇਖ ਲਿਐ ਕਿ ਹਠੀ ਲੜਾਕੂ ਹਨ।

1831 ਵਿਚ ਕਰਨਲ ਜੇਮਜ਼ ਸਕਿੱਨਰ ਬੰਗਾਲ ਆਇਆ ਤੇ ਬੰਗਾਲ ਆਰਮੀ ਵਿਚ ਘੁੜਸਵਾਰ ਰਜਮੈਂਟਾਂ ਖੜ੍ਹੀਆਂ ਕੀਤੀਆਂ। ਭਾਰਤ ਵਿਚ ਅੱਜ ਵੀ ਇਕ ਫੌਜੀ ਘੁੜ ਸਵਾਰ ਟੁਕੜੀ ਦਾ ਨਾਮ ਸਕਿੱਨਰਜ਼ ਹੌਰਸ ਯੂਨਿਟ ਹੈ। ਉਹ ਰੋਪੜ ਆਇਆ ਸੀ ਜਦੋਂ ਮਹਾਰਾਜੇ ਨਾਲ ਵਿਲੀਅਮ ਬੈਂਟਿੰਕ ਦੀ ਮੁਲਾਕਾਤ ਹੋਈ। ਮਹਾਰਾਜੇ ਦੇ ਹਜ਼ਾਰ ਘੁੜਸਵਾਰ ਜਵਾਨਾਂ ਦੀ ਫੁਰਤੀ ਦੇਖ ਕੇ ਅਤੇ ਬੰਦੂਕਾਂ ਤੋਪਾਂ ਦੇ ਐਨ ਸਹੀ ਥਾਂ ਨਿਸ਼ਾਨੇ ਲਾਉਂਦੇ ਦੇਖ ਕੇ ਉਹ ਦੰਗ ਰਹਿ ਗਿਆ ਸੀ। ਇਕੱਲਾ ਸਕਿੱਨਰ ਕਿਉਂ, ਸਾਰੇ ਅੰਗਰੇਜ਼ ਅਸ਼ ਅਸ਼ ਕਰ ਉੱਠੇ ਸਨ। ਉਹ ਸੋਚਣ ਲੱਗਾ, ਪੰਜਾਬੀ ਸਾਡੀ ਸੈਨਾ ਦੀ ਤਾਕਤ ਵਿਚ ਅਮੁੱਲ ਵਾਧਾ ਕਰ ਸਕਦੇ ਹਨ।

ਗਲੋਬਲ ਪੱਖੋਂ ਇੰਗਲੈਂਡ ਵਾਸਤੇ ਇਕ ਹੋਰ ਚੁਣੌਤੀ ਸੀ। ਫਰਾਂਸ ਹਾਰ ਗਿਆ ਠੀਕ, ਪਰ ਹੁਣ ਰੂਸ ਡੌਲੇ ਫਰਕਾਣ ਲੱਗ ਪਿਆ। ਅੰਗਰੇਜ਼ਾਂ ਨੂੰ ਅਮਰੀਕਣ ਬਗਾਵਤ ਦੀ ਚੁਣੌਤੀ ਦੇਣ ਲੱਗੇ, 1770–1780 ਵਿਚ ਬਰਤਾਨੀਆ ਨੂੰ ਬਾਹਰ ਧੱਕ ਕੇ ਅਮਰੀਕਾ ਫੈਲ ਰਿਹਾ ਸੀ। ਅਮਰੀਕਾ ਹੱਥੋਂ ਹਾਰ ਕੇ ਹਿੰਦੁਸਤਾਨ ਦੀਆਂ ਹੱਦਾਂ ਵਡੇਰੀਆਂ ਕਰਨ ਵਾਸਤੇ ਤਾਕਤਵਰ ਯੋਧਾ, ਸਿਆਣਾ ਸਿਆਸਤਦਾਨ, ਡਲਹੌਜ਼ੀ ਦਾ ਦਸਵਾਂ ਅਰਲ ਜੇਮਜ਼ ਬਰਾਊਨ ਰੈਮਜ਼ੇ ਨੇ ਜਨਵਰੀ 1848 ਵਿਚ ਭਾਰਤ ਦੇ

ਗਵਰਨਰ ਜਨਰਲ ਵਜੋਂ ਆਉਣਾ ਹੈ ਤੇ ਐਂਗਲੋ ਸਿੱਖ ਜੰਗ ਜਿੱਤਣੀ ਹੈ। ਉਸ ਤੋਂ ਪਹਿਲਾਂ ਵੀ ਕੰਪਨੀ ਇਕ ਜੰਗ ਜਿੱਤ ਚੁੱਕੀ ਹੋਵੇਗੀ। ਇਹ ਜੰਗ ਯੋਰਪੀਨ ਯੁੱਧਾਂ ਦੇ ਮਾਹਿਰ ਜਰਨੈਲ ਹੈਨਰੀ ਹਾਰਡਿੰਗ ਨੇ ਜਿੱਤਣੀ ਹੈ।

ਭਾਰਤ ਵਿਚ ਅੰਗਰੇਜ਼ਾਂ ਦੀਆਂ ਚਾਰ ਕਿਸਮ ਦੀਆਂ ਫੌਜਾਂ ਸਨ। ਸਭ ਤੋਂ ਛੋਟੀ ਉਹ ਸੀ ਜਿਸ ਵਿਚ ਕੇਵਲ ਅੰਗਰੇਜ਼ ਸੈਨਿਕ ਤੇ ਅਫਸਰ ਸਨ। ਇਸ ਨੂੰ 'ਕੁਈਨਜ਼ ਰਜਮੈਂਟ' ਕਿਹਾ ਜਾਂਦਾ ਸੀ। ਬਾਕੀ ਤਿੰਨ ਨਸਲੀ ਫੌਜਾਂ ਸਨ ਜਿਹੜੀਆਂ ਤਿੰਨ ਪ੍ਰੈਜ਼ੀਡੈਂਸੀਆਂ ਦੀਆਂ ਸਨ ਯਾਨੀ ਕਿ ਬੰਗਾਲ ਰਜਮੈਂਟ, ਬੰਬੇ ਰਜਮੈਂਟ ਤੇ ਮਦਰਾਸ ਰਜਮੈਂਟ, ਇਹ 1840 ਵਿਚ ਸਥਾਪਤ ਹੋਈਆਂ। ਇਨ੍ਹਾਂ ਤਿੰਨਾਂ ਵਿਚ 40 ਹਜ਼ਾਰ ਗੋਰੇ ਅਤੇ ਢਾਈ ਲੱਖ ਭਾਰਤੀ ਸਿਪਾਹੀ ਸਨ। ਕੋਈ ਗੋਰਾ, ਭਾਰਤੀ ਅਧੀਨ ਕੰਮ ਨਹੀਂ ਕਰੇਗਾ। ਭਾਰਤੀ ਫੌਜੀ ਦੀ ਵੱਧ ਤੋਂ ਵੱਧ ਤਨਖ਼ਾਹ ਗੋਰੇ ਫੌਜੀ ਦੀ ਘੱਟ ਤੋਂ ਘੱਟ ਤਨਖ਼ਾਹ ਤੋਂ ਨਹੀਂ ਵਧੇਗੀ।

ਲੇਕ, ਅਖ਼ਤਰ ਲੋਨੀ, ਵੇਡ ਤੇ ਫੇਨ ਜਰਨੈਲਾਂ ਨੂੰ ਬੰਗਾਲ ਆਰਮੀ ਨੇ ਹੀ ਪੰਜਾਬ ਦੇ ਲਾਗੇ ਚਾਗੇ ਅਤੇ ਸ਼ੁਜ਼ਾ ਦੀ ਸਹਾਇਤਾ ਲਈ ਯੂਨਿਟ ਭੇਜੇ ਸਨ ਜੋ ਪੂਰੀ ਤਰ੍ਹਾਂ ਤਬਾਹ ਹੋ ਗਏ ਸਨ। ਚੀਨ ਵਿਚ ਯੁੱਧ ਲੜਨ ਵਾਸਤੇ ਵੀ 1840-42 ਤੱਕ ਬੰਗਾਲ ਰਜਮੈਂਟ ਦੇ ਸਿਪਾਹੀ ਗਏ ਸਨ।

ਅੱਧੀ ਤੋਂ ਵੱਧ ਬੰਗਾਲ ਆਰਮੀ ਅਵਧ ਤੋਂ ਸੀ, ਇਹ ਰਿਆਸਤ ਅੰਗਰੇਜ਼ਾਂ ਦੀ ਸੁਰੱਖਿਆ ਅਧੀਨ ਸ਼ੀਆ ਮੁਸਲਮਾਨਾਂ ਦੇ ਰਾਜ ਪ੍ਰਬੰਧ ਹੇਠ ਉੱਚੀਆਂ ਜਾਤਾਂ ਦੀ ਹਿੰਦੂ ਨਫਰੀ ਸੀ, ਜਿਸ ਦੀ ਰਾਜਧਾਨੀ ਲਖਨਊ ਸੀ। ਤਿਹਾਈ ਬੰਗਾਲ ਆਰਮੀ ਯੂਪੀ ਬਿਹਾਰ ਦੇ ਮੁਸਲਮਾਨਾਂ ਦੀ ਸੀ। ਜੇ ਅੰਗਰੇਜ਼ਾਂ ਦਾ ਰਾਜ ਵਿਸਥਾਰ ਪੱਛਮ ਵੱਲ ਹੋ ਗਿਆ ਤੇ ਪੰਜਾਬ ਅੰਗਰੇਜ਼ਾਂ ਕੋਲ ਆ ਗਿਆ ਤਾਂ ਭਰਤੀ ਦਾ ਨਵਾਂ ਤੇ ਵੱਡਾ ਦੌਰ ਆਏਗਾ।

× × ×

1842 ਵਿਚ ਏਲਨ ਬਰੋ ਨੇ ਐਲਾਨ ਕੀਤਾ ਸੀ ਕਿ ਕੰਪਨੀ ਹੋਰ ਰਾਜ ਵਿਸਥਾਰ ਨਹੀਂ ਕਰੇਗੀ ਪਰ 1845 ਵਿਚ ਉਸਨੇ ਚਾਹਿਆ ਕਿ ਪੰਜਾਬ ਖੈਬਰ ਦੱਰੇ ਤੱਕ ਕਾਬੂ ਆ ਜਾਵੇ ਤਾਂ ਚੰਗਾ ਰਹੇ। ਪੰਜਾਬ ਦੀ ਲੀਡਰਸ਼ਿਪ ਇਹੀ ਚਾਹ ਰਹੀ ਸੀ। ਪੰਚਾਂ ਦੀਆਂ ਕਰਤੂਤਾਂ ਕਾਰਨ ਸਾਰੇ ਸਰਦਾਰਾਂ ਨੂੰ ਕਾਂਬਾ ਛਿੜਿਆ ਪਿਆ ਸੀ। ਕਿਹਾ ਜਾਂਦਾ ਹੈ ਕਿ ਜਿੰਦਾਂ ਨੇ ਅੰਗਰੇਜ਼ਾਂ ਕੋਲ ਮਸ਼ਵਰਾ ਭੇਜਿਆ ਕਿ ਫੌਜ ਨੂੰ ਖ਼ਤਮ ਕਰਕੇ ਦਲੀਪ ਸਿੰਘ ਨੂੰ ਆਪਣੀ ਸੁਰੱਖਿਆ ਅਧੀਨ ਰਾਜ ਕਰਨ ਦਿਉ।* ਗੁਲਾਬ ਸਿੰਘ ਨੇ ਪੇਸ਼ਕਸ਼ ਕੀਤੀ ਕਿ ਜੇ ਜੰਮੂ ਮੈਨੂੰ ਦੇ ਦਿੱਤਾ ਜਾਵੇ ਮੈਂ ਅੰਗਰੇਜ਼ਾਂ ਦੀ ਮੱਦਦ ਲਈ ਤਿਆਰ ਹਾਂ।[127]

---

ਸ਼ਾਹ ਮੁਹੰਮਦ ਇਹ ਦੋਸ਼ ਲਾਉਣ ਵਾਲਾ ਪਹਿਲਾ ਲੇਖਕ ਹੈ, ਪਿਛੋਂ ਹੋਰਾਂ ਨੇ ਇਹੋ ਗੱਲ ਦੁਹਰਾਈ। ਡਾ. ਗੰਡਾ ਸਿੰਘ ਇਹ ਕਹਿ ਕੇ ਕਿ ਕੋਈ ਮਾਂ ਆਪਣੇ ਪੁੱਤਰ ਦੀ ਤਾਕਤ ਕਿਸੇ ਹੋਰ ਨੂੰ ਦੇਣ ਲਈ ਤਿਆਰ ਨਹੀਂ ਹੁੰਦੀ, ਇਸ ਗੱਲ ਨੂੰ ਨਹੀਂ ਮੰਨਦੇ—ਅਨੁ.।

ਦਰਬਾਰ ਨੇ ਪਰਜਾ ਨੂੰ ਸੂਚਿਤ ਕਰ ਦਿੱਤਾ ਕਿ ਅੰਗਰੇਜ਼ ਹਮਲੇ ਦੀਆਂ ਤਿਆਰੀਆਂ ਕਰ ਰਹੇ ਹਨ। ਦੀਵਾਨ ਦੀਨਾ ਨਾਥ ਨੇ ਸਰਕਾਰ ਵਲੋਂ ਤਸਦੀਕ ਕੀਤਾ ਕਿ ਖ਼ਬਰ ਸੱਚੀ ਹੈ, ਸਰਹੱਦਾਂ ਉੱਪਰ ਅਮਨੀਸ਼ਨ ਅਤੇ ਫੌਜਾਂ ਆ ਗਈਆਂ ਹਨ। ਪਰ ਇਹ ਅਧੂਰਾ ਸੱਚ ਸੀ।[128] ਰਣਜੀਤ ਸਿੰਘ ਦੀ ਲਾਹੌਰ ਸਮਾਧ ਉੱਤੇ ਕਸਮ ਚੁੱਕੀ ਗਈ ਕਿ ਸਟੇਟ ਬਚਾਵਾਂਗੇ। ਪੰਚਾਂ ਅੱਗੇ ਅਪੀਲ ਕੀਤੀ ਗਈ ਕਿ ਹੁਣ ਸੰਕਟ ਸਮੇਂ ਉਹ ਆਪਣੀ ਆਥਾਰਿਟੀ ਛੱਡ ਦੇਣ ਅਤੇ ਦੇਸ ਬਚਾਉਣ।

ਬਚਾਉ ਵਾਸਤੇ ਲਾਲ ਸਿੰਘ ਨੂੰ ਵਜ਼ੀਰ ਦਾ ਰੁਤਬਾ ਦੇ ਕੇ ਕਮਾਨ ਸੰਭਾਲਣ ਲਈ ਕਿਹਾ, ਤੇਜ ਸਿੰਘ ਨੂੰ ਕਮਾਂਡਰ ਬਣਾਇਆ ਗਿਆ ਜਿਸਨੇ ਪਹਿਲੋਂ ਹੀ ਧਾਰ ਲਿਆ ਸੀ ਕਿ ਡਿਫੈਂਸ ਤੋੜ ਕੇ ਲਾਹੌਰ ਦੀ ਫੌਜ ਹਰਾਉਣੀ ਹੈ। ਖੁਸ਼ਹਾਲ ਸਿੰਘ ਦਾ ਭਤੀਜਾ ਤੇਜ ਸਿੰਘ ਅਤੇ ਲਾਲ ਸਿੰਘ ਬ੍ਰਾਹਮਣ ਸਨ। ਕਿਹਾ ਗਿਆ ਕਿ ਲਾਲ ਸਿੰਘ ਰਾਣੀ ਜਿੰਦਾਂ ਦੀ ਮਨਸ਼ਾ ਅਨੁਸਾਰ ਕੰਮ ਕਰ ਰਿਹਾ ਸੀ।

ਜੰਗ ਇਹ ਨਕਲੀ ਸੀ ਪਰ ਮੌਤਾਂ ਦੀ ਗਿਣਤੀ ਅਸਲੀ। ਲਾਹੌਰ ਦਰਬਾਰ ਅਤੇ ਅੰਗਰੇਜ਼ ਏਜੰਟਾਂ ਵਿਚਕਾਰ ਇਹ ਰਜ਼ਾਮੰਦੀ ਹੋ ਗਈ ਕਿ ਲਾਹੌਰ ਦੀਆਂ ਫੌਜਾਂ ਸਤਲੁਜ ਪਾਰ ਕਰਕੇ 'ਦਿਖਾਵਾ' ਕਰਨ ਕਿ ਉਹ ਹਮਲਾਵਰ ਹਨ। ਦਸੰਬਰ 11, 1845 ਨੂੰ ਫਿਰੋਜ਼ਪੁਰ ਨਜ਼ਦੀਕ ਸਤਲੁਜ ਪਾਰ ਕੀਤਾ। ਇਥੇ ਅੰਗਰੇਜ਼ਾਂ ਦੀ 7 ਹਜ਼ਾਰ ਫੌਜ ਸੀ। ਦੋ ਦਿਨ ਬਾਦ ਲਾਰਡ ਹਾਰਡਿੰਗ ਨੇ ਲਾਹੌਰ ਖਿਲਾਫ ਜੰਗ ਦਾ ਐਲਾਨ ਕਰਕੇ ਕਿਹਾ ਕਿ ਮੈਂ ਖ਼ੁਦ ਬੰਗਾਲ ਆਰਮੀ ਦੇ ਕਮਾਂਡਰ ਇਨ ਚੀਫ ਹਿਊ ਗਫ ਅਧੀਨ ਯੁੱਧ ਲੜਾਂਗਾ।

ਗਫ ਅਧੀਨ ਅੱਧੀ ਹਿੰਦੁਸਤਾਨੀ ਫੌਜ ਆ ਗਈ। ਪਹਿਲੀ ਲੜਾਈ ਮੁਦਕੀ ਨੇੜੇ ਲੜੀ ਜਾਣੀ ਸੀ। ਅੰਗਰੇਜ਼ੀ ਫੌਜ ਦੇ 900 ਜਵਾਨ ਮਰੇ, ਸਿੱਖ ਆਰਮੀ ਦੇ ਇਸ ਤੋਂ ਕਿਤੇ ਵਧੀਕ ਮਾਰ ਕੇ ਉਸਨੂੰ ਪਿੱਛੇ ਧੱਕ ਦਿੱਤਾ। ਸਰ ਪੈਂਡਰਲ ਮੂਨ 1840 ਵਿਚ ਭਾਰਤ ਵਿਚ ਨੌਕਰੀ ਕਰ ਰਿਹਾ ਸੀ। ਉਹ ਇਤਿਹਾਸਕਾਰ ਸੀ। ਉਸਨੇ ਆਪਣੀ ਕਿਤਾਬ The British Conquest and Dominion of India ਵਿਚ ਲਿਖਿਆ ਹੈ ਕਿ ਤੇਜ ਸਿੰਘ ਅੰਗਰੇਜ਼ ਫੌਜਾਂ ਵਿਰੁੱਧ ਲੜਨੋਂ ਟਲ ਰਿਹਾ ਸੀ ਤੇ ਆਪਣੀ ਮਨਸ਼ਾ ਦੀ ਖ਼ਬਰ ਉਸਨੇ ਅੰਗਰੇਜ਼ਾਂ ਕੋਲ ਪੁਚਾ ਵੀ ਦਿੱਤੀ। ਪਰ ਲਾਹੌਰ ਦੀ ਫੌਜ ਪੂਰੀ ਤਾਕਤ ਨਾਲ, ਜੋਸ਼ ਨਾਲ ਯੁੱਧ ਕਰ ਰਹੀ ਸੀ।

ਗਫ ਨੇ ਦੂਜਾ ਹੱਲਾ ਫੇਰੂ ਸ਼ਹਿਰ ਤੇ ਕੀਤਾ ਜੋ ਪੂਰੀ ਫੌਜ ਦਾ ਕੇਂਦਰ ਸੀ। ਇਥੇ ਪਹਿਲਾਂ ਨਾਲੋਂ ਵੀ ਵਧੀਕ ਔਖਾ ਮੁਕਾਬਲਾ ਹੋਇਆ। ਕੁਝ ਇਕ ਨੇ ਕਿਹਾ ਕਿ ਪੰਜਾਬ ਦੀ ਫੌਜ ਨੇ ਜ਼ਖ਼ਮੀਆਂ ਨੂੰ ਵੀ ਵੱਢ ਦਿੱਤਾ।[130] ਇਸ ਡਰੋਂ ਕਿ ਹਾਰ ਹੋ ਸਕਦੀ ਹੈ, ਹਾਰਡਿੰਗ ਨੇ ਗੁਪਤ ਰਿਕਾਰਡ ਨੂੰ ਅੱਗ ਲਾਉਣ ਦਾ ਹੁਕਮ ਦੇ ਦਿੱਤਾ। ਪੈਂਡਰਲ ਮੂਨ ਦੀ ਲਿਖਤ ਅਨੁਸਾਰ ਗੱਦਾਰ ਤੇਜ ਸਿੰਘ ਨੇ ਫੌਜਾਂ ਨੂੰ ਪਿੱਛੇ ਹਟਣ ਦਾ ਹੁਕਮ ਦੇ ਦਿੱਤਾ ਜਿਸ ਨਾਲ ਅੰਗਰੇਜ਼ੀ ਫੌਜ ਨੂੰ ਫਾਇਦਾ ਹੋਵੇ। ਗਫ ਕਿਹੜਾ ਹਾਰਨ ਦੇ ਮੂਡ ਵਿਚ ਸੀ, ਬੰਗਾਲ ਆਰਮੀ ਜਿੱਤ ਗਈ।

ਬੰਗਾਲ ਦੇ ਮੁਕਾਬਲੇ ਹਿੰਦੁਸਤਾਨੀ ਸਿਪਾਹੀ ਕਮਜ਼ੋਰ ਨਿਕਲੇ। ਬਦਕਿਸਮਤ

ਅਫਗਾਨ ਅੰਦੋਲਨ ਦੌਰਾਨ ਉਹ ਟੁੱਟ ਗਏ ਸਨ। ਹੋ ਸਕਦਾ ਹੈ ਹਿੰਦੁਸਤਾਨ ਦਾ ਇਕ ਅਜ਼ਾਦ ਇਲਾਕਾ ਅੰਗਰੇਜ਼ਾਂ ਦਾ ਗੁਲਾਮ ਹੋ ਜਾਵੇ ਉਨ੍ਹਾਂ ਨੂੰ ਚੰਗਾ ਨਾ ਲੱਗਾ ਹੋਵੇ। ਸ਼ਾਇਦ ਪੰਜਾਬ ਪ੍ਰਤੀ ਹਮਦਰਦੀ ਹੋਵੇ। ਮੂਨ ਅਨੁਸਾਰ ਸਿੱਖ ਮੰਨ ਗਏ ਕਿ ਅੰਗਰੇਜ਼ ਪੂਰੀ ਦ੍ਰਿੜ੍ਹਤਾ ਨਾਲ ਲੜਦੇ ਹਨ। ਹਿੰਦੁਸਤਾਨੀ ਫੌਜੀ ਉਨ੍ਹਾਂ ਨੂੰ ਕਾਇਰ ਲੱਗੇ।[131]

ਫੇਰੂ ਸ਼ਹਿਰ ਦੀ ਹਾਰ ਤੋਂ ਰਾਣੀ ਜਿੰਦਾਂ ਖੁਸ਼ ਹੋਈ ਕਿ ਦੁਖੀ, ਪਤਾ ਨਹੀਂ ਪਰ ਉਸਨੇ ਲਾਲ ਸਿੰਘ ਨੂੰ ਹਟਾ ਕੇ ਅਗਲੀ ਜੰਗ ਵਾਸਤੇ ਗੁਲਾਬ ਸਿੰਘ ਨੂੰ ਵਜ਼ੀਰ ਲਾ ਦਿੱਤਾ। ਫਿਰੋਜ਼ਪੁਰ ਦੇ ਨੇੜੇ ਸਭਰਾਉਂ ਦੀ ਜੰਗ ਵਿਚ ਵੀ ਉਹੀ ਹਾਲ। ਦਸ ਫਰਵਰੀ 1846 ਨੂੰ ਲੜੀ ਗਈ ਇਸ ਲੜਾਈ ਦੀ ਮੋਰਚਾਬੰਦੀ ਦੇ ਨਕਸ਼ੇ ਮੂਨ ਅਨੁਸਾਰ ਲਾਲ ਸਿੰਘ ਨੇ ਅੰਗਰੇਜ਼ ਏਜੰਟ ਲੁਧਿਆਣਾ ਹੈਨਰੀ ਲਾਰੈਂਸ ਨੂੰ ਦੇ ਦਿੱਤੇ ਸਨ।[132]

ਇਸ ਵਾਰ ਹਿੰਦੁਸਤਾਨੀ ਫੌਜ ਵਧੀਆ ਲੜੀ ਪਰ ਹਾਰ ਦਾ ਕਾਰਨ ਤੇਜਾ ਸਿੰਘ ਤੇ ਲਾਲ ਸਿੰਘ ਦੀ ਗੱਦਾਰੀ ਸੀ, ਤੇਜ ਸਿੰਘ ਖ਼ੁਦ ਤਾਂ ਸਤਲੁਜ ਦੇ ਪੱਛਮੀ ਕਿਨਾਰੇ ਤੇ ਪਿੱਛੇ ਹੀ ਰਿਹਾ, ਜਿਹੜੀ ਫੌਜ ਬੇੜੀਆਂ ਦੇ ਪੁਲ ਰਾਹੀਂ ਦਰਿਆ ਪਾਰ ਕਰਕੇ ਪੂਰਬੀ ਕੰਢੇ ਵੱਲ ਟੱਪ ਗਈ, ਤੇਜਾ ਸਿੰਘ ਨੇ ਪਿੱਛੋਂ ਪੁਲ ਤੋੜ ਦਿੱਤਾ।[133]

ਅੰਗਰੇਜ਼ਾਂ ਵਲੋਂ ਧੱਕੇ ਸਿੱਖ ਸਿਪਾਹੀ ਜਦੋਂ ਪਿਛੇ ਮੁੜਨ ਲੱਗੇ, ਅੱਗੇ ਪੁਲ ਨਹੀਂ ਸੀ। ਇਥੇ ਉਨ੍ਹਾਂ ਸਭਨਾਂ ਨੂੰ ਭੁੰਨ ਦਿੱਤਾ ਗਿਆ। ਫੇਰੂ ਸ਼ਹਿਰ ਦਾ ਬਦਲਾ ਲੈਣ ਲਈ ਅੰਗਰੇਜ਼ੀ ਫੌਜ ਨੇ ਜ਼ਖਮੀ ਸਿਪਾਹੀ ਵੀ ਬੇਦਰਦੀ ਨਾਲ ਵੱਢੇ।[134]

ਸਭਰਾਉਂ ਜੰਗ ਦਾ ਹੀਰੋ ਸਫੈਦ ਦਾਹੜੀ ਵਾਲਾ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਸੀ। ਸਫੈਦ ਕਮੀਜ਼, ਸਫੈਦ ਘੋੜੇ ਉੱਪਰ ਬੈਠਾ ਬਹਾਦਰੀ ਨਾਲ ਲੜਦਾ ਹੋਇਆ ਉਹ ਆਪਣੀ ਟੁਕੜੀ ਦੇ 50 ਜੁਆਨਾਂ ਨਾਲ ਸ਼ਹੀਦ ਹੋਇਆ। ਸਭਰਾਉਂ 10 ਹਜ਼ਾਰ ਮੌਤਾਂ ਹੋਈਆਂ ਪਰ ਜਿੱਤ ਪੂਰੀ ਹੋਈ। ਦੋ ਦਿਨ ਬਾਦ ਅੰਗਰੇਜ਼ਾਂ ਨੇ ਸਤਲੁਜ ਪਾਰ ਕਰਕੇ ਕਸੂਰ ਤੇ ਹਮਲਾ ਕੀਤਾ ਤੇ ਜਿੱਤ ਲਿਆ। ਹੁਣ ਉਨ੍ਹਾਂ ਨੇ ਲਾਹੌਰ ਉੱਤੇ ਮਨਮਰਜ਼ੀ ਦੀਆਂ ਸ਼ਰਤਾਂ ਠੋਸਣੀਆਂ ਸਨ।

ਪਹਿਲਾਂ ਤਾਂ ਉਨ੍ਹਾਂ ਸੋਚਿਆ ਕਿ ਪੰਜਾਬ ਉੱਪਰ ਰਾਜ ਕਰਨ ਦੀ ਥਾਂ ਇਸ ਨੂੰ ਨੂੜ ਕੇ ਨਚੋੜਿਆ ਜਾਵੇ। ਰਾਜ ਕਰਨਾ ਮਹਿੰਗਾ ਪਵੇਗਾ। ਹੋ ਸਕਦੈ ਖ਼ੂਨ ਖਰਾਬਾ ਮੁੜ ਹੋਣ ਲੱਗ ਪਏ। ਦਰਬਾਰ ਨੂੰ ਕਿਹਾ ਗਿਆ ਕਿ ਜਲੰਧਰ ਦੁਆਬ ਅਤੇ ਸਿਸ-ਸਤਲੁਜ ਦੇ ਉਪਜਾਊ ਖੇਤਾਂ ਉੱਪਰ ਸਿੱਖਾਂ ਦਾ ਹੁਣ ਕੋਈ ਹੱਕ ਨਹੀਂ, ਪੈਦਲ ਅਤੇ ਘੋੜਸਵਾਰ ਫੌਜ ਤੋੜ ਦਿੱਤੀ ਜਾਵੇ, ਲਾਹੌਰ ਵਿਚ ਅੰਗਰੇਜ਼ ਰੈਜ਼ੀਡੈਂਟ ਰਹੇਗਾ ਤੇ ਫੌਜੀ ਬਟਾਲੀਅਨ ਰਹੇਗੀ ਕਿਉਂਕਿ ਪੰਜਾਬ ਨੇ ਸੰਧੀ ਤੋੜ ਕੇ ਅੰਗਰੇਜ਼ਾਂ ਤੇ ਹਮਲਾ ਕੀਤਾ ਹੈ ਇਸ ਲਈ 15 ਲੱਖ ਪੌਂਡ, ਕੰਪਨੀ ਨੂੰ ਹਰਜਾਨਾ ਦਿੱਤਾ ਜਾਵੇ।

ਟੁੱਟ ਚੁੱਕੇ ਦਰਬਾਰ ਨੇ ਸਾਰੀਆਂ ਸ਼ਰਤਾਂ ਮੰਨ ਲਈਆਂ ਪਰ ਦੇਣ ਵਾਸਤੇ ਖਜ਼ਾਨੇ ਵਿਚ ਪੈਸਾ ਨਹੀਂ, ਹਰਜਾਨਾ ਕਿਵੇਂ ਭਰੀਏ? ਇਕ ਆਦਮੀ ਕੋਲ ਜਵਾਬ ਸੀ। ਗੁਲਾਬ ਸਿੰਘ ਦਾ ਰਾਬਤਾ ਅੰਗਰੇਜ਼ਾਂ ਨਾਲ ਹੈ ਈ ਸੀ। ਗੁਲਾਬ ਸਿੰਘ ਕੋਲ ਬਥੇਰਾ ਖਜ਼ਾਨਾ ਸੀ। ਉਸ ਨੇ ਜੋ ਮਸ਼ਵਰਾ ਦਿੱਤਾ, ਸਾਰਿਆਂ ਨੇ ਮੰਨ ਲਿਆ। ਬਿਆਸ ਅਤੇ

ਸਿੰਧ ਵਿਚਕਾਰਲਾ ਪਹਾੜੀ ਇਲਾਕਾ 15 ਲੱਖ ਪੌਂਡ ਵਿਚ ਅੰਗਰੇਜ਼ਾਂ ਕੋਲ ਵੇਚ ਦਿੰਦੇ ਹਾਂ, ਮੈਂ ਬਾਦ ਵਿਚ ਇਹ ਆਪਣੇ ਪੈਸੇ ਨਾਲ ਖਰੀਦ ਲਵਾਂਗਾ। ਇਉਂ ਜੰਮੂ ਦਾ ਰਾਜਾ ਤਰੱਕੀ ਕਰਕੇ ਜੰਮੂ ਕਸ਼ਮੀਰ ਦਾ ਮਹਾਰਾਜਾ ਹੋ ਗਿਆ। ਚਾਹੁੰਦਾ ਤਾਂ ਉਹ ਹਜ਼ਾਰੇ ਦਾ ਇਲਾਕਾ ਵੀ ਲੈ ਸਕਦਾ ਸੀ ਪਰ ਉਸਨੇ ਅੱਗ ਨਾਲ ਖੇਡਣਾ ਠੀਕ ਨਹੀਂ ਸਮਝਿਆ।

ਕੰਪਨੀ ਵਲੋਂ ਲਾਹੌਰ ਦਾ ਪਹਿਲਾ ਰੈਜ਼ੀਡੈਂਟ ਹੈਨਰੀ ਲਾਰੰਸ ਨੂੰ ਲਾਇਆ ਗਿਆ। ਗਵਰਨਰ ਜਨਰਲ ਹਾਰਡਿੰਗ ਨੇ ਰੈਜ਼ੀਡੈਂਟ ਨੂੰ ਖ਼ਤ ਵਿਚ ਦਲੀਪ ਸਿੰਘ ਬਾਰੇ ਲਿਖਿਆ ਜੋ ਹੁਣ ਅੱਠ ਸਾਲ ਦਾ ਸੀ, 'ਸਥਾਨਕ ਸ਼ਾਹਜ਼ਾਦਾ, ਸਾਡਾ ਬੰਦੀ ਹੈ ਇਸ ਕਰਕੇ ਸਾਰੀਆਂ ਸ਼ਰਤਾਂ ਮਨਵਾਉਣੀਆਂ ਹਨ।'[135] ਹੈਨਰੀ ਲਾਰੰਸ ਪੰਜਾਬ ਨੂੰ ਹੁਣ ਜਿਵੇਂ ਮਰਜ਼ੀ ਚਲਾਏ।

× × ×

ਲਾਹੌਰ ਦੀ ਹਾਰ ਦਾ ਵੈਣ ਹਾਰ ਤੋਂ ਛੇਤੀ ਹੀ ਬਾਦ ਸ਼ਾਹ ਮੁਹੰਮਦ ਨੇ ਜੰਗਨਾਮੇ ਰਾਹੀਂ ਪਾਇਆ। ਸਰਕਾਰ ਖਾਲਸਾ ਦੇ ਤੋਪਖਾਨਾ ਅਫਸਰ ਸੁਲਤਾਨ ਮਹਿਮੂਦ ਦਾ ਬੇਟਾ ਜਾਂ ਭਤੀਜਾ, ਸ਼ਾਹ ਮੁਹੰਮਦ, ਉੱਚ ਖਾਨਦਾਨ ਵਿਚ ਜੰਮਿਆ ਪਲਿਆ ਰਾਣੀ ਜਿੰਦਾਂ, ਤੇਜ ਸਿੰਘ ਅਤੇ ਅੰਗਰੇਜ਼ਾਂ ਉੱਪਰ ਇਲਜ਼ਾਮਤ੍ਰਾਸ਼ੀ ਕਰਦਾ ਹੈ।

ਇਸ ਕਿੱਸੇ ਵਿਚ ਉਹ ਪੰਜਾਬ ਬਨਾਮ ਕੰਪਨੀ ਨਹੀਂ, ਹਿੰਦ ਪੰਜਾਬ ਦਾ ਜੰਗ ਲਿਖਦਾ ਹੈ। ਉਸ ਦੇ ਜੰਗਨਾਮੇ ਵਿਚ ਅੰਗਰੇਜ਼ ਅਤੇ ਉਸਦੀਆਂ ਫੌਜਾਂ 'ਹਿੰਦ' ਵਲੋਂ ਜਾਂ ਕਹੋ ਦਿੱਲੀ ਵਲੋਂ ਲੜਦੀਆਂ ਹਨ ਜਾਂ ਇਉਂ ਕਹੋ ਕਿ ਇਹ ਦਿੱਲੀ ਅਤੇ ਲਾਹੌਰ ਵਿਚਕਾਰ ਯੁੱਧ ਹੈ, ਪੰਜਾਬੀਆਂ ਨੂੰ ਮੁਗਲਾਂ ਦੇ ਪੁਰਾਣੇ ਹਮਲੇ ਯਾਦ ਹਨ, ਸ਼ਾਹ ਮੁਹੰਮਦ ਮੁਗਲਾਂ ਦਾ ਪ੍ਰਸ਼ੰਸਕ ਨਹੀਂ ਹੈ। ਸਿੱਖ ਜੁਆਨਾਂ ਦੀ ਬਹਾਦਰੀ ਦੇ ਸੋਹਲੇ ਗਾਉਂਦਾ ਹੈ ਪਰ ਉਨ੍ਹਾਂ ਦੀ ਮਨਮਰਜ਼ੀ ਬਾਰੇ ਵੀ ਸੰਕੇਤ ਦਿੰਦਾ ਹੈ। ਇਸ ਕਿੱਸੇ ਵਿਚੋਂ ਜੋ ਅਕਸ ਸਾਹਮਣੇ ਆਉਂਦਾ ਹੈ ਉਹ ਇਹ ਕਿ ਸਰਕਾਰ ਖਾਲਸਾ ਦਾ ਰਾਜ ਹਿੰਦੂਆਂ ਅਤੇ ਮੁਸਲਮਾਨਾਂ ਦੋਵਾਂ ਨੂੰ ਚੰਗਾ ਲੱਗਾ, ਦੋਵਾਂ ਲਈ ਕਲਿਆਣਕਾਰੀ ਸੀ, ਦੋਵੇਂ ਇਸ ਲਈ ਵਫਾਦਾਰ ਰਹੇ। ਸ਼ਾਇਰ ਪੁੱਛਦਾ ਹੈ, ਸੁੱਖੀ ਸਾਂਦੀ ਵਸਦੇ ਹਿੰਦੂਆਂ ਅਤੇ ਮੁਸਲਮਾਨਾਂ ਉੱਪਰ ਇਹ ਮੁਸੀਬਤ ਕਿਉਂ ਟੁੱਟ ਪਈ ?[136]

ਕਿੱਸੇ ਵਿਚੋਂ ਪਤਾ ਲੱਗਦਾ ਹੈ ਕਿ ਮੁਸਲਮਾਨਾਂ ਲਈ ਖਾਲਸਾ ਰਾਜ ਇਸਲਾਮ ਵਿਰੋਧੀ ਨਹੀਂ ਸੀ, ਮੁਸਲਮਾਨਾਂ ਅਤੇ ਗ਼ੈਰ ਮੁਸਲਮਾਨਾਂ, ਸਾਰੇ ਪੰਜਾਬੀਆਂ ਵਾਸਤੇ ਇਹ ਹਾਰ ਦੁਖਦਾਈ ਸੀ, ਰਾਣੀ ਜਿੰਦਾਂ ਅਤੇ ਪਠਾਣ ਖੁਸ਼ ਹੋਏ ਹੋਣਗੇ।[137] ਆਪਣੇ ਸਮੇਂ ਦਾ ਜੇ ਇਸ ਕਿੱਸੇ ਨੂੰ ਸੱਚਾ ਦਸਤਾਵੇਜ਼ ਮੰਨ ਲਈਏ ਤਾਂ ਪੰਜਾਬ ਦੇ ਤਣਾਉ ਦਾ ਕਾਰਨ ਧਾਰਮਿਕ ਨਹੀਂ।

ਕਵੀ ਅਨੁਸਾਰ ਸਰਕਾਰ ਖਾਲਸਾ ਦੀਆਂ ਕਰਤੂਤਾਂ ਸਦਕਾ ਰੱਬੀ ਕਹਿਰ ਟੁੱਟਾ। ਪਰ ਕਵੀ ਨੂੰ ਖ਼ਦਸ਼ਾ ਹੈ ਕਿ ਹਿੰਦੂ ਮੁਸਲਮਾਨ ਵਿਚਕਾਰਲੀ ਸਾਂਝ ਕਿਤੇ ਟੁੱਟ ਤਾਂ ਨਹੀਂ ਜਾਏਗੀ ? ਅੰਗਰੇਜ਼ ਦੋਹਾਂ ਕੌਮਾਂ ਵਿਚਕਾਰ ਹੋਏ ਇਤਬਾਰ ਨੂੰ ਤੋੜ ਤਾਂ ਨਹੀਂ ਦਏਗਾ ? ਤਾਂ ਵੀ, ਉਸ ਨੂੰ ਪੰਜਾਬੀਆਂ ਉੱਪਰ ਭਰੋਸਾ ਹੈ ਕਿ ਉਹ ਆਪਸੀ ਇਤਬਾਰ ਕਾਇਮ ਰੱਖਣਗੇ। ਬੈਂਤ ਦੇ ਬੰਦ[138] ਹਨ—

ਰੱਬ ਚਾਹੇ ਤਾਂ ਕਰੇਗਾ ਮਿਹਰਬਾਨੀ, ਹੋਇਆ ਸਿੰਘਾਂ ਦਾ ਕੰਮ ਅਰਾਸਤਾ ਈ।
ਵੱਡੀ ਸਾਂਝ ਹੈ ਹਿੰਦੂਆਂ ਮੁਸਲਮਾਨਾਂ, ਉਹਦੇ ਨਾਲ ਨਾ ਕਿਸੇ ਦਾ ਵਾਸਤਾ ਈ।

ਆਧੁਨਿਕ ਇਤਿਹਾਸਕਾਰ ਪਤਵੰਤ ਸਿੰਘ ਦਾ ਦੂਜਾ ਪੱਖ ਇਹ ਵੀ ਹੈ—

> ਸਿੱਖ ਸਟੇਟ ਦੀ ਹੋਣੀ ਲਈ ਦੋਸ਼ੀ ਨਾ ਅੰਗਰੇਜ਼, ਨਾ ਡੋਗਰੇ , ਨਾ ਬ੍ਰਾਹਮਣ ਹਨ ਜਿਨ੍ਹਾਂ ਬਾਰੇ ਅਕਸਰ ਜ਼ਿਕਰ ਹੁੰਦਾ ਹੈ ਕਿ ਇਨ੍ਹਾਂ ਦੀ ਗੱਦਾਰੀ ਕਾਰਨ ਅੰਗਰੇਜ਼ ਜਿੱਤ ਗਏ। ਇਕ ਸ਼ਾਨਦਾਰ ਬੰਦੇ ਨੇ ਜਿਹੜੀ ਤਾਕਤਵਰ ਹਕੂਮਤ ਖੜ੍ਹੀ ਕਰ ਦਿੱਤੀ ਸੀ, ਸਿੱਖ ਉਸਨੂੰ ਡੇਗਣ ਦੇ ਖ਼ੁਦ ਜ਼ਿੰਮੇਵਾਰ ਸਨ ਕਿਉਂਕਿ ਉਹ ਸਹੀ ਵਾਰਸ ਸਾਬਤ ਨਹੀਂ ਹੋਏ।[139]

ਪਤਵੰਤ ਸਿੰਘ ਦਾ ਉਕਤ ਫਤਵਾ ਪੰਜਾਬ ਦੇ ਮੁਸਲਮਾਨਾਂ ਬਾਰੇ ਫਿਰ ਖਾਮੋਸ਼ ਹੈ ਜੋ ਪੰਜਾਬ ਦੀ ਬਹੁਗਿਣਤੀ ਸਨ। ਸਿੱਖ ਸਟੇਟ ਬਣਨ ਜਾਂ ਟੁੱਟਣ ਵਾਸਤੇ ਸਿੱਖਾਂ, ਡੋਗਰਿਆਂ, ਬ੍ਰਾਹਮਣਾਂ ਜਾਂ ਅੰਗਰੇਜ਼ਾਂ ਦੀ ਭੂਮਿਕਾ ਅਨੇਕ ਵਾਰ ਵਿਚਾਰੀ ਜਾ ਚੁੱਕੀ ਹੈ, ਮੁਸਲਮਾਨ ਇਸ ਹਾਰ ਲਈ ਜ਼ਿੰਮੇਵਾਰ ਨਹੀਂ, ਦਰੁਸਤ, ਪਰ ਜੋ ਹੋਇਆ, ਚੁੱਪ ਕਰਕੇ ਹੋਣ ਦਿੱਤਾ ਤੇ ਬਰਦਾਸ਼ਤ ਕੀਤਾ। ਇਹ ਤੱਥ ਮੁੜ ਉਸੇ ਅਸਲੀਅਤ ਵਾਸਤੇ ਸਬੂਤ ਹੈ ਕਿ ਮੁਸਲਮਾਨ ਪੰਜਾਬ ਵਿਚ ਜਿਉਣਾ ਚਾਹੁੰਦਾ ਸੀ, ਪੰਜਾਬ ਨੂੰ ਕੰਟਰੋਲ ਕਰਨ ਵਿਚ ਉਸਦੀ ਕੋਈ ਰੁਚੀ ਨਹੀਂ।

× × ×

ਅੰਗਰੇਜ਼ਾਂ ਨੂੰ ਜਲਦੀ ਸਮਝ ਆ ਗਈ ਕਿ ਰਾਜ ਕਰਨ ਬਗ਼ੈਰ ਪੰਜਾਬ ਕਾਬੂ ਨਹੀਂ ਆ ਸਕਦਾ। ਦਸੰਬਰ 1846 ਦੇ ਅਖੀਰਲੇ ਦਿਨੀਂ ਲਾਹੌਰ ਰੈਜ਼ੀਡੈਂਟ ਹੈਨਰੀ ਲਾਰੰਸ ਨੂੰ ਕਿਹਾ ਗਿਆ ਕਿ ਸਾਰੇ ਮਹਿਕਮਿਆਂ ਦਾ ਕੰਟਰੋਲ ਆਪਣੇ ਹੱਥ ਵਿਚ ਲਏ। ਰਾਣੀ ਜਿੰਦਾਂ ਦੀ ਸਰਪ੍ਰਸਤੀ ਖ਼ਤਮ, ਉਸਨੂੰ ਕੈਦ ਕਰਕੇ ਬੇਟੇ ਦਲੀਪ ਸਿੰਘ ਤੋਂ ਦੂਰ ਕਰ ਦਿੱਤਾ। ਲਾਲ ਸਿੰਘ ਤੋਂ ਵਜ਼ੀਰੀ ਖੋਹ ਕੇ ਦੇਹਰਾਦੂਨ ਭੇਜ ਦਿੱਤਾ ਕਿਉਂਕਿ ਉਹ ਖਾਲਸਾ ਦਰਬਾਰ ਦੇ ਕਸ਼ਮੀਰ ਵਿਚਲੇ ਨਾਜ਼ਿਮ ਇਮਾਮੁੱਦੀਨ ਨਾਲ ਗੰਢ ਸੰਢ ਕਰ ਰਿਹਾ ਸੀ ਕਿ ਕਿਤੇ ਕਸ਼ਮੀਰ ਗੁਲਾਬ ਸਿੰਘ ਨੂੰ ਨਾ ਮਿਲ ਜਾਏ।

ਅਫਗਾਨਿਸਤਾਨ ਨੇੜੇ ਦੀਆਂ ਰਿਆਸਤਾਂ ਦੇ ਹਾਕਮਾਂ ਕੋਲ ਅੰਗਰੇਜ਼ਾਂ ਨੇ ਆਪਣੇ ਸਲਾਹਕਾਰ ਨਿਯੁਕਤ ਕਰ ਦਿੱਤੇ ਜਿਨ੍ਹਾਂ ਵਿਚ ਹਿੰਦੂ ਅਤੇ ਮੁਸਲਮਾਨਾਂ ਨਾਲੋਂ ਸਿੱਖ ਸਲਾਹਕਾਰ ਵਧੀਕ ਗਿਣਤੀ ਵਿਚ ਸਨ। ਸਲਾਹਕਾਰ ਤਾਂ ਰੁਤਬਾ ਸੀ ਇਕ, ਅਸਲ ਹਾਕਮ ਇਹੋ ਲੋਕ ਸਨ। ਇਨ੍ਹਾਂ ਸਲਾਹਕਾਰਾਂ ਨੇ ਪਖਤੂਨਾਂ ਅਤੇ ਹੋਰ ਮੁਸਲਮਾਨਾਂ ਵਿਰੁੱਧ ਦਰਬਾਰ ਵਿਰੋਧੀ ਹੋਣ ਦਾ ਦਾਉ ਖੇਡਣਾ ਸ਼ੁਰੂ ਕਰ ਦਿੱਤਾ। ਦੱਖਣ ਵਿਚ ਮੁਲਤਾਨ ਤੇ ਉੱਤਰ ਵਿਚ ਹਜ਼ਾਰੇ ਦੇ ਖ਼ੁਦਮੁਖਤਾਰ ਸੁਭਾਉ ਵਾਲੇ ਸੂਬੇਦਾਰਾਂ ਨੇ ਅੰਗਰੇਜ਼ ਅਫਸਰਾਂ ਦੀ ਤਾਬਿਆਕਾਰੀ ਨਹੀਂ ਕਬੂਲੀ। ਕੁਝ ਲੋਕਾਂ ਦਾ ਕਹਿਣਾ ਹੈ ਕਿ ਇਹੋ ਗੱਲ ਦੂਜੀ ਐਂਗਲੋ-ਸਿੱਖ ਜੰਗ ਦਾ ਕਾਰਨ ਬਣਿਆ।

ਮੁਲਤਾਨ ਸਮੱਸਿਆ ਅੰਗਰੇਜ਼ੀ ਲਾਹੌਰ ਦਰਬਾਰ ਅਤੇ ਮੁਲਤਾਨ ਦੇ ਸੂਬੇਦਾਰ ਮੂਲਰਾਜ ਵਿਚਕਾਰਲੇ ਸੰਬੰਧ ਸਨ। ਮੂਲਰਾਜ ਦੇ ਪਿਤਾ ਸੂਬੇਦਾਰ ਸਾਵਣ ਮੱਲ ਨੇ ਬੜੀ ਮਿਹਨਤ ਨਾਲ ਮੁਲਤਾਨ ਦੀ ਕਿਸਾਨੀ ਉਸਾਰੀ ਸੀ ਤੇ ਮਾਮਲੇ ਵਿਚ ਵਾਧਾ

ਕੀਤਾ। ਜਦੋਂ ਇਕ ਸਾਬਕ ਮੁਲਾਜ਼ਮ ਨੇ ਸਾਵਣ ਮੱਲ ਨੂੰ 1840 ਵਿਚ ਕਤਲ ਕਰ ਦਿੱਤਾ, ਉਸਦਾ ਬੇਟਾ ਸੂਬੇਦਾਰ ਲਾ ਦਿੱਤਾ। ਅੰਗਰੇਜ਼ਾਂ ਨੇ ਉਸ ਨੂੰ ਕਹਿ ਦਿੱਤਾ ਕਿ ਤੇਰੀ ਸੂਬੇਦਾਰੀ ਆਰਜ਼ੀ ਹੈ, ਪੱਕੀ ਉਦੋਂ ਕਰਾਂਗੇ ਜਦੋਂ ਬਦਸਤੂਰ ਮਾਮਲਾ ਜਮ੍ਹਾਂ ਕਰਾਂਦਾ ਰਹੇਂਗਾ।

ਮੂਲਰਾਜ ਦੇ ਕੰਮ ਢੰਗ ਦੇ ਤਰੀਕੇ ਤੋਂ ਨਾਖੁਸ਼ ਹੋ ਕੇ ਅੰਗਰੇਜ਼ਾਂ ਨੇ ਉਸ ਨੂੰ ਹਟਾ ਕੇ ਕਾਹਨ ਸਿੰਘ ਨੂੰ ਮੁਲਤਾਨ ਦਾ ਸੂਬੇਦਾਰ ਲਾ ਦਿੱਤਾ ਜਿਸ ਨਾਲ ਦੋ ਅਫਸਰ ਪੈਟਰਿਕ ਵਾਨਸ ਐਗਨਿਊ ਅਤੇ ਐਂਡਰਸਨ ਲਾ ਦਿੱਤੇ। ਇਨ੍ਹਾਂ ਨਾਲ ਪੰਜ ਸੌ ਸਿਪਾਹੀ ਵੀ ਭੇਜ ਦਿੱਤੇ। ਇਹ ਅਪ੍ਰੈਲ 1848 ਦੀ ਗੱਲ ਹੈ ਜਦੋਂ ਹਾਰਡਿੰਗ ਦੀ ਥਾਂ ਡਲਹੌਜ਼ੀ ਗਵਰਨਰ ਜਨਰਲ ਵਜੋਂ ਆ ਗਿਆ ਸੀ ਤੇ ਬਿਮਾਰ ਲਾਰੈਂਸ ਨੂੰ ਹਟਾ ਕੇ ਫਰੈਡਰਿਕ ਕਰੀ ਨੂੰ ਲਾਹੌਰ ਦਾ ਰੈਜ਼ੀਡੈਂਟ ਲਾ ਦਿੱਤਾ ਸੀ।

ਦਰਬਾਰ ਦੇ ਭੇਜੇ ਸਿਪਾਹੀਆਂ ਨਾਲੋਂ ਮੁਲਤਾਨ ਦੇ ਫੌਜੀਆਂ ਦੀ ਗਿਣਤੀ ਕਿਤੇ ਵੱਧ ਸੀ, ਸੋ ਕਰੀ ਨੇ ਜਿਹੜੇ ਦੋ ਅੰਗਰੇਜ਼ ਸਲਾਹਕਾਰ ਭੇਜੇ ਸਨ ਉਹ ਕਤਲ ਕਰ ਦਿੱਤੇ ਤੇ ਕਾਹਨ ਸਿੰਘ ਨੂੰ ਸੂਬੇਦਾਰ ਮਨਜ਼ੂਰ ਨਾ ਕੀਤਾ। ਲਾਹੌਰੋਂ ਆਏ ਪੰਜ ਸੌ ਸਿਪਾਹੀਆਂ ਨੂੰ ਕਿਹਾ ਕਿ ਤੁਸੀਂ ਵੀ ਫਿਰੰਗੀ ਵਿਰੁੱਧ ਸਾਡੇ ਹੱਕ ਵਿਚ ਰਹੋ। ਮੂਲਰਾਜ ਨੇ ਇਹ ਕੁਝ ਕਰਨ ਲਈ ਉਕਸਾਇਆ ਜਾਂ ਨਾ ਇਸ ਦਾ ਪਤਾ ਨਹੀਂ, ਇਹ ਪੱਕਾ ਪਤਾ ਹੈ ਕਿ ਉਹ ਇਸ ਘਟਨਾਕ੍ਰਮ ਨੂੰ ਰੋਕਣ ਦੀ ਸਥਿਤੀ ਵਿਚ ਨਹੀਂ ਸੀ।

ਵਿਦੇਸ਼ੀ ਰਾਜ ਖਿਲਾਫ ਤਿੰਨ ਧਿਰਾਂ ਇਕੱਠੀਆਂ ਹੋ ਗਈਆਂ, ਦੀਵਾਨ ਮੂਲਰਾਜ, ਉਸਦੀ ਮੁਲਤਾਨੀ ਫੌਜ ਅਤੇ ਅੰਗਰੇਜ਼ਾਂ ਦੀ ਭੇਜੀ ਲਾਹੌਰੀ ਫੌਜ। ਜਿਉਂ ਜਿਉਂ ਮੁਲਤਾਨ ਦੀਆਂ ਖ਼ਬਰਾਂ ਦੂਰ ਦੁਰਾਡੇ ਪੰਜਾਬ ਵਿਚ ਪੁੱਜੀਆਂ, ਬਾਕੀ ਫੌਜੀਆਂ ਨੇ ਵੀ ਅੰਗਰੇਜ਼ਾਂ ਵਿਰੁੱਧ ਬਗਾਵਤ ਕਰ ਦਿੱਤੀ।

ਸਿੰਧ ਪਾਰ ਬੰਨੋ ਰਿਆਸਤ ਵਿਚ ਤੈਨਾਤ ਅੰਗਰੇਜ਼ ਅਫਸਰ ਹਰਬਰਟ ਐਡਵਰਡਜ਼ ਕੋਲ ਕਤਲ ਹੋਣ ਤੋਂ ਥੋੜ੍ਹਾ ਕੁ ਸਮਾਂ ਪਹਿਲੋਂ ਅੰਗਰੇਜ਼ਾਂ ਦੇ ਮੁਲਤਾਨ ਵਿਚ ਲਾਏ ਅਫਸਰ ਐਗਨਿਊ ਦੀ ਚਿੱਠੀ ਪੁੱਜੀ ਜਿਸ ਵਿਚ ਲਿਖਿਆ ਸੀ ਕਿ ਮੈਂ ਖ਼ਤਰੇ ਵਿਚ ਹਾਂ, ਮਦਦ ਕਰੋ। ਬੰਨੋ ਦਾ ਗੋਰਾ ਤਾਂ ਮਾਮੂਲੀ ਅਫਸਰ ਸੀ, ਸਹਾਇਤਾ ਤਾਂ ਲਾਹੌਰੋਂ ਮੰਗਣੀ ਬਣਦੀ ਸੀ ਪਰ ਲਾਹੌਰ ਦੂਰ ਸੀ। ਇਹ ਪ੍ਰਚਾਰ ਕਰਕੇ ਕਿ ਸਿੱਖਾਂ ਦਾ ਬੁਰਾ ਦੌਰ ਖ਼ਤਮ ਹੋ ਗਿਆ ਹੈ ਮੂਲ ਰਾਜ ਨੂੰ ਨਹੀਂ, ਮੈਨੂੰ ਮਾਮਲਾ ਦਿਉ, ਐਡਵਰਡਜ਼ ਪਖਤੂਨਾ ਤੇ ਬਲੋਚਾਂ ਤੋਂ ਪੈਸੇ ਉਗਰਾਹੁਣ ਲੱਗਾ।

ਇਹ ਸੋਚ ਕੇ ਕਿ ਮੁਲਤਾਨ ਦੇ ਮੁਸਲਮਾਨ ਸਿੱਖ ਸੂਬੇਦਾਰ ਖਿਲਾਫ ਮੱਦਦ ਲਈ ਆਉਣਗੇ ਐਡਵਰਡਜ਼ ਨੇ ਮੁਲਤਾਨ ਤੇ ਹਮਲਾ ਕਰ ਦਿੱਤਾ। ਅਸੀਂ ਜਾਣ ਗਏ ਹਾਂ ਕਿ ਮੁਲਤਾਨ ਦੀ ਬਾਹਰਲੀ ਕੰਧ ਅਤੇ ਅੰਦਰਲਾ ਕਿਲ੍ਹਾ ਤੋੜਨਾ ਸੌਖਾ ਕੰਮ ਨਹੀਂ। ਜੂਨ 1848 ਤੋਂ ਜਨਵਰੀ 1849 ਤੱਕ ਸੱਤ ਮਹੀਨੇ ਘੇਰਾ ਪਿਆ ਰਿਹਾ। ਦੀਵਾਨ ਮੂਲ ਰਾਜ ਦੀ ਫੌਜ ਵਿਚ ਹਿੰਦੂ ਸਿੱਖ ਮੁਸਲਮਾਨ ਸਭ ਸਨ। ਘੇਰਾ ਬੰਦੀ ਆਖਰ ਉਦੋਂ ਖ਼ਤਮ ਹੋਈ ਜਦੋਂ ਜਰਨੈਲ ਵਿਲੀਅਮ ਵਿਸ਼ ਦੀ ਕਮਾਨ ਹੇਠ ਲਾਹੌਰੋਂ ਵੱਡੀ ਸੈਨਾ ਤੋਪਖਾਨੇ ਸਮੇਤ ਆ ਪੁੱਜੀ।

ਹਜ਼ਾਰੇ ਵਿਚ ਬਗਾਵਤ ਦਾ ਝੰਡਾ ਇਸ ਦੇ ਸੂਬੇਦਾਰ ਰਾਜਾ ਚਤਰ ਸਿੰਘ ਅਟਾਰੀਵਾਲੇ ਨੇ ਚੁੱਕਿਆ। ਅਟਾਰੀਵਾਲੇ ਦੇਰ ਤੋਂ ਜਿਹਲਮ ਦੇ ਪੱਛਮੀ ਇਲਾਕਿਆਂ ਤੇ ਕਾਬਜ਼ ਰਹੇ ਸਨ। ਇਨ੍ਹਾਂ ਦੀ ਚੜ੍ਹਤ ਉਦੋਂ ਹੋਰ ਵਧ ਗਈ ਜਦੋਂ ਬਾਲ ਮਹਾਰਾਜਾ ਦਲੀਪ ਸਿੰਘ ਨੂੰ ਇਨ੍ਹਾਂ ਆਪਣੀ ਧੀ ਵਿਆਹ ਦਿੱਤੀ। ਇਥੇ ਦੋ ਜੁਆਨ ਅਫਸਰ ਜੇਮਜ਼ ਐਬਟ ਅਤੇ ਜਾਨ ਨਿਕਲਸਨ ਤੈਨਾਤ ਸਨ ਜਿਨ੍ਹਾਂ ਨੇ ਲਾਹੌਰ ਕਰੀ ਨੂੰ ਸੂਚਨਾ ਦਿੱਤੀ ਕਿ ਚਤਰ ਸਿੰਘ ਦੇ ਇਰਾਦੇ ਠੀਕ ਨਹੀਂ। ਕਰੀ ਨੇ ਉਨ੍ਹਾਂ ਦੀ ਗੱਲ ਤੇ ਗੌਰ ਤਾਂ ਕੀ ਕਰਨਾ ਸੀ ਚਤਰ ਸਿੰਘ ਦੇ ਬੇਟੇ ਸ਼ੇਰ ਸਿੰਘ ਨੂੰ ਫੌਜ ਦੇ ਕੇ ਮੁਲਤਾਨ ਦੀ ਬਗਾਵਤ ਦਬਾਉਣ ਲਈ ਭੇਜ ਦਿੱਤਾ। ਸ਼ੇਰ ਸਿੰਘ ਦੀ ਕਮਾਨ ਹੇਠ ਦਰਬਾਰ ਦੀ ਸਿੱਖ ਫੌਜ ਮੁਲਤਾਨ ਗਈ।

ਮੁਲਤਾਨ ਜਾ ਕੇ ਸ਼ੇਰ ਸਿੰਘ ਨੇ ਮੂਲਰਾਜ ਦੀ ਮਦਦ ਲਈ ਮਨ ਬਣਾ ਹੀ ਲਿਆ ਸੀ ਕਿ ਐਡਵਰਡਜ਼ ਨੇ ਚੁਸਤੀ ਤੋਂ ਕੰਮ ਲਿਆ। ਗ੍ਰੇਵਾਲ ਅਨੁਸਾਰ ਐਡਵਰਡਜ਼ ਨੇ ਇਕ ਫਰਜ਼ੀ ਖ਼ਤ ਲਿਖਵਾ ਕੇ ਮੂਲ ਰਾਜ ਤੱਕ ਪੁਜਦਾ ਕਰ ਦਿੱਤਾ ਜਿਸ ਤੋਂ ਮੂਲ ਰਾਜ ਦੇ ਦਿਲ ਵਿਚ ਸ਼ੇਰ ਸਿੰਘ ਵਿਰੁੱਧ ਸ਼ੱਕ ਪੈਦਾ ਹੋ ਗਿਆ।[140]

ਪਰ ਸ਼ੇਰ ਸਿੰਘ ਬਾਗੀ ਤਾਂ ਹੋ ਚੁੱਕਾ ਸੀ, ਅਕਤੂਬਰ 1848 ਵਿਚ ਆਪਣੀ ਚੰਗੀ ਚੋਖੀ ਫੌਜ ਲੈ ਕੇ ਉਹ ਹਜ਼ਾਰੇ ਆਪਣੇ ਪਿਤਾ ਦੀ ਮਦਦ ਕਰਨ ਚੱਲ ਪਿਆ। ਤੁਰਨ ਤੋਂ ਪਹਿਲਾਂ ਉਸਨੇ ਆਪਣੇ ਐਲਾਨ ਵਿਚ ਸਾਰੇ ਪੰਜਾਬੀਆਂ ਨੂੰ ਫਿਰੰਗੀਆਂ ਵਿਰੁੱਧ ਯੁੱਧ ਕਰਨ ਲਈ ਵੰਗਾਰਿਆ। ਉਸਨੇ ਕਿਹਾ ਕਿ ਫਿਰੰਗੀ ਵਿਧਵਾ ਰਾਣੀ ਜਿੰਦਾਂ ਉੱਪਰ ਅਤੇ ਪਰਜਾ ਉੱਪਰ ਜਬਰ ਜ਼ੁਲਮ ਕਰ ਰਹੇ ਹਨ ਜੋ ਰੋਕਣਾ ਜ਼ਰੂਰੀ ਹੈ।[141]

ਡਲਹੌਜ਼ੀ ਤੁਰਤ ਜੰਗ ਦਾ ਐਲਾਨ ਕਰਨਾ ਚਾਹੁੰਦਾ ਸੀ ਪਰ ਚਿੰਤਾ ਵਿਚ ਸੀ। ਹੁਣੇ ਹੁਣੇ ਦੋਸਤ ਮੁਹੰਮਦ ਨੇ ਕਾਬਲ ਦੀ ਹਕੂਮਤ ਸੰਭਾਲੀ ਹੈ, ਲੜਾਈ ਛਿੜ ਗਈ ਤਾਂ ਅਫਗਾਨ ਕੀ ਐਕਸ਼ਨ ਲੈਣਗੇ ? ਜੰਗੀ ਐਲਾਨ ਵਾਸਤੇ ਕੋਈ ਵੱਡਾ ਬਹਾਨਾ ਵੀ ਚਾਹੀਦਾ ਸੀ। ਸ਼ੇਰ ਸਿੰਘ ਦੇ ਐਲਾਨ ਨੇ ਬਹਾਨਾ ਦੇ ਦਿਤਾ। ਅੰਦਰੋ ਅੰਦਰੀ ਡਲਹੌਜ਼ੀ ਖੁਸ਼ ਸੀ ਕਿ ਜਿਸ ਮੌਕੇ ਦਾ ਮੈਂ ਦੇਰ ਤੋਂ ਇੰਤਜ਼ਾਰ ਕਰ ਰਿਹਾ ਸਾਂ ਉਹ ਆ ਗਿਆ ਹੈ। ਸ਼ੇਰ ਸਿੰਘ ਦੇ ਐਲਾਨ ਤੋਂ ਬਾਦ ਉਹ ਗੱਜਿਆ।

> ਸਿੱਖ ਕੌਮ ਨੇ ਅਚਨਚੇਤ ਅਕਾਰਣ ਯੁੱਧ ਦਾ ਐਲਾਨ ਕਰ ਦਿੱਤਾ ਹੈ। ਯੁੱਧ ਕਰਾਂਗੇ ਤੇ ਢੁਕਵਾਂ ਜਵਾਬ ਦਿਆਂਗੇ।[142]

ਡਲਹੌਜ਼ੀ ਦੇ ਬਿਆਨ ਤੋਂ ਲੱਗਦਾ ਇਉਂ ਹੈ ਜਿਵੇਂ ਸਾਰੇ ਸਿੱਖ ਅੰਗਰੇਜ਼ਾਂ ਵਿਰੁੱਧ ਲਾਮਬੰਦ ਹੋ ਗਏ ਹੋਣ ਪਰ ਅਜਿਹਾ ਨਹੀਂ ਸੀ। ਬਹੁਤ ਅੰਗਰੇਜ਼ਾਂ ਨਾਲ ਸਨ। ਇਸ ਦਾ ਇਕ ਕਾਰਨ ਇਹ ਵੀ ਸੀ ਕਿ ਹੈਨਰੀ ਲਾਰੰਸ, ਲਾਹੌਰ ਦੇ ਰੈਜ਼ੀਡੈਂਟ ਨੇ ਡੁਬਦੀ ਜਾਂਦੀ ਸਿੱਖ ਹਕੂਮਤ ਦੇ ਅਫਸਰਾਂ ਨਾਲ ਹਮਦਰਦੀ ਜਤਾਈ ਸੀ। ਉਨ੍ਹਾਂ ਨੂੰ ਲੱਗਦਾ ਸੀ ਰਾਜ਼ੀ ਹੋ ਕੇ ਲਾਰੰਸ ਲਾਹੌਰ ਪਰਤ ਆਏਗਾ।

ਡਲਹੌਜ਼ੀ ਦੇ ਐਲਾਨ ਬਾਦ ਗਫ ਨੇ ਆਪਣੀ ਬੰਗਾਲ ਫੌਜ ਨੂੰ ਕੂਚ ਦਾ ਹੁਕਮ ਦੇ ਦਿੱਤਾ। ਸ਼ੇਰ ਸਿੰਘ ਦੀ ਫੌਜ ਨੇ ਝਨਾਂ ਦਾ ਪੱਛਮੀ ਕਿਨਾਰਾ ਮੱਲ ਕੇ ਮੋਰਚਾਬੰਦੀ

ਕਰ ਲਈ। 22 ਨਵੰਬਰ ਨੂੰ ਰਾਮਨਗਰ ਦਾ ਅੰਗਰੇਜ਼ੀ ਹਮਲਾ ਸ਼ੇਰ ਸਿੰਘ ਨੇ ਪਛਾੜ ਦਿੱਤਾ। ਦੂਜੇ ਹੱਲੇ ਵਿਚ ਗਫ ਦੀ ਸੈਨਾ ਨੇ ਦਰਿਆ ਪਾਰ ਕਰ ਲਿਆ। ਇਥੇ ਰੱਬ ਸਬੱਬੀਂ ਚੱਠਿਆਂ ਅਤੇ ਭੱਟੀਆਂ ਨੇ ਅੰਗਰੇਜ਼ਾਂ ਦੀ ਮਦਦ ਕੀਤੀ ਜਿਹੜੇ ਕਿਸੇ ਸੂਰਤ ਵਿਚ ਸਿੱਖਾਂ ਦਾ ਰਾਜ ਨਹੀਂ ਚਾਹੁੰਦੇ ਸਨ।

ਕਈ ਹਫਤੇ ਖੜੋਤ ਵਿਚ ਲੰਘ ਗਏ। ਮੁਲਤਾਨ ਤੋਂ ਵੱਡਾ ਤੋਪਖਾਨਾ ਅਤੇ ਹੋਰ ਫੌਜ ਆਉਣ ਦੀ ਉਡੀਕ ਸੀ। ਦੂਜੇ ਪਾਸੇ ਚਤਰ ਸਿੰਘ ਦੋਸਤ ਮੁਹੰਮਦ ਨਾਲ ਗੱਲਬਾਤ ਕਰ ਰਿਹਾ ਸੀ ਜਿਸਦਾ ਪਖਤੂਨ ਇਲਾਕੇ ਤੇ ਕੰਟਰੋਲ ਸੀ, ਸਿੱਖਾਂ ਨੇ ਇਥੋਂ ਦੀ ਲੰਘਣਾ ਸੀ। ਪਰ ਐਬਟ ਅਤੇ ਨਿਕਲਸਨ ਵੀ ਦੋਸਤ ਮੁਹੰਮਦ ਨਾਲ ਗੁਫਤਗੂ ਕਰ ਰਹੇ ਸਨ। ਜਦੋਂ ਚਤਰ ਸਿੰਘ ਮੰਨ ਗਿਆ ਕਿ ਪੇਸ਼ਾਵਰ ਅਤੇ ਖੈਬਰ ਦੋਸਤ ਨੂੰ ਵਾਪਸ ਕਰ ਦਿਆਂਗਾ ਉਸਨੇ ਆਗਿਆ ਦੇ ਦਿੱਤੀ ਕਿ ਆਪਣੇ ਬੇਟੇ ਸ਼ੇਰ ਸਿੰਘ ਦੀ ਮਦਦ ਲਈ ਆ ਜਾਉ, ਲਾਂਘਾ ਮਿਲ ਗਿਆ।

ਗਫ ਨਹੀਂ ਚਾਹੁੰਦਾ ਸੀ ਕਿ ਦੋ ਫੌਜਾਂ ਇਕੱਠੀਆਂ ਹੋ ਜਾਣ। ਚੌਦਾਂ ਜਨਵਰੀ 1849 ਨੂੰ ਜਿਹਲਮ ਦੇ ਪੂਰਬੀ ਕਿਨਾਰੇ ਚਿੱਲਿਆਂਵਾਲੇ ਥਾਂ ਗਫ ਨੇ ਸ਼ੇਰ ਸਿੰਘ ਦੀਆਂ ਫੌਜਾਂ ਰੋਕ ਲਈਆਂ। ਨਤੀਜਾ ਇਹ ਕਿ ਅੰਗਰੇਜ਼ਾਂ ਨੂੰ ਇਹੋ ਜਿਹੀ ਬੇਇਜ਼ਤ ਹਾਰ ਦਾ ਸਾਹਮਣਾ ਭਾਰਤ ਵਿਚ ਕਿਤੇ ਨਹੀਂ ਕਰਨਾ ਪਿਆ ਸੀ। ਤਿੰਨ ਹਜ਼ਾਰ ਅਫਸਰ ਅਤੇ ਸਿਪਾਹੀ ਮਰਵਾ ਕੇ ਬੰਗਾਲ ਆਰਮੀ ਪਿੱਛੇ ਹਟ ਗਈ। ਪਿਉ ਪੁੱਤ ਦੀਆਂ ਫੌਜਾਂ ਇਕੱਠੀਆਂ ਹੋ ਗਈਆਂ। ਝਨਾਂ ਪਾਰ ਕਰਕੇ ਹੁਣ ਪੂਰਬ ਵੱਲ ਵਧਣਾ ਸੀ।

ਥੋੜ੍ਹੇ ਦਿਨਾਂ ਬਾਦ ਮੁਲਤਾਨ ਤੋਂ ਫੌਜ ਅਤੇ ਤੋਪਖਾਨਾ ਆ ਗਿਆ। ਮੁਲਤਾਨ ਦੀ ਦੀਵਾਰ ਤੋੜੀ, ਕਿਲ੍ਹਾ ਤੋੜਿਆ ਤੇ 18 ਜਨਵਰੀ ਨੂੰ ਅੰਗਰੇਜ਼ ਸੈਨਾ ਕਾਬਜ਼ ਹੋ ਗਈ। 22 ਜਨਵਰੀ ਨੂੰ ਮੂਲਰਾਜ ਨੇ ਆਤਮ ਸਮਰਪਣ ਕਰ ਦਿੱਤਾ। ਤੇਰਾਂ ਫਰਵਰੀ ਨੂੰ ਗਫ ਨੇ ਸੌ ਤੋਪਾਂ ਨਾਲ ਪਿਉ ਪੁੱਤ ਦੀ ਫੌਜ ਤੇ ਹਮਲਾ ਕੀਤਾ। ਥੋੜ੍ਹਾ ਸਮਾਂ ਤਿੱਖੀ ਟੱਕਰ ਹੋਈ ਪਰ ਆਖਰ ਸਿੱਖ ਫੌਜ ਹਾਰ ਗਈ।[143] ਤੇਰਾਂ ਮਾਰਚ ਨੂੰ 16 ਹਜ਼ਾਰ ਸਿਪਾਹੀਆਂ ਨੇ ਹਥਿਆਰ ਅਤੇ ਘੋੜੇ ਅੰਗਰੇਜ਼ਾਂ ਨੂੰ ਸੌਂਪ ਦਿੱਤੇ।

ਅੰਗਰੇਜ਼ਾਂ ਨੇ ਇਸ ਮੌਕੇ ਦੀ ਉਦਾਸ ਤਸਵੀਰ ਬਿਆਨ ਕੀਤੀ ਹੈ ਜਦੋਂ ਹਾਰੇ ਹੋਏ ਸਿਪਾਹੀ ਹਥਿਆਰਾਂ ਦੇ ਢੇਰ ਉੱਪਰ ਆਪਣੀਆਂ ਬੰਦੂਕਾਂ, ਤਲਵਾਰਾਂ, ਢਾਲਾਂ ਤੇ ਨੇਜ਼ੇ ਸੁੱਟ ਕੇ ਆਤਮ ਸਮਰਪਣ ਕਰ ਰਹੇ ਸਨ। ਸਭ ਤੋਂ ਦਿਲ ਵਿੰਨ੍ਹਵਾਂ ਦ੍ਰਿਸ਼ ਉਦੋਂ ਹੁੰਦਾ ਜਦੋਂ ਸਿੱਖ ਸਿਪਾਹੀ ਦਾ ਘੋੜਾ ਉਸ ਕੋਲੋਂ ਸਦਾ ਲਈ ਵਿਛੜਦਾ ਤੇ ਜਾਂਦੇ ਘੋੜੇ ਵੱਲ ਆਖਰੀ ਨਜ਼ਰ ਮਾਰਦਾ।*

---

*ਘੋੜੇ ਨਾਲ ਪਿਆਰ ਦਾ ਜ਼ਿਕਰ ਕਾਦਰਯਾਰ ਵੀ ਕਰਦਾ ਹੈ। ਜਦੋਂ ਹਰੀ ਸਿੰਘ ਨਲੂਏ ਦਾ ਘੋੜਾ ਜੰਗ ਵਿਚ ਡਿੱਗ ਕੇ ਮਰ ਗਿਆ ਤਾਂ ਸ਼ਿਅਰ ਹੈ—

ਕਾਦਰਯਾਰ, ਸਰਦਾਰ ਨੇ ਧਾਅ ਮਾਰੀ, ਮੋਇਆ ਮੁੱਢ ਕਦੀਮ ਦਾ ਯਾਰ ਮੇਰਾ।—ਅਨੁ.

ਘੋੜੇ ਦੇ ਸਾਰੇ ਜਿਸਮ ਤੇ ਹੱਥ ਫੇਰਦਾ, ਬਾਰ-ਬਾਰ ਥਾਪੀ ਦਿੰਦਾ ਸੈਨਿਕ ਪਰੇ ਮੂੰਹ ਫੇਰਦਾ, ਤੇਜ਼ੀ ਨਾਲ ਪਰੇ ਹਟ ਜਾਂਦਾ। ਪਰ ਉਸ ਤੋਂ ਪਰੇ ਦੇਖਿਆ ਨਾ ਜਾਂਦਾ, ਫਿਰ ਘੋੜੇ ਵੱਲ ਤੱਕਦਾ। ਭੱਜ ਕੇ ਫਿਰ ਵਾਪਸ ਜਾ ਕੇ ਥਾਪੀ ਦਿੰਦਾ, ਆਖਰੀ ਵਾਰ ਵਿਛੜਨ ਵੇਲੇ ਉਸਦੀਆਂ ਅੱਖਾਂ ਵਿਚੋਂ ਹੰਝੂ ਤੈਰਦੇ।[144]

29 ਮਾਰਚ, 1849 ਨੂੰ ਲਾਹੌਰ ਇਕ ਰਸਮ ਹੋਈ ਜਿਸ ਦੌਰਾਨ ਦਸ ਸਾਲਾਂ ਦੇ ਦਲੀਪ ਸਿੰਘ ਤੋਂ ਇਕ ਦਸਤਾਵੇਜ਼ ਤੇ ਦਸਖ਼ਤ ਕਰਵਾਏ। ਰੋਮਨ ਅੱਖਰਾਂ ਵਿਚ ਸਿੱਖ ਮਹਾਰਾਜੇ ਨੇ ਆਪਣੇ, ਆਪਣੇ ਵਾਰਸਾਂ ਦੇ ਪੰਜਾਬ ਉੱਪਰੋਂ ਸਾਰੇ ਹੱਕ, ਰੁਤਬੇ ਛੱਡੇ। ਕੋਹਿਨੂਰ ਸਮੇਤ ਸਾਰੇ ਖਜ਼ਾਨੇ ਅਤੇ ਰਾਜ ਦੀ ਜਾਇਦਾਦ ਦੀ ਮਾਲਕੀ ਛੱਡੀ ਜੋ ਹੁਣ ਬਰਤਾਨੀਆਂ ਦੀ ਹੈ। ਸਿੱਖ ਹਕੂਮਤ ਖ਼ਤਮ ਹੋਈ। ਇਹ ਹੁਣ ਬ੍ਰਿਟਿਸ਼ ਰਾਜ ਵਿਚ ਹੋਵੇਗੀ। ਡਲਹੌਜ਼ੀ ਦੇ ਸਕੱਤਰ ਸਰ ਹੈਨਰੀ ਇਲੀਅਟ ਨੇ ਦਰਬਾਰ ਵਿਚ ਇਹ ਐਲਾਨ ਪੜ੍ਹ ਕੇ ਸੁਣਾਇਆ। ਇਸ ਸਮੇਂ ਹਾਜ਼ਰ ਸਭ ਲੋਕ ਖਾਮੋਸ਼ ਰਹੇ।[145]

ਮੂਲ ਰਾਜ ਉੱਪਰ ਮੁਕੱਦਮਾ ਚਲਾਇਆ। ਐਗਨਿਊ ਅਤੇ ਐਂਡਰਸਨ ਨੂੰ ਕਤਲ ਕਰਨ ਦੀ ਕੋਸ਼ਿਸ਼ ਸਾਬਤ ਨਹੀਂ ਹੋਈ ਉਹ ਇਸ ਵਿਚੋਂ ਬਰੀ ਹੋ ਗਿਆ। ਪਰ ਬਗਾਵਤ ਦਾ ਦੋਸ਼ ਸਿੱਧ ਹੋਣ ਕਾਰਨ ਮੌਤ ਦੀ ਸਜ਼ਾ ਦਿੱਤੀ ਜਿਹੜੀ ਬਾਦ ਵਿਚ ਤਾ ਉਮਰ ਜਲਾਵਤਨੀ ਵਿਚ ਤਬਦੀਲ ਹੋ ਗਈ। ਚਤਰ ਸਿੰਘ ਅਤੇ ਸ਼ੇਰ ਸਿੰਘ ਪੰਜ ਸਾਲ ਅਲਾਹਾਬਾਦ ਜੇਲ੍ਹ ਵਿਚ ਰੱਖ ਕੇ ਰਿਹਾ ਕਰ ਦਿੱਤੇ। ਲਾਰਡ ਡਲਹੌਜ਼ੀ ਨੂੰ ਸਨਮਾਨ ਮਿਲੇ। ਦੋਸਤੀ ਦੀ ਆਸ ਵਿਚ ਦੋਸਤ ਮੁਹੰਮਦ ਨੇ ਪੇਸ਼ਾਵਰ, ਖੈਬਰ ਅਤੇ ਨਾਲ ਲੱਗਦੇ ਇਲਾਕਿਆਂ ਉੱਤੇ ਅੰਗਰੇਜ਼ੀ ਕਬਜ਼ਾ ਪ੍ਰਵਾਨ ਕਰ ਲਿਆ।

ਪੰਜਾਬ ਦੇ ਸਰਦਾਰਾਂ ਦੇ ਵਿਹਾਰ ਬਾਰੇ ਇਸ ਜੱਜਮੈਂਟ ਨਾਲ ਅਧਿਆਇ ਖ਼ਤਮ ਕਰਦੇ ਹਾਂ ਜਿਹੜੀ ਵਧੀਆ ਤਾਂ ਨਹੀਂ ਪਰ 1840 ਦੇ ਦੌਰ ਦੀ ਦਸ਼ਾ ਦਾ ਬਿਆਨ ਹੈ—

> ਅੰਗਰੇਜ਼ਾਂ ਨੂੰ ਕੱਢਣ ਬਾਰੇ ਜਾਂ ਪੰਜਾਬ ਵਿਚ ਰੱਖਣ ਬਾਰੇ ਸਿੱਖ ਸਰਦਾਰ ਆਪਸੀ ਧੜਿਆਂ ਵਿਚਕਾਰ ਗੱਠਜੋੜ ਨਹੀਂ ਕਰਦੇ ਸਨ, ਆਪਣੇ ਨਿੱਜੀ ਦੁਸ਼ਮਣ ਨੂੰ ਕਿਵੇਂ ਬੇਇੱਜ਼ਤ ਕਰਨਾ ਹੈ, ਕਿਵੇਂ ਮਾਰਨਾ ਹੈ, ਉਸ ਬਾਰੇ ਵਿਉਂਤਾਂ ਬਣਾਉਂਦੇ। ਉਦਾਹਰਣ ਵਜੋਂ ਸਭਰਾਵਾਂ ਦੀ ਲੜਾਈ ਦੇ ਹੀਰੋ ਸ਼ਾਮ ਸਿੰਘ ਅਟਾਰੀਵਾਲੇ ਦੇ ਵਾਰਸਾਂ ਨੇ ਚਤਰ ਸਿੰਘ ਅਤੇ ਉਸਦੇ ਬੇਟਿਆਂ ਖਿਲਾਫ ਅੰਗਰੇਜ਼ਾਂ ਨਾਲ ਮਿਲ ਕੇ ਜੰਗ ਲੜੀ ਕਿਉਂਕਿ ਅਟਾਰੀ ਵਾਲੇ ਪਿੰਡ ਵਿਚ ਇਨ੍ਹਾਂ ਦੋਹਾਂ ਪਰਿਵਾਰਾਂ ਦਾ ਪੁਸ਼ਤੈਨੀ ਵੈਰ ਸੀ ਜਿਸ ਦਾ ਬਦਲਾ ਲੈਣਾ ਸੀ। ਬਗਾਵਤ ਦੌਰਾਨ ਵੀ ਉਨ੍ਹਾਂ ਨੂੰ ਆਪਣੇ ਜੱਦੀ ਦੁਸ਼ਮਣ ਦਿਸਦੇ ਸਨ, ਅਸਲ ਦੁਸ਼ਮਣ ਅੰਗਰੇਜ਼ ਉਨ੍ਹਾਂ ਨੂੰ ਦਿਸਦਾ ਹੀ ਨਾ।[146]

-o-

# ਅਧਿਆਇ ਪੰਜਵਾਂ
# 1849-1859 : ਬ੍ਰਿਟਿਸ਼ ਪੰਜਾਬ ਅਤੇ 1857 ਦਾ ਗਦਰ

1846 ਵਿਚ ਹੈਨਰੀ ਲਾਰੰਸ ਦੀ ਲਾਹੌਰ ਰੈਜ਼ੀਡੈਂਟ ਵਜੋਂ ਨਿਯੁਕਤੀ ਹੋਈ। ਅਸਲ ਹਾਕਮ ਉਹੀ ਰਿਹਾ। ਇਸ ਸਾਲ ਤੋਂ ਲੈ ਕੇ 1947 ਤੱਕ ਅੰਗਰੇਜ਼ਾਂ ਨੇ 101 ਸਾਲ ਪੰਜਾਬ ਉੱਤੇ ਰਾਜ ਕੀਤਾ। ਇਸ ਤੋਂ ਪਹਿਲਾਂ ਅਕਬਰ ਨੇ 1556 ਵਿਚ ਲਾਹੌਰ ਤੇ ਕਬਜ਼ਾ ਕੀਤਾ ਸੀ ਤੇ 1712 ਤੱਕ ਸ਼ਾਹ ਆਲਮ ਦੀ ਮੌਤ ਤੱਕ 156 ਸਾਲ ਮੁਗਲਾਂ ਨੇ ਪੰਜਾਬ ਤੇ ਰਾਜ ਕੀਤਾ।

ਸ਼ਾਹ ਆਲਮ ਤੋਂ ਰਣਜੀਤ ਸਿੰਘ ਦੇ ਰਾਜ ਤੱਕ ਨੌਂ ਦਹਾਕਿਆਂ ਦਾ ਸਮਾਂ ਅਠਾਹਰਵੀਂ ਸਦੀ ਦੀ ਜੁਗਗਰਦੀ ਕਤਲੋਗਾਰਤ ਦਾ ਦੌਰ ਹੈ। ਮੁੱਖ ਤੌਰ ਤੇ ਇਸ ਦੌਰ ਵਿਚਲੀ ਟੱਕਰ ਸਿੱਖਾਂ ਤੇ ਅਫਗਾਨਾਂ ਵਿਚਕਾਰ ਹੋਈ। ਕਦੀ ਇਕ ਦੀ ਪਕੜ ਮਜ਼ਬੂਤ ਹੋ ਜਾਂਦੀ ਕਦੀ ਦੂਜੇ ਦੀ। ਮੁਗਲ ਸੂਬੇਦਾਰ ਜ਼ਕਰੀਆ ਖਾਨ, ਮੀਰ ਮੰਨੂੰ ਤੇ ਅਰਾਈਂ ਅਦੀਨਾ ਬੇਗ ਨੇ ਜ਼ਰੂਰ ਆਪਣੀ ਆਪਣੀ ਪਕੜ ਮਜ਼ਬੂਤ ਰੱਖੀ।

ਸਿੱਖ ਹਕੂਮਤ ਜਦੋਂ ਆਪਣੇ ਆਖਰੀ ਸਾਹਾਂ ਉੱਤੇ ਸੀ, ਤਿੰਨ ਅੰਗਰੇਜ਼ ਵਿਉਂਤ ਬਣਾ ਰਹੇ ਸਨ ਕਿ ਉਨ੍ਹਾਂ ਨੇ ਪੰਜਾਬ ਉੱਤੇ ਰਾਜ ਕਿਵੇਂ ਕਰਨਾ ਹੈ। ਪਹਿਲਾ ਸੀ ਹੈਨਰੀ ਲਾਰੰਸ ਜੋ 1806 ਵਿਚ ਉੱਤਰੀ ਆਇਰਲੈਂਡ ਦੇ ਆਮ ਜਿਹੇ ਘਰ ਵਿਚ ਜੰਮਿਆਂ। ਸਕਾਟਲੈਂਡ ਨਾਲ ਵੀ ਉਸਦਾ ਕੋਈ ਰਿਸ਼ਤਾ ਸੀ। ਪਿਤਾ ਅਲੈਗਜ਼ਾਂਦਰ ਈਸਟ ਇੰਡੀਆ ਕੰਪਨੀ ਵਲੋਂ ਟੀਪੂ ਸੁਲਤਾਨ ਵਿਰੁੱਧ 1799 ਵਿਚ ਲੜਿਆ ਤੇ ਬਹਾਦਰੀ ਦੇ ਤਮਗੇ ਮਿਲੇ ਪਰ ਘਰ ਵਿਚ ਗਰੀਬੀ ਰਹੀ।

ਈਸਟੀ ਇੰਡੀਆ ਕੰਪਨੀ ਬਰਤਾਨੀਆ ਦੇ ਅਮੀਰਾਂ ਦੀ ਉਹ ਇਕਾਈ ਸੀ ਜਿਹੜੀ ਲੀਡਨਹਾਲ ਸਟਰੀਟ ਵਿਚ ਦੇਸਾਂ ਵਿਦੇਸਾਂ ਨਾਲ ਵਪਾਰ ਕਰਕੇ ਦੌਲਤ ਇਕੱਠੀ ਕਰ ਰਹੀ ਸੀ, ਖੁਸ਼ਹਾਲ ਹੋ ਰਹੀ ਸੀ ਅਤੇ ਰਾਜ ਕਰ ਰਹੀ ਸੀ। ਜਦੋਂ ਦਿਲ ਕਰੇ ਉਹ ਫੌਜ ਦੇ ਮਾਹਿਰ ਜਰਨੈਲਾਂ ਨੂੰ ਹੁਕਮ ਦੇ ਸਕਦੀ ਸੀ ਕਿ ਕਿਰਪਾਨਾਂ ਮਿਆਨ ਵਿਚੋਂ ਕੱਢੋ ਤੇ ਫਲਾਣੇ ਦੁਸ਼ਮਣ ਉੱਪਰ ਹੱਲਾ ਬੋਲੋ।[1] ਚੰਗੇ ਭਾਗਾਂ ਨੂੰ ਲਾਰੰਸ ਦਾ ਇਕ ਰਿਸ਼ਤੇਦਾਰ ਹਡਲਸਟੋਨ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ ਤੇ ਮਦਰਾਸ ਵਿਚ ਕੰਪਨੀ ਦਾ ਡਾਇਰੈਕਟਰ ਨਿਯੁਕਤ ਵੀ ਹੋਇਆ। ਇਸ ਬੰਦੇ ਨੇ ਹੈਨਰੀ ਅਤੇ ਉਸ ਦੇ ਚਾਰ ਹੋਰ ਭਰਾਵਾਂ ਨੂੰ ਕੰਪਨੀ ਵਿਚ ਨੌਕਰੀਆਂ ਦਿੱਤੀਆਂ। ਹੈਨਰੀ ਤੇ ਉਸਦੇ ਤਿੰਨ ਭਰਾਵਾਂ ਨੂੰ ਸੈਨਿਕ ਟਰੇਨਿੰਗ ਦੇਣ ਵਾਸਤੇ ਅਫਰੀਕਾ ਭੇਜਿਆ ਗਿਆ ਤੇ ਉਸਦੇ ਇਕ ਭਰਾ ਜਾੱਨ ਨੂੰ ਆਈ.ਸੀ.ਐਸ. ਦੀ ਟਰੇਨਿੰਗ ਲੈਣ ਵਾਸਤੇ ਹੇਲੀਬਰੀ ਭੇਜਿਆ।

ਅਜੇ ਮਸਫੁਟ ਜੁਆਨ ਹੀ ਸੀ ਜਦੋਂ ਹੈਨਰੀ ਬਰਮਾ ਵਿਚ ਜੰਗ ਲੜਨ ਗਿਆ।

ਇਥੇ ਬਿਮਾਰ ਹੋ ਗਿਆ ਤੇ ਐਨ ਮਰਨ ਕਿਨਾਰੇ ਪੁੱਜ ਗਿਆ। ਇਸ ਦੀ ਬਦਲੀ ਭਾਰਤ ਵਿਚ ਪੂਰਬੀ ਯੂ.ਪੀ. ਵਿਚ ਕਰ ਦਿੱਤੀ। ਰਾਜ਼ੀ ਹੋ ਗਿਆ। ਇਥੇ ਇਸ ਨੂੰ ਗੋਰਖਪੁਰ, ਲੁਧਿਆਣਾ, ਫਿਰੋਜ਼ਪੁਰ ਤੇ ਖੈਬਰ ਚਾਰ ਜ਼ਿਲ੍ਹਿਆਂ ਦਾ ਸਰਵੇ ਕਰਨ ਦਾ ਹੁਕਮ ਮਿਲਿਆ। ਉਸਨੇ ਇਨ੍ਹਾਂ ਜ਼ਿਲ੍ਹਿਆਂ ਦੇ ਹਰੇਕ ਪਿੰਡ ਵਿਚ ਜਾਣਾ ਸੀ। ਗੋਰਖਪੁਰ (1829–30) ਦਾ ਸਰਵੇ ਕਰਦਿਆਂ ਉਸਨੇ ਆਪਣੀ ਕਜ਼ਿਨ ਹੋਨੋਰੀਆ ਮਾਰਸ਼ਲ ਨਾਲ ਵਿਆਹ ਕਰ ਲਿਆ। 1842 ਦੀਆਂ ਗਰਮੀਆਂ ਵਿਚ ਜਦੋਂ ਪਿਛਲੇ ਸਾਲ ਮਾਰੇ ਗਏ ਹਜ਼ਾਰਾਂ ਸੈਨਿਕਾਂ ਦੀਆਂ ਮੌਤਾਂ ਦਾ ਬਦਲਾ ਲੈਣ ਵਾਸਤੇ ਕਾਬਲ ਵੱਲ ਮੁਹਿੰਮ ਚੱਲੀ, ਦੱਰਾ ਖੈਬਰ ਪਾਰ ਕਰਨ ਵਕਤ ਲਾਰੰਸ ਨੇ ਬਹੁਤ ਬਹਾਦਰੀ ਦਿਖਾਈ ਜਿਸ ਸਦਕਾ ਦੱਰਾ ਲੰਘ ਪਾਏ।

ਲਾਰੰਸ ਦੀ ਅਗਲੀ ਨਿਯੁਕਤੀ ਨੇਪਾਲ ਦੇ ਰੈਜ਼ੀਡੈਂਟ ਵਜੋਂ ਹੋਈ। ਇਥੇ ਉਸਨੇ ਦੇਖਿਆ ਕਿ ਬ੍ਰਿਟਿਸ਼ ਸਿਪਾਹੀਆਂ ਦੇ ਬੱਚੇ ਜਿਹੜੇ ਅੱਧੇ ਅੰਗਰੇਜ ਅੱਧੇ ਦੇਸੀ ਹੁੰਦੇ ਦੀ ਪੜ੍ਹਾਈ ਦਾ ਕੋਈ ਇੰਤਜ਼ਾਮ ਨਹੀਂ। ਕੋਈ ਗੋਰਾ ਦੇਸੀ ਕੁੜੀ ਨਾਲ ਵਿਆਹ ਕਰ ਲੈਂਦਾ ਤਾਂ ਉਸ ਦੀ ਔਲਾਦ ਨੂੰ ਐਂਗਲੋ ਇੰਡੀਅਨ ਕਿਹਾ ਜਾਂਦਾ। ਲਾਰੰਸ ਨੇ ਆਪਣੀ ਬਚਤ ਦੀ ਰਕਮ ਇਨ੍ਹਾਂ ਆਸ਼ਰਮਾਂ ਉੱਤੇ ਖਰਚਣੀ ਸ਼ੁਰੂ ਕਰ ਦਿੱਤੀ ਜਿਨ੍ਹਾਂ ਨੇ ਬਾਦ ਵਿਚ ਸੈਨਿਕਾਂ ਦੇ ਬੱਚਿਆਂ ਵਾਸਤੇ ਰੈਜ਼ੀਡੈਂਸ਼ੀਅਲ ਸਕੂਲ ਬਣਨਾ ਸੀ। ਸ਼ਿਮਲੇ ਸਨਾਵਰ, ਨੀਲਗਿਰੀ ਦਾ ਲਵਡੇਲ, ਪਾਕਿਸਤਾਨ ਵਿਚ ਮਰੀ ਸ਼ਹਿਰਾਂ ਵਿਚਲੇ ਸਕੂਲਾਂ ਨੂੰ ਅੱਜ ਵੀ ਲਾਰੰਸ ਸਕੂਲ ਕਹਿੰਦੇ ਹਨ ਭਾਵੇਂ ਹੁਣ ਇਨ੍ਹਾਂ ਵਿਚ ਦਾਖਲਾ ਕੋਈ ਵੀ ਲੈ ਸਕਦਾ ਹੈ।

ਪੰਜਾਬ ਨਾਲ 1845–46 ਦੇ ਯੁੱਧ ਪਿਛੋਂ ਲਾਰੰਸ ਨੂੰ ਗਵਰਨਰ ਜਨਰਲ ਨੇ ਲਾਹੌਰ ਦਾ ਰੈਜ਼ੀਡੈਂਟ ਲਾ ਕੇ ਭੇਜਿਆ। ਪੰਜਾਬ ਦਾ ਹਾਕਮ ਇਸੇ ਨੇ ਹੋਣਾ ਸੀ ਕਿਉਂਕਿ ਬਾਲ ਦਲੀਪ ਸਿੰਘ ਨਾਮ ਦਾ ਹੀ ਮਹਾਰਾਜਾ ਸੀ। ਸ਼ਕਤੀਸ਼ਾਲੀ ਲਾਰੰਸ ਉਨ੍ਹਾਂ ਥੋੜ੍ਹੇ ਕੁ ਅੰਗਰੇਜ਼ਾਂ ਵਿਚੋਂ ਸੀ ਜੋ ਸੋਚਦੇ ਸਨ ਰਾਜ ਉਦੋਂ ਕਰ ਸਕੋਗੇ ਜਦੋਂ ਪਰਜਾ ਦਾ ਭਲਾ ਕਰਕੇ ਉਸ ਦਾ ਭਰੋਸਾ ਜਿੱਤ ਲਉ। ਸਾਲ 1843 ਵਿਚ ਉਸਨੇ ਆਪਣਾ ਇਹ ਵਿਚਾਰ ਲਿਖ ਕੇ ਗਦਰ ਤੋਂ 14 ਸਾਲ ਪਹਿਲਾਂ ਦੇ ਦਿੱਤਾ ਸੀ।[2] ਬਤੌਰ ਰੈਜ਼ੀਡੈਂਟ ਉਹ ਪੰਜਾਬ ਨੂੰ ਆਪਣੇ ਰਾਜ ਵਿਚ ਮਿਲਾਣ ਦੇ ਵਿਰੁੱਧ ਸੀ। ਉਹ ਚਾਹੁੰਦਾ ਸੀ ਦਰਬਾਰ ਮੁੜ ਸਥਾਪਤ ਹੋਵੇ। ਜਿਥੇ ਜਿਥੇ ਪੁਰਾਣੇ ਹਾਕਮ ਸਨ, ਉਨ੍ਹਾਂ ਨਾਲ ਲਾਰੰਸ ਨੇ ਆਪਣੇ ਅੰਗਰੇਜ਼ ਸਲਾਹਕਾਰ ਲਾ ਦਿੱਤੇ।

ਫੁਰਤੀਲੇ, ਰੁਅਬਦਾਰ ਵਾਲੇ ਅਕਸਰ ਹੰਕਾਰੇ ਹੋਏ ਇਨ੍ਹਾਂ ਸਲਾਹਕਾਰਾਂ ਨੂੰ ਲਾਰੰਸ ਦੇ ਬੰਦੇ ਕਿਹਾ ਜਾਂਦਾ, ਲਾਰੰਸ ਵਾਸਤੇ ਪੂਰੇ ਵਫਾਦਾਰ ਸਨ। ਇਸ ਪਰਿਵਾਰ ਵਿਚ ਲਾਰੰਸ ਪਿਤਾ ਦਾ ਰੋਲ ਕਰਦਾ ਤੇ ਪਰਜਾ ਦਾ ਮਿੱਤਰ ਹਾਕਮ।[3] ਇਨ੍ਹਾਂ ਵਿਚੋਂ ਇਕ ਹੈਰੀ ਲਮਸਡਨ ਨੇ ਸਲਾਹ ਦਿੱਤੀ ਕਿ ਨਵੀਆਂ ਫੌਜਾਂ ਰਜਮੈਂਟਾਂ ਖੜ੍ਹੀਆਂ ਕਰੋ, ਖ਼ਾਸ ਕਰ ਫਰੰਟੀਅਰ ਇਲਾਕੇ ਵਿਚ ਗਾਈਡਜ਼ ਰਜਮੈਂਟ ਦੀ ਫੌਰੀ ਲੋੜ ਹੈ।

ਇਸ ਨੂੰ ਕੱਚੀ ਫੌਜ ਕਿਹਾ ਜਾਵੇ ਕਿਉਂਕਿ ਰੈਗੁਲਰ ਫੌਜਾਂ ਤਾਂ ਬੰਗਾਲ, ਬੰਬੇ ਤੇ ਮਦਰਾਸ ਰਹਿਣਗੀਆਂ। ਕਲਕੱਤਿਓਂ ਹੁਕਮ ਨਹੀਂ ਆਇਆ, ਲਾਹੌਰ ਦੇ ਰੈਜ਼ੀਡੈਂਟ ਨੇ

ਦਿ ਪੰਜਾਬ ਇਰਰੈਗੂਲਰ ਫੋਰਸ (ਪੀ.ਆਈ.ਐਫ.) ਖੜ੍ਹੀ ਕਰ ਦਿੱਤੀ ਜਿਸ ਦੇ ਸ਼ੁਰੂ ਵਿਚ ਸਿੱਖ ਸਿਪਾਹੀ ਲਏ ਗਏ ਪਰ ਪਿਛੋਂ ਪੰਜਾਬੀ ਮੁਸਲਮਾਨ ਅਤੇ ਪਖਤੂਨ ਵੀ ਭਰਤੀ ਕਰਨੇ ਸ਼ੁਰੂ ਕੀਤੇ।

ਹੈਨਰੀ ਦਾ ਦੂਜਾ ਬੰਦਾ ਜੇਮਜ਼ ਐਬਟ 1846 ਤੋਂ 1849 ਤੱਕ ਹਜ਼ਾਰੇ ਤੈਨਾਤ ਰਿਹਾ ਜਿਸ ਨੂੰ ਰਣਜੀਤ ਸਿੰਘ ਅਤੇ ਉਸਦੇ ਵਾਰਸ ਸਿੱਧਾ ਨਹੀਂ ਕਰ ਸਕੇ। ਐਬਟ ਨੇ ਹਜ਼ਾਰਾ ਵਾਸੀਆਂ ਨੂੰ ਜਿੱਤ ਲਿਆ ਜਿਸ ਦੇ ਫਲਸਰੂਪ 1849 ਵਿਚ ਜਦੋਂ ਚਤਰ ਸਿੰਘ ਛੇ ਮਹੀਨੇ ਮਾਰੋ ਮਾਰ ਕਰਦਾ ਫਿਰਦਾ ਰਿਹਾ, ਹਜ਼ਾਰਾਵਾਸੀਆਂ ਨੇ ਸਿੱਖਾਂ ਖਿਲਾਫ ਐਬਟ ਦਾ ਸਾਥ ਦਿੱਤਾ ਤਾਂ ਜਾ ਕੇ ਪਿਉ ਪੁੱਤ ਦੀਆਂ ਫੌਜਾਂ ਹਾਰੀਆਂ।

ਐਬਟ ਨੇ ਅਜੇ ਪੰਜ ਸਾਲ ਹੋਰ ਹਜ਼ਾਰਾ ਸੰਭਾਲਣਾ ਹੈ। ਆਪਣੀ ਹਮਦਰਦੀ ਨਾਲ ਜਾਂਗਲੀ ਕਬਾਇਲੀਆਂ ਦਾ ਸੁਭਾ ਬਦਲ ਕੇ ਨਿਮਰ ਤੇ ਭਲੇ ਬਣਾ ਦਿੱਤੇ। ਏਨਾ ਅਮਨ ਅਮਾਨ ਹੋਰ ਕਿਸੇ ਸੂਬੇ ਵਿਚ ਨਹੀਂ ਹੋਇਆ ਜਿੰਨਾ ਹਜ਼ਾਰੇ ਵਿਚ, ਜਿੱਥੇ ਟਿਕ ਟਿਕਾਉ ਕਦੀ ਹੋਇਆ ਹੀ ਨਹੀਂ ਸੀ। ਇਸੇ ਕਰਕੇ ਅੱਜ ਤੱਕ ਇਸ ਦੇ ਸ਼ਹਿਰ ਦਾ ਨਾਮ ਐਬਟਾਬਾਦ ਹੈ ਜੋ ਬਦਲਿਆ ਨਹੀਂ।

ਇਵੇਂ ਹੀ ਲਾਰੰਸ ਨੇ ਪੰਜਾਬੀਆਂ ਦੇ ਮਨ ਮੋਹੇ। ਸਿੱਖ ਸਰਦਾਰਾਂ ਦਾ ਸਤਿਕਾਰ ਕੀਤਾ, ਵੱਡੀ ਗਿਣਤੀ ਵਿਚ ਸਿੱਖਾਂ ਦੀ ਭਰਤੀ ਸ਼ੁਰੂ ਹੋ ਗਈ। ਸਿੱਖਾਂ ਨੂੰ ਪਤਾ ਸੀ ਲਾਰੰਸ ਮਹਾਰਾਜਾ ਦਲੀਪ ਸਿੰਘ ਨੂੰ ਹਟਾ ਕੇ ਅੰਗਰੇਜ਼ੀ ਰਾਜ ਕਾਇਮ ਕਰਨ ਦੇ ਹੱਕ ਵਿਚ ਨਹੀਂ ਸੀ ਇਸ ਕਰਕੇ ਰਾਣੀ ਜਿੰਦਾਂ ਦੀ ਜਲਾਵਤਨੀ ਨੂੰ ਸਿੱਖ ਬਰਦਾਸ਼ਤ ਕਰ ਗਏ ਸਨ। ਉਹ ਪੰਜਾਬ ਨੂੰ ਅੰਗਰੇਜ਼ਾਂ ਦੇ ਰਾਜ ਵਿਸਥਾਰ ਦੇ ਤੂਫਾਨ ਵਿਚੋਂ ਬਾਹਰ ਰੱਖਣ ਦਾ ਇਛੁਕ ਸੀ ਜਿਸਨੇ ਹਿੰਦੁਸਤਾਨ ਦੇ ਅਨੇਕ ਅਜ਼ਾਦ ਖਿੱਤੇ ਨਿਗਲ ਲੈਣੇ ਸਨ।[5] ਹਾਰਡਿੰਗ, ਲਾਰੰਸ ਦਾ ਦੋਸਤ ਹੋ ਗਿਆ ਸੀ। ਜਿੰਨਾ ਚਿਰ ਹਾਰਡਿੰਗ ਰਹੇਗਾ, ਲਾਰੰਸ ਪੰਜਾਬ ਨੂੰ ਅੰਗਰੇਜ਼ੀ ਰਾਜ ਤੋਂ ਬਾਹਰ ਰੱਖ ਸਕੇਗਾ ਪਰ ਉਸ ਦਾ ਸੁਫਨਾ ਭੰਗ ਹੋ ਗਿਆ ਜਦੋਂ 1848 ਵਿਚ ਡਲਹੌਜ਼ੀ ਉਸ ਦੀ ਥਾਂ ਆ ਗਿਆ।

1849 ਵਿਚ ਜਦੋਂ ਬਿਮਾਰੀ ਤੋਂ ਮੁਕਤ ਹੋ ਕੇ ਲਾਰੰਸ ਲਾਹੌਰ ਪਰਤਿਆ ਤਾਂ ਉਸਨੇ ਡਲਹੌਜ਼ੀ ਨਾਲ ਦਿਲ ਦੀ ਗੱਲ ਕੀਤੀ ਕਿ ਹੋਰ ਖ਼ੂਨੀ ਯੁੱਧ ਕਰਕੇ ਪੰਜਾਬ ਤੇ ਕਬਜ਼ਾ ਨਾ ਕੀਤਾ ਜਾਏ। ਮੇਰੀ ਸਲਾਹ ਮੰਨ ਲਉ ਤਾਂ ਰੈਜ਼ੀਡੈਂਟ ਦਾ ਇਕਬਾਲ (ਸ਼ੁਹਰਤ) ਵਧ ਜਾਵੇਗਾ। ਡਲਹੌਜ਼ੀ ਨੇ ਉਸਦੀ ਗੱਲ ਦਾ ਬੁਰਾ ਮਨਾਇਆ। ਇਕ ਅੰਗਰੇਜ਼ ਦੇ ਸ਼ਬਦਾਂ ਵਿਚ— ਡਲਹੌਜ਼ੀ ਆਪਣੇ ਜੂਨੀਅਰ ਨੂੰ ਦੱਸੇਗਾ ਕਿ ਇਕਬਾਲ ਯਾ ਨੋ ਇਕਬਾਲ, ਇਸ ਦਾ ਫੈਸਲਾ ਡਲਹੌਜ਼ੀ ਕਰੇਗਾ ਨਾ ਕਿ ਲਾਰੰਸ। ਅੰਤਿਮ ਫੈਸਲਾ ਡਲਹੌਜ਼ੀ ਦਾ ਹੋਵੇਗਾ।[6]

× × ×

ਜਾਨ ਲਾਰੰਸ, ਹੈਨਰੀ ਲਾਰੰਸ ਤੋਂ ਪੰਜ ਸਾਲ ਛੋਟਾ ਸੀ। ਜਾਨ ਲਾਰੰਸ ਆਪਣੇ ਵੱਡੇ ਭਰਾ ਤੋਂ ਸੁਭਾਅ ਵਿਚ ਬਿਲਕੁਲ ਵੱਖਰਾ ਸੀ। ਸਾਲ 1846 ਵਿਚ ਉਸ ਨੂੰ ਵੀ ਪੰਜਾਬ ਭੇਜਿਆ ਗਿਆ। ਲੰਮਾ ਅਤੇ ਸਿਹਤਮੰਦ ਜੁਆਨ ਪੰਜਾਂ ਵਿਚੋਂ ਇਕੱਲਾ ਸਿਵਲ ਬੈਕਗ੍ਰਾਊਂਡ ਦਾ ਸੀ, ਬਾਕੀ ਚਾਰੇ ਫੌਜੀ ਪਿਛੋਕੜ ਦੇ। ਜਾਨ ਨੇ ਵੀ ਫੌਜ

ਵਿਚ ਭਰਤੀ ਹੋ ਜਾਣਾ ਸੀ, ਪਿਤਾ ਨੇ ਕੰਪਨੀ ਅੱਗੇ ਤਰਲਾ ਕੀਤਾ—ਪੰਜਾਂ ਵਿਚੋਂ ਇਕ ਤਾਂ ਛੱਡ ਦਿਉ ਜਿਹੜਾ ਮੌਤ ਦੇ ਮੂੰਹ ਅੱਗੇ ਨਾ ਖਲੋਵੇ, ਇਸ ਨੂੰ ਸਿਵਿਲ ਵਿਚ ਰੱਖੋ। ਗੱਲ ਮੰਨ ਲਈ ਗਈ। ਉਸਨੇ ਆਈ.ਸੀ.ਐਸ. ਕੀਤੀ। ਹੇਲੀਬਰੀ ਕਾਲਜ ਵਿਚ ਪੜ੍ਹਦਿਆਂ ਉਸਨੇ ਬੰਗਲਾ ਸਿੱਖ ਲਈ ਸੀ। ਇਸ ਤੋਂ ਪਹਿਲਾਂ ਉਹ ਬਰਿਸਟਲ ਦੇ ਸਕੂਲ ਵਿਚ ਪੜ੍ਹਿਆ। ਇਸ ਸਕੂਲ ਬਾਰੇ ਉਸ ਨੂੰ ਯਾਦ ਹੈ— ਹਰ ਰੋਜ਼ ਡੰਡੇ ਖਾਂਦਾ। ਜਿਸ ਦਿਨ ਡੰਡੇ ਖਾਣ ਤੋਂ ਬਚ ਜਾਂਦਾ, ਅਗਲੇ ਦਿਨ ਦੁੱਗਣੇ ਪੈ ਜਾਂਦੇ।[7]

ਕਲਕੱਤੇ ਵਿਚ ਉਸਨੇ ਫਾਰਸੀ ਅਤੇ ਹਿੰਦੁਸਤਾਨੀ ਸਿੱਖੀਆਂ, ਦਿੱਲੀ, ਪਾਣੀਪੱਤ, ਇਟਾਵਾ ਵਿਚ ਡੀ.ਸੀ. ਲੱਗਾ। ਇਹ ਸ਼ਾਨਦਾਰ ਅਫਸਰੀ ਹੈ ਪਰ ਬਾਕੀ ਸਿਵਲੀਅਨ ਤੇ ਆਰਮੀ ਅਫਸਰਾਂ, ਮੁਲਾਜ਼ਮਾਂ ਵਾਂਗ ਉਸ ਤੋਂ ਭਾਰਤ ਦੀਆਂ ਗਰਮੀਆਂ ਬਰਦਾਸ਼ਤ ਨਾ ਹੁੰਦੀਆਂ, ਜੀ ਕਰਦਾ ਇਨ੍ਹੀਂ ਦਿਨੀਂ ਲੰਡਨ ਵੱਲ ਉੱਡ ਜਾਵਾਂ।[8]

ਉਸ ਨੂੰ ਦਿੱਲੀ ਕਦੀ ਚੰਗੀ ਨਹੀਂ ਲੱਗੀ। ਅਠਾਰਾਂ ਸੌ ਤੀਹਵਿਆਂ ਵਿਚ ਉਹ ਦਿੱਲੀ ਵਿਚ ਸੀ। ਲਾਲ ਕਿਲ੍ਹੇ ਵਿਚ ਬਾਦਸ਼ਾਹ ਦਾ ਪਰਿਵਾਰ ਪੈਨਸ਼ਨ ਲੈ ਕੇ ਦਿਨ ਕਟੀ ਕਰ ਰਿਹਾ ਸੀ। ਲਾਲ ਕਿਲ੍ਹੇ ਨੂੰ ਉਹ ਸ਼ਹਿਰ ਦਾ ਸੀਵਰ ਟੈਂਕ ਕਿਹਾ ਕਰਦਾ। ਜਾਨ ਨੇ ਦੇਖਿਆ ਕਿਲ੍ਹੇ ਅੰਦਰ ਗੁਲਾਮੀ ਸੀ, ਇਕ ਇਕ ਬੰਦੇ ਦੇ ਕਈ ਕਈ ਪਤਨੀਆਂ ਤੇ ਰਖੇਲਾਂ, ਕਿਲ੍ਹੇ ਦੇ ਬਾਹਰ ਕੰਪਨੀ ਰਾਜ ਵਿਚ ਆਜ਼ਾਦੀ ਸੀ, ਕਾਨੂੰਨ ਲਾਗੂ ਸੀ।[9]

ਦਿੱਲੀ ਵਿਚ ਜਾਨ ਦਾ ਬੌਸ ਇਥੋਂ ਦਾ ਰੈਜ਼ੀਡੈਂਟ ਅਤੇ ਕਮਿਸ਼ਨਰ ਟਾੱਮਸ ਮੈਟਕਾਫ ਸੀ। ਇਹ ਉਸੇ ਚਾਰਲਸ ਮੈਟਕਾਫ ਦਾ ਭਰਾ ਸੀ ਜਿਸ ਨੂੰ 1808-09 ਵਿਚ ਅਸੀਂ ਰਣਜੀਤ ਸਿੰਘ ਨਾਲ ਗੱਲਬਾਤ ਕਰਦਾ ਹੋਇਆ ਦੇਖ ਚੁੱਕੇ ਹਾਂ। ਬੋਸਵਰਥ ਸਮਿੱਥ ਜਿਸਨੇ ਜਾਨ ਲਾਰੰਸ ਦੀ ਜੀਵਨੀ ਲਿਖੀ ਉਦੋਂ 21 ਸਾਲ ਦਾ ਸੀ ਜਦੋਂ ਉਸਨੇ ਅਜਿਹੇ ਦ੍ਰਿਸ਼ ਦੇਖੇ। ਮਹਲ ਵਿਚੋਂ ਰੋਂਦੀ ਬਾਹਰ ਭੱਜੀ ਆਉਂਦੀ ਜੁਆਨ ਕੁੜੀ ਨੂੰ ਜਾੱਨ ਪਨਾਹ ਦੇ ਰਿਹਾ ਹੈ, ਕੁੜੀ ਦੀ ਪਿੱਠ ਤੇ ਬੈਂਤਾਂ ਦੇ ਨੀਲ ਦਿੱਸ ਰਹੇ ਹਨ। ਮਹਿਲ ਦੇ ਸ਼ਾਹੀ ਖਾਨਦਾਨ ਵਿਚ ਪੈਦਾ ਹੋਇਆ ਇਕ ਹਰਾਮੀ ਮੁੰਡਾ ਕਿਲ੍ਹੇ ਦਾ ਗੇਟ ਟੱਪ ਕੇ ਅੰਗਰੇਜ਼ੀ ਇਲਾਕੇ ਵਿਚ ਕਦਮ ਰੱਖਦਾ ਹੈ।[10]

ਦੋਵੇਂ ਭਰਾਵਾਂ ਦਾ ਮੁਕਾਬਲਾ ਕਰਦਾ ਹੋਇਆ ਲਿਉਨਲ ਟਰੌਟਰ ਲਿਖਦਾ ਹੈ— ਹੈਨਰੀ ਦੀ ਹਮਦਰਦੀ ਪੁਰਾਣੀ ਅਰਿਸਟੋਕਰੇਸੀ ਨਾਲ ਸੀ; ਜਾੱਨ ਦੀ ਹਮਦਰਦੀ ਉਸ ਆਮ ਪਰਜਾ ਨਾਲ ਸੀ ਜਿਹੜੀ ਹੱਥੀਂ ਕਮਾਈ ਕਰਕੇ ਰੋਟੀ ਟੁਕ ਕਮਾਉਂਦੀ ਹੈ।[11] ਉਨੀਵੀਂ ਸਦੀ ਦੇ ਅਖੀਰ ਵਿਚ ਜਿਹੜੀਆਂ ਜੀਵਨੀਆਂ ਲਿਖੀਆਂ, ਉਨ੍ਹਾਂ ਵਿਚ ਇਕ ਦੂਜੇ ਦੇ ਸੁਭਾ ਦਾ ਮੁਕਾਬਲਾ ਕੌਮਾਂ ਜਾਂ ਨਸਲਾਂ ਦੀ ਉਦਾਹਰਣ ਵਿਚੋਂ ਦਿਆ ਕਰਦੇ ਸਨ, ਇਸ ਫਾਰਮੂਲੇ ਮੁਤਾਬਕ ਹੈਨਰੀ ਵਿਚ ਆਇਰਿਸ਼ ਨਿੱਘ ਸੀ, ਜਾੱਨ ਵਿਚ ਸਕੌਟਿਸ਼ ਦ੍ਰਿੜ੍ਹਤਾ।

ਸਿਸ-ਸਤਲੁਜ ਪੰਜਾਬ ਵਿਚ 1834-37 ਤੱਕ ਜਾੱਨ ਪਾਣੀਪਤ ਡੀਸੀ ਰਿਹਾ, 1809 ਤੋਂ ਬਾਦ ਇਹ ਅੰਗਰੇਜ਼ੀ ਇਲਾਕਾ ਹੀ ਸੀ। ਬੰਦੂਕ, ਕੁੱਤਾ ਅਤੇ ਘੋੜਾ, ਜਾੱਨ ਸਵਾਰ, ਗੋਰੇ ਭੂਰੇ ਸਿਪਾਹੀਆਂ ਨਾਲ ਪਿੰਡਾਂ ਦਾ ਦੌਰਾ ਕਰਦਾ। ਸੁਰੱਖਿਆ ਪੱਖੋਂ ਲੋਕ

ਨਿਸ਼ਚਿੰਤ ਰਹਿਣੇ ਚਾਹੀਦੇ ਹਨ। ਲੋਕਾਂ ਦੇ ਮੋਢਿਆਂ ਉੱਪਰੋਂ ਹਥਿਆਰ ਉਤਰ ਗਏ। ਪਿਛਲੇ ਸਮੇਂ ਵਿਚ ਚਾਹੇ ਹਲ ਵਾਹੁਣ ਜਾਣਾ ਚਾਹੇ ਪਸ਼ੂ ਚਾਰਨ, ਹੱਥ ਵਿਚ ਕਿਰਪਾਨ ਜਾਂ ਮੋਢੇ ਤੇ ਗੰਡਾਸਾ, ਬਰਛਾ ਜਾਂ ਬੰਦੂਕ ਲਾਜ਼ਮੀ ਹੁੰਦੀ।[13] ਹਥਿਆਰਬੰਦ ਖੇਤੀ ਪੁਰਾਣੇ ਵੇਲਿਆਂ ਤੋਂ ਚਲਦੀ ਆ ਰਹੀ ਹੈ, ਰਣਜੀਤ ਸਿੰਘ ਵੇਲੇ ਵੀ ਲੋਕ ਹਥਿਆਰ ਪਹਿਨ ਕੇ ਰੱਖਦੇ ਸਨ। ਛੁਟਪੁਟ ਸ਼ਕਤੀ-ਸੰਘਰਸ਼ ਵੀ ਹੁੰਦੇ ਰਹਿੰਦੇ, ਜੱਦੀ ਦੁਸ਼ਮਣੀਆਂ ਕਾਰਨ ਵੀ ਹਥਿਆਰਾਂ ਦੀ ਲੋੜ ਪੈਂਦੀ।

ਪਾਣੀਪਤ ਜਾਨ ਨਾਲ ਕੰਮ ਕਰਦਾ ਇਕ ਕੁਲੀਗ ਚਾਰਲਸ ਰੇਕੀ ਉਸਦੇ ਹਰਮਨ ਪਿਆਰੇ ਹੋਣ ਦਾ ਭੇਦ ਦੱਸਦਿਆਂ ਲਿਖਦਾ ਹੈ ਕਿ ਉਸ ਵਿਚ ਸਕੌਟਿਸ਼ ਦ੍ਰਿੜ੍ਹਤਾ ਤੋਂ ਬਿਨਾਂ ਹੋਰ ਕੁਝ ਵੀ ਸੀ—

> ਪਹਿਲੀ ਗੱਲ ਤਾਂ ਇਹ ਕਿ ਉਹ ਹਰ ਸਮੇਂ, ਹਰ ਥਾਂ, ਭਾਵੇਂ ਬੈੱਡਰੂਮ ਵਿਚ ਹੋਵੇ, ਮਿਲਣ ਲਈ ਤਿਆਰ ਬਰ ਤਿਆਰ ਰਹਿੰਦਾ। ਪੇਂਡੂ ਕਿਸਾਨਾਂ ਨਾਲ ਮਜ਼ਾਕ ਕਰਦਾ, ਸ਼ਾਹੂਕਾਰਾਂ ਨਾਲ ਗਪਸ਼ਪ ਕਰਦਾ, ਪੜ੍ਹੇ ਲਿਖੇ ਦੇਸੀ ਲੋਕਾਂ ਨੂੰ ਦਲੀਲਾਂ ਨਾਲ ਗੱਲ ਸਮਝਾਉਂਦਾ। ਬੰਦੂਕ ਅਤੇ ਕੁੱਤਾ ਲੈ ਕੇ ਸੈਰ ਲਈ ਨਿਕਲਦਾ, ਜੋ ਮਿਲਦਾ ਉਸ ਨੂੰ ਬੁਲਾਉਂਦਾ, ਸਵਾਲ ਪੁੱਛਦਾ। ਘੋੜੇ ਦੀ ਦੁੜਕੀ ਲੁਆਂਦਾ, ਪਿੰਡ ਦੀ ਸੱਥ ਵਿਚ ਰੁਕਦਾ, ਪੇਂਡੂਆਂ ਨਾਲ ਦੇਰ ਤੱਕ ਗੱਲਾਂ ਕਰਦਾ, ਸਰਪੰਚ ਤੋਂ ਲੈ ਕੇ ਨਾਈ ਤੱਕ। ਲੋਕ ਆਖਿਆ ਕਰਦੇ—ਜਾਨ ਲਾਰੇਨ ਸਬ ਜਾਨਤਾ।

ਰੇਕੀ ਅਨੁਸਾਰ ਉਸ ਨੂੰ ਆਪਣੇ ਕੰਮ ਦੀ ਸਮਝ ਸੀ, ਆਪਣੀ ਸ਼ਕਤੀ ਅਤੇ ਸਮਰੱਥਾ ਪਤਾ ਸੀ। ਜੋ ਕਰਨਾ ਹੈ, ਕਰਨਾ ਹੈ, ਗ੍ਰਿਫਤਾਰੀ ਹੈ ਜਾਂ ਲੜਾਈ ਝਗੜਾ ਸੁਲਝਾਉਣਾ। ਝਗੜੇ ਦਾ ਨਿਪਟਾਰਾ ਉਹ ਮੌਕੇ ਤੇ ਕਰਦਾ, ਇਹ ਨਹੀਂ ਕਿ ਅਦਾਲਤ ਵਿਚ ਬੈਠਾ ਦਲੀਲਾਂ ਸੁਣੀ ਜਾਵੇ। ਖੁਸ਼ਾਮਦੀਆਂ ਨੂੰ ਤੁਰਤ ਭਜਾ ਦਿੰਦਾ।[14] ਉਸਦਾ ਕੱਦ ਲੰਮਾਂ ਤੇ ਜਿਸਮ ਗਠਵਾਂ, ਪੇਂਡੂਆਂ ਵਿਚ ਕੱਦ ਕਾਠ ਰੋਅਬ ਪਾਉਂਦਾ ਹੈ।[15]

1845 ਦੇ ਆਖਰ ਵਿਚ ਉਹ 34 ਸਾਲ ਦਾ ਹੋ ਗਿਆ। ਪਾਣੀਪਤ ਅਤੇ ਇਟਾਵਾ ਦੀ ਆਪਣੀ ਡਿਊਟੀ ਨਿਭਾ ਕੇ ਫਰਲੋ ਤੇ ਬਰਤਾਨੀਆ ਜਾ ਆਇਆ ਤੇ ਵਿਆਹਿਆ ਗਿਆ। ਵਾਪਸ ਦਿੱਲੀ ਉਸਨੂੰ ਮੈਜਿਸਟਰੇਟ ਅਤੇ ਕੁਲੈਕਟਰ ਲਾਇਆ ਗਿਆ। ਸਿੱਖਾਂ ਨਾਲ ਜੰਗ ਦੀ ਬੱਦਲਵਾਈ ਦੇਖ ਕੇ ਹਾਰਡਿੰਗ ਕਲਕੱਤਿਓਂ ਦਿੱਲੀ ਆ ਗਿਆ। ਪੁਰਾਣੀ ਮੁਗਲ ਰਾਜਧਾਨੀ ਵਿਚ—

> ਮੀਟਿੰਗ ਦੌਰਾਨ ਹਾਰਡਿੰਗ ਦੀ ਬਾਜ਼ ਅੱਖ ਇਸ ਜੁਆਨ ਮੈਜਿਸਟਰੇਟ ਤੇ ਪਈ। ਇਹ ਸ਼ਾਨਦਾਰ ਘੋੜ ਸਵਾਰ, ਈਮਾਨਦਾਰ ਇਖਲਾਕ, ਜਾਣਨ ਸਿੱਖਣ ਲਈ ਉਤਸੁਕ, ਲਿਬਾਸ ਵੱਲੋਂ ਬੇਪ੍ਰਵਾਹ, ਜਿਸ ਨੂੰ ਕੋਈ ਕੰਮ ਔਖਾ ਨਹੀਂ ਲੱਗਦਾ, ਕੋਈ ਕੰਮ ਛੋਟਾ ਨਹੀਂ ਲੱਗਦਾ, ਸਭ ਕੰਮ ਆਪ ਕਰਨੇ ਚਾਹੁੰਦਾ, ਜਿਥੇ ਡਿਊਟੀ ਕਰਦਾ ਉੱਥੇ ਦੇ ਸਭ ਬੰਦਿਆਂ ਨੂੰ ਜਾਣਦਾ।[16]

ਇਸ ਦਿੱਲੀ ਮੀਟਿੰਗ ਤੋਂ ਬਾਦ ਜੋ ਹੋਇਆ ਅਸੀਂ ਦੇਖ ਲਿਆ ਹੈ। ਫੇਰੂ ਸ਼ਹਿਰ ਅਤੇ ਮੁਦਕੀ ਦੀਆਂ ਲੜਾਈਆਂ ਹਾਰਡਿੰਗ ਨੇ ਗਫ ਦੇ ਸਿਪਾਹੀ ਵਜੋਂ ਲੜੀਆਂ।

ਜਦੋਂ ਹਾਰਡਿੰਗ ਨੇ ਦੇਖਿਆ ਅੰਗਰੇਜ਼ੀ ਫੌਜਾਂ ਥੱਕ ਗਈਆਂ ਉਸਨੇ ਜਾਨ ਨੂੰ ਆਪਣੇ ਹੱਥ ਨਾਲ ਖ਼ਤ ਲਿਖਿਆ— ਜਿੰਨੀ ਟਰਾਂਸਪੋਰਟ ਦਾ ਇੰਤਜ਼ਾਮ ਕਰ ਸਕੇਂ ਕਰ ਤੇ ਜਲਦੀ ਬਹੁਤ ਰਾਸ਼ਣ, ਸਾਰੇ ਹਥਿਆਰ ਲੈ ਕੇ ਦਿੱਲੀ ਤੋਂ ਇਥੇ ਆ ਜਾਹ। ਲਾਰੰਸ ਪਹਿਲੋਂ ਹੀ ਹਾਰਡਿੰਗ ਦੇ ਮੋਢੇ ਨਾਲ ਮੋਢਾ ਡਾਹ ਕੇ ਲੜ ਰਿਹਾ ਸੀ।

ਜਾਨ ਨੇ ਚਾਰ ਹਜ਼ਾਰ ਗੱਡਿਆਂ ਦਾ ਕਾਰਵਾਂ ਰਾਸ਼ਣ ਤੇ ਅਮਨੀਸ਼ਨ ਭਰ ਕੇ ਤੋਰ ਲਿਆ। ਹਰੇਕ ਗੱਡਾ ਉਸ ਦਾ ਮਾਲਕ ਜੋੜੇਗਾ ਅਤੇ ਹੱਕੇਗਾ। ਹਾਰਡਿੰਗ ਦੀ ਜਿੱਤ ਉਸਨੇ ਯਕੀਨੀ ਬਣਾ ਦਿੱਤੀ ਤੇ ਸਾਬਤ ਕਰ ਦਿੱਤਾ ਕਿ ਜਿਵੇਂ ਉਸਨੇ ਜਾਨ ਬਾਰੇ ਸੋਚਿਆ ਸੀ, ਉਵੇਂ ਦਾ ਨਿਕਲਿਆ।[17]

ਕੁਝ ਹਫਤਿਆਂ ਬਾਦ ਜਦੋਂ ਲਾਹੌਰ ਤੋਂ ਜਲੰਧਰ ਦੁਆਬ ਖੋਹ ਲਏ, ਜਾਨ ਨੂੰ ਦੋਆਬ ਦਾ ਕਮਿਸ਼ਨਰ ਲਾਇਆ ਤੇ ਹੈਨਰੀ ਨੂੰ ਲਾਹੌਰ ਦਾ ਰੈਜ਼ੀਡੈਂਟ। ਛੋਟਾ ਭਰਾ ਦੁਆਬ ਵਿਚ ਕਾਮਯਾਬ ਹੋਇਆ। ਉਸਨੇ ਧਾਰਮਿਕ ਆਜ਼ਾਦੀ ਦਾ ਐਲਾਨ ਕੀਤਾ। ਜਾਨ ਦਾ ਜੀਵਨੀ ਲੇਖਕ ਦਸਦਾ ਹੈ— ਮਸੀਤਾਂ ਵਿਚੋਂ ਅਜ਼ਾਨ ਦੀਆਂ ਅਵਾਜ਼ਾਂ ਫਿਰ ਆਉਣ ਲੱਗੀਆਂ ਜੋ ਸਿੱਖਾਂ ਨੇ ਖਾਮੋਸ਼ ਕਰ ਦਿੱਤੀਆਂ ਸਨ।*[18] ਮੁਸਲਮਾਨਾਂ, ਹਿੰਦੂਆਂ, ਸਿੱਖਾਂ, ਈਸਾਈਆਂ ਨੂੰ ਆਪਣੀ ਆਪਣੀ ਧਾਰਮਿਕ ਰਸਮ ਕਰਨ ਦਾ ਹੱਕ ਹੈ ਪਰ ਅਜਿਹਾ ਕਰਦਿਆਂ ਉਹ ਗਵਾਂਢੀ ਦੇ ਧਰਮ ਵਿਚ ਵਿਘਨ ਨਾ ਪਾਉਣ।

ਦੂਜਾ ਕੰਮ ਉਸਨੇ ਮਾਮਲਾ ਘਟਾਣ ਦਾ ਕੀਤਾ। ਉਸਨੇ ਆਪਣੇ ਇਕ ਅਫਸਰ ਨੂੰ ਕਿਹਾ— ਕਿਸਾਨਾਂ ਨੂੰ ਰਿਆਇਤ ਦੇਹ। ਜੇ ਵਧੀਕੀ ਕੀਤੀ ਸਾਰੀ ਉਮਰ ਲਈ ਮੈਨੂੰ ਆਪਣਾ ਦੁਸ਼ਮਣ ਸਮਝੀਂ। ਹਾਂ ਟੈਕਸ ਉਗਰਾਹੁਣ ਵੇਲੇ ਉਸ ਨੂੰ ਦੱਸ ਕਿ ਏਨੇ ਪੈਸਿਆਂ ਦੀ ਰਿਆਇਤ ਕੀਤੀ ਹੈ, ਇਸ ਪੈਸੇ ਨਾਲ ਖੂਹ ਖੁਦਵਾ। ਇਉਂ ਰਿਆਇਤਾਂ ਦੇ ਦੇ ਕੇ ਜਾਨ ਨੇ ਤਾਲਾਬ ਖੁਦਵਾਏ, ਦਰਖ਼ਤ ਲੁਆਏ। ਜਿਹੜਾ ਕਿਸਾਨ ਰਿਆਇਤ ਲੈ ਕੇ ਦੱਸੀ ਗਈ ਜ਼ਿੰਮੇਵਾਰੀ ਨਾ ਨਿਭਾਉਂਦਾ, ਉਸਨੂੰ ਜੁਰਮਾਨਾ ਕਰਦਾ। ਜਿਸ ਕਿਸਾਨ ਨੇ ਦਿਖਾ ਦਿੱਤਾ ਕਿ ਖੇਤੀਬਾੜੀ ਵਿਚ ਉਸਨੇ ਸੁਧਾਰ ਲਿਆਂਦਾ ਹੈ, ਇਨਾਮ ਵਜੋਂ ਮਾਮਲਾ ਮਾਫ।[19]

ਜਾਨ ਨੇ ਦੋਆਬੇ ਵਿਚੋਂ ਆਵਾਜਾਈ ਟੈਕਸ ਅਤੇ ਐਕਸਾਈਜ਼ ਟੈਕਸ ਹਟਾ ਦਿੱਤਾ ਜੋ ਸਰਕਾਰ ਖਾਲਸਾ ਵਸੂਲਦੀ ਸੀ। ਇਸ ਨਾਲ ਉਦਯੋਗ ਵਿਚ ਸੁਧਾਰ ਹੋਇਆ। ਇਹ ਵੀ ਫੈਸਲਾ ਹੋਇਆ ਕਿ ਚਾਵਲ ਦੀ ਥਾਂ ਮਾਮਲਾ ਜੇ ਨਕਦੀ ਵਿਚ ਤਾਰਨਾ ਹੈ, ਆਗਿਆ ਹੈ। ਪਹਿਲਾਂ ਕਿਸਾਨਾਂ ਨੂੰ ਝੋਨਾ ਬੀਜਣ ਦੀ ਮਜਬੂਰੀ ਸੀ ਕਿਉਂਕਿ ਹੋਰ ਫਸਲਾਂ ਮਾਮਲੇ ਵਾਸਤੇ ਨਹੀਂ ਲਈਆਂ ਜਾਂਦੀਆਂ ਸਨ। ਹੁਣ ਫਾਇਦਾ ਇਹ ਹੋਇਆ ਕਿ ਕਿਸਾਨ ਜੋ ਮਰਜ਼ੀ ਬੀਜੇ ਵੱਢੇ।

---

*ਅੰਗਰੇਜ਼ ਲੇਖਕ ਨੂੰ ਜਾਂ ਪਤਾ ਨਹੀਂ ਜਾਂ ਮੰਦਭਾਵਨਾ ਸਦਕਾ ਇਹ ਟਿੱਪਣੀ ਦਿੱਤੀ ਹੈ ਕਿ ਸਿੱਖਾਂ ਨੇ ਅਜ਼ਾਨ ਬੰਦ ਕਰਵਾ ਦਿੱਤੀ ਸੀ। ਮਹਾਰਾਜੇ ਕੋਲ ਕੁਝ ਕੱਟੜਪੰਥੀ ਸਿੱਖ ਇਹ ਮੰਗ ਲੈ ਕੇ ਜ਼ਰੂਰ ਗਏ ਸਨ ਪਰ ਮਹਾਰਾਜੇ ਨੇ ਇਹ ਕਹਿ ਕੇ ਕਿ ਤੁਸੀਂ ਘਰ ਘਰ ਜਾ ਕੇ ਆਪ ਕਹਿ ਦਿਆ ਕਰੋ ਕਿ ਨਮਾਜ਼ ਦਾ ਵਕਤ ਹੋ ਗਿਐ ਮਸੀਤ ਵਿਚ ਆ ਜਾਉ, ਉਨ੍ਹਾਂ ਦੀ ਮੰਗ ਨੂੰ ਟਾਲ ਦਿੱਤਾ ਸੀ ? ਜਿਸ ਗੁਰੂ ਗ੍ਰੰਥ ਵਿਚ ਬਾਬਾ ਫਰੀਦ ਨੇ ਨਮਾਜ਼ ਨਾ ਪੜ੍ਹਨ ਵਾਲਿਆਂ ਨੂੰ ਕੁੱਤੇ ਕਿਹਾ ਹੋਵੇ, ਉਸ ਗੁਰੂ ਗ੍ਰੰਥ ਦੇ ਸਿੱਖ ਅਜ਼ਾਨ ਕਿਵੇਂ ਬੰਦ ਕਰਵਾ ਸਕਦੇ ਹਨ ?—ਅਨੁ.

ਪਹਾੜੀ ਰਾਜੇ ਜਿਸ ਰਾਜ ਅਧੀਨ ਹੁੰਦੇ ਉਸ ਰਾਜ ਨੂੰ ਲੋੜ ਪੈਣ ਤੇ ਫੌਜੀ ਮੱਦਦ ਦਿੰਦੇ। ਹੁਣ ਫੌਜੀਆਂ ਦੀ ਭਰਤੀ ਜ਼ਰੂਰੀ ਨਹੀਂ। ਨਕਦ ਮਾਮਲਾ ਅਦਾ ਕਰੋ। ਜੇ ਪਹਾੜੀ ਰਾਜੇ ਫੌਜ ਦੀ ਨਫਰੀ ਘੱਟ ਕਰਨੀ ਚਾਹੁਣ ਤਾਂ ਬਰਤਰਫ ਸਿਪਾਹੀ ਕੰਪਨੀ ਭਰਤੀ ਕਰ ਲਵੇਗੀ, ਉਹ ਬੇਰੁਜ਼ਗਾਰ ਨਹੀਂ ਹੋਣਗੇ।

ਜਾਨ ਨੇ ਦੇਖਿਆ ਬੇਦੀਆਂ ਵਿਚ ਕੁੜੀ ਮਾਰਨ ਦਾ ਰਿਵਾਜ ਹੈ। ਕਾਰਨ ਇਹ ਦੱਸਿਆ ਗਿਆ ਕਿ ਗੁਰੂ ਨਾਨਕ ਦੇਵ ਬੇਦੀ ਸਨ, ਸੋ ਦੁਨੀਆਂ ਵਿਚ ਸਭ ਤੋਂ ਉੱਚੀ ਜਾਤ ਬੇਦੀਆਂ ਦੀ ਹੈ। ਉੱਚੀ ਜਾਤ ਦੀਆਂ ਧੀਆਂ ਨੀਵੀਆਂ ਜਾਤਾਂ ਵਿਚ ਕਿਵੇਂ ਵਿਆਹ ਦੇਈਏ ? ਇਸ ਨਾਲ ਤਾਂ ਕੁੜੀ ਭਿੱਟੀ ਜਾਵੇਗੀ, ਬੇਦੀ ਜਾਤ ਭਿੱਟੀ ਜਾਵੇਗੀ ਤੇ ਗੁਰੂ ਨਾਨਕ ਦੇਵ ਦਾ ਨਿਰਾਦਰ ਹੋਵੇਗਾ। ਬੇਦੀਆਂ ਦੀ ਧੀ ਬੇਦੀਆਂ ਦੇ ਵੀ ਨਹੀਂ ਵਿਆਹੀ ਜਾ ਸਕਦੀ। ਇਕੋ ਇਲਾਜ ਹੈ, ਜੰਮਦਿਆਂ ਮਾਰ ਦਿਉ।

ਜਲੰਧਰ ਦੇ ਬੇਦੀਆਂ ਦਾ ਵਫਦ ਅਰਜ਼ੀ ਲੈ ਕੇ ਜਾੱਨ ਕੋਲ ਪੁੱਜਾ ਤੇ ਕਿਹਾ— ਤੁਸੀਂ ਐਲਾਨ ਕੀਤਾ ਹੈ ਕਿ ਗਵਾਂਢੀ ਦੇ ਧਰਮ, ਧਾਰਮਿਕ ਰਸਮਾਂ ਵਿਚ ਵਿਘਨ ਨਹੀਂ ਪਾਉਣਾ। ਸਾਡਾ ਇਹ ਰਿਵਾਜ ਸਦੀਆਂ ਤੋਂ ਚਲਦਾ ਆ ਰਿਹਾ ਹੈ। ਜਾੱਨ ਨੇ ਕਿਹਾ—ਗੁਰੂ ਨਾਨਕ ਦੇਵ ਤੇ ਤੁਹਾਡਾ ਧਰਮ ਗ੍ਰੰਥ ਕੁੜੀ ਮਾਰਨ ਦੇ ਖਿਲਾਫ ਹਨ, ਮੈਂ ਪਤਾ ਕਰ ਲਿਆ ਹੈ। ਮੈਂ ਇਨ੍ਹਾਂ ਸੈਂਕੜੇ ਇੱਥੇ ਆਏ ਲੋਕਾਂ ਵਿਚ ਐਲਾਨ ਕਰਦਾ ਹਾਂ ਕਿ ਕੁੜੀ ਮਾਰਨ ਦੀ ਆਗਿਆ ਦਰ ਕਿਨਾਰ, ਜਿਹੜੇ ਬੰਦੇ ਕੁੜੀ ਮਾਰਨ ਦੇ ਦੋਸ਼ੀ ਪਾਏ, ਮੈਂ ਇਕ ਇਕ ਨੂੰ ਕਤਲ ਦਾ ਦੋਸ਼ੀ ਮੰਨ ਕੇ ਫਾਂਸੀ ਚਾੜ੍ਹਾਂਗਾ।[20]

ਇਕ ਹੋਰ ਫੈਸਲਾ ਜਿਹੜਾ ਸਾਰੇ ਸਰਦਾਰਾਂ, ਸਰਪੰਚਾਂ ਕੋਲ ਲਿਖਤੀ ਪੁਚਾਇਆ ਗਿਆ ਤੇ ਮੁਨਾਦੀ ਕਰਵਾਈ ਗਈ ਉਹ ਸੀ ਸਤੀ ਦੀ ਭਿਆਨਕ ਰਸਮ ਬੰਦ। ਜਿਸ ਪਰਿਵਾਰ ਵਿਚ ਇਹ ਕਰਤੂਤ ਵਾਪਰੇਗੀ, ਸਜ਼ਾ ਦੀ ਉਡੀਕ ਕਰੇ। ਤੀਜਾ— ਕੋਹੜੀਆਂ ਨੂੰ ਜ਼ਮੀਨ ਵਿਚ ਦੱਬ ਕੇ ਜਾਂ ਪਾਣੀ ਵਿਚ ਡੋਬ ਕੇ ਮਾਰਨ ਦਾ ਰਿਵਾਜ ਖ਼ਤਮ।

× × ×

ਪੰਜਾਬ ਦੇ ਲਾਰੰਸ ਭਰਾਵਾਂ ਦੀ ਜੋੜੀ ਤੋਂ ਇਲਾਵਾ ਤੀਜਾ ਮਜ਼ਬੂਤ ਇਰਾਦੇ ਵਾਲਾ ਬੰਦਾ ਡਲਹੌਜ਼ੀ (1812–60) ਦੇਖਿਆ। ਉਸਦਾ ਨਾਮ ਜੇਮਜ਼ ਬਰਾਊਨ ਰੈਮਜ਼ੇ ਸੀ। ਹੈਨਰੀ ਲਾਰੰਸ ਤੋਂ ਛੇ ਸਾਲ ਤੇ ਜਾਨ ਲਾਰੰਸ ਤੋਂ ਉਹ ਇਕ ਸਾਲ ਛੋਟਾ ਸੀ। ਬਤੌਰ ਗਵਰਨਰ ਜਨਰਲ ਉਸ ਦੀ ਤਾਕਤ ਲਾਰੰਸ ਭਰਾਵਾਂ ਤੋਂ ਵਧੀਕ ਹੋਣੀ ਹੀ ਸੀ ਪਰ ਇਕ ਮੁਸ਼ਕਲ ਪ੍ਰਤੱਖ ਸੀ। ਕਲਕੱਤਾ ਲਾਹੌਰ ਅਤੇ ਜਲੰਧਰ ਤੋਂ ਦੂਰ ਬਹੁਤ ਸੀ। ਲਾਹੌਰ ਤੋਂ ਹਜ਼ਾਰ ਮੀਲ ਦੂਰ ਦਾ ਪੂਰਬ।

ਡਲਹੌਜ਼ੀ ਇਲਾਕੇ ਦਾ ਨਾਮ ਹੈ, ਪਿਤਾ ਇਸ ਦੇ ਨੌਵੇਂ ਅਰਲ (ਜਗੀਰਦਾਰ) ਸਨ। ਸ਼ਾਹੀ ਖਾਨਦਾਨ ਵਿਚ ਜੰਮਿਆ ਇਹ ਸਕਾਟ ਪਿਤਾ 1820 ਵਿਚ ਕੰਪਨੀ ਦੀ ਭਾਰਤੀ ਫੌਜ ਦਾ ਕਮਾਂਡਰ ਇਨ ਚੀਫ ਸੀ। ਉਸ ਤੋਂ ਪਹਿਲਾਂ ਛੇ ਸਾਲ ਕੈਨੇਡਾ ਵਿਚ ਗਵਰਨਰ ਜਨਰਲ ਰਿਹਾ ਸੀ। ਸਾਡੇ ਦਸਵੇਂ ਅਰਲ ਦਾ ਬਚਪਨ ਕਿਉਂਕਿ ਅਮਰੀਕਾ ਵਿਚ ਬੀਤਿਆ ਇਸ ਕਰਕੇ ਯੋਰਪ ਵਿਚ ਸੁੰਗੜ ਕੇ ਰਹਿਣ ਦੀ ਥਾਂ ਇਸ ਨੂੰ ਭਾਰਤ ਦੀ ਵਿਸ਼ਾਲਤਾ ਨੇ ਆਕਰਸ਼ਿਤ ਕੀਤਾ। ਅਮਰੀਕਾ ਦਾ ਤਾਂ ਕੀ ਮੁਕਾਬਲਾ

ਪਰ ਬਰਤਾਨੀਆ ਆਪਣੇ ਅਨੁਸਾਰ ਹੁਣ ਭਾਰਤ ਦਾ ਰੰਗ ਰੂਪ ਬਦਲੇਗਾ।

ਤਿੱਖਾ ਰਾਜਨੀਤੀਵਾਨ, ਜੁਆਨ ਡਲਹੌਜ਼ੀ ਪਹਿਲਾਂ ਬੋਰਡ ਆਫ ਟਰੇਡ ਦਾ ਪ੍ਰਧਾਨ ਚੁਣਿਆ ਗਿਆ। ਇਹ ਕੈਬਨਿਟ ਮੰਤਰੀ ਦੇ ਬਰਾਬਰ ਦਾ ਰੁਤਬਾ ਹੈ। ਫਿਰ ਜਦੋਂ ਉਸ ਨੂੰ ਭਾਰਤ ਵਿਚ ਸਿਖਰਲੀ ਕੁਰਸੀ ਮਿਲੀ, ਇਸ ਸ਼ਰਤ ਤੇ ਪ੍ਰਵਾਨ ਕੀਤੀ ਕਿ ਮੈਂ ਆਜ਼ਾਦ ਕੰਮ ਕਰਾਂਗਾ, ਦਖ਼ਲਅੰਦਾਜ਼ੀ ਨਾ ਹੋਵੇ। ਜਨਵਰੀ 1848, ਕਲਕੱਤੇ ਪੁੱਜਾ ਤੇ ਦਿਖਾਣਾ ਸ਼ੁਰੂ ਕਰ ਦਿੱਤਾ ਕਿ ਉਹ ਸਾਮਰਾਜਵਾਦੀ ਹੈ, ਆਧੁਨਿਕ ਖਿਆਲਾਂ ਦਾ ਹੈ। ਉਸ ਦੇ ਮੁਕਾਬਲੇ ਭਾਰਤੀ ਲੋਕ ਘਟੀਆ ਹਨ।[22]

ਸ਼ੁਰੂ ਵਿਚ ਦੇਸੀ ਸਰਦਾਰਾਂ ਨੇ ਉਸ ਤੋਂ ਦੂਰੀ ਬਣਾਈ ਰੱਖੀ। ਉਸਨੇ ਫੈਸਲਾ ਕੀਤਾ ਕਿ ਮੈਂ ਘਸੀਆਂ ਪਿਟੀਆਂ ਭਾਰਤੀ ਰਸਮਾਂ ਤੇ ਬੇਕਾਰ ਸੰਸਥਾਵਾਂ ਨੂੰ ਤੇਜ਼ੀ ਨਾਲ ਖ਼ਤਮ ਕਰਕੇ ਫਾਇਦੇਮੰਦ ਗੋਰਾ ਕਾਨੂੰਨ ਲਾਗੂ ਕਰਾਂਗਾ, ਯੂਨੀਵਰਸਿਟੀਆਂ ਖੋਲ੍ਹਾਂਗਾ, ਰੇਲਾਂ ਅਤੇ ਡਾਕ ਤਾਰ ਦਾ ਜਾਲ ਵਿਛਾ ਦਿਆਂਗਾ। ਭਾਰਤ ਦੀਆਂ ਹੱਦਾਂ ਦਾ ਵਿਸਥਾਰ ਕਰਾਂਗਾ।

ਜਾਨ ਲਾਰੰਸ ਦੇ ਜੀਵਨੀਕਾਰ ਨੇ ਸਹੀ ਲਿਖਿਆ ਕਿ ਵੱਡੇ ਨਾਲੋਂ ਡਲਹੌਜ਼ੀ ਨੂੰ ਛੋਟਾ ਵੱਧ ਪਸੰਦ ਆਇਆ ਜੋ ਉਸੇ ਵਰਗਾ ਸੀ, ਵੱਡੇ ਭਰਾ ਤੋਂ ਵੱਧ ਪ੍ਰੈਕਟੀਕਲ ਸੀ।[23] ਹੈਨਰੀ ਦਾ ਇਕ ਕਸੂਰ ਇਹ ਵੀ ਸੀ ਕਿ ਉਹ ਹਾਰਡਿੰਗ ਦੇ ਬੜਾ ਨਜ਼ਦੀਕ ਸੀ। ਹੈਨਰੀ ਨੂੰ ਡਲਹੌਜ਼ੀ ਵਿਚ ਇਹ ਦੋਸ਼ ਨਜ਼ਰ ਆਉਂਦਾ ਸੀ ਕਿ ਉਹ ਹਾਰਡਿੰਗ ਵਾਂਗ ਦਿਆਲੂ ਨਹੀਂ।

ਬੇਸ਼ਕ ਨਾਂਮਾਤਰ ਹੀ ਸਹੀ, ਡਲਹੌਜ਼ੀ ਦੇ ਆਉਣ ਤੱਕ ਸਿੱਖ ਹਕੂਮਤ ਅਜੇ ਸਾਹ ਲੈ ਰਹੀ ਸੀ ਜਿਸ ਨੂੰ ਦੋ ਲਾਰੰਸ ਭਰਾ ਚਲਾ ਰਹੇ ਸਨ। ਵੱਡਾ ਭਰਾ ਹੈਨਰੀ ਬਿਮਾਰ ਹੋ ਕੇ ਇੰਗਲੈਂਡ ਚਲਾ ਗਿਆ। ਛੋਟੇ ਜਾੱਨ ਨੂੰ ਲਾਹੌਰ ਦਾ ਰੈਜ਼ੀਡੈਂਟ ਲਾ ਦਿੱਤਾ। ਗਵਰਨਰ ਜਨਰਲ ਅਤੇ ਜਾੱਨ ਲਾਰੰਸ ਦੀ ਜੋੜੀ ਵਧੀਆ ਬਣੀ।

ਇਕ ਸਾਲ ਬਾਦ ਹੈਨਰੀ ਪਰਤ ਆਇਆ। ਮੁਲਤਾਨ, ਚਿਲਿਆਂਵਾਲਾ ਤੇ ਗੁਜਰਾਤ ਦੀਆਂ ਲੜਾਈਆਂ ਦੌਰਾਨ ਡਲਹੌਜ਼ੀ ਕਾਹਲਾ ਪੈ ਗਿਆ, ਗੁੱਸੇ ਵਿਚ ਆ ਗਿਆ। ਪੰਜਾਬ ਆਪ੍ਰੇਸ਼ਨਜ਼ ਦਾ ਅੰਗਰੇਜ਼ ਬ੍ਰਿਟਿਸ਼ ਕਮਾਂਡਰ ਹਿਊ ਗਫ ਵੀ ਉਸਨੂੰ ਪਸੰਦ ਨਹੀਂ। ਫਰਵਰੀ 1849 ਵਿਚ ਡਲਹੌਜ਼ੀ ਵੱਲੋਂ ਹੈਨਰੀ ਦੇ ਨਾਮ ਸਖ਼ਤ ਸ਼ਬਦਾਵਲੀ ਵਿਚ ਖ਼ਤ ਲਿਖਿਆ ਗਿਆ ਜਿਸ ਵਿਚ ਕਿਹਾ ਗਿਆ ਕਿ ਸਿਵਲ ਅਤੇ ਆਰਮੀ ਦੋਹਾਂ ਦਾ ਮੈਂ ਸੁਪਰੀਮ ਕਮਾਂਡਰ ਹਾਂ। ਮੈਂ ਗਫ ਦੇ ਕੰਮ ਢੰਗ ਤੋਂ ਸੰਤੁਸ਼ਟ ਨਹੀਂ। ਮੇਰਾ ਫੈਸਲਾ ਹੈ ਕਿ ਜਿਹਲਮ ਪਾਰ ਕਰਕੇ ਮੇਰੀ ਸੈਨਾ ਪੰਜਾਬ ਤੇ ਕਬਜ਼ਾ ਕਰੇਗੀ। ਉਸ ਪਿਛੋਂ ਰੱਬ ਦੀ ਮਿਹਰ ਨਾਲ ਸਿੰਧ ਟੱਪ ਕੇ ਪਰਲੇ ਇਲਾਕੇ ਖੋਹਾਂਗੇ।[24] ਆਪਾਂ ਜਾਣ ਗਏ ਹਾਂ ਕਿ ਸਿੱਖ ਫੌਜ ਹਰਾ ਕੇ ਪੰਜਾਬ ਬਰਤਾਨੀਆ ਰਾਜ ਵਿਚ ਕਰ ਲਿਆ ਪਰ ਰੱਬ ਨੇ ਇੰਨੀ ਮਿਹਰ ਨਹੀਂ ਕੀਤੀ ਕਿ ਸਿੰਧ ਪਾਰ ਦੇ ਇਲਾਕੇ ਜਿੱਤ ਸਕੇ।

ਹੈਨਰੀ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਮਿਲਣ ਤੋਂ ਤਾਂ ਨਹੀਂ ਰੋਕ ਸਕਿਆ ਪਰ ਉਹ ਪੰਜਾਬ ਉਪਰ ਰਾਜ ਕਰਦਾ ਰਹੇਗਾ। ਉਸਦਾ ਇਕਬਾਲ ਬੁਲੰਦ ਸੀ ਤੇ ਉਸਦੇ ਬੰਦੇ ਵਿਭਾਗਾਂ ਦਾ ਪ੍ਰਬੰਧ ਠੀਕ ਚਲਾ ਰਹੇ ਸਨ। ਡਲਹੌਜ਼ੀ ਹੈਨਰੀ ਨੂੰ ਰਾਜ

ਕਰਨੋਂ ਹਟਾ ਤਾਂ ਨਾ ਸਕਿਆ ਪਰ ਉਸਨੇ ਉਸਦੇ ਖੰਭ ਕੁਤਰ ਦਿੱਤੇ। ਉਸਨੇ ਫੈਸਲਾ ਕੀਤਾ ਕਿ ਇਕੱਲਾ ਹੈਨਰੀ ਨਹੀਂ, ਬੋਰਡ ਗਠਿਤ ਹੋਏਗਾ, ਬੋਰਡ ਰਾਜ ਚਲਾਵੇਗਾ। ਹੈਨਰੀ ਬੋਰਡ ਦੀ ਪ੍ਰਧਾਨਗੀ ਕਰੇਗਾ। ਬੋਰਡ ਵਿਚ ਉਸਦਾ ਭਰਾ ਜਾਨ ਵੀ ਹੋਵੇਗਾ, ਯੂ.ਪੀ. ਤੋਂ ਸਿਵਲ ਅਫਸਰ ਚਾਰਲਸ ਮਨਸਿਲ ਹੋਵੇਗਾ।

ਹੈਨਰੀ ਨੂੰ ਕਿਹਾ ਕਿ ਨਵੀਆਂ ਰਜਮੈਂਟਾਂ ਖੜ੍ਹੀਆਂ ਕਰ, ਪੰਜਾਬੀਆਂ ਨੂੰ ਹਥਿਆਰ ਰਹਿਤ ਕਰ, ਦਰਬਾਰ ਦੇ ਕੁਝ ਬੰਦੇ ਜਿਹੜੇ ਅਜੇ ਵੀ ਰਸੂਖ ਵਾਲੇ ਹਨ ਉਨ੍ਹਾਂ ਦੀ ਫੂਕ ਕੱਢ। ਜਾਨ ਨੂੰ ਮਾਮਲਾ ਅਤੇ ਵਿੱਤ ਵਿਭਾਗ ਦਿੱਤਾ, ਪੁਲੀਸ ਅਤੇ ਅਦਾਲਤਾਂ ਮਨਸਿਲ ਕੋਲ ਹੋਣ।

× × ×

ਦੋ ਗੱਲਾਂ ਅੰਗਰੇਜ਼ੀ ਪੰਜਾਬ ਵਾਸਤੇ ਵਰਦਾਨ ਬਣੀਆਂ। ਇਕ ਤਾਂ ਸਿੱਖ ਰਾਜ ਦੇ ਖ਼ਾਤਮੇ ਨਾਲ ਮੁਸਲਮਾਨ ਬਹੁ ਗਿਣਤੀ ਖੁਸ਼ ਹੋਈ। ਰਣਜੀਤ ਸਿੰਘ ਫਿਰਕਾਪ੍ਰਸਤ ਬਿਲਕੁਲ ਨਹੀਂ ਸੀ, ਤਾਂ ਵੀ ਤਲਬੋਤ ਲਿਖਦਾ ਹੈ— ਵੱਡੇ ਮੁਸਲਮਾਨ ਜਿਮੀਂਦਾਰਾਂ ਵਿਚੋਂ ਬਹੁਤਿਆਂ ਨੇ ਜੰਗਾਂ ਵਿਚ ਸਿੱਖਾਂ ਖਿਲਾਫ ਅੰਗਰੇਜ਼ਾਂ ਦੀ ਮਦਦ ਕੀਤੀ।[25]

ਦੂਜਾ ਸਿੱਖਾਂ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਹੈਨਰੀ ਲਾਰੰਸ ਉਨ੍ਹਾਂ ਦਾ ਹਮਦਰਦ ਹਾਕਮ ਹੈ, ਹਾਰ ਦੀ ਬੇਇਜ਼ਤੀ ਅਤੇ ਕੁੜੱਤਣ ਦੂਰ ਕਰਨੀ ਚਾਹੁੰਦਾ ਹੈ। ਬੇਸ਼ਕ ਵੱਡੇ ਭਰਾ ਜਿੰਨਾ ਦਿਆਲੂ ਤਾਂ ਨਹੀਂ ਪਰ ਜਾਨ ਨੇ ਵੀ ਸਿੱਖਾਂ ਦੀ ਤਾਕਤ ਦੇਖ ਲਈ ਸੀ। ਪੰਜਾਬ ਦੇ ਸਰਦਾਰ ਮਹਿਸੂਸ ਕਰ ਰਹੇ ਸਨ ਕਿ ਹਾਰਿਆਂ ਹੋਇਆਂ ਨਾਲ ਜੋ ਬਦਸਲੂਕ ਜਿੱਤਣ ਵਾਲੇ ਕਰਿਆ ਕਰਦੇ ਹਨ, ਅੰਗਰੇਜ਼ਾਂ ਨੇ ਨਹੀਂ ਕੀਤਾ। ਬਾਦ ਵਿਚ ਜਾਨ ਨੇ ਲਿਖਿਆ—

> ਅਸੀਂ ਦੁਸ਼ਮਣੀ ਵਾਲੀ ਨਫਰਤ ਨਾਲ ਸਿੱਖਾਂ ਵਿਰੁੱਧ ਫੌਜਾਂ ਚਾੜ੍ਹੀਆਂ ਪਰ ਛੇਤੀ ਹੀ ਸਾਨੂੰ ਪਤਾ ਲੱਗ ਗਿਆ ਕਿ ਇਹ ਸਤਿਕਾਰ ਦੇ ਹੱਕਦਾਰ ਹਨ। ਸਾਰੇ ਭਾਰਤ ਵਿਚੋਂ ਇਨ੍ਹਾਂ ਵਰਗਾ ਬਹਾਦਰ, ਪੱਕੇ ਇਰਾਦੇ ਵਾਲਾ, ਯੁੱਧ ਵਿਚ ਖੌਫਜ਼ਦਾ ਕਰਨ ਵਾਲਾ ਹੋਰ ਕੋਈ ਗਰੁੱਪ ਨਹੀਂ।[26]

ਅੰਗਰੇਜ਼ੀ ਪੰਜਾਬ ਦਾ ਸੁਚਾਰੂ ਪ੍ਰਬੰਧ ਚਲਾਉਣ ਲਈ ਅੰਗਰੇਜ਼ਾਂ ਨੇ ਛੇ ਡਿਵੀਜ਼ਨਾਂ ਵਿਚ ਵੰਡਿਆ—ਲਾਹੌਰ, ਮੁਲਤਾਨ, ਜਿਹਲਮ ਤੇ ਲੇਹ, ਜਲੰਧਰ ਦੁਆਬ ਅਤੇ ਅੰਬਾਲਾ।* ਡੀਸੀ ਦੀ ਸਹਾਇਤਾ ਵਾਸਤੇ ਇਕ ਜਾਂ ਵਧੀਕ ਅਸਿਸਟੈਂਟ ਕਮਿਸ਼ਨਰ ਲਾਏ ਜਾ ਸਕਦੇ ਸਨ। ਅੱਧੇ ਅਫਸਰ ਮਿਲਟਰੀ ਵਿਚੋਂ ਸਨ। ਸਾਰੇ ਅਫਸਰ ਅੰਗਰੇਜ਼ ਹੋਣਗੇ।

ਪੰਜਾਬ ਬੋਰਡ ਦੇ ਪ੍ਰਧਾਨ ਨੇ ਪੰਜਾਬ ਦੀ ਅਫਗਾਨਿਸਤਾਨ ਵਾਲੇ ਪਾਸੇ ਕਿਲਿਆਂ ਦੀ ਜ਼ੰਜੀਰ ਉਸਾਰਨੀ ਸ਼ੁਰੂ ਕਰ ਦਿੱਤੀ। ਦਸ ਕੱਚੀਆਂ ਰਜਮੈਂਟਾਂ ਥਾਪੀਆਂ, ਪੰਜ

---

*ਜਿਹਲਮ ਅਤੇ ਲੇਹ ਡਿਵੀਜ਼ਨਾਂ ਇਕੱਠੀਆਂ ਕਰਕੇ ਬਾਦ ਵਿਚ ਰਾਵਲਪਿੰਡੀ ਡਿਵੀਜ਼ਨ ਬਣਾ ਦਿੱਤੀ। ਹਰੇਕ ਡਿਵੀਜ਼ਨ ਦਾ ਚੀਫ ਕਮਿਸ਼ਨਰ ਹੁੰਦਾ ਤੇ ਡਿਵੀਜ਼ਨ ਅੰਦਰਲੇ ਹਰੇਕ ਜ਼ਿਲ੍ਹੇ ਦਾ ਚੀਫ, ਡਿਪਟੀ ਕਮਿਸ਼ਨਰ।

ਘੋੜ ਸਵਾਰ, ਪੰਜ ਤੋਪਖਾਨਾ, ਬੋਰਡ ਕਮਾਨ ਕਰੇਗਾ। ਕੌੜੀ ਹਾਰ ਦੇਖੀ ਸੀ, ਪਹਿਲਾਂ ਪਹਿਲਾਂ ਸਿੱਖ ਦੂਰ ਰਹੇ ਪਰ ਫਿਰ ਹੌਲੀ ਹੌਲੀ ਭਰਤੀ ਹੋਣ ਲੱਗੇ। ਫਰੰਟੀਅਰ ਗਾਈਡ ਜਿਹੜੀ ਹੈਨਰੀ ਲਾਰੰਸ ਦੇ ਦਿਮਾਗ਼ ਦੀ ਉਪਜ ਸੀ ਸਭ ਤੋਂ ਪਹਿਲਾਂ ਬਣਾਈ ਰਜਮੈਂਟ ਸੀ, ਮਜ਼ਬੂਤ ਕੀਤੀ ਗਈ। ਡਲਹੌਜ਼ੀ ਨੇ ਫੈਸਲਾ ਕੀਤਾ ਕਿ ਪੇਸ਼ਾਵਰ ਵਾਦੀ ਕੇਵਲ ਕੱਚੀ ਫੌਜ ਨਾਲ ਨਹੀਂ ਸੰਭਾਲੀ ਜਾ ਸਕਦੀ, ਬੰਗਾਲ ਆਰਮੀ ਦੇ ਦਸ ਹਜ਼ਾਰ ਫੌਜੀ ਅਤੇ ਤਿੰਨ ਹਜ਼ਾਰ ਅੰਗਰੇਜ਼ ਇਥੇ ਪਹਿਰਾ ਦੇਣਗੇ।

ਨਵੀਆਂ ਰਜਮੈਂਟਾਂ ਥਾਪਣ ਦੇ ਬਾਦ ਪੰਜਾਬ ਨੂੰ ਹਥਿਆਰ ਮੁਕਤ ਕਰਨ ਦਾ ਫੈਸਲਾ ਹੋਇਆ। ਆਖਰੀ ਜੰਗ ਦੇ ਛੇ ਮਹੀਨਿਆਂ ਬਾਦ ਹਰੇਕ ਪਿੰਡ ਵਿਚ ਮੁਨਾਦੀ ਕਰਵਾਈ ਗਈ ਕਿ ਹਥਿਆਰ ਜਮ੍ਹਾਂ ਕਰਵਾਉ। ਹਜ਼ਾਰਾ ਅਤੇ ਸਿੰਧ ਵਾਲੇ ਪਾਸੇ ਇਹ ਕਾਰਵਾਈ ਨਹੀਂ ਕੀਤੀ ਗਈ। ਮਕਸਦ ਤਾਂ ਸਿੱਖਾਂ ਨੂੰ ਖਾਲੀ ਕਰਨ ਦਾ ਸੀ। ਹਰੇਕ ਸਾਈਜ਼ ਅਤੇ ਹਰ ਕਿਸਮ ਦੇ ਇਕ ਲੱਖ ਵੀਹ ਹਜ਼ਾਰ ਹਥਿਆਰ ਜਮ੍ਹਾ ਹੋਏ ਜਿਨ੍ਹਾਂ ਵਿਚ ਉਨ੍ਹੀਵੀਂ ਸਦੀ ਦੇ ਹਥਿਆਰਾਂ ਤੋਂ ਲੈ ਕੇ ਸਿਕੰਦਰ ਪੋਰਸ ਯੁੱਧ ਵੇਲੇ ਦੇ ਤੀਰ ਕਮਾਨ ਵੀ ਸਨ।[27]

ਬੋਸਵਰਥ ਸਮਿੱਥ ਅਨੁਸਾਰ ਜਦੋਂ ਪੰਜਾਬ ਉੱਪਰ ਅੰਗਰੇਜ਼ਾਂ ਦਾ ਕਬਜ਼ਾ ਹੋਇਆ ਬਹੁਤ ਥੋੜ੍ਹੀਆਂ ਜੇਲ੍ਹਾਂ ਸਨ।[28] ਕੈਦੀਆਂ ਦੀ ਕੌਣ ਦੇਖਭਾਲ ਕਰੇ, ਜੁਰਮਾਨਾ ਕਰੋ, ਜਾਇਦਾਦ ਕੁਰਕ ਕਰੋ ਜਾਂ ਦੇਸ ਨਿਕਾਲਾ ਦੇ ਦਿਉ। ਯੋਰਪੀਨ ਜਰਨੈਲ ਅਵਿਤਬੀਲ ਨੂੰ ਇਕ ਵਾਰ ਪੇਸ਼ਾਵਰ ਦਾ ਚਾਰਜ ਦਿੱਤਾ ਗਿਆ ਸੀ। ਉਸਨੇ ਬਾਗੀਆਂ ਨੂੰ ਤੋਪਾਂ ਨਾਲ ਉਡਾ ਦਿੱਤਾ ਸੀ।* ਹੈਨਰੀ ਨੇ 25 ਜੇਲ੍ਹਾਂ ਉਸਾਰੀਆਂ।

ਪੰਜਾਬ ਵਿਚ ਜਿਹੜੀਆਂ ਹੋਰ ਚੀਜ਼ਾਂ ਗ਼ੈਰ ਹਾਜ਼ਰ ਦੇਖੀਆਂ ਉਹ ਸਨ ਵਹੀ ਖਾਤੇ ਦੀਆਂ ਬੈਲੈਂਸ ਸ਼ੀਟਾਂ, ਸੜਕਾਂ, ਪੁਲ, ਟਰਾਂਸਪੋਰਟ, ਸਕੂਲ ਅਤੇ ਹਸਪਤਾਲ।[30] ਉਕਤ ਸਾਧਨ ਵਿਕਸਿਤ ਕਰਨ ਲਈ ਕਿਸਾਨੀ ਦਾ ਦਿਲ ਜਿੱਤਣਾ ਜ਼ਰੂਰੀ ਸੀ। ਫੈਸਲਾ ਹੋ ਗਿਆ ਮਾਮਲਾ ਅੱਧਾ ਮਾਫ, ਕਈ ਥਾਂ ਚੌਥਾ ਹਿੱਸਾ ਲਿਆ ਜਾਵੇਗਾ, ਬਾਕੀ ਮਾਫ ਪਰ ਉਗਰਾਹੀ ਨਕਦ ਹੋਵੇਗੀ। ਟੈਕਸ ਘਟਾਣ ਨਾਲ ਬੋਰਡ ਨੂੰ ਕੋਈ ਨੁਕਸਾਨ ਨਹੀਂ ਹੋਇਆ। ਪਹਿਲੀ ਵਾਰ ਮੁਲਤਾਨ ਤੋਂ ਉਗਰਾਹੀ ਖਜ਼ਾਨੇ ਵਿਚ ਆਉਣ ਲੱਗੀ। ਹੋਰ ਇਲਾਕੇ ਵੀ ਅਜਿਹੇ ਸਨ ਜਿਨ੍ਹਾਂ ਤੋਂ ਨਵਾਂ ਮਾਮਲਾ ਆਇਆ। ਜਿਹੜੇ ਬਾਗੀ ਆਪਣੀਆਂ ਹਰਕਤਾਂ ਛੱਡ ਨਹੀਂ ਰਹੇ ਸਨ, ਉਨ੍ਹਾਂ ਦਾ ਮਾਲ ਧਨ ਤੇ ਜਾਇਦਾਦਾਂ ਜ਼ਬਤ ਕਰ ਲਈਆਂ। ਲੋਕਾਂ ਨੂੰ ਰਾਹਤ ਮਿਲੀ, ਸਰਕਾਰ ਦੀ ਆਮਦਨ ਥਿਰ ਰਹੀ। ਇਕ ਜਨਵਰੀ 1850 ਨੂੰ ਬੋਰਡ ਨੇ ਆਵਾਜਾਈ ਕਰ ਅਤੇ ਸ਼ਹਿਰੀ ਕਰ ਲੈਣੇ ਬੰਦ ਕਰ ਦਿੱਤੇ। ਸਰਕਾਰ ਖਾਲਸਾ ਦੇ ਆਖਰੀ ਸਾਲ ਹਾਲਤ ਇਹ ਹੋ ਗਈ ਸੀ ਕਿ ਜੇ ਕਿਸੇ ਵਪਾਰੀ ਨੂੰ ਸਾਰਾ ਪੰਜਾਬ ਪਾਰ ਕਰਨਾ ਪੈਂਦਾ ਤਾਂ ਬਾਰਾਂ ਵਾਰ ਟੈਕਸ

---

*ਪੇਸ਼ਾਵਰ ਦੀ ਇਹ ਡਿਊਟੀ ਮਹਾਰਾਜਾ ਰਣਜੀਤ ਸਿੰਘ ਨੇ ਸੌਂਪੀ ਸੀ। ਸਰਕਾਰ ਖਾਲਸਾ ਦੀ ਨੀਤੀ ਦੇ ਉਲਟ ਚੱਲਦਿਆਂ ਅੱਗ ਲਾ ਕੇ ਉਸ ਨੇ ਘਰ ਵੀ ਸਾੜੇ ਸਨ। ਮਹਾਰਾਜੇ ਨੇ ਸਖ਼ਤ ਨਾਰਾਜ਼ਗੀ ਪ੍ਰਗਟਾਈ ਸੀ ਤੇ ਹੁਕਮ ਦਿੱਤਾ ਸੀ ਇਨ੍ਹਾਂ ਨੂੰ ਸਰਕਾਰੀ ਖਰਚੇ ਤੇ ਘਰ ਉਸਾਰ ਕੇ ਦੇਹ। ਸਟੇਟ ਦਾ ਕੰਮ ਆਪਣੇ ਨਾਗਰਿਕਾਂ ਨੂੰ ਮੰਗਤੇ ਬਣਾ ਦੇਣਾ ਨਹੀਂ।—ਅਨੁ.

ਉਗਰਾਹਿਆ ਜਾਂਦਾ ਸੀ।[31] ਇਹ ਟੈਕਸ ਲਾਹੌਰ ਨਹੀਂ ਪੁੱਜਦਾ ਸੀ, ਰਸਤੇ ਵਿਚ ਹੀ ਖੁਰ ਜਾਂਦਾ ਸੀ।

ਚੰਗੀ ਕਿਸਮਤ, ਅੰਗਰੇਜ਼ੀ ਹਕੂਮਤ ਦੇ ਪਹਿਲੇ ਤਿੰਨ ਸਾਲ ਬਾਰਸ਼ਾਂ ਵਧੀਆ ਹੋਈਆਂ, ਸਮੇਂ ਸਿਰ ਹੋਈਆਂ। ਹਜ਼ਾਰਾਂ ਸਿਪਾਹੀ ਨੌਕਰੀਓਂ ਨਿਕਲ ਕੇ ਖੇਤੀ ਕਰਨ ਲੱਗੇ। ਉਪਜ ਵਧਣੀ ਹੀ ਸੀ ਪਰ ਕਿਸਾਨਾਂ ਦੀ ਕਿਸਮਤ ਮਾੜੀ, ਭਾਅ ਡਿੱਗ ਗਏ। ਸਟੇਟ ਦੀ 1849 ਵਿਚ ਉਗਰਾਹੀ 1.34 ਕਰੋੜ ਤੋਂ ਵੱਧ ਕੇ 1857 ਵਿਚ 2.05 ਕਰੋੜ ਹੋ ਗਈ।[32]

ਬੋਰਡ ਤੋਂ ਪਹਿਲਾਂ ਜਦੋਂ ਹੈਨਰੀ ਰੈਜ਼ੀਡੈਂਟ ਹੁੰਦਾ ਸੀ, ਉਸ ਨਾਲ ਇਕ ਇੰਜਨੀਅਰ ਕਰਨਲ ਰਾਬਰਟ ਨੇਪੀਅਰ ਨੇ ਕੰਮ ਕੀਤਾ ਸੀ। ਨੇਪੀਅਰ ਨੂੰ ਪੰਜਾਬ ਵਿਚ ਨਹਿਰਾਂ ਅਤੇ ਸੜਕਾਂ ਬਣਾਉਣ ਦੀ ਜ਼ਿੰਮੇਵਾਰੀ ਸੌਂਪੀ। ਮਿਲਟਰੀ ਸੜਕਾਂ, ਵਪਾਰਕ ਸੜਕਾਂ, ਵੱਡੀਆਂ ਸੜਕਾਂ ਨੂੰ ਜੋੜਦੀਆਂ ਲਿੰਕ ਸੜਕਾਂ ਬਣਨ ਲੱਗੀਆਂ। ਜਿਹੜਾ ਸ਼ਾਹ ਰਾਹ ਸ਼ੇਰਸ਼ਾਹ ਸੂਰੀ ਨੇ ਤਿਆਰ ਕੀਤਾ ਅਕਬਰ ਨੇ ਵਧਾਇਆ, ਪੇਸ਼ਾਵਰ ਤੋਂ ਬਰਾਸਤਾ ਲਾਹੌਰ, ਦਿੱਲੀ, ਕਲਕੱਤੇ ਤੱਕ ਗਰੈਂਡ ਟਰੰਕ ਰੋਡ (ਜੀ.ਟੀ. ਰੋਡ) ਬਣੇਗੀ।

ਅੰਗਰੇਜ਼ੀ ਰਾਜ ਦੇ ਪਹਿਲੇ ਤਿੰਨ ਸਾਲਾਂ ਵਿਚ ਨੇਪੀਅਰ ਨੇ 1349 ਮੀਲ ਸੜਕ ਮੁਕੰਮਲ ਕਰ ਦਿੱਤੀ ਤੇ 853 ਮੀਲ ਉੱਪਰ ਕੰਮ ਚੱਲ ਰਿਹਾ ਸੀ, 2487 ਮੀਲ ਸੜਕਾਂ ਦੇ ਨਕਸ਼ੇ ਪਾਸ ਹੋ ਗਏ, 5272 ਮੀਲ ਦਾ ਸਰਵੇ ਕਰ ਲਿਆ ਸੀ।[33] ਪੇਂਡੂ ਪੰਜਾਬੀ ਆਪਣੀ ਆਬਾਦੀ ਕੋਲੋਂ ਸੱਪ ਵਾਂਗ ਵਲ਼ ਖਾਂਦੀ ਸੜਕ ਦੇਖ ਕੇ ਹੈਰਾਨ ਹੋ ਜਾਂਦੇ, ਇਹ ਸੜਕਾਂ ਉਨ੍ਹਾਂ ਵਾਸਤੇ ਸਨ।

ਸ਼ਾਹ ਜਹਾਨ ਨੇ ਸਤਾਹਰਵੀਂ ਸਦੀ ਵਿਚ ਹਿਮਾਲਾ ਤੋਂ ਲਾਹੌਰ ਤੱਕ ਜਿਹੜੀ ਨਹਿਰ ਖੁਦਵਾਈ ਸੀ ਉਹ ਉਸਦੇ ਸ਼ਾਲੀਮਾਰ ਬਾਗ ਵਾਸਤੇ ਸੀ ਪਰ ਇਸ ਤੋਂ ਇਹ ਤਾਂ ਸਾਬਤ ਹੋ ਗਿਆ ਕਿ ਮੁਲਤਾਨ ਵਾਸੀ ਨਹਿਰ ਨਾਲ ਸਿੰਜਾਈ ਕਰਨ ਤੋਂ ਅਨਜਾਣ ਨਹੀਂ ਸਨ। ਦਿਖਾਣ ਲਈ ਕਿ ਸਰਕਾਰ ਦੀ ਖੇਤੀਬਾੜੀ ਵਿਚ ਪੂਰੀ ਰੁਚੀ ਹੈ, ਬੋਰਡ ਨੇ 247 ਮੀਲ ਲੰਮੀ ਨਹਿਰ ਖੁਦਵਾਈ ਜਿਹੜੀ ਸਰਕਾਰ ਦੇ ਬਾਗ ਸਿੰਜਣ ਲਈ ਨਹੀਂ, ਅਦੀਨਾ ਨਗਰ, ਅੰਮ੍ਰਿਤਸਰ ਅਤੇ ਪਟਿਆਲੇ ਤੱਕ ਫਸਲਾਂ ਸਿੰਜੇਗੀ। ਇਹ ਨਹਿਰ ਵੀ ਰਾਵੀ ਦੇ ਉਸੇ ਥਾਂ ਤੋਂ ਲਿਆਂਦੀ ਗਈ ਜਿਸ ਪੁਆਇੰਟ ਤੋਂ ਸ਼ਾਹ ਜਹਾਨ ਲੈ ਕੇ ਆਇਆ ਸੀ।

× × ×

ਅੰਗਰੇਜ਼ੀ ਪੰਜਾਬ ਦੀ ਨਵੀਂ ਕਾਢ ਡਿਪਟੀ ਕਮਿਸ਼ਨਰ ਦੀ ਆਸਾਮੀ ਸੀ। ਉਸਨੇ ਇਕ ਜ਼ਿਲ੍ਹੇ ਵਿਚ ਸਾਰੇ ਕੰਮਾਂ ਦੀ ਜ਼ਿੰਮੇਵਾਰੀ ਸੰਭਾਲਣੀ ਹੈ। ਉਹ ਬੋਲੀਆਂ ਕਰਵਾਏਗਾ, ਕਰਜ਼ੇ ਮਨਜ਼ੂਰ ਕਰੇਗਾ ਤੇ ਉਗਰਾਹੇਗਾ, ਸੜਕ ਬਣਵਾਏਗਾ, ਜੰਗਲੀ ਲੱਕੜੀ ਵੇਚੇਗਾ, ਡਾਕਖਾਨੇ ਬਣਾਏਗਾ, ਹਸਪਤਾਲਾਂ ਵਿਚ ਦਵਾਈਆਂ ਦਾ ਪ੍ਰਬੰਧ ਕਰੇਗਾ, ਸਰਕਾਰੀ ਬਿਲਾਂ ਦਾ ਭੁਗਤਾਨ ਕਰੇਗਾ, ਮਾਮਲਾ ਉਗਰਾਹੇਗਾ।[34]

ਡੀਸੀ ਦਫਤਰ ਵਿਚ ਬੈਠ ਕੇ ਕੰਮ ਨਹੀਂ ਕਰੇਗਾ, ਸਾਲ ਵਿਚ ਘੱਟੋ ਘੱਟ ਪੰਜ ਮਹੀਨੇ ਘੋੜੇ ਦੀ ਕਾਠੀ ਤੇ ਰਹੇਗਾ, ਉਸਦਾ ਤੰਬੂ ਨਾਲ ਨਾਲ ਜਾਏਗਾ ਜਿਹੜਾ

ਮੋਬਾਈਲ ਦਫਤਰ ਵਜੋਂ ਕੰਮ ਆਵੇਗਾ। ਝਗੜੇ ਨਿਪਟਾਉਣ ਲਈ, ਲੋਕਾਂ ਦੀਆਂ ਮੁਸ਼ਕਲਾਂ ਸੁਣਨ ਲਈ ਉਹ ਕਿਸੇ ਦਰਖ਼ਤ ਹੇਠ ਜਾਂ ਖੂਹ ਕਿਨਾਰੇ ਬੈਠ ਕੇ ਸੁਣਵਾਈ ਕਰੇਗਾ। ਹੜ੍ਹਾਂ, ਦੰਗਿਆਂ ਜਾਂ ਹੋਰ ਕਤਲਾਂ ਵਕਤ ਉਹ ਮੌਕੇ ਉੱਤੇ ਬੇਖੌਫ ਜਾਏਗਾ। ਸਾਰੇ ਡੀਸੀ ਚੜ੍ਹਦੀ ਉਮਰ ਵਾਲੇ, ਚੁਸਤ ਫੁਰਤ, ਹਿੰਮਤੀ, ਸਹੀ ਫੈਸਲਾ ਕਰਨ ਯੋਗ, ਜਿਨ੍ਹਾਂ ਦੀ ਇਥੋਂ ਦੇ ਵਾਸੀਆਂ ਨੂੰ ਜਾਣਨ ਵਿਚ ਰੁਚੀ ਹੋਵੇ, ਨਿਯੁਕਤ ਕੀਤੇ ਜਾਂਦੇ। ਉਹ ਸਥਾਨਕ ਬੋਲੀ ਸਿਖਦੇ, ਲੋਕਾਂ ਦਾ ਆਦਰ ਕਰਦੇ। ਇਹ ਪ੍ਰਯੋਗ ਬਹੁਤ ਕਾਮਯਾਬ ਰਿਹਾ।[35]

ਦੂਰਅੰਦੇਸ਼ ਹੈਨਰੀ ਐਵੇਂ ਨਹੀਂ ਸੀ, ਆਪਣੇ ਜ਼ਿਲ੍ਹਾ ਅਫਸਰਾਂ ਰਾਹੀਂ ਉਸਨੇ ਪੰਜਾਬ ਦੇ ਨੈਣ ਨਕਸ਼ ਬਦਲ ਦਿੱਤੇ। ਇਸ ਸਾਰੇ ਤਾਣੇ ਪੇਟੇ ਨੂੰ ਸਮਝਣ ਵਾਸਤੇ ਆਪਾਂ ਆਮ ਜਿਹਾ ਵਿਸ਼ਲੇਸ਼ਣ ਕਰਨ ਦੀ ਥਾਂ ਕਿਸੇ ਇਕ ਡੀਸੀ ਨੂੰ ਦੇਖੀਏ ਪਰਖੀਏ। ਲਾਰੰਸ ਭਰਾਵਾਂ ਵਾਂਗ ਜਾੱਨ ਨਿਕਲਸਨ ਵੀ ਸਕੌਟ-ਆਇਰਿਸ਼ ਸੀ, ਉਨ੍ਹਾਂ ਵਾਂਗ ਭਾਰਤ ਵਿਚ ਉਸਦਾ ਵੀ ਇਕ ਸਰਪ੍ਰਸਤ ਸੀ। ਇਹ ਸੀ ਨਿਕਲਸਨ ਦਾ ਮਾਮਾ ਜੇਮਜ਼ ਹੌਗ, ਦੋ ਵਾਰ ਕੰਪਨੀ ਦਾ ਡਾਇਰੈਕਟਰ ਰਿਹਾ, ਇਕ ਵਾਰ ਚੇਅਰਮੈਨ। ਕਲਕੱਤੇ ਵਿਚ ਵਕਾਲਤ ਕਰਦਿਆਂ ਪਹਿਲਾਂ ਉਸਨੇ ਕਾਫੀ ਧਨ ਕਮਾਇਆ, ਫਿਰ 1834 ਵਿਚ ਈਸਟ ਇੰਡੀਆ ਸਟਾਕ ਨਾਮ ਦੀ ਕੰਪਨੀ ਖੜ੍ਹੀ ਕੀਤੀ।[36] ਇਸ ਪਿਛੋਂ ਕੰਪਨੀ ਦੀ ਅਫਸਰੀ ਹਾਸਲ ਕੀਤੀ। ਬਾਦ ਵਿਚ ਪਾਰਲੀਮੈਂਟ ਦਾ ਮੈਂਬਰ ਰਿਹਾ ਤੇ 'ਬੈਰਨ' ਦਾ ਖਿਤਾਬ ਹਾਸਲ ਕੀਤਾ।

ਜਾੱਨ ਨਿਕਲਸਨ ਦਾ ਪਿਤਾ ਡਾਕਟਰ ਸੀ, ਚਾਚਾ ਈਸਟ ਇੰਡੀਆ ਕੰਪਨੀ ਦੇ ਜਹਾਜ਼ ਵਿਚ ਭਾਰਤ ਚਲਾ ਗਿਆ ਅਤੇ ਮੇਟ ਲੱਗ ਗਿਆ। ਪੂਰਬੀ ਯੂਪੀ ਦੇ ਸ਼ਹਿਰ ਮਿਰਜ਼ਾਪੁਰ ਵਿਚ ਕੰਪਨੀ ਦਾ ਅਫੀਮ ਡਿਪਾਰਟਮੈਂਟ ਸੀ, ਉਸ ਵਿਚ ਕੰਮ ਕਰਨ ਲੱਗਾ। ਜਾੱਨ 1830 ਵਿਚ ਅੱਠ ਸਾਲ ਦਾ ਸੀ ਜਦੋਂ ਪਿਤਾ ਦੀ ਮੌਤ ਹੋ ਗਈ। ਸੱਤ ਭੈਣਾਂ ਭਰਾਵਾਂ ਵਿਚ ਸਭ ਤੋਂ ਵੱਡਾ ਸੀ, ਚਾਚਿਆਂ ਤੇ ਮਾਮਿਆਂ, ਭੈਣ ਭਰਾਵਾਂ ਦੀ ਭੀੜ ਵਿਚੋਂ ਉਹ ਆਪਣੇ ਹਿੱਸੇ ਦੀ ਥਾਂ ਲੱਭਣ ਲੱਗਾ। ਉਹ ਭਾਰਤ ਆਉਣ ਵਾਸਤੇ ਤਿਆਰ ਹੋਵੇਗਾ।

1839 ਵਿਚ 16 ਸਾਲ ਦੀ ਉਮਰ ਵਿਚ ਹੀ ਉਹ ਲੰਮਾ ਕੱਦ ਕੱਢ ਆਇਆ। ਕਲਕੱਤੇ ਪੁੱਜ ਕੇ ਬੰਗਾਲ ਇਨਫੈਂਟਰੀ ਵਿਚ ਬਗੈਰ ਟ੍ਰੇਨਿੰਗ ਸਕੂਲ ਵਿਚ ਦਾਖਲਾ ਲਏ ਸਿੱਧਾ ਕੈਡਿਟ ਭਰਤੀ ਹੋ ਗਿਆ। ਇਹ ਛੋਟ ਮਾਮੇ ਜੇਮਜ਼ ਨੇ ਦਿਵਾਈ ਸੀ। ਛੇ ਫੁੱਟ ਦੋ ਇੰਚ ਕੱਦ, ਪੂਰਾ ਹਿੰਮਤੀ, ਨਿਗਾਹਾਂ ਧਰਤੀ ਵੱਲ ਝੁਕਾਣ ਦੀ ਥਾਂ ਅਸਮਾਨ ਵੱਲ।

ਸੁਭਾਅ ਵਜੋਂ ਗੁਸੈਲਾ, ਭਾਰਤ ਆਉਂਦਿਆਂ ਹੀ ਉਸਨੇ ਆਪਣੇ ਤੋਂ ਸੀਨੀਅਰ ਬ੍ਰਿਟਿਸ਼ ਕੈਡਟ ਨੂੰ ਡਿਉਲ ਲਈ ਵੰਗਾਰਿਆ। ਸਾਥੀਆਂ ਨੇ ਮਨ੍ਹਾ ਕਰ ਦਿੱਤਾ ਨਹੀਂ ਕੋਈ ਭਾਣਾ ਵਾਪਰ ਜਾਣਾ ਸੀ।[38] ਸਾਲ 1840 ਦੇ ਅਖੀਰ ਵਿਚ ਜਦੋਂ ਉਹ ਫਿਰੋਜ਼ਪੁਰ ਵਿਚ 27ਵੀਂ ਨੇਟਿਵ ਇਨਫੈਂਟਰੀ ਵਿਚ ਬੋਰ ਹੋ ਰਿਹਾ ਸੀ, ਉਸਨੂੰ ਜਲਾਲਾਬਾਦ ਭੇਜ ਦਿੱਤਾ।

ਰਸਤੇ ਵਿਚ ਪੇਸ਼ਾਵਰ ਸੀ ਜਿਥੇ ਸਰਕਾਰ ਖਾਲਸਾ ਦਾ ਅਵਿਤਾਬੀਲ ਸੂਬੇਦਾਰ ਸੀ। ਸੂਬੇਦਾਰ ਨੇ ਨਿਕਲਸਨ ਅਤੇ ਉਸਦੀ ਰਜਮੈਂਟ ਦਾ ਸਵਾਗਤ ਕੀਤਾ, ਇੱਜ਼ਤ ਕੀਤੀ। ਖੈਬਰ ਦੱਰੇ ਤੇ ਅਫਰੀਦੀ ਗਾਰਦ ਸੀ, ਉਨ੍ਹਾਂ ਨੇ ਰਿਸ਼ਵਤ ਲੈ ਕੇ ਲਾਂਘਾ ਦੇ ਦਿੱਤਾ।[39] 1841 ਦੀਆਂ ਗਰਮੀਆਂ ਵਿਚ ਸ਼ਾਹ ਸ਼ੁਜਾ ਅਤੇ ਅੰਗਰੇਜ਼ਾਂ ਵਿਰੁੱਧ ਅਫਗਾਨਾਂ ਵਿਚ ਨਫ਼ਰਤ ਵੱਧ ਗਈ ਸੀ। ਨਿਕਲਸਨ 18 ਸਾਲ ਦਾ ਹੋ ਗਿਆ ਸੀ। ਉਸ ਜ਼ਿੰਮੇ ਇਹ ਕੰਮ ਲਾਇਆ ਗਿਆ ਕਿ ਸ਼ਾਹ ਸ਼ੁਜਾ ਦੇ ਹਰਮ ਦੀਆਂ 600 ਔਰਤਾਂ ਨੂੰ ਕਾਬਲ ਪੁਚਾਣਾ ਹੈ। ਔਰਤਾਂ ਦਾ ਕੀ ਬਣਿਆ ਪਤਾ ਨਹੀਂ ਪਰ ਨਿਕਲਸਨ ਅਤੇ ਉਸਦੀ ਫੌਜ ਨੂੰ ਗਜ਼ਨੀ ਦੇ ਕਿਲ੍ਹੇ ਅੰਦਰ ਦੋਸਤ ਮੁਹੰਮਦ ਦੇ ਹਮਦਰਦ ਪਠਾਣਾਂ ਨੇ ਬੰਦ ਕਰ ਦਿੱਤਾ। ਕਈ ਮਹੀਨਿਆਂ ਬਾਦ ਮਾਰਚ 1842 ਵਿਚ ਜਦੋਂ ਹਜ਼ਾਰਾਂ ਭਾਰਤੀ ਸੈਨਿਕ ਬਰਫਾਨੀ ਹਵਾਵਾਂ ਨੇ ਝੰਬ ਕੇ ਮਾਰ ਦਿੱਤੇ ਸਨ, ਉਸ ਤੋਂ ਕੁਝ ਹਫਤਿਆਂ ਬਾਦ ਨਿਕਲਸਨ ਨੇ ਆਤਮ ਸਮਰਪਣ ਕਰ ਦਿੱਤਾ।

ਇਨ੍ਹਾਂ ਬੰਦੀਆਂ ਉੱਤੇ ਅਫਗਾਨਾਂ ਨੇ ਸ਼ੁਰੂ ਵਿਚ ਬਹੁਤ ਸਖ਼ਤੀਆਂ ਕੀਤੀਆਂ, ਤਸੀਹੇ ਦਿੱਤੇ ਪਰ ਬਾਦ ਵਿਚ ਕੁਝ ਸੁਧਾਰ ਹੋਇਆ, ਮੀਟ ਨਾਲ ਰੋਟੀ ਵੀ ਦੇਣ ਲੱਗੇ। ਦੋਸਤ ਦੇ ਬੇਟੇ ਅਕਬਰ ਨੇ ਕਾਬਲ ਵਿਚ ਡਿਨਰ ਦਿੱਤਾ ਤੇ ਰਿਹਾ ਕਰ ਦਿੱਤੇ। ਜਿਥੇ ਜਿਥੇ ਹੋਰ ਥਾਵਾਂ ਤੇ ਕੈਦ ਸਨ, ਉਹ ਅੰਗਰੇਜ਼ ਵੀ ਰਿਹਾ ਕਰ ਦਿੱਤੇ। ਪਰ ਜਲਾਲਾਬਾਦ ਤੇ ਪੇਸ਼ਾਵਰ ਜਿਹੜੀ ਸੜਕ ਜਾਂਦੀ ਹੈ ਉਸ ਉੱਤੇ ਤੁਰਨ ਦੀ ਮਨਾਹੀ ਹੈ। ਲਾਰੰਸਾਂ ਦਾ ਤੀਜਾ ਭਰਾ ਜਾਰਜ ਕਿਸੇ ਹੋਰ ਥਾਂ ਤੋਂ ਰਿਹਾ ਹੋਇਆ।

ਇਸ ਸਮੇਂ ਤੱਕ ਪਿਛਲੀਆਂ ਸਰਦੀਆਂ ਵਿਚ ਹੋਈਆਂ ਹਜ਼ਾਰਾਂ ਮੌਤਾਂ ਦਾ ਬਦਲਾ ਲੈਣ ਲਈ ਅੰਗਰੇਜ਼ ਤਿਆਰ ਸੀ। ਭਾਰਤ ਵਿਚਲੀਆਂ ਫੌਜਾਂ ਅਫਗਾਨਿਸਤਾਨ ਵੱਲ ਤੁਰ ਪਈਆਂ। ਵਾਪਸ ਪਰਤਦੀ ਨਿਕਲਸਨ ਦੀ ਫੌਜ ਅਤੇ ਕਾਬਲ ਵੱਲ ਚੜ੍ਹੀ ਭਾਰਤੀ ਫੌਜ ਦਾ ਮੇਲ ਬਾਮੀਆਨ ਇਲਾਕੇ ਵਿਚ ਹੋਇਆ। ਵਾਪਸ ਪੇਸ਼ਾਵਰ ਪਰਤਦੀ ਸੈਨਾ ਵੀ ਹਮਲਾਵਰਾਂ ਵਿਚ ਸ਼ਾਮਲ ਹੋ ਕੇ ਕਾਬਲ ਵੱਲ ਤੁਰ ਪਈ ਅਤੇ ਸਤੰਬਰ 1842 ਵਿਚ ਅਫਗਾਨਾਂ ਨੂੰ ਸਬਕ ਸਿਖਾਇਆ।

ਇਸ ਪਿਛੋਂ ਇਹ ਸਾਰੇ ਸਿਪਾਹੀ ਅਫਗਾਨ ਲਿਬਾਸ ਪਹਿਨੀ ਵਾਪਸ ਪਰਤ ਆਏ। ਨਿਕਲਸਨ ਨੇ ਆਪਣੀ ਮਾਂ ਨੂੰ ਖ਼ਤ ਵਿਚ ਲਿਖਿਆ– ਅਫਸੋਸ, ਅਸੀਂ ਸਜ਼ਾ ਘੱਟ ਦਿੱਤੀ। ਇਹ ਵੀ ਲਿਖਿਆ– ਅਫਗਾਨਾਂ ਵਰਗੀ ਧੋਖੇਬਾਜ਼ ਤੇ ਖ਼ੂਨ ਦੀ ਪਿਆਸੀ ਹੋਰ ਕੋਈ ਕੌਮ ਨਹੀਂ, ਪਰ ਉਹ ਸੁਹਣੇ ਤੇ ਤੰਦਰੁਸਤ ਹਨ, ਉਨ੍ਹਾਂ ਅੰਦਰ ਕੁਦਰਤੀ ਨਿਮਰਤਾ ਵੀ ਹੈ।[40]

ਕਾਬਲੋਂ ਰਵਾਨਾ ਹੋਣ ਤੋਂ ਪਹਿਲੋਂ ਜਾਰਜ ਨੇ ਆਪਣੇ ਵੱਡੇ ਭਰਾ ਲਾਰੰਸ ਨਾਲ ਨਿਕਲਸਨ ਨੂੰ ਮਿਲਾਇਆ, ਉਸਦੇ ਗੁਣ ਦੱਸੇ ਤੇ ਦੱਸਿਆ ਇਸੇ ਦੀ ਤਾਕਤ ਨਾਲ ਅਸੀਂ ਖੈਬਰ ਦਾ ਦੱਰਾ ਪਾਰ ਕੀਤਾ ਸੀ। ਜਦੋਂ ਨਿਕਲਸਨ ਪੇਸ਼ਾਵਰ ਪਰਤ ਰਿਹਾ ਸੀ, ਰਸਤੇ ਵਿਚ ਉਸਨੂੰ ਆਪਣੇ ਭਰਾ ਅਲੈਗਜ਼ੈਂਡਰ ਦੀ ਲਾਸ਼ ਮਿਲੀ। ਮਾਮੇ ਦੀ ਮਦਦ ਨਾਲ ਹੁਣੇ ਇੰਡੀਆ ਪੁੱਜਾ ਸੀ। ਪਖਤੂਨ ਇਲਾਕੇ ਵਿਚ ਉਸ ਦੇ ਕਤਲ ਦਾ ਭੇਦ ਕਦੀ ਨਹੀਂ ਖੁੱਲ੍ਹਾ।

ਕੁਝ ਸਮਾਂ ਫਿਰੋਜ਼ਪੁਰ, ਫਿਰ ਮੋਰਾਦਾਬਾਦ ਡਿਊਟੀ ਕਰਕੇ 1845 ਵਿਚ ਨਿਕਲਸਨ ਸਭਰਾਉਂ ਫਿਰ ਹੈਨਰੀ ਲਾਰੰਸ ਨੂੰ ਮਿਲਿਆ। ਹੈਨਰੀ ਨੇ ਉਸ ਵਿਚਲੇ ਆਤਮ ਵਿਸ਼ਵਾਸ, ਬਰਦਾਸ਼ਤ ਕਰਨ ਦੀ ਤਾਕਤ, ਲੀਡਰਸ਼ਿਪ ਗੁਣ ਦੇਖੇ। ਸਾਲ 1847 ਵਿਚ ਜੰਮੂ ਕਸ਼ਮੀਰ ਰਾਜਾ ਗੁਲਾਬ ਸਿੰਘ ਦੀਆਂ ਫੌਜਾਂ ਨੂੰ ਅੰਗਰੇਜ਼ੀ ਟ੍ਰੇਨਿੰਗ ਦੇਣ ਪਿਛੋਂ ਫਿਰ ਉਹ ਲਾਹੌਰ ਆ ਗਿਆ ਜਿਥੇ ਲਾਰੰਸ ਨੇ ਉਸ ਨੂੰ ਆਪਣਾ ਅਸਿਸਟੈਂਟ ਰੱਖ ਲਿਆ।

ਰੈਜ਼ੀਡੈਂਟ ਵਾਸਤੇ ਉਸਨੇ ਲਾਹੌਰ, ਰਾਵਲਪਿੰਡੀ, ਪੇਸ਼ਾਵਰ ਤੇ ਹੋਰ ਕਈ ਥਾਵਾਂ ਤੇ ਡਿਊਟੀ ਦਿੱਤੀ, 1849 ਵਿਚ ਜਿਹੜੀ ਐਂਗਲੋ-ਸਿੱਖ ਜੰਗ ਹੋਈ ਸੀ ਉਸ ਵਾਸਤੇ ਨਿਕਲਸਨ ਨੇ ਤੱਥ, ਅੰਕੜੇ, ਇੰਟੈਲੀਜੈਂਸ ਇਕੱਠੇ ਕਰਕੇ ਹੈਨਰੀ ਨੂੰ ਦਿੱਤੇ। ਇਸ ਯੁੱਧ ਵਿਚ ਤੇਜ਼ ਘੋੜਾ ਦੁੜਾਂਦਿਆਂ, ਲੜਦਿਆਂ, ਇਲਾਕੇ ਬਾਰੇ ਜਾਣਕਾਰੀ ਲੈਂਦਿਆਂ ਉਹ ਥਕਦਾ ਹੀ ਨਹੀਂ ਸੀ। ਰਾਸ਼ਣ ਅਤੇ ਅਮਨੀਸ਼ਨ ਦੀ ਸਪਲਾਈ ਵਿਚ ਉਸਨੇ ਕਦੀ ਵਿਘਨ ਨਹੀਂ ਪੈਣ ਦਿੱਤਾ। ਇਸ ਜੰਗੀ ਦੌਰ ਵਿਚ ਰਾਵਲਪਿੰਡੀ ਦੇ ਗੱਖੜ ਸਰਦਾਰ ਰਾਜਾ ਮੁਹੰਮਦ ਖਾਨ ਨੇ ਡਟ ਕੇ ਉਸਦੀ ਮੱਦਦ ਕੀਤੀ।

ਉਸਦੀ ਕੁਸ਼ਲਤਾ ਦੇਖਦਿਆਂ ਜੰਗ ਜਿੱਤਣ ਬਾਦ ਲਾਰੰਸ ਨੇ ਨਿਕਲਸਨ ਨੂੰ ਰਾਵਲਪਿੰਡੀ ਦਾ ਡਿਪਟੀ ਕਮਿਸ਼ਨਰ ਲਾ ਦਿੱਤਾ। ਲਿਓਨਲ ਟਰੌਟਰ ਨੇ 1890 ਵਿਚ ਉਸਦੀ ਜੀਵਨੀ ਵਿਚ ਲਿਖਿਆ ਕਿ ਇਥੋਂ ਦੇ ਵਸਨੀਕਾਂ ਨੇ ਦੋਵੇਂ ਬਾਹਵਾਂ ਫੈਲਾ ਕੇ ਉਸਦਾ ਸਵਾਗਤ ਕੀਤਾ। ਪਿਸਦੇ ਲੋਕਾਂ ਨੇ ਮਜ਼ਬੂਤ ਪਰ ਇਨਸਾਫ ਕਰਨ ਵਾਲੇ ਨਿਕਲਸਨ ਨੂੰ ਪਸੰਦ ਕੀਤਾ।[41]

27 ਸਾਲ ਦੇ ਡੀਸੀ ਨੇ ਪਹਿਲਾਂ ਕਿਸੇ ਇਲਾਕੇ ਦੇ ਲੋਕਾਂ ਨਾਲ ਪਰਜਾ ਵਾਂਗ ਵਿਹਾਰ ਨਹੀਂ ਕੀਤਾ ਸੀ, ਉਸਨੂੰ ਸਿਵਿਲ ਪ੍ਰਬੰਧ ਦਾ ਕੋਈ ਤਜਰਬਾ ਨਹੀਂ ਸੀ। ਪਰ ਹੁਣ ਉਹ ਇਕ ਜ਼ਿਲ੍ਹੇ ਦਾ ਬਾਦਸ਼ਾਹ ਸੀ। ਬੱਚੇ ਬੱਚੇ ਦੀ ਜ਼ੁਬਾਨ ਤੇ ਉਸਦਾ ਨਾਮ ਸੀ ਤੇ ਉਸਦੀ ਜੰਗ ਵਿਚ ਬਹਾਦਰੀ ਦੀਆਂ ਸਾਖੀਆਂ ਘਰੋ ਘਰੀ ਪੁੱਜੀਆਂ। ਤਕੜੇ ਯੋਧੇ ਦੀ ਤਸਵੀਰ ਉੱਭਰੀ ਜਿਸਨੇ ਚਤਰ ਸਿੰਘ ਵਰਗੇ ਜਾਬਰਾਂ ਨੂੰ ਉਖਾੜ ਦਿੱਤਾ ਸੀ।[42] ਰਾਵਲਪਿੰਡੀ ਨੂੰ ਮਿਥਿਹਾਸਕ ਰਾਜਾ ਮਿਲ ਗਿਆ।

ਇਥੇ ਇਕ ਪੰਦਰਾਂ ਸਾਲਾ ਮੁੰਡਾ ਪੜ੍ਹਨ ਵਿਚ ਤੇਜ਼ ਸੀ, ਇਹ ਵਾਹ ਦੇ ਮੁਹੰਮਦ ਹਯਾਤ ਖਾਨ ਦਾ ਬੇਟਾ ਸੀ। ਇਹ ਜੱਟ ਪਰਿਵਾਰ ਕਦੀ ਖੁਸ਼ਹਾਲ ਹੁੰਦਾ ਸੀ ਪਰ ਹੁਣ ਗਰੀਬੀ ਨੇ ਝੰਬ ਦਿੱਤਾ। ਨਿਕਲਸਨ ਨੇ ਪੜ੍ਹਨ ਵਾਸਤੇ ਮੁੰਡੇ ਦਾ ਵਜ਼ੀਫਾ ਲਾ ਦਿੱਤਾ। ਹਯਾਤ ਖਾਨ ਨੂੰ ਉਸਨੇ ਆਪਣਾ ਅਰਦਲੀ ਰੱਖ ਲਿਆ। ਨਿਕਲਸਨ ਵਰਗੇ ਹੋਰ ਵੀ ਅਫਸਰ ਸਨ ਜਿਹੜੇ ਆਪਣੇ ਮਾਤਹਿਤ ਮੁਲਾਜ਼ਮਾਂ ਦੇ ਪਰਿਵਾਰਾਂ ਦਾ ਧਿਆਨ ਰੱਖਦੇ ਸਨ। ਬਾਕੀ ਦੀ ਪਰਜਾ ਆਪਣਾ ਖਿਆਲ ਆਪ ਰੱਖੇ। ਪਰਜਾ ਦਾ ਰੁਤਬਾ ਹਾਕਮ ਤੋਂ ਬਹੁਤ ਨੀਵਾਂ ਰਿਹਾ।

ਇਸ ਪਿਛੋਂ ਉਹ ਫਰਲੋ ਤੇ ਦੇਸ ਗਿਆ, ਯੋਰਪ ਦਾ ਦੌਰਾ ਕੀਤਾ, ਇਕ ਥਾਂ ਹੰਗੇਰੀਅਨ ਅਤੇ ਆਸਟਰੀਅਨ ਧੜਿਆਂ ਵਿਚਕਾਰ ਤਕਰਾਰ ਦੇਖਿਆ, ਪਰਖਿਆ ਤੇ ਨਿਬੇੜਨਾ ਚਾਹਿਆ। ਇਧਰੋਂ ਪੰਜਾਬ ਵਿਚੋਂ ਉਸਦਾ ਦੋਸਤ ਹਰੇਕ ਖ਼ਤ ਵਿਚ

ਲਿਖਦਾ ਕਿ ਐਤਕੀਂ ਵਿਆਹ ਕਰਾਕੇ ਵਾਪਸ ਆਈਂ— ਇਕ ਭਲੀ ਔਰਤ ਤੁਹਾਨੂੰ ਪਿਆਰ ਕਰੇ, ਕੰਮਾਂ ਵਿਚ ਮਦਦਗਾਰ ਹੋਵੇ ਰੱਬ ਨੂੰ ਛੱਡ ਕੇ ਦੁਨੀਆਂ ਦੇ ਹਰੇਕ ਮਰਦ ਔਰਤ ਨਾਲੋਂ ਵਧੀਕ ਹਿਤਕਾਰੀ, ਪਤਨੀ ਤੋਂ ਸਿਵਾ ਕੌਣ ਹੋ ਸਕਦਾ ਹੈ ?[43] ਟਰੌਟਰ ਨੇ ਲਿਖਿਆ—ਉਹ ਸ਼ਾਇਦ ਔਰਤ ਨਾਲੋਂ ਆਪਣੇ ਕੰਮ ਨੂੰ ਵਧੀਕ ਪਿਆਰ ਕਰਦਾ ਸੀ, ਉਸਦੇ ਦਿਲ ਵਿਚ ਰੋਮਾਂਸ ਦੀ ਸੂਖਮਤਾ ਨਾਲੋਂ ਸ਼ਾਇਦ ਗੁੱਸਾ ਵਧੀਕ ਸੀ।[44]

ਨਿਕਲਸਨ ਨੇ ਕਿਹਾ— ਭਾਰਤ ਚੂਹੇ ਫੜਨ ਵਾਲੇ ਪਿੰਜਰੇ ਵਾਂਗ ਹੈ, ਅੰਦਰ ਆਰਾਮ ਨਾਲ ਲੰਘ ਆਉ, ਬਾਹਰ ਨਹੀਂ ਨਿਕਲ ਸਕਦੇ।[45] ਇਸ ਗੱਲ ਦਾ ਕੋਈ ਸਬੂਤ ਨਹੀਂ ਮਿਲਦਾ ਕਿ ਉਸਨੂੰ ਲਾਹੌਰ, ਪਿੰਡੀ, ਕਸ਼ਮੀਰ, ਮੋਰਾਦਾਬਾਦ, ਫਿਰੋਜ਼ਪੁਰ ਜਾਂ ਭਾਰਤ ਦਾ ਕੋਈ ਖਿੱਤਾ ਚੰਗਾ ਲੱਗਾ ਹੋਵੇ। ਸਗੋਂ ਸਭ ਕੁਝ ਬੁਰਾ ਲੱਗਦਾ ਸੀ। ਜੇ ਉਹ ਲੜਾਕੇ ਹਾਕਮ ਦਾ ਰੋਲ ਪਸੰਦ ਕਰਦਾ ਸੀ ਤਾਂ ਵੀ ਉਸ ਨੂੰ ਲੜਾਈ ਘੱਟ, ਹਕੂਮਤ ਵਧੀਕ ਚੰਗੀ ਲੱਗੀ।

1852 ਵਿਚ ਪੰਜਾਬ ਆਇਆ ਤਾਂ ਬੰਨੂ ਜ਼ਿਲ੍ਹੇ ਦਾ ਡੀਸੀ ਲਾ ਦਿੱਤਾ ਜਿਸ ਵਿਚ ਉਦੋਂ ਡੇਰਾ ਇਸਮਾਈਲ ਖਾਨ ਵੀ ਸੀ। 1851 ਤੱਕ ਉਸਦਾ ਦੋਸਤ ਬੰਨੂ ਦਾ ਡੀਸੀ ਰਿਹਾ। ਇਥੇ ਉਸਨੇ ਪੂਰੀ ਹੁਸ਼ਿਆਰੀ ਅਤੇ ਤਾਕਤ ਨਾਲ ਕੰਮ ਕੀਤਾ ਤੇ ਬਹੁਤ ਵਿਗੜੇ ਲੋਕਾਂ ਨੂੰ ਸਿੱਧਾ ਕੀਤਾ ਜਿਨ੍ਹਾਂ ਨੂੰ ਸਿੱਧੇ ਕਰਨਾ ਸੌਖਾ ਕੰਮ ਨਹੀਂ। ਕਿਹਾ ਕਰਦਾ—ਅਫਗਾਨਾਂ ਦੇ ਭੈੜੇ ਨਮੂਨੇ ਹਨ ਇਹ ਲੋਕ। ਮਨੁੱਖੀ ਨਸਲਾਂ ਵਿਚ ਇਨ੍ਹਾਂ ਤੋਂ ਘਟੀਆ ਕੋਈ ਨਹੀਂ।

ਬੰਨੂ ਨਿਕਲਸਨ ਨੂੰ ਚੰਗਾ ਲੱਗਾ ਕਿਉਂਕਿ ਪੇਸ਼ਾਵਰ ਦੇ ਨੇੜੇ ਸੀ। ਐਡਵਰਡਜ਼ ਨੇ 1853 ਵਿਚ ਸਾਰੀ ਪੇਸ਼ਾਵਰ ਡਿਵੀਜ਼ਨ ਦਾ ਚਾਰਜ ਲੈ ਲਿਆ ਜਿਸ ਵਿਚ ਬੰਨੂ ਵੀ ਸੀ। ਨਿਕਲਸਨ ਨੂੰ ਐਡਵਰਡਜ਼ ਅਤੇ ਉਸਦੀ ਪਤਨੀ ਦਾ ਜਦੋਂ ਵੀ ਸਾਥ ਮਿਲਿਆ ਖੁਸ਼ ਹੋਇਆ। ਬੰਨੂ ਤੋਂ ਪੇਸ਼ਾਵਰ ਤੱਕ ਸੜਕ ਬਣ ਗਈ ਸੀ ਜਿਸ ਕਰਕੇ 60 ਮੀਲ ਦਾ ਸਫਰ ਕੋਈ ਮੁਸ਼ਕਿਲ ਨਹੀਂ ਸੀ।

ਐਡਵਰਡਜ਼ ਤੋਂ ਬਾਦ ਇਹ ਸਾਰਾ ਇਲਾਕਾ ਨਿਕਲਸਨ ਦੇ ਪ੍ਰਬੰਧ ਹੇਠ ਆ ਗਿਆ। ਨਿਕਲਸਨ ਨੂੰ ਗੁੱਸਾ ਸੀ ਕਿ ਐਡਵਰਡਜ਼ ਨੇ ਇਨ੍ਹਾਂ ਜਾਂਗਲੀ ਲੋਕਾਂ ਨੂੰ ਸਿਧੇ ਕਿਉਂ ਨਹੀਂ ਕੀਤਾ। ਇਨ੍ਹਾਂ ਦੀ ਬਦਤਮੀਜ਼ੀ ਅਤੇ ਡਾਕੇ ਰੁਕਣੇ ਜ਼ਰੂਰੀ ਹਨ। ਉਸਨੇ 1500 ਘੋੜਸਵਾਰਾਂ ਨਾਲ ਡਾਕੂਆਂ ਦਾ ਪਿੱਛਾ ਕੀਤਾ ਤੇ ਪਹਾੜਾਂ ਵਿਚ ਧੱਕ ਦਿੱਤੇ। ਜਦੋਂ ਹਮਲਾਵਰਾਂ ਨੂੰ ਝਕਾਨੀ ਦੇਣ ਵਿਚ ਡਾਕੂ ਕਾਮਯਾਬ ਹੋ ਗਏ, ਉਸਨੇ ਇਨ੍ਹਾਂ ਨੂੰ ਘੇਰੇ-ਬੰਦੀ ਵਿਚ ਲੈ ਲਿਆ। ਘੇਰਾਬੰਦੀ ਤੰਗ ਹੁੰਦੀ ਗਈ। ਦਬਾਉ ਵੱਧ ਗਿਆ। ਡਾਕੂਆਂ ਦਾ ਸਰਦਾਰ ਬੰਨੂ ਵਿਚ ਆ ਗਿਆ, ਆਤਮ ਸਮਰਪਣ ਕਰਕੇ ਪੁੱਛਿਆ—ਕੀ ਸ਼ਰਤਾਂ ਹਨ ?

ਇਕ ਵਾਰ ਸਿਰ ਬਚਾਉਣ ਲਈ ਇਕ ਇਕ ਰੁਪਿਆ ਦਿਉ, ਅੱਗੋਂ ਨੂੰ ਬੰਦੇ ਬਣ ਕੇ ਰਹੋ। ਮਨਜ਼ੂਰ, ਉਨ੍ਹਾਂ ਨੇ ਸਬਕ ਸਿੱਖ ਲਿਆ।[47] ਨਿਕਲਸਨ ਲੰਮੇ ਸਮੇਂ ਲਈ ਪਹਾੜੀ ਜੰਗ ਲਮਕਾਉਣੀ ਵੀ ਨਹੀਂ ਚਾਹੁੰਦਾ ਸੀ। ਥੋੜ੍ਹੇ ਦਿਨਾਂ ਬਾਦ ਇਕ ਕਬੀਲੇ ਦਾ ਸਰਦਾਰ ਪਸ਼ੂ ਚੋਰੀ ਕਰਦਾ ਘਿਰ ਗਿਆ, ਗੋਲੀ ਮਾਰ ਕੇ ਮਾਰ ਦਿੱਤਾ। ਨਿਕਲਸਨ

ਦੇ ਹੁਕਮ ਨਾਲ ਉਸ ਦੀ ਲਾਸ਼ ਦੇ ਦੋ ਟੋਟੇ ਕਰਕੇ ਮੰਡੀ ਵਿਚ ਲਟਕਾ ਦਿੱਤੀ ਤਾਂ ਕਿ ਬਾਕੀ ਦੇ ਸਬਕ ਸਿੱਖ ਲੈਣ।[48]

ਉਸ ਨੂੰ ਪਤਾ ਲੱਗਦਾ ਗਿਆ ਕਿੱਥੇ ਕਿੱਥੇ ਭ੍ਰਿਸ਼ਟ ਮੁਲਾਜ਼ਮ ਹਨ, ਜਦੋਂ ਕੋਈ ਈਮਾਨਦਾਰ ਬੰਦਾ ਲੱਭ ਜਾਂਦਾ ਪਹਿਲੇ ਨੂੰ ਬਰਤਰਫ ਕਰਕੇ ਦੂਜੇ ਨੂੰ ਲਾ ਦਿੰਦਾ। ਇਕ ਦਿਨ ਮੁਲਾਕਾਤ ਕਰਨ ਆਏ ਇਕ ਬੰਦੇ ਨੇ ਦੇਖਿਆ, ਫਰਸ਼ ਉੱਤੇ ਸੁੱਟੀ ਪਈ ਕਾਇਦੇ ਕਾਨੂੰਨ ਦੀ ਕਿਤਾਬ ਨੂੰ ਠੁੱਡੇ ਮਾਰਦਿਆਂ ਨਿਕਲਸਨ ਕਹਿ ਰਿਹਾ ਸੀ– ਇਹ ਹੈ ਮੇਰਾ ਤਰੀਕਾ ਕਾਇਦੇ ਕਾਨੂੰਨ ਲਾਗੂ ਕਰਨ ਦਾ।[49]

ਬੰਨੂ ਵਿਚ ਉਸਦਾ ਅਕਸ ਪੱਥਰ ਦਿਲ ਜ਼ਾਲਮ ਆਦਮੀ ਦਾ ਬਣ ਗਿਆ। ਨਿਕਲਸਨ ਤੋਂ ਕੁਝ ਸਾਲ ਬਾਦ ਬੰਨੂ ਨਿਯਕੁਤ ਹੋਏ ਥੌਰਬਰਨ ਅਨੁਸਾਰ ਉਹ ਖੁਦਗਰਜ਼ੀ ਤੋਂ ਮੁਕਤ, ਦਲੇਰ, ਤੁਰਤ ਫੈਸਲਾ ਲੈ ਕੇ ਇਨਸਾਫ ਦੇਣ ਵਾਲੇ ਇਸ ਅਫਸਰ ਬਾਰੇ ਦੋਵੇਂ ਤਰ੍ਹਾਂ ਦਾ ਪ੍ਰਭਾਵ ਸੀ, ਲੋਕ ਭੈਭੀਤ ਵੀ ਸਨ, ਪ੍ਰਸੰਸਾ ਵੀ ਕਰਦੇ ਸਨ। ਉਸਦੇ ਅਖੀਰਲੇ ਸਾਲ ਡਕੈਤੀਆਂ, ਧਾੜਾਂ ਅਤੇ ਕਤਲ ਪੂਰੇ ਬੰਦ ਹੋ ਗਏ ਸਨ।[50]

ਉਹ ਕੋੜੇ ਮਰਵਾ ਕੇ ਖੁਸ਼ ਹੁੰਦਾ। ਥੌਰਬਰਨ ਕੋਲ ਦੋ ਬੰਦੇ ਕੋਈ ਝਗੜਾ ਨਿਬੇੜਨ ਦੀ ਅਰਜ਼ ਲੈ ਕੇ ਆਏ ਤਾਂ ਆਪਸ ਵਿਚ ਤਕਰਾਰ ਕਰਨ ਲੱਗੇ। ਇਕ ਨੇ ਦੂਜੇ ਨੂੰ ਕਿਹਾ– ਕਮੀਜ਼ ਉਤਾਰ ਕੇ ਪਿਠ ਸਾਹਬ ਵੱਲ ਕਰ, ਇਹ ਦੇਖਣ ਤਾਂ ਸਹੀ ਤੈਨੂੰ ਕਿਵੇਂ ਕੋੜੇ ਵੱਜਦੇ ਰਹੇ ਹਨ। ਦੂਜੇ ਨੇ ਕਿਹਾ, ਤੂੰ ਵੀ ਕਮੀਜ਼ ਉਤਾਰ, ਤੇਰੀ ਪਿੱਠ ਉੱਪਰ ਲਾਸ਼ਾਂ ਦੇ ਨਿਸ਼ਾਨ ਥੋੜ੍ਹੇ ਨਹੀਂ।[51]

ਨਿਕਲਸਨ ਨੇ ਅਜੇ ਬੰਨੂ ਵਿਚ ਡਿਊਟੀ ਸ਼ੁਰੂ ਹੀ ਕੀਤੀ ਸੀ, ਇਕ ਕਬਾਇਲੀ ਸਰਦਾਰ ਉਸ ਅੱਗੇ ਆਇਆ, ਖੰਘੂਰਾ ਮਾਰ ਕੇ ਜ਼ਮੀਨ ਉੱਪਰ ਥੁੱਕਿਆ। ਇਸਦਾ ਮਤਲਬ ਬੇਇਜ਼ਤ ਕਰਨਾ ਸੀ, ਕਿ ਮੈਂ ਤੈਨੂੰ ਕੁਝ ਨਹੀਂ ਸਮਝਦਾ। ਨਿਕਲਸਨ ਨੇ ਅਰਦਲੀ ਬੁਲਾਏ, ਕੜਕਿਆ– ਇਸ ਨੂੰ ਕਹੋ ਥੁੱਕਿਆ ਚੱਟੇ, ਫਿਰ ਲੱਤਾਂ ਮਾਰ ਕੇ ਬਾਹਰ ਕੱਢੋ। ਹੁਕਮ ਦੀ ਤਾਮੀਲ ਹੋਈ। ਇਕ ਮੁੱਲਾ ਬਿਨਾਂ ਸਲਾਮ ਕੀਤੇ ਆਕੜ ਕੇ ਲੰਘ ਗਿਆ। ਹੁਕਮ ਹੋਇਆ– ਇਸ ਦੀ ਦਾਹੜੀ ਮੁੰਨ ਦਿਉ। ਰਾਜ ਕਰਦੀ ਧਿਰ ਦੇ ਕਿਸੇ ਅਫਸਰ ਦਾ ਨਿਰਾਦਰ ਹੋਵੇ, ਨਿਕਲਸਨ ਨੂੰ ਹਰਗਿਜ਼ ਮਨਜ਼ੂਰ ਨਹੀਂ।[52]

ਹੈਨਰੀ ਲਾਰੰਸ ਅਤੇ ਉਸਦੀ ਮੇਮ ਆਨੋਰੀਆ ਨੇ ਯਤਨ ਕੀਤਾ ਕਿ ਨਿਕਲਸਨ ਦੀ ਧਰਮ ਵਿਚ ਦਿਲਚਸਪੀ ਹੋ ਜਾਵੇ, ਕਿੰਨੇ ਕੁ ਸਫਲ ਹੋਏ, ਪਤਾ ਨਹੀਂ। ਕਦੀ ਕਦੀ ਪਸ਼ਤੂਨ ਬੱਚਿਆਂ ਦੀ ਭਲਾਈ ਵੱਲ ਧਿਆਨ ਦਿੰਦਾ। ਉਸਨੇ 1854 ਵਿਚ ਐਡਵਰਡਜ਼ ਨੂੰ ਇਕ ਖ਼ਤ ਵਿਚ ਲਿਖਿਆ– ਮੇਰੇ ਕੋਲ ਵਜੀਰਿਸਤਾਨ ਦਾ ਇਕ ਬੱਚਾ ਪੇਸ਼ ਕੀਤਾ ਗਿਆ ਜਿਹੜਾ ਜ਼ਹਿਰ ਦੇ ਕੇ ਬੰਦਾ ਮਾਰਨ ਵਿਚ ਉਸਤਾਦ ਸੀ। ਮੈਂ ਪੁੱਛਿਆ– ਜ਼ਹਿਰ ਦੇ ਕੇ ਬੰਦੇ ਮਾਰਨੇ ਚੰਗੀ ਗੱਲ ਹੈ? ਬੱਚੇ ਨੇ ਕਿਹਾ ਚਾਕੂ ਜਾਂ ਤਲਵਾਰ ਨਾਲ ਮਾਰਨ ਨਾਲੋਂ ਇਸ ਤਰ੍ਹਾਂ ਚੰਗੈ। ਕਿਉਂ? ਡੀਸੀ ਨੇ ਪੁੱਛਿਆ। ਬੱਚੇ ਨੇ ਕਿਹਾ– ਖ਼ੂਨ ਦੇ ਨਿਸ਼ਾਨ ਫੜਵਾ ਦਿੰਦੇ ਨੇ। ਨਿਕਲਸਨ ਨੇ ਇਕ ਕਬਾਇਲੀ ਸਰਦਾਰ ਨੂੰ ਕਿਹਾ– ਇਸ ਬੱਚੇ ਨੂੰ ਗੋਦ ਲੈ ਲੈ ਤੇ ਇਸਦਾ ਸੁਧਾਰ ਕਰ। ਇਕ ਖ਼ਤ

ਵਿਚ ਲਿਖਿਆ– ਕੋਈ ਬੱਚਾ ਆਪਣੇ ਹੱਥਾਂ ਨਾਲ ਅੱਬੂ ਦੀ ਦਾਹੜੀ ਪਲੋਸਦਾ, ਅੱਬੂ ਬੱਚੇ ਦੇ ਸਿਰ ਦੇ ਵਾਲ ਪਲੋਸਦਾ ਦੇਖ ਕੇ ਕਿਸਦਾ ਦਿਲ ਨਹੀਂ ਪਸੀਜਦਾ ?[53]

ਆਰਮੀ ਅਫਸਰ ਨੇਵਿਲ ਚੈਮਰਲੇਨ ਉਹ ਕੁਰਸੀ ਹਾਸਲ ਕਰਨ ਵਿਚ ਕਾਮਯਾਬ ਹੋ ਗਿਆ ਜਿਸ ਉੱਪਰ ਨਿਕਲਸਨ ਦੀ ਅੱਖ ਸੀ ਤੇ ਨਾ ਮਿਲੀ। ਉਸਨੇ ਇਸ ਨਾਕਾਮਯਾਬੀ ਮਗਰੋਂ ਨੇਵਿਲ ਨੂੰ ਖ਼ਤ ਲਿਖ ਕੇ ਕਿਹਾ– ਮੈਂ ਸਮਝਦਾ ਹਾਂ ਇਹ ਰੁਤਬਾ ਤੁਹਾਨੂੰ ਮਿਲਣਾ ਚਾਹੀਦਾ ਸੀ, ਤੁਸੀਂ ਮੈਥੋਂ ਵਧੀਕ ਕਾਬਲ ਹੋ। ਨੇਵਿਲ ਨੇ ਖ਼ਤ ਦਾ ਕੋਈ ਜਵਾਬ ਨਹੀਂ ਦਿੱਤਾ। ਕੁਰਸੀ ਨਾ ਮਿਲਣ ਤੇ ਏਨਾ ਕਰੋਧ ਨਹੀਂ ਆਇਆ ਜਿੰਨਾ ਇਸ ਗੱਲ ਤੇ ਤੈਸ਼ ਵਿਚ ਆ ਗਿਆ ਕਿ ਇਹ ਬਦਤਮੀਜ਼ ਬੰਦਾ ਐਨਾ ਗੁਸਤਾਖ ਕਿ ਖ਼ਤ ਮਿਲਣ ਦੀ ਰਸੀਦ ਤੱਕ ਨਾ ਦੇਵੇ ? ਬੁਰਾ ਭਲਾ ਕਹਿ ਦਿੱਤਾ। ਪਤਾ ਲੱਗਾ ਕਿ ਉਸਨੂੰ ਖ਼ਤ ਮਿਲਿਆ ਹੀ ਨਹੀਂ, ਫਿਰ ਖਿਮਾ ਜਾਚਨਾ ਕੀਤੀ। ਉਸ ਦੀ ਸ਼ਖਸੀਅਤ ਗੁੰਝਲਦਾਰ ਸੀ। ਆਕੜ ਵਿਚ ਜਿਹੜਾ ਸਿਰ ਤਣਿਆ ਰਹਿੰਦਾ ਸੀ, ਝੁਕ ਗਿਆ।[54]

ਹਰੇਕ ਡੀਸੀ ਉਸ ਵਰਗਾ ਘੁਮੰਡੀ, ਸਖ਼ਤ, ਬਦਲਾਖੋਰ, ਦਹਿਲ ਪਾਉਣ ਵਾਲਾ, ਆਪਣੇ ਮਨੋਰਥ ਵਿਚ ਕਾਮਯਾਬ ਹੋਣ ਵਿਚ ਨਿਪੁੰਨ ਨਹੀਂ ਸੀ। ਹਾਕਮ ਜਮਾਤ ਦੇ ਬੰਦੇ ਉਸ ਦੇ ਗੁਣਾਂ ਔਗੁਣਾਂ ਤੋਂ ਵਾਕਫ ਸਨ–

> 1849 ਦੀ ਮਹਾਨ ਹਾਰ ਦੇ ਤਿੰਨ ਸਾਲ ਅੰਦਰ ਰਣਜੀਤ ਸਿੰਘ ਦੀ ਆਪਹੁਦਰੀ ਪਰਜਾ ਸੁਧਰ ਕੇ ਭਲੀ ਮਾਣਸ ਹੋ ਗਈ ਤੇ ਅੰਗਰੇਜ਼ੀ ਰਾਜ ਦੀ ਸਭ ਤੋਂ ਵਧੀਕ ਅਨੁਸ਼ਾਸਿਤ ਹੋ ਗਈ। ਫਸਲਾਂ ਚੰਗੀਆਂ ਹੋਈਆਂ। ਲੋਕ ਸ਼ਾਂਤ ਹੋਏ ਸਾਡਾ ਇਹ ਪ੍ਰਦੇਸ ਬੰਬੇ ਤੇ ਬੰਗਾਲ ਨਾਲੋਂ ਵਧੀਕ ਖੁਸ਼ਹਾਲ ਹੋ ਗਿਆ। ਡਲਹੌਜ਼ੀ ਦੀ ਲੀਡਰਸ਼ਿਪ ਹੇਠ ਸਾਡੇ ਅਫਸਰਾਂ ਨੇ ਏਨਾ ਕੰਮ ਕੀਤਾ ਕਿ ਸਭ ਤੋਂ ਪਿਛੋਂ ਸਾਡੇ ਪ੍ਰਬੰਧ ਵਿਚ ਆਉਣ ਵਾਲਾ ਪ੍ਰਾਂਤ ਸਭ ਤੋਂ ਅੱਗੇ ਲੰਘ ਗਿਆ।[55]

ਇਹ ਵਾਕ ਨਿਕਲਸਨ ਦੇ ਜੀਵਨੀਕਾਰ ਲਿਉਨਲ ਦੇ ਹਨ ਜੋ ਉਸਨੇ 19ਵੀਂ ਸਦੀ ਦੇ ਅਖੀਰ ਵਿਚ ਲਿਖੇ। ਪਰ ਹੋਰ ਅੰਗਰੇਜ਼ ਅਤੇ ਭਾਰਤੀ ਲੇਖਕਾਂ ਨੇ ਵੀ ਇਸ ਨਾਲ ਮਿਲਦੀ ਜੁਲਦੀ ਗੱਲ ਲਿਖੀ। ਹਿੰਦੁਸਤਾਨੀ ਮੂਲ ਦਾ ਪੰਜਾਬ ਵਿਚ ਜੱਜ ਮੁਹੰਮਦ ਲਤੀਫ ਵੀ 1890 ਵਿਚ ਲਿਖਦਾ ਹੈ ਕਿ ਅੰਗਰੇਜ਼ਾਂ ਦੇ ਕਾਇਮ ਕੀਤੇ ਅਮਨ ਕਾਨੂੰਨ ਵਿਚ ਸੁਖੀ ਵਸਦੇ ਹਿੰਦੂ, ਸਿੱਖ ਤੇ ਮੁਸਲਮਾਨ ਅੰਗਰੇਜ਼ਾਂ ਨੂੰ ਅਸੀਸਾਂ ਦਿੰਦੇ ਹਨ। ਤਾਬਿਆਦਾਰ ਪਰਜਾ, ਮਿਹਨਤਕਸ਼ ਕਿਸਾਨ, ਹਿੰਮਤੀ ਵਪਾਰੀ ਤੇ ਦੂਰਅੰਦੇਸ਼ ਧਨਾਢਾਂ ਸਦਕਾ ਖੁਸ਼ਹਾਲੀ ਹੀ ਖੁਸ਼ਹਾਲੀ ਦਿਸਦੀ।[56]

ਉਪਰੋਕਤ ਕਥਨ ਪੂਰੀ ਤਰ੍ਹਾਂ ਸਹੀ ਹੋਣ, ਜ਼ਰੂਰੀ ਨਹੀਂ ਕਿਉਂਕਿ ਇਹ ਰਾਜ ਕਰਦੇ ਵਰਗ ਅਤੇ ਰਾਜ ਅਧੀਨ ਕੰਮ ਕਰਦੀ ਅਫਸਰਸ਼ਾਹੀ ਦੀਆਂ ਲਿਖਤਾਂ ਹਨ। ਇਨ੍ਹਾਂ ਵਿਚ ਸ਼ੇਖੀ ਅਤੇ ਖੁਸ਼ਾਮਦ ਦੋਵੇਂ ਮੌਜੂਦ ਹਨ। ਤਾਂ ਵੀ ਕੁਝ ਨਾ ਕੁਝ ਚੰਗਾ ਹੋਇਆ ਹੀ ਹੋਵੇਗਾ।

ਪੰਜਾਬ ਬੋਰਡ ਨੇ ਕਈ ਪ੍ਰਾਪਤੀਆਂ ਕੀਤੀਆਂ, ਇਕ ਨੁਕਸਾਨ ਹੋ ਗਿਆ।

ਜਿਹੜਾ ਅਮੁੱਲ ਕੋਹਿਨੂਰ ਪੰਜਾਬ ਸਰਕਾਰ ਦੀ ਪ੍ਰਾਪਤੀ ਸੀ, ਅੰਗਰੇਜ਼ ਰਾਜ ਵਿਚ ਸ਼ਾਮਲ ਹੋਣ ਬਾਦ ਮਲਕਾ ਵਿਕਟੋਰੀਆ ਕੋਲ ਚਲਾ ਗਿਆ। ਡਲਹੌਜੀ ਦਾ ਹੁਕਮ ਸੀ ਕਿ ਇਸਦੀ ਸਖ਼ਤ ਹਿਫਾਜ਼ਤ ਕੀਤੀ ਜਾਵੇ। ਜਾਨ ਲਾਰੰਸ ਉਸ ਨੂੰ ਓਵਰਕੋਟ ਦੀ ਜੇਬ ਵਿਚ ਪਾ ਕੇ ਰੱਖਦਾ ਜਿਹੜਾ ਉਸਨੇ ਪਹਿਨਣਾ ਹੁੰਦਾ।

ਕੁਝ ਦਿਨਾਂ ਮਗਰੋਂ ਜਦੋਂ ਡਲਹੌਜ਼ੀ ਨੇ ਕਿਹਾ ਕਿ ਮਲਕਾ ਨੇ ਮੰਗਵਾਇਆ ਹੈ, ਹੀਰਾ ਭੇਜ ਦਿਉ, ਜਾਨ ਨੇ ਜੇਬ ਵਿਚ ਹੱਥ ਮਾਰਿਆ, ਕੋਹਿਨੂਰ ਗਾਇਬ, ਜੇਬ ਖ਼ਾਲੀ। ਚੁਪ ਕਰ ਗਿਆ, ਸੋਚਣ ਲੱਗਾ, ਨੌਕਰ ਨੂੰ ਬੁਲਾ ਲਿਆ ਤੇ ਹੀਰੇ ਬਾਰੇ ਪੁੱਛਿਆ ਕਿ ਜੇਬ ਵਿਚੋਂ ਕਿਧਰ ਚਲਾ ਗਿਆ। ਨੌਕਰ ਨੇ ਕਿਹਾ—ਮੈਂ ਕੋਟ ਉੱਪਰ ਬਰੱਸ਼ ਫੇਰ ਰਿਹਾ ਸਾਂ ਤਾਂ ਜੇਬ ਵਿਚ ਕੋਈ ਚੀਜ਼ ਰੜਕੀ। ਕੱਢ ਕੇ ਦੇਖਿਆ ਤਾਂ ਸ਼ੀਸ਼ੇ ਦੀ ਡਲੀ ਸੀ। ਮੈਂ ਪੀਪੀ ਵਿਚ ਰੱਖ ਦਿੱਤੀ। ਸ਼ੁਕਰ ਰੱਬ ਦਾ। ਸ਼ੀਸ਼ਾ ਪੀਪੀ ਵਿਚ ਪਿਆ ਮਿਲ ਗਿਆ।[57]

ਲਾਰੰਸ ਭਰਾ ਵੱਖ-ਵੱਖ ਦਿਸ਼ਾਵਾਂ ਵਿਚ ਸੋਚ ਰਹੇ ਸਨ। ਹੈਨਰੀ ਦੀ ਕੋਸ਼ਿਸ਼ ਕਿ ਪੰਜਾਬ ਹਿੰਦੁਸਤਾਨ ਵਿਚ ਨਾ ਮਿਲਾਇਆ ਜਾਏ ਕਾਮਯਾਬ ਨਹੀਂ ਹੋਈ। ਹੁਣ ਉਹ ਸੋਚ ਰਿਹਾ ਸੀ ਕਿ ਜੇ ਸਰਦਾਰਾਂ ਦੀ ਇੱਜ਼ਤ ਕਾਇਮ ਰੱਖੀਏ ਤਾਂ ਇਹ ਹਾਰ ਦੀ ਸੱਟ ਵਿਚੋਂ ਨਿਕਲ ਜਾਣਗੇ। ਉਨ੍ਹਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਦੇਈ ਰੱਖੀਏ, ਸੱਤਾ ਵਿਚੋਂ ਹਿੱਸਾ ਦੇਈਏ ਤਦ ਬਗਾਵਤ ਨਹੀਂ ਉੱਠੇਗੀ। ਜਾਨ ਨੇ ਵੱਡੇ ਭਰਾ ਨੂੰ ਲਿਖਿਆ— ਸਾਡੀ ਹੋਂਦ ਉਦੋਂ ਸੁਰੱਖਿਅਤ ਰਹੇਗੀ ਜਦੋਂ ਸਰਦਾਰਾਂ ਨੂੰ ਹੌਲੀ ਹੌਲੀ ਕਮਜ਼ੋਰ ਕਰ ਦਿਆਂਗੇ।[58]

ਵਿਚਾਰਾਂ ਦਾ ਇਹ ਵਖਰੇਵਾਂ ਡਲਹੌਜ਼ੀ ਅੱਗੇ ਵੀ ਪੇਸ਼ ਹੋਇਆ। ਰੇੜਕਾ, ਤਣਾਉ, ਵਿਰੋਧ ਤਿੱਖੇ ਸਨ।[59] ਆਖਰ ਗਵਰਨਰ ਜਨਰਲ ਅਤੇ ਭਰਾ ਇਸ ਨਤੀਜੇ ਤੇ ਪੁੱਜੇ ਕਿ ਇਸ ਤਰ੍ਹਾਂ ਇਕ ਦੂਜੇ ਦੇ ਵਿਰੋਧ ਵਿਚ ਜੇ ਦੋ ਧਿਰਾਂ ਖਲੋਂਦੀਆਂ ਹਨ ਫਿਰ ਬੋਰਡ ਚੱਲ ਹੀ ਨਹੀਂ ਸਕਦਾ। ਦੋਵਾਂ ਭਰਾਵਾਂ ਨੇ ਅਸਤੀਫੇ ਦੇਣ ਦੀ ਪੇਸ਼ਕਸ਼ ਕੀਤੀ।

ਗਵਰਨਰ ਜਨਰਲ ਦੇ ਆਪਣੇ ਖਿਆਲ ਛੋਟੇ ਜਾਨ ਨਾਲ ਮਿਲਦੇ ਜੁਲਦੇ ਸਨ ਜਿਹੜਾ ਵਧੀਕ ਪ੍ਰੈਕਟੀਕਲ ਸੀ ਇਸ ਲਈ ਹੁਣ ਉਸ ਦੇ ਹੱਥ ਐਕਸ਼ਨ ਕਰਨ ਦਾ ਮੌਕਾ ਆ ਗਿਆ। ਹੈਨਰੀ ਦਾ ਅਸਤੀਫਾ ਮਨਜ਼ੂਰ ਕਰ ਲਿਆ ਜਾਨ ਦਾ ਨਹੀਂ। ਹੈਨਰੀ ਨੂੰ ਰਾਜਪੂਤਾਨੇ ਦਾ ਰੈਜ਼ੀਡੈਂਟ ਲਾਕੇ ਅਜਮੇਰ ਭੇਜ ਦਿੱਤਾ। ਹੈਨਰੀ ਨਾਰਾਜ਼ ਨਾ ਰਹੇ, ਇਹ ਕਿਹਾ ਗਿਆ ਕਿ ਪੰਜਾਬ ਨੂੰ ਇਕੱਲਾ ਹਾਕਮ ਠੀਕ ਚਲਾਏਗਾ ਤੇ ਉਹ ਵੀ ਤਾਂ ਜੇ ਉਹ ਸਿਵਲ ਦਾ ਹੋਵੇ। ਲਾਰੈਂਸ ਮਿਲਟਰੀ ਕਾਡਰ ਵਿਚੋਂ ਸੀ ਜਾੱਨ ਸਿਵਲ ਕਾਡਰ ਵਿਚੋਂ, ਸੋ ਜਾਨ ਪੰਜਾਬ ਦਾ ਪ੍ਰਬੰਧ ਚਲਾਏ। ਹੈਨਰੀ ਦਾ ਸਵਾਲ ਸੀ— ਮੈਂ ਵੀਹ ਸਾਲ ਤੋਂ ਸਰਕਾਰ ਚਲਾ ਰਿਹਾ ਹਾਂ, ਇੰਨਾ ਤਜਰਬਾ ਕਾਫੀ ਨਹੀਂ ਕਿ ਮੈਂ ਸਿਵਲ ਮਿਲਟਰੀ ਦੋਵੇਂ ਜ਼ਿੰਮੇਵਾਰੀਆਂ ਨਿਭਾ ਸਕਾਂ? ਇਸ ਸਵਾਲ ਦਾ ਡਲਹੌਜ਼ੀ ਨੇ ਕੋਈ ਜਵਾਬ ਨਹੀਂ ਦਿੱਤਾ, ਜਵਾਬ ਹੈ ਈ ਨਹੀਂ ਸੀ। ਬਾਦ ਵਿਚ ਡਲਹੌਜ਼ੀ ਨੇ ਕਿਸੇ ਨੂੰ ਕਿਹਾ ਸੀ— ਇਹ ਆਪਣੇ ਆਪ ਨੂੰ ਪੰਜਾਬ ਦਾ ਮਹਾਰਾਜਾ ਸਮਝਣ ਲੱਗ ਪਿਆ ਸੀ।

ਹੈਨਰੀ ਦੀ ਬਦਲੀ ਨੇ ਅਫਸਰਾਂ, ਸਰਦਾਰਾਂ ਅਤੇ ਪੰਜਾਬ ਦੀ ਪਰਜਾ ਨੂੰ ਉਦਾਸ ਕੀਤਾ। ਉਸਨੇ ਆਪਣੀ ਅੱਖ ਨਾਲ ਪੰਜਾਬ ਦਾ ਚੱਪਾ ਚੱਪਾ ਦੇਖਿਆ ਸੀ, ਪਰਜਾ ਦੇ ਹਰੇਕ ਵਰਗ ਨਾਲ ਸੰਵਾਦ ਰਚਾਇਆ ਸੀ, ਆਪਣੇ ਮੁਲਾਜ਼ਮਾਂ ਦੇ ਘਰਾਂ ਤੱਕ ਜਾ ਪੁੱਜਦਾ ਸੀ।[61] ਜਿਹੜੇ ਅਫਸਰ ਉਸ ਨਾਲ ਡਿਨਰ ਕਰਦੇ, ਉਨ੍ਹਾਂ ਨੂੰ ਇਕ ਨਸੀਹਤ ਹਮੇਸ਼ਾਂ ਦਿੱਤੀ ਜਾਂਦੀ— ਦੇਸੀ ਪਰਜਾ ਵਾਸਤੇ ਰਹਿਮ ਦਿਲ ਰਹਿਣਾ ਹੈ। ਪੰਜਾਬ ਵਿਚ ਤੈਨਾਤ ਅੰਗਰੇਜ਼ਾਂ ਦੀਆਂ ਕਈ ਗਲਤ ਫਹਿਮੀਆਂ, ਨਫਰਤਾਂ ਦੂਰ ਕੀਤੀਆਂ।[62]

ਫਰਵਰੀ 1853 ਵਿਚ ਉਹ ਪੰਜਾਬ ਦਾ ਚੀਫ ਕਮਿਸ਼ਨਰ ਨਿਯੁਕਤ ਹੋਇਆ ਸੀ, ਉਸ ਨਾਲ ਰਾਬਰਟ ਮਿੰਟਗੁਮਰੀ ਜੁਡੀਸ਼ੀਅਲ ਕਮਿਸ਼ਨਰ ਅਤੇ ਡੌਨਲਡ ਮਕਲਿਓਡ ਮਾਲ ਕਮਿਸ਼ਨਰ ਲਾਏ। ਥੋੜ੍ਹੇ ਦਿਨਾਂ ਬਾਦ ਖ਼ਾਲੀ ਨਿਗਾਹਾਂ, ਲਟਕਿਆ ਉਦਾਸ ਚਿਹਰਾ ਲੈ ਕੇ ਲਾਰੰਸ ਸਦਾ ਲਈ ਲਾਹੌਰ ਵਿਚੋਂ ਚਲਾ ਗਿਆ।[63]

ਨਵੇਂ ਚੀਫ ਕਮਿਸ਼ਨਰ ਜਾੱਨ ਬਾਰੇ ਉਸਦਾ ਜੀਵਨੀਕਾਰ ਦੱਸਦਾ ਹੈ ਕਿ ਗਰਮੀ ਜਦੋਂ ਸਿਖਰ ਤੇ ਸੀ, ਉਸਨੇ ਮਰੀ ਵਿਚਲਾ ਆਪਣਾ ਘਰ ਮੁਰੰਮਤ ਕਰਵਾਇਆ ਪਰ ਉਸ ਦੀ ਉਂਗਲ ਉਦੋਂ ਵੀ ਪੰਜਾਬ ਦੀ ਨਬਜ਼ ਉੱਪਰ ਰਹੀ।[64]

ਪੰਜਾਬੀ ਬੋਲਣੀ ਤਾਂ ਉਸਨੂੰ ਨਹੀਂ ਆਈ, ਦਰਬਾਰ ਦੇ ਦੇਸੀ ਸਰਦਾਰਾਂ ਨਾਲ ਫਾਰਸੀ ਅਤੇ ਉਰਦੂ-ਹਿੰਦੁਸਤਾਨੀ ਵਿਚ ਆਰਾਮ ਨਾਲ ਗੱਲ ਕਰਦਾ। ਬੋਰਡ ਵੇਲਿਆਂ ਤੋਂ ਹੀ ਅੰਬਾਲਾ ਜਲੰਧਰ ਡਿਵੀਜ਼ਨਾਂ ਵਿਚ ਸਰਕਾਰੀ ਬੋਲੀ ਉਰਦੂ ਸੀ ਤੇ ਪੱਛਮੀ ਡਿਵੀਜ਼ਨਾਂ ਵਿਚ ਫਾਰਸੀ।

× × ×

ਆਪਣੀ ਲੈਪਸ ਦੀ ਨੀਤੀ ਨਾਲ ਡਲਹੌਜ਼ੀ ਨੇ ਕਈ ਮਹਲ ਖ਼ਾਲੀ ਕਰ ਦਿੱਤੇ। ਲੈਪਸ ਦਾ ਕਾਨੂੰਨ ਇਹ ਹੈ ਕਿ ਜਿਸ ਰਾਜ ਘਰਾਣੇ ਵਿਚ ਮਰਦ ਵਾਰਸ ਨਹੀਂ ਰਿਹਾ, ਉਸ ਦਾ ਰਾਜ ਅੰਗਰੇਜ਼ੀ ਰਾਜ ਵਿਚ ਮੌਤ ਉਪਰੰਤ ਮਿਲਾ ਲਿਆ ਜਾਏਗਾ। ਬੱਚਾ ਗੋਦ ਲੈ ਕੇ ਵਾਰਸ ਬਣਾ ਦੇਣ ਦੀ ਆਗਿਆ ਨਹੀਂ ਸੀ।*

ਵਿਛਣੀਆਂ ਸ਼ੁਰੂ ਹੋ ਗਈਆਂ। ਉਨੀ ਸਾਲਾਂ ਦਾ ਅਮਰੀਕਣ ਐਡਵਿਨ ਬਲੱਡ ਕਲਕਤੇ ਆ ਕੇ ਕੰਪਨੀ ਦੀ ਨੌਕਰੀ ਕਰਨ ਲੱਗਾ ਲਿਖਦਾ ਹੈ— ਡਲਹੌਜ਼ੀ ਵਾਸਤੇ ਭਾਰਤ ਸ਼ਾਨਦਾਰ ਖਿੱਤਾ ਬਣ ਗਿਆ ਹੈ, ਡਲਹੌਜ਼ੀ ਜੀਨੀਅਸ ਹੈ।[65]

ਜਾੱਨ ਲਾਰੰਸ ਦੇ ਡਲਹੌਜ਼ੀ ਨਾਲ ਮੱਤਭੇਦ ਵੀ ਹੋ ਜਾਂਦੇ ਸਨ। ਡਲਹੌਜ਼ੀ ਨੇ ਚਾਹਿਆ ਕਿ ਜਰਨੈਲ ਜੇਮਜ਼ ਆਟਰਮ ਨੂੰ ਪੇਸ਼ਾਵਰ ਦਾ ਕਮਿਸ਼ਨਰ ਲਾਇਆ ਜਾਵੇ ਜੋ ਪਹਿਲਾਂ ਸਿੰਧ ਦਾ ਪ੍ਰਬੰਧ ਕਰਦਾ ਸੀ। ਜਾਨ ਚਾਹੁੰਦਾ ਸੀ ਹਰਬਰਟ ਐਡਵਰਡ ਲੱਗੇ ਜੋ ਸਿਵਲੀਅਨ ਸੀ, ਪੇਸ਼ਾਵਰ ਨੂੰ ਸਿਵਲੀਅਨ ਚਾਹੀਦਾ ਸੀ।

---

*1857 ਦੇ ਗਦਰ ਵਿਚ ਰਾਣੀ ਝਾਂਸੀ ਇਸ ਲਈ ਕੁੱਦ ਪਈ ਸੀ ਕਿਉਂਕਿ ਉਸਦੇ ਔਲਾਦ ਨਹੀਂ ਸੀ, ਗੋਦ ਲਏ ਬੱਚੇ ਨੂੰ ਮਾਨਤਾ ਨਹੀਂ ਮਿਲੀ। ਰਾਣੀ ਖ਼ਤ ਲਿਖਦੀ ਰਹੀ ਕਿ ਸਰਕਾਰ ਬੱਚਾ ਗੋਦ ਲੈਣਾ ਪ੍ਰਵਾਨ ਕਰ ਲਏ, ਮੇਰੀ ਕੋਈ ਲੜਾਈ ਨਹੀਂ—ਅਨੁ.

> ਰਾਜਪ੍ਰਬੰਧ ਚਲਾਉਣ ਵਾਸਤੇ ਨਿੱਕੀ ਤੋਂ ਨਿੱਕੀ ਚੀਜ਼ ਵੱਲ ਪੂਰੀ ਅਹਿਤਿਆਤ ਦੀ ਲੋੜ ਹੁੰਦੀ ਹੈ ਤੇ ਫੌਰਨ ਧਿਆਨ ਦੇਣਾ ਹੁੰਦਾ ਹੈ। ਜਿਹੜੇ ਅਫਸਰ ਨਿਰੰਤਰ ਟ੍ਰੇਨਿੰਗ ਲੈਂਦੇ ਹਨ ਉਹੀ ਆਪਣੀ ਡਿਊਟੀ ਸਹੀ ਨਿਭਾਉਣਗੇ। ਅਸੀਂ ਜ਼ਬਾਨ, ਰੰਗ ਅਤੇ ਧਰਮ ਸਦਕਾ ਇਨ੍ਹਾਂ ਲੋਕਾਂ ਵਿਚ ਅਜਨਬੀ ਹਾਂ ਜਿਨ੍ਹਾਂ ਨਾਲ ਸਾਡਾ ਰਾਬਤਾ ਨਹੀਂ, ਜੋ ਅੱਖੜ ਹਨ, ਕੱਟੜ ਹਨ, ਜਾਂਗਲੀ ਹਨ, ਗੁਸੈਲੇ ਹਨ। ਉਨ੍ਹਾਂ ਨੂੰ ਰਾਜ਼ੀ ਕਰਨ ਵਾਸਤੇ ਬਹੁਤ ਚੌਕਸੀ ਤੇ ਯੋਗਤਾ ਚਾਹੀਦੀ ਹੈ।[66]

ਵਿਲੀਅਮ ਹੋਡਸਨ ਉੱਪਰ ਦੋਵਾਂ ਦੀ ਸੰਮਤੀ ਹੋ ਗਈ ਜਿਹੜਾ ਨਿਧੜਕ ਸਿਪਾਹੀ ਸੀ। ਡਲਹੌਜ਼ੀ ਨੇ ਇਸ ਨੂੰ ਫਰੰਟੀਅਰ ਗਾਈਡਜ਼ ਰਜਮੈਂਟ ਦੀ ਕਮਾਨ ਦੇ ਰੱਖੀ ਸੀ। ਉਸ ਦੀਆਂ ਹਰਕਤਾਂ ਤੋਂ ਦੇਸੀ ਅਤੇ ਗੋਰੇ ਸਭ ਸਿਪਾਹੀ ਦੁਖੀ ਸਨ। ਹੈਨਰੀ ਲਾਰੰਸ ਨੇ ਉਸਨੂੰ ਕੁਝ ਫੰਡ ਦਿੱਤੇ ਸਨ, ਉਨ੍ਹਾਂ ਦੀ ਦੁਰਵਰਤੋਂ ਬਾਰੇ ਖੱਪ ਪੈ ਗਈ। ਉਸ ਤੇ ਦੋਸ਼ ਲੱਗਾ ਕਿ ਕੇਦਾਰ ਖਾਨ ਨਾਮ ਦੇ ਅਮੀਰ ਸਰਦਾਰ ਉੱਪਰ ਹੋਡਸਨ ਨੇ ਕਹਿਰ ਢਾਹਿਆ। ਲਾਰੰਸ ਦੀ ਸਲਾਹ ਨਾਲ 1855 ਵਿਚ ਉਸ ਤੋਂ ਕਮਾਨ ਵਾਪਸ ਲੈ ਲਈ।[67]

ਰੂਸ ਆਪਣੇ ਮਿੱਤਰ ਪਰਸ਼ੀਆ ਨਾਲ ਮਿਲ ਕੇ ਕਿਤੇ ਇਧਰ ਭਾਰਤ ਵੱਲ ਨਾ ਚੜ੍ਹ ਆਏ, ਡਲਹੌਜ਼ੀ ਨੇ ਦੋਸਤ ਮੁਹੰਮਦ ਨੂੰ ਮਦਦ ਦੇਣੀ ਚਾਹੀ। ਲਾਰੰਸ ਇਸ ਬਾਰੇ ਕੁਝ ਨਾ ਬੋਲਿਆ ਪਰ ਬੰਨੂ ਦਾ ਡੀ.ਸੀ. ਨਿਕਲਸਨ ਪੂਰਾ ਵਿਰੁੱਧ ਸੀ। ਮਈ 1854 ਵਿਚ ਨਿਕਲਸਨ ਨੇ ਪੇਸ਼ਾਵਰ ਦੇ ਕਮਿਸ਼ਨਰ ਹਰਬਰਟ ਐਡਵਰਡਜ਼ ਨੂੰ ਲਿਖਿਆ—

> ਉਮੀਦ ਹੈ ਤੁਸੀਂ ਕਦੀ ਨਹੀਂ ਭੁਲੋਗੇ ਕਿ ਅਫਗਾਨ ਦਾ ਮਤਲਬ ਹੀ ਬੇਈਮਾਨ ਹੈ। ਉਨ੍ਹਾਂ ਦੇ ਆਪਣੇ ਘਰਾਂ ਵਿਚ, ਪੁੱਤਰ ਪਿਉ ਨੂੰ ਦਗਾ ਦਿੰਦਾ ਹੈ, ਭਰਾ ਭਰਾ ਨੂੰ, ਬਿਨਾਂ ਕਿਸੇ ਹਿਚਕਚਾਹਟ ਦੇ। ਸਾਡੇ ਬੜੇ ਸਿਆਣੇ ਤਜਰਬੇਕਾਰ ਅਫਸਰਾਂ ਨੂੰ ਆਪਣੀ ਖੁਲ੍ਹਦਿਲੀ ਨਾਲ ਕੀਲ ਕੇ ਠੱਗ ਲਿਆ ਸੀ ਤੇ ਇਸ ਨਾਲ ਅਫਗਾਨ ਏਨੇ ਖੁਸ਼ ਹੋਏ ਜਿੰਨਾ ਅਦਨ ਦੇ ਬਾਗ ਵਿਚ ਸੱਪ ਆਦਮ ਨੂੰ ਮੂਰਖ ਬਣਾ ਕੇ ਖੁਸ਼ ਹੋਇਆ ਸੀ।[68]

ਐਡਵਰਡਜ਼ ਨੇ ਖੈਬਰ ਪਾਰ ਅਫਗਾਨਾਂ ਨਾਲ ਲਿੰਕ ਬਣਾ ਲਏ ਸਨ, ਡਲਹੌਜ਼ੀ ਦੀ ਨੀਤੀ ਦਾ ਹਮਾਇਤੀ ਹੋ ਗਿਆ। ਹੈਨਰੀ ਦੇ ਸ਼ੱਕ ਅਤੇ ਨਿਕਲਸਨ ਦੀ ਵਿਰੋਧਤਾ ਰੋਕ ਨਾ ਸਕੀ। ਵੀਹ ਮਾਰਚ 1855 ਨੂੰ ਖੈਬਰ ਦੱਰੇ ਉੱਪਰ ਦੋਸਤ ਮੁਹੰਮਦ ਦੇ ਇਕ ਬੇਟੇ ਨੇ ਅਤੇ ਜਾੱਨ ਲਾਰੰਸ ਨੇ ਅਫਗਾਨ ਸੰਧੀ ਉੱਤੇ ਹਸਤਾਖ਼ਰ ਕੀਤੇ ਕਿ ਦੋਵਾਂ ਦੇ ਦੋਸਤ ਇਕ ਦੂਜੇ ਦੇ ਦੋਸਤ ਰਹਿਣਗੇ ਤੇ ਇਕ ਦੂਜੇ ਲਈ ਦੁਸ਼ਮਣ ਧਿਰਾਂ ਦੇ ਵਿਰੁੱਧ ਚੱਲਣਗੇ।

ਪੰਜਾਬ ਉੱਪਰ ਜਾਨ ਦੇ ਹੱਥ ਦੀ ਪਕੜ ਕਿੰਨੀ ਕੁ ਮਜ਼ਬੂਤ ਸੀ ਇਹ ਫਿਰ ਦੇਖਾਂਗੇ। ਡਲਹੌਜ਼ੀ ਇਉਂ ਸਮਝਣ ਲੱਗਾ ਕਿ ਇਸਦਾ ਸਿਰਜਣਹਾਰ ਮੈਂ ਹਾਂ। ਪੰਜਾਬ ਨੂੰ ਮਾਡਰਨ ਕੀਤਾ ਜਾਵੇ ਤੇ ਪੈਸਾ ਇਉਂ ਲਾਇਆ ਜਾਵੇ ਕਿ ਬਾਦ ਵਿਚ ਕਮਾਈ ਹੋਣ ਲੱਗੇ।[69] ਇਹੋ ਜਿਹੇ ਗਵਰਨਰ ਜਨਰਲ ਨਾਲ ਸਿੱਝਣ ਲਈ ਲਾਰੰਸ ਕੋਲ ਨਿਡਰਤਾ ਅਤੇ ਤਿੱਖੀ ਨੀਝ ਦੋਵੇਂ ਚਾਹੀਦੀਆਂ ਹਨ।

1855 ਦੀਆਂ ਗਰਮੀਆਂ ਵਿਚ ਡਲਹੌਜ਼ੀ ਨੇ ਅਵਧ ਨੂੰ ਅੰਗਰੇਜ਼ੀ ਰਾਜ ਵਿਚ ਮਿਲਾਣ ਦਾ ਫੈਸਲਾ ਕਰ ਲਿਆ ਬੇਸ਼ਕ ਇਹ ਬੰਗਾਲ ਆਰਮੀ ਨੂੰ ਫੌਜੀ ਜੁਆਨ ਦਿੰਦਾ ਸੀ ਤੇ 1837 ਵਿਚ ਇਕ ਸੰਧੀ ਵੀ ਕੀਤੀ ਸੀ ਜਿਸ ਵਿਚ ਭਰੋਸਾ ਦਿੱਤਾ ਗਿਆ ਸੀ ਕਿ ਅਵਧ ਨੂੰ ਮਿਲਾਇਆ ਨਹੀਂ ਜਾਵੇਗਾ। ਜਾੱਨ ਨੂੰ ਇਸ ਫੈਸਲੇ ਦਾ ਕਦੋਂ ਪਤਾ ਲੱਗਾ ਇਹ ਜਾਣਕਾਰੀ ਤਾਂ ਨਹੀਂ ਪਰ ਉਸਦਾ ਜੀਵਨੀਕਾਰ ਰਿਟਾਇਰਮੈਂਟ ਤੋਂ ਬਾਦ ਉਸਨੂੰ ਮਿਲਦਾ ਰਿਹਾ ਦੱਸਦਾ ਹੈ ਕਿ 1856 ਵਿਚ ਜਦੋਂ ਅਵਧ ਮਿਲਾ ਲਿਆ ਗਿਆ, ਜਾੱਨ ਇਸ ਦੇ ਹੱਕ ਵਿਚ ਨਿੱਤਰਿਆ।

ਫਰਵਰੀ 1856 ਵਿਚ ਡਲਹੌਜ਼ੀ ਤੇ ਜਾਨ ਕਲਕੱਤੇ ਵਿਚ ਆਖਰੀ ਵਾਰ ਮਿਲੇ। ਲਾਹੌਰ ਤੋਂ ਲੰਮੀ ਤੇ ਸਖ਼ਤ ਸਫਰ ਦੀ ਤਿਆਰੀ ਵਾਸਤੇ ਜਾੱਨ ਨੇ ਚੌਦਾਂ ਸਾਲ ਦੀ ਨੌਕਰੀ ਦੌਰਾਨ ਪਹਿਲੀ ਵਾਰ ਛੁੱਟੀ ਲਈ। ਡਲਹੌਜ਼ੀ ਨੇ ਲਿਖਿਆ ਸੀ– ਜਿਨ੍ਹਾਂ ਨਾਲ ਮੈਂ ਇੰਡੀਆ ਵਿਚ ਕੰਮ ਕੀਤਾ ਉਨ੍ਹਾਂ ਵਿਚੋਂ ਇਕ ਤੁਸੀਂ ਹੋ ਪਿਆਰੇ ਜਾੱਨ ਜਿਸ ਤੋਂ ਵਿਛੜਨ ਵਕਤ ਦਿਲ ਦੁਖ ਰਿਹਾ ਹੈ। ਡਲਹੌਜ਼ੀ ਦੀ ਵਾਪਸੀ ਤੋਂ ਥੋੜ੍ਹੇ ਕੁ ਦਿਨਾਂ ਪਿਛੋਂ ਸਰ ਜਾੱਨ ਲਾਰੰਸ ਨੂੰ ਚੀਫ ਕਮਿਸ਼ਨਰ ਨਿਯੁਕਤ ਕਰ ਦਿੱਤਾ।

ਕਲਕੱਤੇ ਵਿਚ ਡਲਹੌਜ਼ੀ ਦਾ ਉੱਤਰਾਧਿਕਾਰੀ ਚਾਰਲਸ ਜਾੱਨ ਕੈਨਿੰਗ ਆਇਆ ਜਿਸਦਾ ਮਰਹੂਮ ਪਿਤਾ ਇੰਗਲੈਂਡ ਦਾ ਪ੍ਰਾਈਮ ਮਨਿਸਟਰ ਰਿਹਾ ਸੀ। ਡਲਹੌਜ਼ੀ ਵਾਂਗ ਚਾਰਲਸ ਵੀ ਪਹਿਲਾਂ ਮੰਤਰੀ ਮੰਡਲ ਵਿਚ ਰਿਹਾ ਸੀ। ਭਾਰਤ ਦੇ ਪੱਛਮੀ ਖਿੱਤੇ ਵਿਚ ਹੁਣ ਉਸਨੇ ਕਲਕੱਤੇ ਪੁੱਜ ਕੇ ਸੰਕਟਾਂ ਦੇ ਰੂਬਰੂ ਹੋਣਾ ਸੀ। ਰੂਸ ਦੀ ਹਮਾਇਤ ਹਾਸਲ ਕਰਕੇ ਪਰਸ਼ੀਆ ਨੇ ਅਫਗਾਨਿਸਤਾਨ ਵਿਚ ਹੇਰਾਤ ਉੱਪਰ ਆਪਣਾ ਹੱਕ ਜਤਾਇਆ। ਦੋਸਤ ਨੇ ਅੰਗਰੇਜ਼ਾਂ ਤੋਂ ਮੱਦਦ ਮੰਗੀ। ਜੁਲਾਈ 1856 ਵਿਚ ਲੰਡਨ ਤੋਂ ਐਲਾਨ ਹੋਇਆ ਕਿ ਪਰਸ਼ੀਆ ਨੇ ਜੇ ਹੇਰਾਤ ਤੇ ਹਮਲਾ ਕੀਤਾ ਅਸੀਂ ਸਮਝਾਂਗੇ ਬਰਤਾਨੀਆ ਤੇ ਹਮਲਾ ਹੋਇਆ ਹੈ।

ਅੰਗਰੇਜ਼ ਅਫਗਾਨਿਸਤਾਨ ਵਿਚ ਫੌਜ ਭੇਜਣੀ ਨਹੀਂ ਚਾਹੁੰਦੇ ਸਨ, ਫੈਸਲਾ ਹੋਇਆ ਕਿ ਪਰਸ਼ੀਆ ਗਲਫ ਵਿਚ ਜੰਗੀ ਬੇੜਾ ਸਮੁੰਦਰ ਰਾਹੀਂ ਭੇਜਿਆ ਜਾਵੇ ਤੇ ਅੰਗਰੇਜ਼ ਫੌਜਾਂ ਪਰਸ਼ੀਆ ਦੇ ਕਿਨਾਰੇ ਉਤਰ ਕੇ ਪੁਜੀਸ਼ਨਾਂ ਲੈ ਲੈਣ। ਕੈਨਿੰਗ ਨੇ ਜਾੱਨ ਦੀ ਸਲਾਹ ਲਈ ਕਿ ਇਸ ਫੌਜ ਦਾ ਕਮਾਂਡਰ ਕਿਸ ਨੂੰ ਲਾਇਆ ਜਾਵੇ। ਜਾਨ ਨੇ ਕਿਹਾ–ਮੇਰਾ ਵੱਡਾ ਭਰਾ ਹੈਨਰੀ ਠੀਕ ਹੈ। ਆਖਰ ਜੇਮਜ਼ ਔਟਰਮ ਚੁਣਿਆ ਗਿਆ, ਇਹ ਫੈਸਲਾ ਕਲਕੱਤੇ ਬੈਠੇ ਕੈਨਿੰਗ ਦਾ ਨਹੀਂ ਮਹਾਰਾਣੀ ਵਿਕਟੋਰੀਆ ਦਾ ਲੰਡਨ ਵਿਚ ਲਿਆ ਗਿਆ ਫੈਸਲਾ ਸੀ।

ਕੈਨਿੰਗ ਦੀ ਇੱਛਾ ਸੀ ਕਿ ਦੋਸਤ ਨਾਲ ਸੰਧੀ ਉੱਪਰ ਮੁੜ ਦਸਖ਼ਤ ਕੀਤੇ ਜਾਣ ਕਿ ਅੰਗਰੇਜ਼ ਮਦਦ ਕਰਨ ਦੇ ਪਾਬੰਦ ਹਨ। ਉਸਨੇ ਜਾੱਨ ਦੀ ਸਲਾਹ ਲਈ। ਪੇਸ਼ਾਵਰ ਵਿਚ ਐਡਵਰਡਜ਼ ਤੇ ਲਾਹੌਰ ਵਿਚ ਜਾੱਨ ਸੰਧੀ ਕਰਨ ਲਈ ਜੋਸ਼ ਵਿਚ ਸਨ। ਕੈਨਿੰਗ ਜਾੱਨ ਦੀ ਇਹ ਸਲਾਹ ਮੰਨ ਗਿਆ ਕਿ ਅਫਗਾਨਿਸਤਾਨ ਵਿਚ ਫੌਜ ਦੀ ਵਧੀਕ ਗਿਣਤੀ ਨਾਲ ਇਕ ਤਾਂ ਖਰਚਾ ਬਹੁਤਾ ਹੋਵੇਗਾ, ਦੂਜਾ ਪਰਜਾ ਭੜਕ ਸਕਦੀ ਹੈ।

ਖੈਬਰ ਤੋਂ ਸੰਧੀ ਕਰਨ ਲਈ ਜਾਨ ਫੌਜੀ ਟੁਕੜੀ ਨਾਲ ਤੁਰ ਪਿਆ ਤੇ ਸਿਪਾਹੀਆਂ ਨੂੰ ਖਬਰਦਾਰ ਕੀਤਾ ਕਿ ਕਿਤੇ ਵੀ ਦਗੇਬਾਜ਼ੀ ਹੋ ਸਕਦੀ ਹੈ, ਸਾਵਧਾਨ ਰਹਿਣਾ, ਘਾਤ ਲਾ ਕੇ ਹਮਲਾ ਹੋ ਸਕਦੈ। ਜਿਧਰੋਂ ਗੋਲੀ ਚੱਲਣ ਦੀ ਆਵਾਜ਼ ਸੁਣੋ ਤੁਰਤ ਉਧਰ ਹਮਲਾ ਕਰਨਾ ਹੈ। ਸਾਰਾ ਨਾਪ ਤੋਲ ਠੀਕ ਰਿਹਾ, ਹਮਲਾ ਤਾਂ ਕੀ ਹੋਣਾ ਥਾਂ ਥਾਂ ਜਾੱਨ ਦਾ ਸਵਾਗਤ ਸਲੂਟਾਂ ਨਾਲ ਹੋ ਰਿਹਾ ਸੀ। ਸੱਤ ਜਨਵਰੀ 1857 ਨੂੰ ਸੰਧੀ ਤੇ ਦਸਖ਼ਤ ਹੋ ਗਏ।

ਸੰਧੀ ਦੀ ਇਸ ਰਸਮ ਵਿਚ ਨਿਕਲਸਨ ਦੀ ਗ਼ੈਰ ਹਾਜ਼ਰੀ ਤੋਂ ਸਭ ਹੈਰਾਨ ਸਨ। ਹੁਣ ਉਹ ਕਮਿਸ਼ਨਰ ਐਡਵਰਡਜ਼ ਅਧੀਨ ਪੇਸ਼ਾਵਰ ਦਾ ਡੀਸੀ ਸੀ ਇਸ ਕਰਕੇ ਚੀਫ ਕਮਿਸ਼ਨਰ ਦੇ ਦਰਬਾਰ ਵਿਚ ਉਸ ਨੂੰ ਹਾਜ਼ਰ ਹੋਣਾ ਚਾਹੀਦਾ ਸੀ ਪਰ ਉਸ ਦੇ ਦਿਲ ਵਿਚ ਅਫਗਾਨਾਂ ਵਿਰੁੱਧ ਏਨੀ ਨਫਰਤ ਸੀ ਕਿ ਸੰਧੀ ਦੀ ਰਸਮ ਵੇਲੇ, ਉਹ ਅਫਗਾਨਿਸਤਾਨ ਦੀ ਐਨ ਉਲਟ ਦਿਸ਼ਾ ਵਿਚ ਪੇਸ਼ਾਵਰ ਦੀ ਸਰਹੱਦ ਤੇ ਬੈਠਾ ਸੀ।[72]

ਨਵੰਬਰ 1856 ਵਿਚ ਸ਼ੁਰੂ ਹੋਈ ਐਂਗਲੋ-ਪਰਸ਼ੀਅਨ ਜੰਗ ਅਪ੍ਰੈਲ 1857 ਵਿਚ ਖ਼ਤਮ ਹੋਈ। ਅੰਗਰੇਜ਼ ਜੇਤੂ ਰਹੇ, ਪਰਸ਼ੀਆ ਨੇ ਹੇਰਾਤ ਤੋਂ ਦਾਅਵਾ ਹਟਾ ਲਿਆ, ਹੇਰਾਤ ਅਫਗਾਨਿਸਤਾਨ ਨਾਲ ਰਹੇਗਾ।

× × ×

ਅਪ੍ਰੈਲ 1857 ਵਿਚ ਜਾਨ ਲਾਰੰਸ ਨੂੰ ਪਤਾ ਲੱਗਾ ਕਿ ਨਵੀਂ ਰਾਇਫਲ ਇਨਫੀਲਡ ਦੇ ਕਾਰਤੂਸਾਂ ਦੀ ਚਰਬੀ ਕਾਰਨ ਬੰਗਾਲ ਆਰਮੀ ਦੇ ਜੁਆਨਾਂ ਵਿਚ ਬੇਚੈਨੀ ਹੈ, ਜਾਨ ਨੂੰ ਇਹ ਗੱਲ ਕੋਈ ਵੱਡੀ ਖ਼ਤਰਨਾਕ ਨਹੀਂ ਲੱਗੀ। ਪੰਜਾਬੀ ਸਿਪਾਹੀ ਵੀ ਇਨ੍ਹਾਂ ਕਾਰਤੂਸਾਂ ਨੂੰ ਛੂਹਣ ਤੋਂ ਇਨਕਾਰ ਕਰ ਰਹੇ ਸਨ, ਪਤਾ ਲੱਗਾ ਸੀ ਕਿ ਇਨ੍ਹਾਂ ਦੀ ਟੋਪੀ ਅੰਦਰ ਸੂਰ ਅਤੇ ਗਾਂ ਦੀ ਚਰਬੀ ਹੈ। ਲਾਰੰਸ ਨੇ ਸੋਚਿਆ ਕਿ ਹਜ਼ਾਰ ਗਜ਼ ਦੂਰ ਤੱਕ ਮਾਰ ਕਰਨ ਵਾਲੀ ਬੰਦੂਕ ਦਾ ਕਾਰਨਾਮਾ ਦੇਖ ਕੇ ਸਿਪਾਹੀ ਇਸ ਫਜ਼ੂਲ ਗੱਲ ਨੂੰ ਨਜ਼ਰੰਦਾਜ਼ ਕਰ ਦੇਣਗੇ।

ਇਹ ਖ਼ਬਰ ਅਜੀਬ ਲੱਗੀ ਕਿ ਕਲਕੱਤੇ ਦੋ ਦੇਸੀ ਰਜਮੈਂਟਾਂ ਤੋਂ ਹਥਿਆਰ ਧਰਾ ਲਏ ਤੇ ਮਾਰਚ ਵਿਚ ਇਹੀ ਰਜਮੈਂਟਾਂ ਤੋੜ ਦਿੱਤੀਆਂ। ਅਪ੍ਰੈਲ ਵਿਚ ਇਕ ਮੰਗਲ ਪਾਂਡੇ ਨਾਂ ਦੇ 34ਵੀਂ ਰਜਮੈਂਟ ਦੇ ਸਿਪਾਹੀ ਨੂੰ ਫਾਂਸੀ ਦਿੱਤੀ ਗਈ ਕਿਉਂਕਿ ਉਸਨੇ ਅੰਗਰੇਜ਼ ਅਫਸਰਾਂ ਦਾ ਹੁਕਮ ਨਹੀਂ ਮੰਨਿਆ, ਦੋ ਨੂੰ ਮਾਰਨ ਦਾ ਯਤਨ ਕੀਤਾ। ਇਕ ਹੋਰ ਖ਼ਬਰ ਮਿਲੀ, ਪਤਾ ਨਹੀਂ ਕਿਸ ਕਾਰਨ ਆਗਰੇ ਅਤੇ ਮੇਰਠ ਦੁਆਲੇ ਪਿੰਡੋ ਪਿੰਡੀ ਰੋਟੀਆਂ ਪਕਾ ਪਕਾ ਭੇਜੀਆਂ ਜਾ ਰਹੀਆਂ ਸਨ।

ਜਾੱਨ ਨੂੰ ਖਿਆਲ ਆਇਆ, ਇੰਡੀਆ ਅਦਭੁਤ ਦੇਸ ਹੈ, ਕਲਕੱਤਾ ਬਹੁਤ ਦੂਰ ਹੈ, ਉਸਦਾ ਆਪਣਾ ਪੰਜਾਬ ਠੀਕ ਹੈ, ਮਈ ਵਿਚ ਪਤਨੀ ਤੇ ਬੱਚਿਆਂ ਸਣੇ ਉਹ ਮਰੀ ਪਹਾੜੀ ਵੱਲ ਚੱਲ ਪਿਆ। ਮਈ ਵਿਚ ਲਾਹੌਰ ਗਰਮ ਵੀ ਬਹੁਤ ਹੋ ਗਿਆ ਸੀ।

12 ਮਈ ਸਵੇਰ ਸਾਰ ਸਨਸਨੀਖੇਜ਼ ਤਾਰ ਮਿਲੀ। ਖ਼ਬਰ 11 ਮਈ ਦਿੱਲੀ ਤੋਂ ਚੱਲ ਕੇ ਅੰਬਾਲੇ ਰਾਹੀਂ ਜਾੱਨ ਕੋਲ ਰਾਵਲਪਿੰਡੀ ਪੁੱਜੀ। ਤਾਰ ਵਿਚ ਲਿਖਿਆ ਸੀ, ਮੇਰਠ ਦੇ ਲੱਠਮਾਰ ਮੁਗਲ ਰਾਜਧਾਨੀ ਦਿੱਲੀ ਵਿਚ ਅੰਗਰੇਜ਼ਾਂ ਨੂੰ ਮਾਰ ਰਹੇ ਸਨ ਤੇ

ਘਰਾਂ ਨੂੰ ਅੱਗਾਂ ਲਾ ਦਿੱਤੀਆਂ ਹਨ। ਅੰਬਾਲੇ ਤੋਂ ਲਾਹੌਰ ਵੀ ਤਾਰ ਗਈ ਜਿਥੇ ਮਿੰਟਗੁਮਰੀ ਇੰਚਾਰਜ ਸੀ ਤੇ ਪੇਸ਼ਾਵਰ ਵੀ ਗਈ ਜਿਥੇ ਐਡਵਰਡਜ਼ ਕਮਿਸ਼ਨਰ ਸੀ। ਇਕ ਤਾਰ ਹੋਰ ਆ ਗਈ— ਮੇਰਠ ਵਿਚ ਫਸਾਦ ਸ਼ੁਰੂ ਹੋ ਗਏ ਹਨ, 10 ਮਈ ਨੂੰ ਹਿੰਦੁਸਤਾਨੀ ਸਿਪਾਹੀਆਂ ਨੇ ਅੰਗਰੇਜ਼ ਮਾਰ ਦਿੱਤੇ ਹਨ।

ਦਿੱਲੀ ਫਸਾਦ ਨਾਲੋਂ ਇਹ ਖ਼ਬਰ ਵੱਧ ਖ਼ਤਰਨਾਕ ਸੀ ਕਿਉਂਕਿ ਮੇਰਠ ਵਿਚ ਹਿੰਦੁਸਤਾਨੀ ਸਿਪਾਹੀਆਂ ਨਾਲੋਂ ਅੰਗਰੇਜ਼ ਸਿਪਾਹੀਆਂ ਦੀ ਗਿਣਤੀ ਕਿਤੇ ਵਧੀਕ ਸੀ। ਦਿੱਲੀ ਵਿਚ ਤਾਂ ਬਹੁਤ ਥੋੜ੍ਹੀ ਗਿਣਤੀ ਦੀ ਅੰਗਰੇਜ਼ ਫੌਜ ਸੀ। ਸ਼ੁਕਰ ਹੈ, ਟੈਲੀਗ੍ਰਾਫ ਰਾਹੀਂ ਆਈ ਖ਼ਬਰ ਪੰਜਾਬੀ ਫੌਜਾਂ ਤੱਕ ਨਹੀਂ ਪੁੱਜੀ ਕਿ ਦਿੱਲੀ ਵਿਚ ਕਤਲੋਗਾਰਤ ਅਤੇ ਮੇਰਠ ਵਿਚ ਫੌਜੀ ਬਗਾਵਤ ਹੋ ਗਈ ਹੈ।

ਮਈ 1857, ਬੰਗਾਲ ਆਰਮੀ ਦੇ ਹਿੰਦੁਸਤਾਨੀ ਸਿਪਾਹੀਆਂ ਦੀ ਗਿਣਤੀ ਪੰਜਾਬ ਵਿਚ 36 ਹਜ਼ਾਰ ਸੀ। ਪੰਜਾਬ ਵਿਚ ਅੰਗਰੇਜ਼ ਫੌਜੀਆਂ ਦੀਆਂ ਗਿਆਰਾਂ ਰਜਮੈਂਟਾਂ ਸਨ ਜਿਨ੍ਹਾਂ ਵਿਚ ਗਿਆਰਾਂ ਹਜ਼ਾਰ ਸਿਪਾਹੀ ਸਨ। ਇਹ ਰਜਮੈਂਟਾਂ ਇਕ ਦੂਜੀ ਤੋਂ ਦੂਰ ਪੰਜਾਬ ਦੀਆਂ ਪੇਸ਼ਾਵਰ ਅਤੇ ਅੰਬਾਲਾ ਸਰਹੱਦਾਂ ਉੱਪਰ ਤੈਨਾਤ ਸਨ। ਪੰਜਾਬ ਦੀ ਕੱਚੀ ਫੌਜ ਗਾਈਡਜ਼ ਵਿਚ 14 ਹਜ਼ਾਰ ਜੁਆਨ ਸਨ, ਪੰਜਾਬੀ ਅਤੇ ਪਖਤੂਨ। ਇਹ ਟਰਾਂਸ ਸਿੰਧ ਬਾਰਡਰ ਉੱਤੇ ਸਨ। ਇਸ ਤੋਂ ਇਲਾਵਾ ਪੰਜਾਬ ਦੀ ਦੇਸੀ ਫੌਜ ਵਿਚ 15 ਹਜ਼ਾਰ ਮਿਲਟਰੀ ਪੁਲਿਸ ਸੀ। ਮਿਲਟਰੀ ਪੁਲਿਸ ਦੀ ਲਾਹੌਰ ਡਿਵੀਜ਼ਨ ਦੀ ਕਮਾਨ ਰਿਚਰਡ ਲਾਰੰਸ ਕੋਲ ਸੀ, ਇਹ ਵੀ ਲਾਰੰਸ ਭਰਾਵਾਂ ਵਿਚੋਂ ਇਕ ਸੀ।

ਪੰਜਾਬ ਵਿਚ ਹਰੇਕ ਥਾਂ ਅੰਗਰੇਜ਼ਾਂ ਨਾਲੋਂ ਭਾਰਤੀ ਸਿਪਾਹੀਆਂ ਦੀ ਗਿਣਤੀ ਵਧੀਕ ਸੀ ਖ਼ਾਸ ਕਰ ਲਾਹੌਰ, ਰਾਵਲਪਿੰਡੀ, ਫਿਰੋਜ਼ਪੁਰ, ਜਲੰਧਰ, ਹੁਸ਼ਿਆਰਪੁਰ, ਅੰਮ੍ਰਿਤਸਰ, ਗੁਰਦਾਸਪੁਰ, ਸਿਆਲਕੋਟ, ਜਿਹਲਮ ਅਤੇ ਮੁਲਤਾਨ ਵਿਚ।

ਲਾਹੌਰ ਤੋਂ ਰਾਵਲਪਿੰਡੀ ਦੂਰ ਹੋਣ ਕਰਕੇ ਟੈਲੀਗ੍ਰਾਫ ਸਿਸਟਮ ਡਾਊਨ ਸੀ। ਬਜਾਇ ਚੀਫ ਕਮਿਸ਼ਨਰ ਨਾਲ ਸਲਾਹ ਮਸ਼ਵਰਾ ਕਰਨ ਦੇ ਮਿੰਟਗੁਮਰੀ ਨੇ ਫੈਸਲਾ ਕੀਤਾ ਕਿ ਆਪਣੇ ਅਫਸਰਾਂ ਨਾਲ ਸਲਾਹ ਕਰਕੇ ਲਾਹੌਰ ਵਿਚ ਆਪੇ ਐਕਸ਼ਨ ਲਵਾਂਗੇ। ਪੇਸ਼ਾਵਰ ਵਿਚ ਨਿਕਲਸਨ ਅਤੇ ਐਡਵਰਡਜ਼ ਨੇ ਇਹੀ ਕੀਤਾ। ਇਉਂ ਵਿਉਂਤ ਬਣਾਉਣੀ ਸੀ ਕਿ ਪੰਜਾਬ ਦੀਆਂ ਰਜਮੈਂਟਾਂ ਵਿਚ ਬਗਾਵਤ ਨਾ ਹੋ ਜਾਵੇ। ਦੂਰਅੰਦੇਸ਼ ਰਿਚਰਡ ਲਾਰੰਸ ਨੇ ਕਿਹਾ— ਦਿੱਲੀ ਵਿਚਲੇ ਅੰਗਰੇਜ਼ਾਂ ਨੂੰ ਵੀ ਤਾਂ ਪੰਜਾਬ ਨੇ ਹੀ ਬਚਾਉਣਾ ਹੈ, ਉਧਰ ਦੀ ਵੀ ਸੋਚੋ। ਲਾਰੰਸ ਦਾ ਜੀਵਨੀਕਾਰ ਲਿਖਦਾ ਹੈ— ਉਸਦੀ ਸਪਿਰਿਟ ਖੇਤਰੀ ਨਹੀਂ ਸਾਮਰਾਜਵਾਦੀ ਸੀ।[73]

ਤਾਰਾਂ ਪੜ੍ਹ ਕੇ ਆਪਣੀ ਆਰਾਮਗਾਹ ਵਿਚੋਂ ਜਾੱਨ ਹੈਨਰੀ ਨੇ ਛਾਲ ਮਾਰੀ, ਬੰਗਾਲ ਆਰਮੀ ਦੇ ਕਮਾਂਡਰ ਇਨ ਚੀਫ ਜਾਰਜ ਐਨਸਨ ਨੂੰ ਤਾਰ ਭੇਜੀ। ਉਹ ਇਸ ਵੇਲੇ ਸ਼ਿਮਲੇ ਵਿਚ ਸੀ, ਕਿਹਾ— ਹੇਠਾਂ ਉਤਰੋ ਤੇ ਫੌਜ ਲੈਕੇ ਤੁਰਤ ਦਿੱਲੀ ਪੁੱਜੋ। ਦੂਜੀ ਤਾਰ ਕਲਕੱਤੇ ਕੈਨਿੰਗ ਨੂੰ ਭੇਜੀ, ਲਿਖਿਆ— ਚੀਨ ਵਿਚ ਗਈਆਂ ਸਾਰੀਆਂ ਫੌਜਾਂ ਨੂੰ ਕਲਕੱਤੇ ਪੁੱਜਣ ਦੇ ਹੁਕਮ ਭੇਜੋ।

ਉਸ ਨੂੰ ਪਤਾ ਸੀ ਅਸਲ ਬੌਸ ਤਾਂ ਲੰਡਨ ਵਿਚ ਬੈਠਾ ਸੀ। ਜਾੱਨ ਨੇ 15 ਮਈ ਨੂੰ ਕੰਪਨੀ ਦੇ ਚੇਅਰਮੈਨ ਰੋਸ ਮੰਗਲੇਸ ਨੂੰ ਤਾਰ ਵਿਚ ਲਿਖਿਆ— ਇੰਡੀਆ ਵਿਚ ਏਡਾ ਵੱਡਾ ਭਿਆਨਕ ਹਾਦਸਾ ਅੱਗੇ ਕਦੇ ਨਹੀਂ ਹੋਇਆ। ਮੈਂ ਪੁਰਜ਼ੋਰ ਅਰਜ਼ ਕਰਦਾ ਹਾਂ ਆਪਣੀ ਯੋਰਪੀਨ ਫੌਜ ਭਾਰੀ ਗਿਣਤੀ ਵਿਚ ਛੇਤੀ ਤੋਂ ਛੇਤੀ ਭਾਰਤ ਭੇਜੋ।[74]

ਪੰਜਾਬ ਵਿਚ ਖਾਮੋਸ਼ ਪਲੈਨ ਬਣੇਗੀ ਤੇ ਅਚਾਨਕ ਲਾਗੂ ਕੀਤੀ ਜਾਵੇਗੀ। ਇਕ ਇਕ ਕਰਕੇ ਹਿੰਦੁਸਤਾਨੀ ਫੌਜਾਂ ਤੋਂ ਹਥਿਆਰ ਲੈ ਲਏ। ਸਾਰੇ ਸੂਬੇ ਦਾ ਤੋਪਖਾਨਾ ਆਪਣੇ ਕਬਜ਼ੇ ਵਿਚ ਕਰ ਲਿਆ।

12 ਮਈ ਨੂੰ ਜਦੋਂ ਲਾਹੌਰ ਤਾਰ ਪੁੱਜੀ ਇਕ ਭਰੋਸੇ ਯੋਗ ਬ੍ਰਾਹਮਣ ਕਲਰਕ ਰਿਚਰਡ ਲਾਰੰਸ ਨੂੰ ਮਿਲਿਆ, ਲਾਰੰਸ ਲਾਹੌਰ ਮਿਲਟਰੀ ਚੀਫ ਸੀ ਉਸਨੂੰ ਦੱਸਿਆ— ਤਿੰਨ ਪੈਦਲ ਤੇ ਇਕ ਘੁੜਸਵਾਰ, ਚਾਰ ਰਜਮੈਂਟਾਂ ਮੀਆਂ ਮੀਰ ਲਾਗੇ ਬੈਠੀਆਂ ਹਨ। ਆਪਣੀ ਗਰਦਣ ਤੇ ਉਂਗਲ ਰੱਖ ਕੇ ਕਿਹਾ— ਸਾਹਬ ਉਹ ਇਹ ਕੁਝ ਕਰਨ ਲਈ ਤਿਆਰ ਹਨ।[75] ਯਾਨੀ ਕਿ ਗੱਲ ਕੱਟਣਗੇ।

ਇਹ ਖ਼ਬਰ ਲਾਹੌਰ ਦੇ ਕਾਰਜਕਾਰੀ ਹਾਕਮ ਮਿੰਟਗੁਮਰੀ ਕੋਲ ਪੁਚਾਈ। ਉਸਨੇ ਕਿਹਾ— ਫਟਾਫਟ ਉਨ੍ਹਾਂ ਤੋਂ ਹਥਿਆਰ ਧਰਾਉ। ਅੰਗਰੇਜ਼ ਅਫਸਰਾਂ ਨੇ ਇਹ ਕਾਰਵਾਈ ਕਰਨ ਵਿਚ ਹਿਚਕਚਾਹਟ ਦਿਖਾਈ ਕਿਉਂਕਿ ਉਨ੍ਹਾਂ ਨੂੰ ਮਾਮਲੇ ਦੀ ਸੰਗੀਨੀ ਦਾ ਪਤਾ ਨਹੀਂ ਸੀ। ਪਰ ਫਿਰ ਮੰਨ ਗਏ। ਲਾਹੌਰ ਤੋਂ ਰਜਮੈਂਟ ਅੱਧੀ ਰਾਤ ਮੀਆਂ ਮੀਰ ਪੁੱਜ ਗਈ। ਭਾਰਤੀ ਸਿਪਾਹੀ ਗੋਰਿਆਂ ਤੋਂ ਕਿਤੇ ਵਡੇਰੀ ਗਿਣਤੀ ਵਿਚ ਸਨ, 81ਵੀਂ ਇਸ ਦੇਸੀ ਬਟਾਲੀਅਨ ਦੇ ਸਿਪਾਹੀਆਂ ਨੇ ਅਫਸਰਾਂ ਦਾ ਗੱਜਦਾ ਹੁਕਮ ਸੁਣਿਆ— ਹਥਿਆਰ ਜ਼ਮੀਨ ਤੇ, ਲਾਈਨ ਵਿਚ ਰੱਖੋ। ਉਨ੍ਹਾਂ ਨੂੰ ਕੁਝ ਪਤਾ ਨਹੀਂ ਕੀ ਹੋ ਰਿਹਾ ਸੀ। ਹਥਿਆਰ ਤਾਂ ਰੱਖਣੇ ਹੀ ਸਨ, ਸਾਹਮਣੇ ਪੂਰੀ ਰਜਮੈਂਟ ਹਥਿਆਰ ਬੰਦ ਲਾਹੌਰੋਂ ਆਈ ਖਲੋਤੀ ਸੀ, ਅਫਸਰ ਹੱਥਾਂ ਵਿਚ ਬੰਦੂਕਾਂ ਦੀ ਨਾਲੀ ਦੇ ਇਸ਼ਾਰੇ ਨਾਲ ਹਥਿਆਰ ਰੱਖਣ ਲਈ ਹੁਕਮ ਦੇ ਰਹੇ ਸਨ।[76]

ਮਿੰਟਗੁਮਰੀ ਨੂੰ ਮੀਆਂ ਮੀਰ ਵਾਲਾ ਸਫਲ ਤਜਰਬਾ ਵਧੀਆ ਲੱਗਾ। ਹੁਣ ਬਾਕੀ ਰਜਮੈਂਟਾਂ ਤੋਂ ਵੀ ਇਸੇ ਤਰ੍ਹਾਂ ਹਥਿਆਰ ਰਖਵਾਏ ਜਾਣਗੇ। ਆਮ ਤੌਰ ਤੇ ਡੀਸੀ ਹੁਕਮ ਦਿੰਦਾ, ਉਸ ਅਧੀਨ ਕੰਮ ਕਰਦਾ ਮੇਜਰ ਜਾਂ ਕਰਨਲ ਕਾਰਵਾਈ ਨੂੰ ਅੰਜਾਮ ਦੇ ਦਿੰਦਾ। ਕਿਤੇ ਕਿਤੇ ਅੰਗਰੇਜ਼ ਅਫਸਰ ਪੇਸ਼ ਕੀਤੇ ਗਏ। ਹਥਿਆਰਾਂ ਦੀ ਕਤਾਰ ਉੱਪਰ ਅੰਗਰੇਜ਼ ਆਪਣੀ ਨਿੱਜੀ ਕਿਰਪਾਨ ਉਤਾਰ ਕੇ ਵੀ ਰੱਖ ਦਿੰਦੇ ਤਾਂ ਕਿ ਇਸ਼ਾਰਾ ਜਾਵੇ ਕਿ ਸਾਰੇ ਹੀ ਹਥਿਆਰ ਜਮ੍ਹਾ ਕਰਵਾ ਰਹੇ ਹਨ।

ਤੇਰਾਂ ਤਰੀਕ ਵਾਲਾ ਦਿਨ ਮੁਕਣ ਹੀ ਲੱਗਾ ਸੀ ਕਿ 81ਵੀਂ ਰਜਮੈਂਟ ਫਟਾਫਟ ਕਾਬੂ ਕੀਤੇ ਹਥਿਆਰਾਂ ਦੇ ਗੱਡਿਆਂ ਸਣੇ ਲਾਹੌਰ ਤੋਂ ਅੰਮ੍ਰਿਤਸਰ ਜਾ ਰਹੀ ਸੀ। ਅੰਮ੍ਰਿਤਸਰ ਅਤੇ ਇਸ ਦੇ ਆਲੇ ਦੁਆਲੇ ਦੇ ਕਿਲ੍ਹੇ ਜਿਵੇਂ ਗੋਬਿੰਦਗੜ੍ਹ ਆਦਿਕ, ਸਿੱਖਾਂ ਨੂੰ ਪਿਆਰੇ ਸਨ, ਕਿਤੇ ਕੋਈ ਜਜ਼ਬਾ ਨਾ ਉੱਠ ਖਲੋਵੇ, ਖ਼ਾਸ ਨਿਗਰਾਨੀ ਵਿਚ ਰੱਖੇ ਗਏ। ਪਿਛਲੇ ਦਿਨ ਯਾਨੀ ਕਿ ਬਾਰਾਂ ਤਰੀਕ ਨੂੰ ਮਿੰਟਗੁਮਰੀ ਨੇ ਲਾਹੌਰ ਤੋਂ

ਫਿਰੋਜ਼ਪੁਰ ਹੁਕਮ ਭੇਜੇ ਕਿ ਸਾਵਧਾਨੀ ਰੱਖੋ, ਮੁਲਤਾਨ ਵਿਚ ਹਿੰਦੁਸਤਾਨੀ ਰਜਮੈਂਟ ਨੇੜੇ ਅੰਗਰੇਜ਼ੀ ਤੋਪਖਾਨਾ ਰਜਮੈਂਟ ਸੀ, ਸਾਵਧਾਨ ਹੋ ਗਈ। ਕਾਂਗੜੇ ਤਕੜਾਈ ਰੱਖੋ ਤਾਂ ਕਿ ਪਹਾੜੀ ਰਾਜਿਆਂ ਵੱਲ ਤਵੱਜੋ ਰਹੇ।

ਲਾਰੰਸ ਨੇ ਬੀਵੀ ਬੱਚੇ ਮਰੀ ਭੇਜ ਦਿੱਤੇ ਆਪ ਰਾਵਲਪਿੰਡੀ ਪੜਾਓ ਕੀਤਾ। ਬੰਦਿਆਂ ਰਾਹੀਂ ਜਾਂ ਤਾਰਾਂ ਰਾਹੀਂ ਥਾਉਂ ਥਾਈਂ ਹੁਕਮ ਭੇਜਦਾ। ਹੁਕਮ, ਮਿਸਾਲ ਵਜੋਂ ਸਾਰਾ ਸਰਕਾਰੀ ਖਜ਼ਾਨਾ ਪੰਜਾਬ ਪੁਲਸ ਦੀ ਨਿਗਰਾਨੀ ਵਿਚ ਨੇੜੇ ਦੇ ਮਿਲਟਰੀ ਸਟੇਸ਼ਨ ਕੋਲ ਭੇਜ ਦਿਉ। ਹਿੰਦੁਸਤਾਨੀ ਗਾਰਦ ਉੱਪਰ ਇਤਬਾਰ ਨਹੀਂ ਕਰਨਾ। ਸਿਪਾਹੀਆਂ ਦੇ ਸਾਰੇ ਖਤ ਰੋਕੋ, ਪੜ੍ਹੋ। ਮਜ਼ਬੂਤ ਦਿਲ ਨਾਲ ਕੰਮ ਕਰੋ, ਭੜਕਾਹਟ ਦਿਖਾਈ ਨਾ ਦੇਵੇ।[77]

ਪਰ ਗੜਬੜਾਂ ਵੀ ਹੋਈਆਂ। ਫਿਰੋਜ਼ਪੁਰ ਵਿਚ ਚੌਕਸੀ ਰਹੀ, 45ਵੀਂ ਦੇਸੀ ਇਨਫੈਂਟਰੀ ਬਗਾਵਤ ਤੇ ਉਤਰ ਆਈ ਤੇ ਦਿੱਲੀ ਦੇ ਬਾਗੀਆਂ ਦੀ ਹਮਾਇਤ ਵਿਚ ਹੋ ਗਈ। ਜੂਨ ਵਿਚ ਜਲੰਧਰ ਤਿੰਨ ਦੇਸੀ ਰਜਮੈਂਟਾਂ ਨੇ ਬਗਾਵਤ ਕਰ ਦਿੱਤੀ, ਦਿੱਲੀ ਪਹੁੰਚ ਗਈਆਂ। ਇਹ ਜਾਨ ਲਾਰੰਸ ਉੱਤੇ ਬੰਬ ਡਿੱਗਣ ਵਾਂਗ ਸੀ ਜਿਸਨੇ ਜਲੰਧਰ ਦੁਆਬ ਵਿਚ ਵਰ੍ਹੇ ਬਿਤਾਏ ਸਨ। ਸਿਆਲਕੋਟ, ਜਿਹਲਮ ਤੇ ਰਾਵਲਪਿੰਡੀ ਵਿਚ ਬਗਾਵਤ ਹੋ ਗਈ। ਦਿੱਲੀ ਬਾਗੀਆਂ ਦੇ ਕੰਟਰੋਲ ਵਿਚ ਆ ਗਈ ਸੀ, ਮੁਲਤਾਨ ਵਿਚ ਲਿੰਕ ਸੀ ਜਿਸ ਰਾਹੀਂ ਪੰਜਾਬ ਬਾਹਰਲੇ ਸੰਸਾਰ ਨਾਲ ਸੰਪਰਕ ਵਿਚ ਸੀ। ਮੁਲਤਾਨ ਵਿਚ 60 ਗੋਰੇ ਸਿਪਾਹੀ ਸਨ ਜਿਨ੍ਹਾਂ ਦੀ ਕਮਾਨ ਮੇਜਰ ਕਰਾਫੋਰਡ ਚਮਰਲੇਨ ਪਾਸ ਸੀ। ਮੇਜਰ ਨੇ ਹੁਸ਼ਿਆਰੀ ਨਾਲ ਸੱਠ ਬੰਦਿਆਂ ਦੀ ਸਹਾਇਤਾ ਨਾਲ 3500 ਹਿੰਦੁਸਤਾਨੀ ਸਿਪਾਹੀਆਂ ਤੋਂ ਹਥਿਆਰ ਧਰਾ ਲਏ। ਜਲੰਧਰ ਦੀ ਗੜਬੜ ਦੇਖ ਕੇ ਲਾਰੰਸ ਨੇ ਮੇਜਰ ਨੂੰ ਸਖ਼ਤ ਅਹਿਤਿਆਤ ਵਰਤਣ ਲਈ ਕਿਹਾ ਸੀ, ਇਸ ਐਕਸ਼ਨ ਤੋਂ ਪਹਿਲਾਂ ਚਾਰ ਹਫਤਿਆਂ ਤੱਕ ਮੇਜਰ ਹਥਿਆਰ ਧਰਾਉਣ ਬਾਰੇ ਹਿਚਕਚਾਉਂਦਾ ਰਿਹਾ, ਹਿੰਦੁਸਤਾਨੀ ਸਿਪਾਹੀ ਬਗਾਵਤ ਕਰਨੋਂ ਹਿਚਕਚਾਉਂਦੇ ਰਹੇ। ਸਿਪਾਹੀਆਂ ਦਾ ਮੁਲਤਾਨੀਆਂ ਨਾਲ ਸੰਪਰਕ ਨਾ ਬਣਿਆ ਜਿਹੜੇ ਅੱਠ ਸਾਲ ਪਹਿਲਾਂ ਫਰੰਗੀਆਂ ਨੂੰ ਅੱਖਾਂ ਦਿਖਾਉਂਦੇ ਸਨ।

ਹਰਬਰਟ ਨੂੰ ਪੇਸ਼ਾਵਰ ਵਿਚ ਤਾਰ 11 ਮਈ ਨੂੰ ਮਿਲ ਗਈ ਸੀ ਜਿਹੜੀ ਲਾਰੰਸ ਨੂੰ ਰਾਵਲਪਿੰਡੀ ਵਿਚ ਤੇ ਮਿੰਟਗੁਮਰੀ ਨੂੰ ਲਾਹੌਰ 12 ਮਈ ਨੂੰ ਮਿਲੀ। ਬਾਰਾਂ ਤਰੀਕ ਨੂੰ ਜਦੋਂ ਐਡਵਰਡਜ਼ ਨੂੰ ਮੇਰਠ ਦੀ ਖ਼ਬਰ ਵੀ ਮਿਲ ਗਈ ਉਸਨੇ ਆਪਣੀ ਪਤਨੀ ਨੂੰ ਖ਼ਤ ਲਿਖਿਆ ਕਿ ਖ਼ਤਰਨਾਕ ਬਗਾਵਤ ਹੋ ਗਈ ਹੈ ਜਿਹੜੀ ਹਰੇਕ ਸਟੇਸ਼ਨ ਤੇ ਪੁੱਜੇਗੀ। ਪਰ ਜੇ ਪੇਸ਼ਾਵਰ ਵਿਚ ਆ ਗਈ, ਉਸ ਨੂੰ ਭਰੋਸਾ ਸੀ ਕਿ ਰੱਬ ਦੀ ਮਿਹਰ ਸਦਕਾ ਬਾਗੀਆਂ ਦਾ ਜਲਦੀ ਭੋਗ ਪਾ ਦਿਆਂਗੇ ਕਿਉਂਕਿ ਵਾਦੀ ਵਿਚ ਤਿੰਨ ਅੰਗਰੇਜ਼ ਰਜਮੈਂਟਾਂ ਹਨ ਤੇ ਤੋਪਖਾਨਾ ਗੋਰਿਆਂ ਦਾ ਹੈ, ਇਥੇ ਕੋਈ ਸਿਰ ਨਹੀਂ ਚੁੱਕ ਸਕਦਾ।[78]

ਐਡਵਰਡਜ਼ ਇਸ ਗੱਲੋਂ ਵੀ ਖੁਸ਼ ਸੀ ਕਿ ਅਫਗਾਨ ਸੰਧੀ ਹੋ ਚੁੱਕੀ ਸੀ ਸੋ ਇਧਰਲਾ ਪਾਸਾ ਸੁਰੱਖਿਅਤ ਸੀ। ਪਰਸ਼ੀਆ ਨੂੰ ਅਜੇ ਹੁਣੇ ਹਰਾ ਕੇ ਹਟੇ ਹਾਂ।

ਐਡਵਰਡਜ਼ ਨੂੰ ਯਕੀਨ ਸੀ ਦੋਸਤ ਮੁਹੰਮਦ ਦੋਸਤਾਨਾ ਰਵੱਈਆ ਕਾਇਮ ਰੱਖੇਗਾ।

ਮਈ ਵਿਚ ਡੀਸੀ ਨਿਕਲਸਨ ਪੇਸ਼ਾਵਰ ਵਿਚ ਸੀ, ਤੇਰਾਂ ਤਰੀਕ ਨੂੰ ਐਡਵਰਡਜ਼, ਨਿਕਲਸਨ, ਬੁੱਢੇ ਮੇਜਰ ਜਨਰਲ ਟਾਮਸ ਰੀਡ ਅਤੇ ਦੋ ਬ੍ਰਿਗੇਡੀਅਰ ਸਿਡਨੀ ਕਾਟਨ ਤੇ ਨੇਵਿਲ ਚਮਰਲੇਨ ਨੇ ਪੰਜ ਮੈਂਬਰੀ ਯੁੱਧ ਕੌਂਸਲ ਬਣਾਈ। ਰੀਡ, ਕਾਟਨ ਤੇ ਚਮਰਲੇਨ ਬੰਗਾਲ ਆਰਮੀ ਦੇ ਕਮਾਂਡਰ ਇਨ ਚੀਫ ਦੀ ਨਿਗਰਾਨੀ ਹੇਠ ਕੰਮ ਕਰਨਗੇ, ਐਡਵਰਡਜ਼ ਤੇ ਨਿਕਲਸਨ ਲਾਰੰਸ ਅਧੀਨ, ਇਹ ਖ਼ੁਦ ਵੀ ਫੌਜ ਵਿਚ ਟਰੇਂਡ ਸਨ।

ਇਸ ਯੁੱਧ ਕੌਂਸਲ ਨੇ ਕੁਝ ਫੈਸਲੇ ਲਏ। ਇਕ ਇਹ ਸੀ ਕਿ ਚਮਰਲੇਨ ਦਿੱਲੀ ਵੱਲ ਮਾਰਚ ਕਰਦਾ ਹੋਇਆ ਆਪਣੀ ਰਜਮੈਂਟ ਦੇ ਉੱਡਣ ਦਸਤੇ ਦੀ ਕਮਾਨ ਕਰੇਗਾ ਤਾਂ ਕਿ ਰਸਤੇ ਵਿਚ ਪੰਜਾਬ ਦਾ ਕੋਈ ਦਸਤਾ ਬਗਾਵਤ ਲਈ ਸਿਰ ਨਾ ਚੁੱਕੇ। ਪਹਿਲੋਂ 1720 ਵਿਚ ਜ਼ਕਰੀਆ ਖਾਨ ਨੇ ਵੀ ਇਸੇ ਤਰ੍ਹਾਂ ਦੇ ਉੱਡਣ ਦਸਤਿਆਂ ਨਾਲ ਸਿੱਖਾਂ ਦੀ ਬਗਾਵਤ ਦਬਾਈ ਸੀ। ਦੂਜਾ ਫੈਸਲਾ ਇਹ ਹੋਇਆ ਕਿ ਲਾਰੰਸ ਦੀ ਆਗਿਆ ਲੈ ਕੇ ਪੰਜਾਬ ਵਿਚ ਹੋਰ ਕੱਚੀ ਭਰਤੀ ਕੀਤੀ ਜਾਵੇ।

ਇਸ ਯੁੱਧ ਕੌਂਸਲ ਦੀ ਕਾਰਵਾਈ ਫਰੈਡਰਿਕ ਰੋਬਰਟ ਨੇ ਲਿਖੀ ਜੋ ਬਾਦ ਵਿਚ ਖ਼ੁਦ ਵੀ ਫੌਜ ਦਾ ਜਰਨੈਲ ਨਿਯੁਕਤ ਹੋਇਆ। ਵਿਚਾਰ ਵਟਾਂਦਰੇ ਵਿਚ ਰੋਬਰਟ ਨੂੰ ਅਹਿਸਾਸ ਹੋਇਆ ਕਿ ਨਿਕਲਸਨ ਵਿਚ ਗਜ਼ਬ ਦਾ ਹੌਸਲਾ ਹੈ, ਉਸਦੇ ਬੋਲ ਜੰਗੀ ਬਿਗਲ ਹਨ।[79]

ਪੇਸ਼ਾਵਰ ਵਿਚ ਇਕ ਇਮਾਰਤ ਲੱਭੀ ਜਿਥੇ ਲੋੜ ਪੈਣ ਤੇ ਗੋਰੇ ਪਰਿਵਾਰ ਸੁਰੱਖਿਅਤ ਰੱਖੇ ਜਾ ਸਕਦੇ ਸਨ। ਰੀਡ, ਚਮਰਲੇਨ ਅਤੇ ਐਡਵਰਡਜ਼ ਜਾਨ ਲਾਰੰਸ ਨਾਲ ਸਲਾਹ ਮਸ਼ਵਰਾ ਕਰਨ ਰਾਵਲਪਿੰਡੀ ਵੱਲ ਤੁਰ ਪਏ। ਇਹਨਾਂ ਦੀ ਮੀਟਿੰਗ 16 ਮਈ ਨੂੰ ਹੋਈ। ਬੁੱਢੇ ਪੈਨਸ਼ਨੀਏ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਦੀ ਅਸੀਸ ਨਾਲ ਬਗਾਵਤ ਸ਼ੁਰੂ ਹੋਈ ਸੀ ਸੋ ਉਸਨੂੰ ਦਿੱਲੀ ਵਿਚ ਕਾਬੂ ਕਰਨਾ ਜ਼ਰੂਰੀ ਹੈ। ਪੰਜਾਬ ਦੇ ਅਫਸਰਾਂ ਨੂੰ ਪਤਾ ਸੀ ਕਿ ਦਿੱਲੀ ਵਿਚ ਬਗਾਵਤ ਕਾਮਯਾਬ ਹੋਣ ਦਾ ਅਸਰ ਪੇਸ਼ਾਵਰ ਤੋਂ ਕਲਕੱਤੇ ਤੱਕ ਪਵੇਗਾ, ਹਰ ਸਿਪਾਹੀ, ਹਰ ਸਿਵਲੀਅਨ ਪ੍ਰਭਾਵਿਤ ਹੋਵੇਗਾ।[80]

ਲਾਰੰਸ ਸਹਿਮਤ ਹੋ ਗਿਆ ਕਿ ਕੱਚੀ ਭਰਤੀ ਦੀ ਲੋੜ ਹੈ, ਉੱਡਣ ਦਸਤਿਆਂ ਦੀ ਲੋੜ ਹੈ। ਪਰ ਰੀਡ ਦੇ ਇਸ ਸੁਝਾਅ ਨਾਲ ਸਹਿਮਤ ਨਹੀਂ ਹੋਇਆ ਕਿ ਦਿੱਲੀ ਵੱਲ ਕੂਚ ਦੀ ਸਿਵਲ ਅਤੇ ਮਿਲਟਰੀ ਕਮਾਨ ਨਿਕਲਸਨ ਕੋਲ ਹੋਵੇ। ਪੇਸ਼ਾਵਰ ਵਿਚ ਵੀ ਤਾਂ ਨਿਕਲਸਨ ਚਾਹੀਦਾ ਹੈ। ਲਾਰੰਸ ਨੂੰ ਉਂਜ ਇਹ ਵੀ ਪਤਾ ਸੀ ਕਿ ਦਿੱਲੀ ਕੂਚ ਦੀ ਕਮਾਨ ਜੇ ਨਿਕਲਸਨ ਕੋਲ ਹੋਵੇ ਤਾਂ ਸ਼ਾਨ ਹੀ ਹੋਰ ਹੋਵੇ। ਪੰਜਾਬੀਆਂ ਨੂੰ ਉਸ ਦੇ ਹੌਸਲੇ ਦਾ ਪਤਾ ਸੀ।

ਨਿਕਲਸਨ ਨੂੰ ਲੱਗਿਆ ਉਹ ਤਾਂ ਜੰਮਿਆਂ ਹੀ ਉੱਡਣ ਦਸਤੇ ਦੀ ਕਮਾਨ ਕਰਨ ਵਾਸਤੇ ਸੀ। ਇਕ ਮਹੀਨੇ ਦੇ ਇਸ ਸਮੇਂ ਵਿਚ ਉਸਨੇ ਫੈਸਲਾ ਕਰ ਲਿਆ ਸੀ। ਦਸਤੇ ਦੇ ਚੀਫ ਬਰਗੇਡੀਅਰ ਨੇਵਿਲ ਚਮਰਲੇਨ ਅਤੇ ਜਨਰਲ ਰੀਡ ਨੂੰ ਹੁਕਮ

ਹੋਇਆ ਕਿ ਦੋਵੇਂ ਜਣੇ ਪਹਿਲੋਂ ਤੁਰਤ ਦਿੱਲੀ ਪੁੱਜੇ। ਰੀਡ ਤੇ ਲਾਰੰਸ ਵਿਚ ਸਹਿਮਤੀ ਹੋ ਗਈ ਕਿ ਹੁਣ ਉੱਡਣ ਦਸਤੇ ਦੀ ਅਗਵਾਈ ਚਮਰਲੇਨ ਦੀ ਥਾਂ ਨਿਕਲਸਨ ਕਰੇਗਾ। ਨਿਕਲਸਨ ਇਸ ਦਸਤੇ ਵਿਚ ਕੇਵਲ ਸ਼ਾਮਲ ਨਹੀਂ ਹੋਵੇਗਾ, ਤਰੱਕੀ ਲੈ ਕੇ ਬ੍ਰਿਗੇਡੀਅਰ ਬਣਿਆਂ ਨਿਕਲਸਨ ਕਮਾਨ ਸੰਭਾਲੇਗਾ।

ਪੇਸ਼ਾਵਰੋਂ ਕੂਚ ਕਰਨ ਤੋਂ ਪਹਿਲਾਂ ਨਿਕਲਸਨ ਅਤੇ ਐਡਵਰਡਜ਼ ਨੇ ਕੁਝ ਅਹਿਮ, ਖ਼ਤਰਨਾਕ, ਮੁਸ਼ਕਲ ਤੇ ਮਜ਼ਬੂਤ ਫੈਸਲੇ ਲਏ। ਫਰੰਟੀਅਰ ਦੇ ਸਿਪਾਹੀਆਂ ਦੀ ਡਾਕ ਚੈੱਕ ਕੀਤੀ, ਕੁਝ ਥਾਵਾਂ ਤੇ ਪਤਾ ਲੱਗਾ ਸਿਪਾਹੀ ਬਾਗੀਆਂ ਦੇ ਹਮਦਰਦ ਹਨ, ਉਨ੍ਹਾਂ ਨੂੰ ਸਜ਼ਾਵਾਂ ਦਿੱਤੀਆਂ, ਨਵੀਂ ਕੱਚੀ ਭਰਤੀ ਕੀਤੀ, 22 ਮਈ ਨੂੰ ਪੇਸ਼ਾਵਰ ਦੀਆਂ ਤਿੰਨ ਰਜਮੈਂਟਾਂ ਦੇ ਹਥਿਆਰ ਧਰਾ ਲਏ। ਰਜਮੈਂਟਾਂ ਦੇ ਸਿਪਾਹੀ ਇਸ ਅਚਾਨਕ ਫੈਸਲੇ ਤੋਂ ਹੱਤਾਸ਼ ਤਾਂ ਹੋਏ, ਕਰ ਕੁਝ ਨਹੀਂ ਸਕੇ, ਇਕ ਇਕ ਕਰਕੇ ਜ਼ਮੀਨ ਤੇ ਹਥਿਆਰ ਰੱਖ ਦਿੱਤੇ।[81] ਲਾਰੰਸ ਨੇ ਕਿਹਾ— ਪੇਸ਼ਾਵਰ ਦੇ ਹਥਿਆਰ ਜ਼ਬਤ ਕਰਨ ਨਾਲ ਬਾਗੀਆਂ ਨੂੰ ਵੱਡਾ ਝਟਕਾ ਲੱਗਾ।[82]

ਹਥਿਆਰ ਜ਼ਬਤ ਕਰਨ ਤੋਂ ਪਹਿਲੋਂ ਪੇਸ਼ਾਵਰ ਵਾਦੀ ਦੇ ਸਰਦਾਰਾਂ ਨੂੰ ਭਰਤੀ ਵਿਚ ਕੋਈ ਰੁਚੀ ਨਹੀਂ ਸੀ। ਐਡਵਰਡਜ਼ ਨੂੰ ਇਕ ਬੁੱਢੇ ਸਰਦਾਰ ਨੇ ਕਿਹਾ ਸੀ— ਸਾਹਬ ਬਗਾਵਤ ਦੇ ਇਸ ਦੌਰ ਵਿਚ ਤੁਹਾਨੂੰ ਆਪਣਾ ਖਿਆਲ ਆਪ ਰੱਖਣਾ ਪਵੇਗਾ। ਜਿਹੜੇ ਖਾਨ ਬਹਾਦਰ ਇਕ ਦਿਨ ਪਹਿਲਾਂ ਮੂਕ ਦਰਸ਼ਕ ਸਨ, ਹਥਿਆਰ ਜ਼ਬਤ ਕਰਨ ਦੀ ਕਾਰਵਾਈ ਪਿਛੋਂ ਭਰਤੀ ਕਰਾਉਣ ਲਈ ਸਰਗਰਮ ਹੋ ਗਏ, ਸੈਂਕੜੇ ਲੋਕ ਕਤਾਰਾਂ ਵਿਚ ਆ ਖਲੋਤੇ ਕਿ ਰੰਗਰੂਟ ਰੱਖ ਲਉ।[83] ਵੱਡੇ ਪੈਮਾਨੇ ਤੇ ਕੱਚੀ ਭਰਤੀ ਹੋਈ।

ਅਗਲੇ ਦਿਨ ਆਪਣੇ ਸ਼ਾਨਦਾਰ ਸੁਰਮਈ ਘੋੜੇ ਤੇ ਸਵਾਰ ਹੋ ਕੇ ਨਿਕਲਸਨ ਨੇ ਮਰਦਾਨ ਦੀ ਹਿੰਦੁਸਤਾਨੀ ਫੌਜ ਦੇ ਬਾਗੀਆਂ ਦਾ ਪਿੱਛਾ ਕੀਤਾ। ਬਾਗੀ ਟੁਕੜੀ ਢੋਲ ਵਜਾਉਂਦੀ, ਝੰਡੇ ਲਹਿਰਾਉਂਦੀ ਸਵਾਤ ਵਾਦੀ ਦੀਆਂ ਪਹਾੜੀਆਂ ਵਿਚੋਂ ਲੰਘ ਰਹੀ ਸੀ। ਮੀਲ ਦਰ ਮੀਲ ਇਹ ਪਿੱਛਾ ਉਦੋਂ ਤੱਕ ਜਾਰੀ ਰਿਹਾ ਜਦੋਂ ਤੱਕ ਆਖਰੀ ਸ਼ਿਕਾਰ ਨੂੰ ਫੁੰਡ ਦਿੱਤਾ। ਨਿਕਲਸਨ ਦੀ ਤਲਵਾਰ ਦਾ ਹਰੇਕ ਵਾਰ ਬਾਗੀ ਦੀ ਗਰਦਨ ਉਡਾਉਣ ਵਾਸਤੇ ਕਾਮਯਾਬ ਹੁੰਦਾ।[84]

ਜਿਹੜੇ ਬਾਗੀ ਨਿਕਲਸਨ ਤੋਂ ਬਚਦੇ ਉਨ੍ਹਾਂ ਦਾ ਕੰਮ ਅੱਖੜ ਪਖਤੂਨ ਕਬਾਇਲੀ ਤਮਾਮ ਕਰ ਦਿੰਦੇ। ਅਜੇ ਪੰਦਰਾਂ ਸਾਲ ਪਹਿਲਾਂ ਪਖਤੂਨ ਅੰਗਰੇਜ਼ਾਂ ਵਿਰੁੱਧ ਲੜੇ ਸਨ ਤੇ ਅੰਗਰੇਜ਼ੀ ਹਿੰਦੁਸਤਾਨੀ ਫੌਜ ਦਾ ਨੁਕਸਾਨ ਕੀਤਾ ਸੀ, ਹੁਣ ਉਹ ਅੰਗਰੇਜ਼ਾਂ ਦੇ ਹੱਕ ਵਿਚ ਬਾਗੀਆਂ ਵਿਰੁੱਧ ਹੋ ਗਏ।

ਪਖਤੂਨ ਹੱਕ ਵਿਚ ਹੋ ਗਏ ਭਲਾ ਹੋਇਆ ਪਰ ਦੇਸੀ ਹਿੰਦੁਸਤਾਨੀ, ਬਾਗੀਆਂ ਦੀ ਹਮਾਇਤ ਵਿਚ ਦਿੱਲੀ ਵੱਲ ਤੁਰ ਪਏ। ਲਾਰੰਸ ਨੇ ਪੇਸ਼ਾਵਰ ਦੀ ਸਾਰੀ ਅੰਗਰੇਜ਼ੀ ਸੈਨਾ ਨੂੰ ਦਿੱਲੀ ਕੂਚ ਕਰਨ ਲਈ ਕਿਹਾ। ਗੱਲ ਇੰਨੀ ਗੰਭੀਰ ਹੋ ਗਈ ਸੋਚਿਆ ਕਿ ਦੋਸਤ ਮੁਹੰਮਦ ਨੂੰ ਕਿਹਾ ਜਾਵੇ ਅਸੀਂ ਦਿੱਲੀ ਵੱਲ ਜਾ ਰਹੇ ਹਾਂ, ਇਕ ਮਿੱਤਰ ਵਜੋਂ ਪੇਸ਼ਾਵਰ ਦੀ ਸੰਭਾਲ ਕਰਨੀ।[85]

ਦੋਸਤ ਮੁਹੰਮਦ ਦੀ ਮੱਦਦ ਲੈਣ ਦਾ ਲਾਰੰਸ ਦਾ ਮਸ਼ਵਰਾ 11 ਜੂਨ ਨੂੰ ਪੇਸ਼ਾਵਰ ਪੁੱਜਾ। ਕਲਕੱਤੇ ਕੰਪਨੀ ਦੇ ਚੀਫ ਕੈਨਿੰਗ ਕੋਲ ਵੀ ਇਹ ਵਿਉਂਤ ਭੇਜੀ ਗਈ। ਦੋ ਮਹੀਨਿਆਂ ਤੱਕ ਕੈਨਿੰਗ ਨੇ ਕੋਈ ਜਵਾਬ ਨਹੀਂ ਦਿੱਤਾ। ਸ਼ਾਇਦ ਉਸ ਕੋਲ ਸੁਨੇਹਾ ਪੁੱਜਿਆ ਹੀ ਨਾ ਹੋਵੇ ਕਿਉਂਕਿ ਬਾਗੀਆਂ ਨੇ ਟੈਲੀਗਰਾਫ ਤਾਰਾਂ ਕੱਟ ਦਿੱਤੀਆਂ ਸਨ। ਐਡਵਰਡਜ਼ ਨੇ ਲਾਰੰਸ ਦੀ ਸਕੀਮ ਦਾ ਵਿਰੋਧ ਕੀਤਾ।

ਜਦੋਂ ਲਾਰੰਸ ਦਾ ਖ਼ਤ ਪੁੱਜਾ, ਨਿਕਲਸਨ ਅਜੇ ਪੇਸ਼ਾਵਰ ਵਿਚ ਹੀ ਸੀ, ਉਸਨੇ ਵੀ ਵਿਰੋਧ ਕੀਤਾ। ਬ੍ਰਿਗੇਡੀਅਰ ਸਿਡਨੀ ਕਾਟਨ ਜੋ ਪੇਸ਼ਾਵਰ ਵਿਚ ਅੰਗਰੇਜ਼ ਫੌਜ ਦਾ ਕਮਾਂਡਰ ਸੀ ਨੇ ਵੀ ਵਿਰੋਧ ਕੀਤਾ। ਤਿੰਨਾਂ ਨੂੰ ਸਕੀਮ ਮਨਜ਼ੂਰ ਨਹੀਂ, ਲਾਰੰਸ ਨੂੰ ਵਾਪਸੀ ਖ਼ਤ ਲਿਖਦਿਆਂ ਐਡਵਰਡਜ਼ ਨੇ ਕਿਹਾ—ਪੇਸ਼ਾਵਰ ਵਿਚ ਨਿਰੰਤਰ ਮਜ਼ਬੂਤੀ ਬਣਾਏ ਰੱਖਣ ਦੀ ਸਖ਼ਤ ਜ਼ਰੂਰਤ ਹੈ। ਪੇਸ਼ਾਵਰ ਉਹ ਕੁੰਡੀ ਹੈ ਜਿਸ ਨਾਲ ਪੰਜਾਬ ਦਾ ਜਹਾਜ਼ ਬੰਨ੍ਹਿਆਂ ਹੋਇਆ ਹੈ। ਇਹ ਕੁੰਡੀ ਨਿਕਲ ਗਈ, ਸਾਰਾ ਜਹਾਜ਼ ਸਮੁੰਦਰ ਵੱਲ ਠਿਲ੍ਹ ਪਵੇਗਾ।[86]

ਟਰੌਟਰ ਲਿਖਦਾ ਹੈ ਕਿ ਲਾਰੰਸ ਦੀ ਇਹ ਸਕੀਮ ਚਿੰਤਾ, ਘਬਰਾਹਟ ਵਿਚੋਂ ਪੈਦਾ ਹੋਈ ਸੀ। ਨਿਕਲਸਨ ਛੜਾ ਸੀ, ਮਾਂ ਆਇਰਲੈਂਡ ਵਿਚ, ਤੇ ਐਡਵਰਡਜ਼ ਦੀ ਮੇਮ ਬਰਤਾਨੀਆ ਵਿਚ। ਲਾਰੰਸ ਦੋਵਾਂ ਤੋਂ ਵੱਡੀ ਉਮਰ ਦਾ ਸੀ, ਉਸ ਦੀ ਪਤਨੀ ਉਸ ਦੇ ਨਾਲ ਸੀ, ਖ਼ਤਰੇ ਨੂੰ ਨੇੜੇ ਦੇਖ ਕੇ ਘਬਰਾ ਗਿਆ। ਐਡਵਰਡਜ਼ ਤੇ ਨਿਕਲਸਨ ਜੁਆਨ ਸਨ, ਧਾਕੜ ਸਨ, ਆਸਵੰਦ ਸਨ, ਉਨ੍ਹਾਂ ਦੇ ਪਰਿਵਾਰ ਉਨ੍ਹਾਂ ਦੇ ਦੂਰ ਦੇਸਾਂ ਵਿਚ ਸੁਰੱਖਿਅਤ ਸਨ।

ਅਗਸਤ ਵਿਚ ਕੈਨਿੰਗ ਦਾ ਜਵਾਬ ਆਇਆ। ਉਸਨੇ ਲਾਰੰਸ ਨੂੰ ਸਾਫ਼ ਕਹਿ ਦਿੱਤਾ— ਆਖ਼ਰੀ ਦਮ ਤੱਕ ਪੇਸ਼ਾਵਰ ਉੱਪਰ ਆਪਣਾ ਕੰਟਰੋਲ ਰੱਖੋ।[87] ਪਰ ਜਾਨ ਲਾਰੰਸ ਦਾ ਮਨ ਉੱਥੇ ਹੀ ਰੁਕਿਆ ਰਿਹਾ, ਉਸ ਦੇ ਖਿਆਲ ਵਿਚ ਖੈਬਰ ਫਰੰਟ ਨਹੀਂ, ਸਿੰਧ ਫਰੰਟ ਅੰਗਰੇਜ਼ਾਂ ਦਾ ਮਿੱਤਰ ਹੈ। ਅਫਗਾਨਾਂ ਨਾਲ ਥੋੜ੍ਹਾ ਬਹੁਤ ਮੇਲ ਮਿਲਾਪ ਜ਼ਰੂਰੀ ਹੈ, ਨਾਲੇ ਪੇਸ਼ਾਵਰ ਨਾਲੋਂ ਦਿੱਲੀ ਦਾ ਬਚਾਉ ਵਧੀਕ ਜ਼ਰੂਰੀ ਹੈ।

11 ਮਈ ਨੂੰ ਜਦੋਂ ਮੇਰਠ ਦੀ ਸੈਨਿਕ ਟੁਕੜੀ ਨੇ ਬਹਾਦਰਸ਼ਾਹ ਤੋਂ ਅਸੀਸ ਲੈ ਲਈ, ਬੁੱਢੇ ਬਾਦਸ਼ਾਹ ਨੇ ਖ਼ੁਦਮੁਖਤਾਰ ਹੋਣ ਦਾ ਐਲਾਨ ਵੀ ਕਰ ਦਿੱਤਾ। ਉਸ ਦਿਨ ਦਿੱਲੀ ਵਿਚ ਬਹੁਤ ਯੋਰਪੀਨ ਅਤੇ ਈਸਾਈ ਕਤਲ ਕਰ ਦਿੱਤੇ। ਜਿਨ੍ਹਾਂ ਅੰਗਰੇਜ਼ ਔਰਤਾਂ ਅਤੇ ਬੱਚਿਆਂ ਦੇ ਲਾਲ ਕਿਲ੍ਹੇ ਵਿਚ ਪਨਾਹ ਲੈ ਲਈ ਸੀ ਉਹ ਵੀ ਕਤਲ ਕਰ ਦਿੱਤੇ ਬੇਸ਼ਕ ਇਹ ਕੰਮ ਕਰਨ ਲਈ ਬਾਦਸ਼ਾਹ ਨੇ ਨਹੀਂ ਕਿਹਾ ਸੀ।

ਆਉਂਦੇ ਦਿਨਾਂ ਵਿਚ ਬੰਗਾਲ ਆਰਮੀ ਦੀਆਂ ਬਹੁਤ ਸਾਰੀਆਂ ਰਜਮੈਂਟਾਂ ਦਿੱਲੀ ਵੱਲ ਤੁਰ ਪਈਆਂ, ਗੰਗਾ ਜਮਨਾ ਦੁਆਬ, ਫੌਜਾਂ ਹੀ ਫੌਜਾਂ। ਉਨ੍ਹਾਂ ਨੇ ਮੇਰਠ ਦੇ ਫੌਜੀਆਂ ਨੂੰ ਦਬਾ ਦਿੱਤਾ, ਉਸ ਤੋਂ ਬਾਦ ਆਗਰਾ ਕਾਬੂ ਕੀਤਾ। ਮਈ ਦੇ ਅਖੀਰਲੇ ਹਫਤੇ ਦਿੱਲੀ ਦੇ ਪੂਰਬ ਵੱਲ 12 ਮੀਲ ਹਿੰਡਨ ਟਾਊਨ ਵਲੋਂ ਆਰਕਡੇਲ ਵਿਲਸਨ ਦੀ ਫੌਜ ਆ ਰਹੀ ਸੀ ਜੋ ਬਾਗੀਆਂ ਨੇ ਘੇਰ ਲਈ। ਲਾਰੰਸ ਜਿਸ ਵੱਡੀ ਫੋਰਸ ਦੀ ਮੰਗ ਕਰ ਰਿਹਾ ਸੀ ਉਹ ਅੰਬਾਲੇ ਤੋਂ 24 ਮਈ ਨੂੰ ਦਿੱਲੀ ਵੱਲ ਚੱਲ ਪਈ ਸੀ ਪਰ ਇਸ

ਵਿਚ ਵੀ ਇਕ ਤਾਂ ਬਗਾਵਤੀ ਸੁਰ ਉੱਠ ਰਹੇ ਸਨ, ਸਿਪਾਹੀ ਬਿਮਾਰ ਹੋ ਰਹੇ ਸਨ, ਗੱਡੇ ਖਿੱਚਣ ਵਾਸਤੇ ਪਸ਼ੂਆਂ ਦੀ ਘਾਟ ਸੀ, ਸੋ ਦਿੱਲੀ ਪੁੱਜਣ ਵਿਚ ਦੇਰ ਹੋ ਰਹੀ ਸੀ। ਹੈਜ਼ਾ ਫੁੱਟ ਪਿਆ ਸੀ, ਇਸ ਸੈਨਾ ਦਾ ਜਰਨੈਲ ਐਨਸਮ ਖ਼ੁਦ ਬਿਮਾਰ ਹੋ ਗਿਆ ਤੇ ਕਮਾਨ ਹੈਨਰੀ ਬਰਨਰਡ ਨੇ ਸੰਭਾਲੀ। ਦਿੱਲੀ ਦਾ ਮੈਜਿਸਟ੍ਰੇਟ ਥੀਓ ਮੈਟਕਾਫ ਬਹੁਤ ਸਾਰੇ ਹੋਰ ਮੈਟਕਾਫਾਂ ਸਮੇਤ ਕੰਪਨੀ ਲਈ ਕੰਮ ਕਰ ਰਿਹਾ ਸੀ। ਦਿੱਲੀ ਵਿਚ 11 ਮਈ ਨੂੰ ਹੋਏ ਕਤਲਿਆਮ ਵਿਚ ਉਹ ਬਚ ਗਿਆ ਸੀ ਤੇ ਹੁਣ ਬਦਲਾ ਲੈਣ ਲਈ ਉਤਾਵਲਾ ਸੀ।

ਪਰ ਹੁਣ ਤੱਕ ਅਵਧ ਦੀ ਰਾਜਧਾਨੀ ਲਖਨਊ ਵਿਚ ਅੰਗਰੇਜ਼ਾਂ ਦਾ ਬਹੁਤ ਨੁਕਸਾਨ ਹੋ ਗਿਆ ਸੀ। ਲਖਨਊ ਤੋਂ 55 ਮੀਲ ਦੱਖਣ ਪੱਛਮ ਵੱਲ ਕਾਨਪੁਰ ਵਿਚ ਵੀ ਬੁਰਾ ਹਾਲ ਸੀ। ਇਸ ਵੇਲੇ ਅਵਧ ਦਾ ਚੀਫ ਕਮਿਸ਼ਨਰ ਹੈਨਰੀ ਲਾਰੰਸ ਸੀ। ਮਾਰਚ 1857 ਵਿਚ ਕੈਨਿੰਗ ਨੇ ਰਾਜਪੂਤਾਨੇ ਤੋਂ ਬਦਲ ਕੇ ਨਵੇਂ ਕਾਬੂ ਕੀਤੇ ਅਵਧ ਵਿਚ ਹੈਨਰੀ ਦੀ ਬਦਲੀ ਕਰ ਦਿੱਤੀ ਸੀ।

30 ਮਈ ਨੂੰ ਬਾਗੀ ਸਿਪਾਹੀਆਂ ਨੇ ਤੇ ਅਵਧ ਦੇ ਨਵਾਬ ਦੇ ਵਫਾਦਾਰਾਂ ਨੇ ਨਵੇਂ ਚੀਫ ਕਮਿਸ਼ਨਰ ਹੈਨਰੀ ਨੂੰ, ਲਖਨਊ ਰਹਿੰਦੇ ਸਾਰੇ ਅੰਗਰੇਜ਼ਾਂ ਨੂੰ ਤੇ 700 ਭਾਰਤੀ ਫੌਜੀਆਂ ਨੂੰ ਜਿਹੜੇ ਅੰਗਰੇਜ਼ਾਂ ਦੇ ਵਫਾਦਾਰ ਸਨ ਥੋੜ੍ਹੀਆਂ ਜਿਹੀਆਂ ਸਰਕਾਰੀ ਬਿਲਡਿੰਗਾਂ ਵਿਚ ਧੱਕ ਦਿੱਤਾ ਜਿਸ ਨੂੰ ਰੈਜ਼ੀਡੈਂਸੀ ਏਰੀਆ ਕਿਹਾ ਜਾਂਦਾ ਸੀ ਤੇ ਘੇਰਾ ਪਾ ਲਿਆ। ਲਖਨਊ ਦੀ ਜਨਤਾ ਬਾਗੀਆਂ ਵੱਲ ਸੀ। ਮੁਸ਼ਕਲ ਭਾਂਪਦੇ ਹੋਏ ਹੈਨਰੀ ਨੇ ਪਹਿਲੋਂ ਹੀ ਆਪਣੇ ਵਸਨੀਕਾਂ ਵਾਸਤੇ ਰਾਸ਼ਣ ਤੇ ਅਮਨੀਸ਼ਨ ਜਮ੍ਹਾ ਕਰ ਰੱਖਿਆ ਸੀ। ਘੇਰਾ ਬੰਦੀ ਤੋਂ ਤਿੰਨ ਦਿਨ ਪਹਿਲਾਂ ਉਸਨੇ ਲਾਰਡ ਕੈਨਿੰਗ ਨੂੰ ਲਿਖਿਆ ਸੀ—

> ਹਾਲੇ ਤੱਕ ਤਾਂ ਅਵਧ ਵਿਚ ਸ਼ਾਂਤੀ ਹੈ। ਅਸੀਂ ਕੱਚੀ ਫੌਜ ਲਾਈਟ ਰਜਮੈਂਟ ਵਿਰੁੱਧ ਤੈਨਾਤ ਕਰ ਦਿੱਤੀ ਹੈ ਪਰ ਹਨ ਤਾਂ ਦੋਵੇਂ ਪਾਸੇ ਹਿੰਦੁਸਤਾਨੀ ਹੀ। ਬੁਰਾ ਅਸਰ ਹੋ ਰਿਹਾ ਹੈ। ਦਿਨਾਂ ਵਿਚ ਨਾ ਸਹੀ ਚਲੋ ਹਫਤਿਆਂ ਵਿਚ ਹੀ, ਜੇ ਦਿੱਲੀ ਸਾਡੇ ਕਾਬੂ ਨਾ ਆਈ ਤਾਂ ਸਾਡੀ ਇੱਜ਼ਤ ਖ਼ਤਮ। ਜਦੋਂ ਇੱਜ਼ਤ ਹੀ ਨਾ ਰਹੀ ਤਾਂ ਰਹਿ ਕੀ ਗਿਆ ਫਿਰ ? ਧਰਮ, ਡਰ, ਨਫਰਤ ਦਾ ਅਸਰ ਹੋ ਰਿਹਾ ਹੈ। ਅਜੇ ਕੰਪਨੀ ਦਾ ਇਕਬਾਲ ਹੈ, ਇਹ ਚਲਾ ਗਿਆ ਤਾਂ ਸਾਡਾ ਹਮਾਇਤੀ ਕੌਣ ਰਹੂ ? ਪਿਛਲੇ ਕੁਝ ਦਿਨਾਂ ਤੋਂ ਕਈਆਂ ਦਾ ਗੱਲ ਕਰਨ ਦਾ ਤਰੀਕਾ ਬਦਲ ਗਿਆ ਹੈ। ਸਾਨੂੰ ਪੁੱਛਿਆ ਜਾਂਦਾ ਹੈ ਦਿੱਲੀ ਤੇ ਕਬਜ਼ਾ ਹੋ ਗਿਆ ? ਕਦੋਂ ਹੋਏਗਾ ?[88]

ਲਖਨਊ ਦੀ ਘੇਰਾ ਬੰਦੀ ਤੋਂ ਇਕ ਹਫਤਾ ਪਿਛੋਂ 5 ਜੂਨ ਨੂੰ ਚਾਰ ਦੇਸੀ ਰਜਮੈਂਟ ਦੇ ਬਾਗੀ ਸਿਪਾਹੀਆਂ ਨੇ ਕਾਨਪੁਰ ਕਾਬੂ ਕਰ ਲਿਆ। ਸੈਂਕੜੇ ਯੋਰਪੀਨ, ਕੁਝ ਬਿਮਾਰ, ਕੁਝ ਬੁੱਢੇ ਬੈਰਕਾਂ ਵਿਚ ਇਕੱਠੇ ਹੋ ਗਏ। ਇਨ੍ਹਾਂ ਦੀ ਅਗਵਾਈ ਜਰਨੈਲ ਹਿਊ ਵੀਲਰ ਕਰ ਰਿਹਾ ਸੀ। ਵਿਹੜੇ ਦੁਆਲੇ ਕੇਵਲ ਚਾਰ ਫੁੱਟ ਉੱਚੀ ਕੱਚੀ ਕੰਧ ਸੀ।

ਲਖਨਊ ਅਤੇ ਕਾਨਪੁਰ ਦੀਆਂ ਘਟਨਾਵਾਂ ਨੇ ਬਾਗੀਆਂ ਦੇ ਹੌਸਲੇ ਬੁਲੰਦ ਕਰ

ਦਿੱਤੇ ਤੇ ਅੰਗਰੇਜ਼ ਮਾਯੂਸ ਹੋਏ। ਰਿੱਜ ਵਲੋਂ ਅੰਗਰੇਜ਼ ਗੋਲੇ ਤੇ ਗੋਲ਼ੇ ਦਾਗ ਰਹੇ ਸਨ ਪਰ ਅੰਦਰੋਂ ਉਸ ਤੋਂ ਕਿਤੇ ਭਾਰੀ ਗੋਲਾਬਾਰੀ ਬਾਹਰ ਵੱਲ ਹੋ ਰਹੀ ਸੀ। ਹਫਤੇ ਬਾਦ ਹਫਤਾ ਲੰਘ ਰਿਹਾ ਸੀ। ਦੋ ਜੁਲਾਈ ਨੂੰ ਅੰਗਰੇਜ਼ਾਂ ਨੇ ਰਿੱਜ ਤੋਂ ਦੇਖਿਆ ਅੰਗਰੇਜ਼ਾਂ ਤੋਂ ਟਰੇਂਡ ਪੰਜ ਬਾਗੀ ਰਜਮੈਂਟਾਂ ਦਿੱਲੀ ਦੇ ਅੰਦਰ ਭਾਰੀ ਅਸਲੇ ਸਮੇਤ ਦਾਖਲ ਹੋ ਰਹੀਆਂ ਹਨ। ਉਨ੍ਹਾਂ ਕੋਲ ਤੋਪਖਾਨਾ ਵੀ ਸੀ।

ਰਿੱਜ ਉੱਪਰ ਨਿਰਾਸਤਾ ਸੀ ਤਾਂ ਦਿੱਲੀ ਸ਼ਹਿਰ ਵਿਚ ਵੀ ਹਾਲਾਤ ਖ਼ਰਾਬ ਹੋ ਰਹੇ ਸਨ। ਬਾਗੀ ਫੌਜੀ ਬਾਦਸ਼ਾਹ ਤੋਂ ਤਨਖਾਹ ਮੰਗ ਰਹੇ ਸਨ, ਬਾਦਸ਼ਾਹ ਕੋਲ ਦੇਣ ਲਈ ਕੀ ਸੀ ? ਜਬਰਨ ਜੋ ਹੱਥ ਆਉਂਦਾ ਲੁੱਟ ਲੈਂਦੇ। ਦਿੱਲੀ ਦੇ ਆਲੇ ਦੁਆਲੇ ਹਥਿਆਰਬੰਦ ਡਾਕੂ ਘੁੰਮ ਰਹੇ ਸਨ। ਅੰਦਰ ਰਾਸ਼ਣ ਘੱਟ ਰਿਹਾ ਸੀ, ਸਿਪਾਹੀ ਰਾਸ਼ਣ ਵਾਸਤੇ ਵੀ ਬਜ਼ਾਰਾਂ ਵਿਚ ਡਾਕੇ ਮਾਰਨ ਲੱਗੇ। ਰਾਸ਼ਣ ਦੀ ਕਮੀ ਰਿੱਜ ਉੱਤੇ ਵੀ ਸੀ। ਦਿੱਲੀ ਦੇ ਅੰਦਰ ਅਤੇ ਬਾਹਰ ਬਿਮਾਰੀ ਨਾਲ ਵੀ ਮੌਤਾਂ ਹੋ ਰਹੀਆਂ ਸਨ।

ਅੰਗਰੇਜ਼ਾਂ ਨੇ ਅੰਦਰਲੀ ਜਾਣਕਾਰੀ ਲੈਣ ਵਾਸਤੇ ਦੇਸੀ ਜਾਸੂਸ ਭੇਜੇ। ਜਾੱਨ ਲਾਰੰਸ ਦਿੱਲੀ ਵਾਸਤੇ ਫੌਜਾਂ ਇਕੱਤਰ ਕਰਕੇ ਲਿਆ ਰਿਹਾ ਹੈ, ਉਹ ਜਾਣਦੇ ਸਨ। ਹੋਰਾਂ ਥਾਵਾਂ ਤੇ ਵੀ ਹਿਲਜੁਲ ਹੋ ਰਹੀ ਸੀ। ਕੈਨਿੰਗ ਦੇ ਹੁਕਮ ਅਨੁਸਾਰ 47 ਸਾਲ ਦਾ ਕਰਨਲ ਜੇਮਜ਼ ਨੀਲ ਬਰਾਸਤਾ ਕਲਕੱਤਾ 9 ਜੂਨ ਨੂੰ ਫਸਟ ਮਦਰਾਸ ਰਜਮੈਂਟ ਲੈ ਕੇ ਅਲਾਹਾਬਾਦ ਪਹੁੰਚ ਗਿਆ। ਜਿਸ ਹੈਨਰੀ ਹੈਵਲੋਕ ਨੇ ਅਪ੍ਰੈਲ ਵਿਚ ਪਰਸ਼ੀਆ ਨੂੰ ਹਰਾਇਆ ਸੀ ਜੂਨ ਦੇ ਅਖ਼ੀਰ ਵਿਚ ਆਪਣੀ ਬਟਾਲੀਅਨ ਲੈਕੇ ਉਹ ਵੀ ਅਲਾਹਾਬਾਦ ਪੁੱਜ ਗਿਆ। ਪੰਜਵੀਂ ਮਦਰਾਸ ਰਜਮੈਂਟ ਦੇ 700 ਸਿਪਾਹੀ ਜਿਨ੍ਹਾਂ ਨੂੰ ਕਿਹਾ ਗਿਆ ਸੀ ਚੀਨ ਵਿਚ ਜਾਣਾ ਹੈ, ਕਲਕੱਤੇ ਪੁੱਜ ਗਏ। ਰਾਵਲਪਿੰਡੀ ਤੋਂ ਲਾਰੰਸ ਅਤੇ ਕਲਕੱਤੇ ਤੋਂ ਕੈਨਿੰਗ ਦੇ ਦਖ਼ਲ ਸਦਕਾ ਚੀਨ ਜਾਂਦੀ ਇਹ ਸੈਨਾ ਸਿੰਗਾਪੁਰ ਤੋਂ ਕਲਕੱਤੇ ਵੱਲ ਮੋੜੀ ਸੀ।

ਸਖ਼ਤ ਗਰਮੀ ਵਿਚ ਹੈਵਲੋਕ ਤੇ ਨੀਲ ਆਪਣੀਆਂ ਫੌਜਾਂ ਲੈ ਕੇ ਕਾਨਪੁਰ ਤੇ ਲਖਨਊ ਵੱਲ ਚੱਲ ਪਏ, ਲੋੜ ਪਈ ਦਿੱਲੀ ਤੱਕ ਜਾਣਗੇ। ਅਲਾਹਾਬਾਦ ਨੇੜੇ ਕੁੱਝ ਪਿੰਡਾਂ ਦੇ ਬੁੱਢਿਆਂ, ਔਰਤਾਂ ਅਤੇ ਬੱਚਿਆਂ ਨੂੰ ਅੰਗਰੇਜ਼ਾਂ ਨੇ ਇਹ ਕਹਿ ਕੇ ਮਾਰ ਦਿੱਤਾ ਕਿ ਬਾਗੀਆਂ ਨਾਲ ਰਲੇ ਹੋਏ ਹੋ। ਬਹੁਤੇ ਤਾਂ ਅੱਗ ਵਿਚ ਸਾੜੇ।[89]

ਅੰਗਰੇਜ਼ੀ ਸੈਨਾ ਕਾਨਪੁਰ ਤੋਂ ਅਜੇ ਦੂਰ ਸੀ ਜਦੋਂ 25 ਜੂਨ ਨੂੰ ਤਿੰਨ ਹਫਤਿਆਂ ਦੀ ਘੇਰਾਬੰਦੀ ਪਿਛੋਂ ਘਿਰੇ ਹੋਏ ਜਰਨੈਲ ਵੀਲਰ ਨੇ ਗੋਲੀਬੰਦੀ ਲਈ ਆਤਮ ਸਮਰਪਣ ਕਰ ਦਿੱਤਾ। ਗੋਲੀਬਾਰੀ ਅਤੇ ਬਿਮਾਰੀ ਕਾਰਨ ਬਹੁਤ ਸਾਰੇ ਅੰਗਰੇਜ਼ ਘੇਰਾਬੰਦੀ ਦੌਰਾਨ ਮਰ ਗਏ ਸਨ।

ਜਿਸ ਆਦਮੀ ਅੱਗੇ ਉਸਨੇ ਸਮਰਪਣ ਕੀਤਾ ਉਹ ਪੇਸ਼ਵਾ ਖਾਨਦਾਨ ਦਾ ਨਾਨਾ ਸਾਹਿਬ ਸੀ ਜੋ ਲੋਕਾਂ ਨੇ ਆਪਣਾ ਆਗੂ ਮੰਨ ਲਿਆ ਸੀ। ਲਾਰੰਸ ਨੇ ਇਕ ਖ਼ਤ ਵੀਲਰ ਨੂੰ ਭੇਜਿਆ ਸੀ ਕਿ ਨਾਨਾ ਸਾਹਿਬ ਤੇ ਇਤਬਾਰ ਨਹੀਂ ਕਰਨਾ, ਸੁਰੈਂਡਰ ਨਹੀਂ ਕਰਨਾ ਪਰ ਵੀਲਰ ਨੇ ਖ਼ਤ ਆਉਣ ਤੋਂ ਪਹਿਲੋਂ ਹਥਿਆਰ ਸੁੱਟ ਦਿੱਤੇ।

ਜਿਨ੍ਹਾਂ ਮਰਦਾਂ ਔਰਤਾਂ ਬੱਚਿਆਂ ਨੇ ਸਮਰਪਣ ਕੀਤਾ ਉਨ੍ਹਾਂ ਨੂੰ ਭਰੋਸਾ

ਦਿਵਾਇਆ ਕਿ ਨਾਨਾ ਉਨ੍ਹਾਂ ਨੂੰ ਸੁਰੱਖਿਅਤ ਅਲਾਹਾਬਾਦ ਪੁਚਾਏਗਾ। ਦੋ ਦਿਨਾਂ ਬਾਦ ਕਾਨਪੁਰ ਦੇ ਗੰਗਾਘਾਟ ਉੱਪਰ ਕਿਸ਼ਤੀਆਂ ਵਿਚ ਸਵਾਰ ਹੋ ਕੇ ਸੁਰੱਖਿਅਤ ਥਾਂ ਜਾਣ ਵਾਸਤੇ ਤੁਰਨ ਲੱਗੇ, ਸਾਰੇ ਕਤਲ ਕਰ ਦਿੱਤੇ। ਜਿਹੜੇ ਅਜੇ ਪਿੱਛੇ ਬੈਰਕਾਂ ਵਿਚ ਹੀ ਸਨ, ਬਿਮਾਰ ਜਾਂ ਕਮਜ਼ੋਰ ਉਹ ਜਾਂ ਮਾਰ ਦਿੱਤੇ ਜਾਂ ਬੰਦੀ ਬਣਾ ਲਏ। ਜੁਲਾਈ ਦੇ ਅੱਧ ਵਿਚ ਨਾਨਾ ਸਾਹਿਬ ਦੀ ਨਿਗਰਾਨੀ ਵਿਚ ਬੀਬੀਘਰ ਵਾਲੇ ਥਾਂ ਤੇ ਸਾਰੇ ਬੰਦੀ ਮਰਦ ਔਰਤਾਂ ਬੱਚੇ ਕਿਰਪਾਨਾਂ ਨਾਲ ਵੱਢੇ। ਇਸ ਥਾਂ ਦਾ ਨਾਮ ਹੀ ਬੀਬੀਘਰ ਕਤਲਗਾਹ ਪੈ ਗਿਆ।

ਇਸ ਤੋਂ ਪਹਿਲਾਂ ਚਾਰ ਜੁਲਾਈ ਨੂੰ ਘੇਰਾਬੰਦੀ ਵਿਚ ਬੈਠੇ ਹੈਨਰੀ ਲਾਰੰਸ ਦੇ ਨਜ਼ਦੀਕ ਬਾਹਰੋਂ ਤੋਪ ਦਾ ਗੋਲਾ ਆ ਕੇ ਫਟਿਆ ਤੇ ਉਸਦੀ ਮੌਤ ਹੋ ਗਈ। ਮਰਨ ਤੋਂ ਪਹਿਲਾਂ ਉਸ ਨੇ ਆਪਣੀ ਕਬਰ ਉੱਪਰ ਉਕਰਨ ਲਈ ਇਹ ਸ਼ਬਦ ਲਿਖਵਾਏ— "ਇੱਥੇ ਹੈ ਹੈਨਰੀ ਲਾਰੰਸ ਜਿਸ ਨੇ ਫਰਜ਼ ਨਿਭਾਉਣ ਦੀ ਕੋਸ਼ਿਸ਼ ਕੀਤੀ।" ਉਸਦੀ ਉਮਰ 51 ਸਾਲ ਸੀ। ਵਰ੍ਹਦੇ ਗੋਲਿਆਂ ਵਿਚ ਫਟਾਫਟ ਮਾੜੀ ਮੋਟੀ ਕਬਰ ਪੁੱਟੀ ਤੇ ਲਿਟਾ ਕੇ ਥੋੜ੍ਹੀ ਕੁ ਮਿੱਟੀ ਉੱਪਰ ਪਾ ਦਿੱਤੀ।[90]

× × ×

ਜਾਨ ਲਾਰੰਸ ਨੂੰ ਰਾਵਲਪਿੰਡੀ ਜਦੋਂ ਵਧਦੀ ਬਗਾਵਤ ਦਾ ਪਤਾ ਲੱਗਾ, ਉਸ ਦਾ ਇਕੋ ਇਕ ਸਵਾਲ ਹੁੰਦਾ— ਸਿੱਖ ਕਿਸ ਤਰ੍ਹਾਂ ਚੱਲ ਰਹੇ ਨੇ? ਅਜੇ ਨੌਂ ਸਾਲ ਪਹਿਲਾਂ ਬਹੁਤ ਸਖ਼ਤ ਯੁੱਧ ਮਗਰੋਂ ਸਿੱਖਾਂ ਨੂੰ ਹਰਾਇਆ ਸੀ। ਸਰਕਾਰ ਖਾਲਸਾ ਨੇ ਆਪਣੇ ਪੰਜਾਬ ਵਿਚ ਮੁਸਲਮਾਨਾਂ ਨੂੰ ਬਰਾਬਰ ਸਨਮਾਨ ਦਿੱਤਾ ਸੀ। ਹੁਣ ਜਦੋਂ ਅੰਗਰੇਜ਼ਾਂ ਵਿਰੁੱਧ ਹਿੰਦੁਸਤਾਨ ਉੱਠਣ ਲੱਗਾ ਹੈ, ਸਿੱਖ ਅੰਗਰੇਜ਼ਾਂ ਖਿਲਾਫ ਨਹੀਂ ਉੱਠਣਗੇ? ਅਜੇ ਹੁਣੇ ਤਾਂ ਹਥਿਆਰ ਸੁੱਟ ਕੇ ਉਹ ਖੇਤੀ ਕਰਨ ਲੱਗੇ ਸਨ, ਦਾਤੀਆਂ ਛੱਡ ਕੇ ਹਥਿਆਰਾਂ ਨਾਲ ਹੁਣ ਅੰਗਰੇਜ਼ ਦੁਸ਼ਮਣ ਤੋਂ ਬਦਲਾ ਨਹੀਂ ਲੈਣਗੇ?

ਲਾਰੰਸ ਨੂੰ ਸਿੱਖ ਸਿਪਾਹੀਆਂ ਬਾਰੇ ਪਤਾ ਸੀ ਕਿ ਉਹ ਹਿੰਦੁਸਤਾਨੀਆਂ ਨੂੰ ਪਸੰਦ ਨਹੀਂ ਕਰਦੇ, ਉਨ੍ਹਾਂ ਨੂੰ ਪੂਰਬੀਏ ਕਹਿੰਦੇ ਸਨ ਪਰ ਇਹ ਸੱਚ ਹੈ ਕਿ ਰਾਜ ਕਰਨ ਵੇਲੇ ਹਿੰਦੂਆਂ ਨੂੰ ਤਾਕਤ ਵਿਚ ਹਿੱਸੇਦਾਰ ਬਣਾਇਆ ਸੀ, ਹਿੰਦੂ ਅਤੇ ਸਿੱਖ ਵਿਚ ਕੋਈ ਫਰਕ ਨਹੀਂ ਦੇਖਿਆ। ਮਈ 18 ਨੂੰ ਉਸਨੇ ਮਿੰਟਗੁਮਰੀ ਨੂੰ ਲਿਖਿਆ—

> ਮੈਂ ਸਿੱਖਾਂ ਤੋਂ ਵਧੀਕ ਮਾਮਲਾ ਨਹੀਂ ਉਗਰਾਹਾਂਗਾ। ਸਿੱਖਾਂ ਅਤੇ ਹਿੰਦੂਆਂ ਵਿਚ ਆਪਸੀ ਹਮਦਰਦੀ ਹੈ। ਮੈਂ ਸਿੱਖਾਂ ਦੀ ਦਸ਼ਾ ਹੌਲੀ ਹੌਲੀ ਤੇ ਸਾਵਧਾਨੀ ਨਾਲ ਸੁਧਾਰਾਂਗਾ। ਮੇਰੀ ਇੱਛਾ ਹੈ ਉਹ ਮੁਸਲਮਾਨਾਂ ਤੇ ਹਿੰਦੂਆਂ ਦੋਵਾਂ ਨਾਲ ਸੁਰ ਮਿਲਾ ਕੇ ਰੱਖਣ।[91]

8 ਜੂਨ ਨੂੰ ਮੀਆਂ ਮੀਰ ਵਿਚ ਇਕ ਨਵੀਂ ਰਲੀ ਮਿਲੀ ਰਜਮੈਂਟ ਖੜ੍ਹੀ ਕੀਤੀ ਗਈ ਜਿਸਦਾ ਨਾਮ ਰੱਖਿਆ 25ਵੀਂ ਪੰਜਾਬੀ ਰਜਮੈਂਟ। ਇਸ ਵਿਚ ਪੰਜਾਬੀ ਸਿੱਖ ਤੇ ਮੁਸਲਮਾਨ ਅਤੇ ਹਿੰਦੂ ਡੋਗਰੇ ਸ਼ਾਮਲ ਕੀਤੇ। ਪੰਜਾਬ ਤੋਂ ਜੇ ਸਾਵਧਾਨ ਰਹਿਣਾ ਹੈ ਤਾਂ ਪੰਜਾਬ ਤੋਂ ਅੰਗਰੇਜ਼ਾਂ ਨੂੰ ਉਮੀਦਾਂ ਵੀ ਹਨ। ਪੱਚੀ ਸਾਲ ਬਾਦ ਬੋਸਵਰਥ ਸਮਿੱਥ ਨੇ 1857 ਦੇ ਪੰਜਾਬ ਬਾਰੇ ਲਿਖਿਆ—

ਮੁਸਲਮਾਨ ਵਿਰੁੱਧ ਸਿੱਖ ਦੇ ਮਨ ਵਿਚ ਨਫਰਤ ਹੈ ਕਿਉਂਕਿ ਉਸ ਹੱਥੋਂ ਤਸੀਹੇ ਮਿਲੇ। ਪਰ ਸਿੱਖਾਂ ਨੇ ਬਦਲੇ ਵੀ ਤਾਂ ਲਏ। ਸਖ਼ਤ ਜਾਨ ਪੰਜਾਬੀ, ਕਿਸੇ ਧਰਮ ਜਾਂ ਜਾਤ ਦਾ ਹੋਵੇ, ਗੈਰ ਪੰਜਾਬੀਆਂ ਨੂੰ ਬੰਦੇ ਨਹੀਂ ਸਮਝਦਾ। ਪਰ ਕੰਪਨੀ ਦੇ ਇਕਬਾਲ ਅਧੀਨ ਜਿਥੇ ਮੁਗਲ ਬੈਠਾ ਹੈ, ਉਸ ਦਿੱਲੀ ਨੂੰ ਲੁੱਟਣ ਦਾ ਆਪਣਾ ਹੀ ਮਜ਼ਾ ਹੈ।[92]

ਯੁੱਧ ਲੜਨ ਲਈ ਸ਼ੌਕ, ਨਫਰਤ, ਬੇਇਜ਼ਤੀ ਲਾਲਚ ਸਾਰਾ ਕੁਝ ਰਲਿਆ ਮਿਲਿਆ ਹੁੰਦਾ ਹੈ। ਯੁੱਧ ਦੇ ਇਹ ਤੱਤ ਵਰਤੇ ਜਾਣੇ ਚਾਹੀਦੇ ਹਨ। ਜਾੱਨ ਲਾਰੰਸ ਕੋਈ ਵਿਉਂਤ ਬਣਾਏਗਾ। ਯਾਦ ਆਇਆ, ਸਿੱਖ ਯੁੱਧ ਲੜਨ ਦਾ ਸ਼ੁਕੀਨ ਹੈ। ਜਿਨ੍ਹਾਂ ਚੀਜ਼ਾਂ ਨੂੰ ਪੰਜਾਬੀ ਪਸੰਦ ਨਹੀਂ ਕਰਦੇ ਉਹ ਪੁਛਾਣੋ ਤੇ ਲਾਭ ਲਈ ਵਰਤੋ। ਸਿੱਖ, ਮੁਸਲਮਾਨ ਦਾ ਰਾਜ ਨਹੀਂ ਚਾਹੁੰਦਾ, ਸਿੱਖ ਸੱਤਾ ਤੇ ਕਾਬਜ਼ ਹੋਣ, ਮੁਸਲਮਾਨ ਨਹੀਂ ਚਾਹੁੰਦਾ, ਸਾਰੇ ਪੰਜਾਬੀ ਪੂਰਬੀਆਂ ਨੂੰ ਨਹੀਂ ਚਾਹੁੰਦੇ। ਇਨ੍ਹਾਂ ਵਿਚ ਇਹ ਖ਼ਬਰ ਪੁਚਾ ਦਿਓ ਕਿ ਅੰਗਰੇਜ਼ਾਂ ਦੀ ਨਿਗਰਾਨੀ ਵਿਚ ਦਿੱਲੀ ਸੁੱਟਣ ਦਾ ਮੌਕਾ ਫਿਰ ਕਦੋਂ ਹੱਥ ਆਏਗਾ?

ਲਾਰੰਸ ਸਿੱਖਾਂ ਤੇ ਮੁਸਲਮਾਨ ਪੰਜਾਬੀਆਂ ਦੇ ਹੱਥਾਂ ਵਿਚ ਹਥਿਆਰ ਫੜਾਏਗਾ ਤੇ ਇਹ ਹਥਿਆਰ ਜੇ ਕਦੇ ਚੱਲਣਗੇ, ਅੰਗਰੇਜ਼ਾਂ ਦੇ ਖਿਲਾਫ ਨਹੀਂ, ਇਕ ਦੂਜੇ ਦੇ ਖਿਲਾਫ ਚੱਲਣਗੇ।[93] ਲਾਰੰਸ ਨੇ ਜੇ ਪੁਰਾਣੇ ਸਿੱਖ ਫੌਜੀਆਂ ਦੇ ਮਾਮਲੇ ਘਟਾ ਦਿੱਤੇ ਸਨ, ਇਸ ਰਿਆਇਤ ਨਾਲ ਉਹ ਬਹੁਤੇ ਖੁਸ਼ ਨਹੀਂ ਹੋਏ ਸਨ, ਮੁਗਲ ਬਾਦਸ਼ਾਹ ਵਿਰੁੱਧ ਲੜ ਕੇ ਉਨ੍ਹਾਂ ਨੂੰ ਜ਼ਾਇਕਾ ਆ ਜਾਏਗਾ। ਤਾਂ ਵੀ ਵੱਖ-ਵੱਖ ਧਰਮਾਂ ਦੇ ਲੋਕਾਂ ਦੀ ਇਕ ਰਜਮੈਂਟ ਖੜ੍ਹੀ ਕਰਨੀ ਹੈ। ਲਾਰੰਸ ਨੇ 10 ਜੂਨ ਨੂੰ ਬ੍ਰਿਗੇਡੀਅਰ ਸਿਡਨੀ ਕਾਟਨ ਨੂੰ ਲਿਖਿਆ—

ਇਸ ਰਜਮੈਂਟ ਵਿਚ ਦਸ ਕੰਪਨੀਆਂ ਹੋਣਗੀਆਂ, ਚਾਰ ਸਿੱਖਾਂ ਦੀਆਂ, ਦੋ ਮੁਸਲਮਾਨਾਂ ਦੀਆਂ, ਦੋ ਪਹਾੜੀ ਰਾਜਪੂਤਾਂ ਦੀਆਂ, ਦੋ ਪਠਾਣਾਂ ਦੀਆਂ। ਤੁਸੀਂ ਚਾਹੋ ਤਾਂ ਪੇਸ਼ਾਵਰ ਵਿਚ ਤਿੰਨ ਕੰਪਨੀਆਂ ਪਠਾਣਾਂ ਦੀਆਂ ਭਰਤੀ ਕਰ ਲਉ।[94]

ਇਸ ਖ਼ਤ ਵਿਚ ਲਾਰੰਸ ਕੁਝ ਹੋਰ ਵੀ ਜਾਣਕਾਰੀ ਦਿੰਦਾ ਹੈ। ਉਹ ਪਠਾਣਾਂ ਨੂੰ ਸਿੱਖਾਂ ਤੋਂ ਵਧੀਕ ਬਹਾਦਰ ਸਮਝਦਾ ਹੈ ਪਰ ਸਿੱਖਾਂ ਜਿੰਨਾ ਲੰਮਾ ਇਨ੍ਹਾਂ ਦਾ ਸਟੈਮਿਨਾ ਨਹੀਂ, ਡਿਸਿਪਲਿਨ ਨਹੀਂ, ਵਫਾਦਾਰੀ ਨਹੀਂ, ਪਠਾਣ ਥੋੜ੍ਹੇ ਕੁ ਪੈਸੇ ਜਮ੍ਹਾ ਕਰਕੇ ਨੌਕਰੀ ਛੱਡ ਸਕਦਾ ਹੈ। ਪੰਜਾਬੀ ਮੁਸਲਮਾਨ ਬਹਾਦਰ ਸਿਪਾਹੀ ਹੈ ਪਰ ਪਠਾਣ ਜਿੰਨਾ ਧਾਕੜ ਨਹੀਂ, ਦਲੇਰ ਹੈ, ਹਠਧਰਮੀ ਨਹੀਂ।[95]

ਗਦਰ ਪਿਛੋਂ ਬ੍ਰਿਟਿਸ਼ ਪੰਜਾਬ ਦੀ ਆਰਮੀ ਅਤੇ ਮਿਲਟਰੀ ਪੁਲੀਸ ਵਿਚ ਜਿਸ ਵਿਚ ਅੱਜ ਦਾ ਖੈਬਰ ਪਖਤੂਨਖਵਾ ਵੀ ਸੀ, ਕੁੱਲ 58 ਹਜ਼ਾਰ ਬੰਦੇ ਸਨ ਜਿਨ੍ਹਾਂ ਵਿਚ 11 ਹਜ਼ਾਰ ਯੋਰਪੀਨ, 24 ਹਜ਼ਾਰ ਮੁਸਲਮਾਨ, 13 ਹਜ਼ਾਰ ਸਿੱਖ, ਦੋ ਹਜ਼ਾਰ ਡੋਗਰੇ ਤੇ 80 ਹਜ਼ਾਰ ਹੋਰ ਹਿੰਦੂ ਸਨ। ਸਾਰਿਆਂ ਉੱਤੇ ਕਰੜੀ ਨਿਗਰਾਨੀ ਰੱਖੀ ਜਾਂਦੀ। ਲਾਰੰਸ ਦਾ ਇਹ ਅਸੂਲ ਸੀ ਕਿ ਕੰਪਨੀਆਂ ਦੇ ਫੌਜੀ ਧਰਮ ਵਿਚ, ਜਨਮ ਸਥਾਨ

ਵਿਚ, ਆਦਤਾਂ ਵਿਚ ਤੇ ਬੋਲੀਆਂ ਵਿਚ ਇਕ ਦੂਜੇ ਤੋਂ ਦੂਰ ਦੂਰ ਦੇ ਹੋਣ। ਘਟੀਆ ਜਿਹਾ ਮੁਹਾਵਰਾ, ਪਾੜੋ ਤੇ ਰਾਜ ਕਰੋ ਜਾੱਨ ਲਾਰੰਸ ਦੀ ਨੀਤੀ ਤੇ ਪੂਰਾ ਉਤਰਦਾ ਹੈ। ਸਮਿੱਥ ਨੇ ਲਿਖਿਆ— ਇਸ ਨਾਲ ਸਾਰਥਕ ਸਿੱਟੇ ਹਾਸਲ ਹੋਏ।[96]

ਲਾਰੰਸ ਦੀ ਇਸ ਪਾਲਿਸੀ ਪਿੱਛੇ ਲੱਗਦਾ ਹੈ ਨਿਹਾਲ ਸਿੰਘ ਚਾਚੀ ਦਾ ਦਿਮਾਗ਼ ਸੀ। ਸਾਲ 1842 ਦੀ ਜਲਾਲਾਬਾਦ ਵਾਲੀ ਲੜਾਈ ਵਿਚ ਇਹ ਸਿਪਾਹੀ ਬਚ ਗਿਆ ਸੀ। ਅੰਗਰੇਜ਼ ਅਫਸਰਾਂ ਕੋਲ ਇਸ ਨੇ ਲਾਹੌਰ ਨੌਕਰੀ ਹਾਸਲ ਕਰ ਲਈ। ਸਮਿੱਥ ਨੇ ਦੋ ਜਿਲਦਾਂ ਵਿਚ 1051 ਪੰਨਿਆਂ ਦੀ ਜੋ ਜੀਵਨ ਕਥਾ ਲਿਖੀ ਹੈ ਉਸ ਵਿਚ ਅਣਗਿਣਤ ਪਾਤਰ ਹਨ। ਉਨ੍ਹਾਂ ਵਿਚ ਚਾਚੀ ਇਕੱਲਾ ਭਾਰਤੀ ਪਾਤਰ ਹੈ ਜਿਸਨੇ ਲਾਰੰਸ ਕੋਲ ਨੌਕਰੀ ਕੀਤੀ। ਉਸੇ ਨੇ ਲਾਰੰਸ ਨੂੰ ਦੱਸਿਆ ਸੀ ਕਿ ਸਿੱਖ ਸਰਦਾਰਾਂ ਨੂੰ ਸਰਦਾਰੀਆਂ ਵਾਪਸ ਦੇ ਦਿਓ ਨਹੀਂ ਇਹ ਤੁਹਾਡੇ ਖਿਲਾਫ ਹੋ ਜਾਣਗੇ।

ਘੱਟ ਤੋਂ ਘੱਟ ਖ਼ਤਰਾ ਲੈਣ ਦੇ ਅਸੂਲ ਅਨੁਸਾਰ ਲਾਰੰਸ ਨੇ ਚਾਚੀ ਨੂੰ ਉਨ੍ਹਾਂ ਸਿੱਖ ਸਰਦਾਰਾਂ ਦੀ ਲਿਸਟ ਤਿਆਰ ਕਰਨ ਲਈ ਕਿਹਾ ਜਿਨ੍ਹਾਂ ਨੇ 1848 ਵਿਚ ਬਗਾਵਤ ਕੀਤੀ ਤੇ ਨੁਕਸਾਨ ਉਠਾਇਆ। ਉਨ੍ਹਾਂ ਨੂੰ ਸਾਰਿਆਂ ਨੂੰ ਖ਼ਤ ਲਿਖ ਕੇ ਪੁੱਛੋ ਉਨ੍ਹਾਂ ਦੀਆਂ ਜ਼ਮੀਨਾਂ ਹਵੇਲੀਆਂ ਕਿੱਥੇ ਕਿੱਥੇ ਨੇ ਤੇ ਕਿਸ ਕਿਸ ਦੇ ਕਬਜ਼ੇ ਵਿਚ ਨੇ।[97] ਇਹ ਯਤਨ ਪੂਰਾ ਕਾਮਯਾਬ ਪੂਰਾ ਫਾਇਦੇਮੰਦ ਰਿਹਾ। ਮਲਵਈ ਰਾਜੇ ਬੇਸ਼ਕ ਅੰਗਰੇਜ਼ਾਂ ਦੇ ਹੱਕ ਵਿਚ ਲੜੇ ਸਨ, ਪਟਿਆਲਾ, ਨਾਭਾ, ਜੀਂਦ, ਕੈਥਲ ਇਹ ਰਾਜੇ ਵੀ ਮੰਨ ਗਏ ਕਿ ਕਿਸੇ ਦੀ ਜ਼ਮੀਨ ਕੁਰਕ ਹੈ, ਧਨ ਖੋਹਿਆ ਹੈ, ਵਾਪਸ ਕਰੋ। ਲਾਰੰਸ ਨੇ ਅਫਸਰਾਂ ਨੂੰ ਲਿਖਿਆ—

> ਕੱਚੀ ਪੰਜਾਬੀ ਫੌਜ ਉੱਪਰ ਮੁਕੰਮਲ ਭਰੋਸਾ ਕਰੋ, ਬੰਗਾਲ ਆਰਮੀ ਦੇ ਦੇਸੀ ਤੇ ਪੱਕੇ ਫੌਜੀਆਂ ਉੱਪਰ ਭੁੱਲ ਕੇ ਵੀ ਭਰੋਸਾ ਨਹੀਂ ਕਰਨਾ। ਕੱਚੀ ਫੌਜ ਬਾਰਡਰਾਂ ਤੋਂ ਕੇਂਦਰ ਵਿਚ ਲੈ ਆਉ। ਬੰਗਾਲ ਆਰਮੀ ਨੂੰ ਦਿੱਲੀ ਤੋਂ ਦੂਰ ਅਫਗਾਨ ਫਰੰਟ ਤੇ ਸੁੱਟੋ, ਅਫਗਾਨਾਂ ਨੂੰ ਉਹ ਬਹੁਤ ਬੁਰੇ ਲੱਗਦੇ ਨੇ। ਪੱਕੀ ਫੌਜ ਨੂੰ ਲੱਗਦੀ ਵਾਹ ਹਥਿਆਰਮੁਕਤ ਰੱਖੋ, ਜੇ ਬਗਾਵਤ ਛਿੜ ਜਾਵੇ, ਹਥਿਆਰ ਨਸ਼ਟ ਕਰ ਦਿਉ। ਜੇ ਉਹ ਭੱਜਣ ਲੱਗਣ, ਬਿਗਲ ਵਜਾ ਕੇ ਪਬਲਿਕ ਨੂੰ ਕਹੋ ਇਨ੍ਹਾਂ ਨੂੰ ਫੜ ਲੈਣ, ਇਨ੍ਹਾਂ ਦਾ ਰਲ ਮਿਲ ਕੇ ਸ਼ਿਕਾਰ ਕਰੋ। ਮਾਰਸ਼ਲ ਸਿੱਖ ਸਰਦਾਰਾਂ ਦੀਆਂ ਲਿਸਟਾਂ ਤਿਆਰ ਕਰੋ ਤੇ ਨੋਟ ਕਰੋ ਇਹ ਕਿਨ੍ਹਾਂ ਕਿਨ੍ਹਾਂ ਹਿੰਦੁਸਤਾਨੀਆਂ ਨੂੰ ਨਫਰਤ ਕਰਦੇ ਹਨ। ਊਠਾਂ ਸਮੇਤ ਹੋਰ ਭਾਰ ਢੋਣ ਵਾਲੇ ਪਸ਼ੂ ਖਰੀਦੋ ਤੇ ਖ਼ਾਸ ਥਾਵਾਂ ਤੇ ਰੱਖੋ ਜਿਨ੍ਹਾਂ ਤੇ ਚੜ੍ਹਕੇ ਦੁਸ਼ਮਣ ਦੀ ਹਰਕਤ ਦਿਸਣ ਵਿਚ ਸੌਖ ਰਹੇ। ਘੁੜਸਵਾਰ ਪੁਲਸ ਤੇ ਨਿਗਾਹ ਰੱਖੋ। ਇਧਰ ਉਧਰ ਫਿਰਦੇ ਫਕੀਰ ਨੂੰ ਗ੍ਰਿਫਤਾਰ ਕਰੋ, ਹਰੇਕ ਕਿਸ਼ਤੀ ਦੀ ਰਾਖੀ ਰੱਖੋ, ਹਰੇਕ ਸਿਪਾਹੀ ਦਾ ਖ਼ਤ ਪੜ੍ਹੋ। ਰਹੋ ਸ਼ਾਂਤ ਤੇ ਖਾਮੋਸ਼।[98]

ਕੰਮ ਵਧੀਕ ਸੀ, ਬਿਮਾਰ ਵੀ ਹੋਇਆ ਪਰ ਗਦਰ ਵਕਤ ਲਾਰੰਸ ਸ਼ਾਂਤ ਰਿਹਾ, ਪਿੰਡੀ ਤੋਂ 24 ਘੰਟਿਆਂ ਦਾ ਸਫਰ ਕਰਕੇ ਮਰੀ, ਆਪਣੇ ਪਰਿਵਾਰ ਨੂੰ ਵੀ ਮਿਲ ਆਇਆ। ਇਕ ਯਾਤਰੂ ਨੇ ਪਿੰਡੀ ਵਿਚ ਕਮੀਜ਼ ਦੀਆਂ ਬਾਹਾਂ ਉੱਪਰ ਚੜ੍ਹਾ ਕੇ ਉਹ

ਆਪਣੇ ਡੌਲਿਆਂ ਵੱਲ ਨਜ਼ਰ ਮਾਰਦਾ ਦੇਖਿਆ। ਅਜਿਹਾ ਉਹ ਉਦੋਂ ਕਰਿਆ ਕਰਦਾ ਜਦੋਂ ਪੂਰੀ ਮੌਜ ਵਿਚ ਹੁੰਦਾ।[99]

× × ×

ਲਾਰੰਸ ਨੇ ਦੇਖਿਆ ਸ਼ਿਮਲੇ ਵਿਚਲੀ ਬੰਗਾਲ ਆਰਮੀ ਦਾ ਕਮਾਂਡਰ ਇਨ ਚੀਫ ਜਰਨੈਲ ਅਨਸਨ ਕਮਜ਼ੋਰ ਇਰਾਦੇ ਦਾ, ਸੁਸਤ ਤੇ ਗੱਲ ਕਰਨ ਵਿਚ ਹਿਚਕਚਾਉਂਦਾ ਹੈ। ਕੈਨਿੰਗ ਗਵਰਨਰ ਜਨਰਲ ਦੂਰ ਕਲਕੱਤੇ ਵਿਚ। ਸੰਚਾਰ ਕਰਨਾ ਤਾਂ ਆਗਰੇ ਤੱਕ ਵੀ ਔਖਾ ਸੀ ਜਿਥੇ ਗਵਰਨਰ ਜਾੱਨ ਕੈਲਵਿਨ ਸੀ। ਇਨ੍ਹਾਂ ਹਾਲਾਤ ਵਿਚ ਔਖੇ ਫੈਸਲੇ ਖ਼ੁਦ ਹੀ ਲੈਣੇ ਪੈਂਦੇ। ਦੂਰ ਨੇੜੇ ਦੇ ਅੰਗਰੇਜ਼ਾਂ ਅਤੇ ਉਸਦੇ ਦੁਸ਼ਮਣਾਂ ਨੂੰ ਵੀ ਪਤਾ ਸੀ ਕਿ ਅਸਲੀ ਗਵਰਨਰ ਜਨਰਲ ਤੇ ਕਮਾਂਡਰ ਇਨ ਚੀਫ ਲਾਰੰਸ ਖ਼ੁਦ ਹੀ ਹੈ।

ਲਾਰੰਸ ਨੇ ਅਨਸਨ ਨੂੰ ਕਈ ਵਾਰ ਕਿਹਾ ਕਿ ਪੰਜਾਬੀ ਸਿਪਾਹੀਆਂ ਨੂੰ ਤਕੜੇ ਰਹੋ ਦਾ ਖ਼ਤ ਭੇਜੋ। ਉਹ ਟਾਲਦਾ ਰਿਹਾ। ਇਕ ਜੂਨ ਨੂੰ ਖ਼ੁਦ ਹਿੰਦੀ ਅਤੇ ਉਰਦੂ ਵਿਚ ਸਰਕੁਲਰ ਭੇਜ ਦਿੱਤਾ। ਇਹ ਸਰਕੁਲਰ ਹਰੇਕ ਠਾਣੇ ਅਤੇ ਆਰਮੀ ਪੋਸਟ ਪੁੱਜਾ—

> ਜੁਆਨੋ! ਤੁਸੀਂ ਜਾਣ ਗਏ ਹੋ ਕਿ ਬੰਗਾਲ ਆਰਮੀ ਦੇ ਕੁਝ ਸਿਪਾਹੀ ਅਤੇ ਕੁਝ ਘੋੜ ਸਵਾਰ ਨਮਕ ਹਰਾਮੀ ਕਰ ਗਏ ਹਨ। ਇਕ ਰਜਮੈਂਟ ਦਿੱਲੀ ਪੁੱਜ ਗਈ ਹੈ ਜਿਹੜੀ ਇਨ੍ਹਾਂ ਨੂੰ ਫੜ ਕੇ ਸਜ਼ਾਵਾਂ ਦਏਗੀ। ਮੈਂ ਤੁਹਾਨੂੰ ਹਦਾਇਤ ਕਰਦਾ ਹਾਂ ਕਿ ਵਫਾਦਾਰ ਰਹੋ, ਨਮਕ ਲਈ ਵਫਾਦਾਰ, ਸਰਕਾਰ ਲਈ ਵਫਾਦਾਰ ਜਿਸਨੇ ਤੁਹਾਨੂੰ ਤੇ ਤੁਹਾਡੇ ਵਡੇਰਿਆਂ ਨੂੰ ਰਿਜ਼ਕ ਦਿੱਤਾ ਹੈ। ਗੱਦਾਰਾਂ ਦੀ ਕਰਤੂਤ ਸਦਕਾ ਹੋ ਸਕਦੈ ਸਰਕਾਰ ਦੇਸੀ ਭਰਤੀ ਬੰਦ ਹੀ ਕਰ ਦੇਵੇ। ਇਕ ਮਹੀਨੇ ਦੇ ਅੰਦਰ ਅੰਦਰ 50 ਹਜ਼ਾਰ ਗੋਰੇ ਸਿਪਾਹੀ ਪੰਜਾਬ ਆ ਰਹੇ ਹਨ। ਗੱਦਾਰ ਖ਼ਤਮ ਕੀਤੇ ਜਾਣਗੇ। ਦੁਨੀਆਂ ਦੇ ਚੱਪੇ ਚੱਪੇ ਤੋਂ ਅੰਗਰੇਜ਼ ਫੌਜੀ ਭਾਰਤ ਪੁੱਜ ਰਹੇ ਹਨ।

ਜਿਨ੍ਹਾਂ ਪੋਸਟਾਂ ਵਿਚ ਇਹ ਸਰਕੁਲਰ ਗਿਆ ਉਨ੍ਹਾਂ ਵਿਚ ਇਕ ਵੀ ਸਿੱਖ ਨਹੀਂ ਸੀ, ਲਿਖਿਆ ਹੈ—

> ਅੰਗਰੇਜ਼ ਸਰਕਾਰ ਨੇ ਹਿੰਦੂ ਦੇ ਮੰਦਰ ਅਤੇ ਮੁਸਲਮਾਨਾਂ ਦੀ ਮਸਜਿਦ ਦਾ ਸਤਿਕਾਰ ਕੀਤਾ। ਅਜੇ ਦੋ ਦਿਨ ਪਹਿਲਾਂ ਮੁਸਲਮਾਨਾਂ ਨੂੰ ਲਾਹੌਰ ਦੀ ਜਾਮਾ ਮਸਜਿਦ ਸੌਂਪੀ ਹੈ ਜਿਸ ਵਿਚ ਸਿੱਖਾਂ ਨੇ ਅਸਲਾ ਰੱਖਿਆ ਹੋਇਆ ਸੀ। ਜਿਹੜੇ ਤੁਹਾਨੂੰ ਗਲਤ ਰਸਤੇ ਤੁਰਨ ਦੀ ਸਲਾਹ ਦੇਣ, ਉਨ੍ਹਾਂ ਨੂੰ ਖ਼ੁਦ ਫੜੋ।[100]

ਜਿਹੜਾ ਵੱਡਾ ਲਸ਼ਕਰ ਦਿੱਲੀ ਵੱਲ ਜਾ ਰਿਹਾ ਸੀ, ਉਸਦੇ ਪਿੱਛੇ ਪਿੱਛੇ ਲਾਰੰਸ ਖ਼ੁਦ ਆਪਣੇ ਅਫਸਰਾਂ, ਰਾਸ਼ਣ, ਪਸ਼ੂਆਂ ਸਮੇਤ ਚੱਲ ਰਿਹਾ ਸੀ। ਪੰਜਾਬ ਦੇ ਚਾਹੇ ਲੀੜੇ ਵੀ ਉਤਰ ਜਾਣ, ਦਿੱਲੀ ਵਾਪਸ ਲੈਣੀ ਜ਼ਰੂਰੀ ਹੈ। ਉਸਦੇ ਜੀਵਨੀਕਾਰ ਨੇ ਗਲਤ ਨਹੀਂ ਲਿਖਿਆ— ਲਾਰੰਸ ਹਰ ਚੀਜ਼ ਦੇਖ ਰਿਹਾ ਸੀ, ਤੋਲ ਰਿਹਾ ਸੀ, ਫੈਸਲੇ ਕਰ ਰਿਹਾ ਸੀ ਤੇ ਹਰ ਇਕ ਮੁਸ਼ਕਲ ਵਿਚ ਤੁਰਤ ਫੈਸਲਾ ਲੈ ਰਿਹਾ ਸੀ।[101]

ਰਿੱਜ ਤੇ ਪੁੱਜ ਕੇ ਲਾਰੰਸ ਨੇ ਮੁਖਬਰਾਂ ਦਾ ਕੰਮਕਾਜ ਖ਼ੁਦ ਸੰਭਾਲ ਲਿਆ। ਉਹ ਦਿੱਲੀ ਦਾ ਮੈਜਿਸਟਰੇਟ ਰਿਹਾ ਸੀ ਸੋ ਪਤਾ ਸੀ ਕਿਥੋਂ ਕਿਥੋਂ ਦੀ ਲਾਂਘਾ ਬਣ ਸਕਦਾ

ਹੈ। ਅੰਦਰ ਕਿਹੜੀ ਕਿਹੜੀ ਇਮਾਰਤ ਕਿਥੇ ਕਿਥੇ ਹੈ, ਪੁੱਜਣਾ ਕਿੱਥੇ ਕਿੱਥੇ ਹੈ। ਦਿੱਲੀ ਅੰਦਰਲੇ ਬਾਗੀਆਂ ਨੂੰ ਲਾਰੰਸ ਦੀ ਤਾਕਤ ਦਾ ਪਤਾ ਸੀ, ਆਪਣੇ ਲੜਾਕੂਆਂ ਵਿਚ ਹੌਸਲਾ ਭਰਨ ਲਈ ਉਨ੍ਹਾਂ ਨੇ ਉੱਚੇ ਲੰਮੇ ਗੋਰੇ ਕਸ਼ਮੀਰੀ ਦੇ ਹਥਕੜੀ ਲਾ ਕੇ ਘੁਮਾਇਆ ਕਿ ਲਾਰੰਸ ਨੂੰ ਇਸ ਤਰ੍ਹਾਂ ਘੁਮਾਵਾਂਗੇ ਤਾਂ ਕਿੰਨਾ ਮਜ਼ਾ ਆਏਗਾ।[102]

ਬੇਸ਼ਕ ਗੱਦਾਰਾਂ ਨੂੰ ਸਖ਼ਤ ਸਜ਼ਾ ਦੇਣੀ ਜ਼ਰੂਰੀ ਸੀ ਪਰ ਉਹ ਜ਼ੁਲਮ ਕਰਨ ਦੇ ਹੱਕ ਵਿਚ ਨਹੀਂ। ਉਹ ਅੱਗ ਦੀਆਂ ਨਾਲਾਂ ਨਿਕਲਸਨ ਤੇ ਹੋਡਸਨ ਨੂੰ ਜਬਤ ਵਿਚ ਰਹਿਣ ਲਈ ਕਹਿੰਦਾ ਰਿਹਾ ਪਰ ਕਾਮਯਾਬ ਨਹੀਂ ਹੋਇਆ। ਜੇ ਸਮਿੱਥ ਦੀ ਗੱਲ ਮੰਨੀ ਜਾਵੇ, ਹੋਡਸਨ ਨੇ ਜੋ ਕੀਤਾ ਉਹ ਨਾ ਕਰ ਸਕਦਾ ਜੇ ਨਿਹਾਲ ਸਿੰਘ ਚਾਚੀ ਨੇ ਦਖਲ ਨਾ ਦਿੱਤਾ ਹੁੰਦਾ।

ਜਿਹਲਮ ਡਿਵੀਜ਼ਨ ਦਾ ਕਮਿਸ਼ਨਰ ਐਡਵਰਡ ਥਰੋਂਟਨ ਪਿੰਡੀ ਵਿਚ ਲਾਰੰਸ ਨੂੰ ਮਿਲਣ ਹਰ ਰੋਜ਼ ਆਇਆ ਕਰਦਾ ਸੀ। ਨਿਹਾਲ ਸਿੰਘ ਨੇ ਉਸਨੂੰ ਕਿਹਾ— ਹੋਡਸਨ ਦਿੱਲੀ ਵਿਚ ਬਹੁਤ ਵਧੀਆ ਰਹੇਗਾ। ਚੀਫ ਕਮਿਸ਼ਨਰ ਨੂੰ ਕਹੋ ਉਸ ਨੂੰ ਦਿੱਲੀ ਲਿਜਾਏ। ਥਰੋਂਟਨ ਨੇ ਕਿਹਾ— ਪਰ ਹੋਡਸਨ ਉਨ੍ਹਾਂ ਤਿੰਨ ਭਾਰਤ ਵਿਚਲੇ ਅੰਗਰੇਜ਼ਾਂ ਵਿਚੋਂ ਹੈ ਜਿਹੜੇ ਇਤਬਾਰਯੋਗ ਨਹੀਂ ਹਨ। ਨਿਹਾਲ ਸਿੰਘ ਨੇ ਕਿਹਾ— ਗੱਦਾਰਾਂ ਨੂੰ ਜਦੋਂ ਯੁੱਧ ਵਿਚ ਝੋਕਣਾ ਹੈ ਤਾਂ ਇਨ੍ਹਾਂ ਫਾਲਤੂ ਗੱਲਾਂ ਦਾ ਕੀ ਅਰਥ ?[103] ਉਸਦੀ ਸਲਾਹ ਸਦਕਾ ਹੋਡਸਨ ਨੂੰ ਤੋਰ ਲਿਆ ਪਰ ਉਸ ਦਾ ਕੀ ਰੋਲ ਰਿਹਾ, ਅੱਗੇ ਜਾ ਕੇ ਦੇਖਾਂਗੇ।

ਅੰਮ੍ਰਿਤਸਰ ਦੇ ਡੀਸੀ ਨੇ ਸ਼ੇਖੀ ਮਾਰਦਿਆਂ ਜੋ ਲਾਰੰਸ ਨੂੰ ਦੱਸਿਆ, ਸੁਣ ਕੇ ਉਹ ਸੁੰਨ ਰਹਿ ਗਿਆ। ਚਾਰ ਸੌ ਹਿੰਦੁਸਤਾਨੀ ਸਿਪਾਹੀ ਬਗਾਵਤ ਕਰਕੇ ਭੱਜ ਗਏ ਸਨ। ਡੀ.ਸੀ. ਕੂਪਰ ਨੇ ਉਨ੍ਹਾਂ ਵਿਚੋਂ 303 ਫੜ ਲਏ। ਕੂਪਰ ਨੇ ਦਸ ਦਸ ਦੇ ਜੱਥੇ ਕੱਢ ਕੇ ਗੋਲੀਆਂ ਨਾਲ ਭੁੰਨ ਦਿੱਤੇ। ਅੰਮ੍ਰਿਤਸਰ ਨੇੜੇ ਅਜਨਾਲੇ ਉਨ੍ਹਾਂ ਦੀਆਂ 237 ਲਾਸ਼ਾਂ ਖੂਹ ਵਿਚ ਸੁੱਟ ਦਿੱਤੀਆਂ। ਕੂਪਰ ਨੇ ਸਿੱਖ ਅਤੇ ਮੁਸਲਮਾਨ ਸਿਪਾਹੀਆਂ ਨੂੰ ਕਿਹਾ— ਬਾਕੀ 66 ਲੈ ਕੇ ਆਉ।

ਕੇਵਲ 21 ਜਣੇ ਪੇਸ਼ ਕੀਤੇ ਗਏ, ਛੋਟੇ ਕਮਰੇ ਵਿਚ ਬਾਕੀ ਦੇ ਸਾਰੇ ਸਾਹ ਘੁਟਣ ਨਾਲ ਮਰ ਗਏ। ਕੂਪਰ ਇਹ ਰਿਪੋਟ ਭੇਜਦਿਆਂ ਬੜਾ ਫਖਰ ਮਹਿਸੂਸ ਕਰ ਰਿਹਾ ਸੀ। ਪੜ੍ਹ ਕੇ ਲਾਰੰਸ ਨੇ ਕਿਹਾ— ਬਿਮਾਰ ਜ਼ਹਿਨੀਅਤ। ਕੂਪਰ ਅਕਸਰ ਕਿਹਾ ਕਰਦਾ ਸੀ—ਕੇਵਲ ਇਕ ਗੋਰੇ ਨੇ ਏਸ਼ੀਅਨਾਂ ਦੀ ਮੱਦਦ ਨਾਲ ਗੱਦਾਰ ਏਸ਼ੀਅਨ ਮਾਰ ਕੇ ਯਾਦ ਰੱਖਣ ਯੋਗ ਕਾਰਨਾਮਾ ਕੀਤਾ।[105]

ਅਜਨਾਲੇ ਵਾਲੇ ਜ਼ੁਲਮ ਤੋਂ ਦੋ ਮਹੀਨੇ ਪਹਿਲਾਂ ਇਕ ਜੂਨ ਨੂੰ ਪੇਸ਼ਾਵਰ ਦੇ ਕਮਿਸ਼ਨਰ ਐਡਵਰਡਜ਼ ਨੇ 55ਵੀਂ ਦੇਸੀ ਰਜਮੈਂਟ ਦੇ 120 ਬਾਗੀ ਫੜ ਲਏ। ਉਨ੍ਹਾਂ ਨੇ ਅੰਗਰੇਜ਼ ਅਫਸਰ ਗ੍ਰਿਫਤਾਰ ਕਰ ਲਏ ਸਨ ਪਰ ਮਾਰੇ ਨਹੀਂ। ਲਾਰੰਸ ਨੂੰ ਲਿਖੇ ਖ਼ਤ ਵਿਚ ਉਹ ਕਹਿੰਦਾ ਹੈ— ਨਿਕਲਸਨ ਡੀ.ਸੀ. ਅਤੇ ਕਾਟਨ ਆਰਮੀ ਕਮਾਂਡਰ ਚਾਹੁੰਦੇ ਸਨ ਕਿ ਸਾਰੀ ਰਜਮੈਂਟ ਸਾਹਮਣੇ ਤੋਪਾਂ ਦੇ ਮੂੰਹਾਂ ਅੱਗੇ ਬੰਨ੍ਹ ਕੇ ਉਡਾਇਆ ਜਾਵੇ। ਹਰੇਕ ਤੋਪ ਅੱਗੇ ਪੰਜ ਪੰਜ ਸਿਪਾਹੀ ਬੰਨ੍ਹੇ ਜਾਣ ਤੇ ਬਾਰਾਂ ਤੋਪਾਂ ਲਾਈਨ ਤੇ

ਲਾਈਆਂ ਜਾਣ। ਦੋ ਗੇੜਿਆਂ ਵਿਚ ਕੰਮ ਤਮਾਮ। 120 ਲਾਸ਼ਾਂ ਅਸਮਾਨ ਵਿਚ ਉੱਡਦੀਆਂ ਦਿੱਸਣ।

ਇਸ ਮਸਲੇ ਵਿਚ ਦਖ਼ਲ ਦੇਣ ਲਈ ਲਾਰੰਸ ਦਾ ਕੋਈ ਹੱਕ ਨਹੀਂ ਸੀ। ਇਹ ਪੇਸ਼ਾਵਰ ਵਿਚ ਫੌਜ ਦਾ ਮਸਲਾ ਸੀ, ਕਾਟਨ ਫੈਸਲੇ ਕਰਨ ਦਾ ਅਧਿਕਾਰੀ ਸੀ। ਲਾਰੰਸ ਨੇ ਡੀ.ਸੀ. ਐਡਵਰਡਜ਼ ਨੂੰ ਲਿਖਿਆ—

> ਜੇ ਮੇਰੇ ਹੱਥ ਵਸ ਹੋਵੇ ਮੈਂ ਸਾਰਿਆਂ ਨੂੰ ਬਿਲਕੁਲ ਨਾ ਕਤਲ ਕਰਾਂ। ਇਹ ਜੋ ਤੁਸੀਂ ਕਰਨ ਲੱਗੇ ਹੋ ਰੱਬ ਨੂੰ ਪਸੰਦ ਨਹੀਂ। ਸਾਡਾ ਕੰਮ ਤਾਂ ਇਉਂ ਸਜ਼ਾ ਦੇਣੀ ਹੈ ਕਿ ਡਰ ਕੇ ਬਾਕੀ ਉਹ ਕੰਮ ਨਾ ਕਰਨ। ਜੇ ਤੀਜਾ ਜਾਂ ਚੌਥਾ ਹਿੱਸਾ ਵੀ ਇਨ੍ਹਾਂ ਵਿਚੋਂ ਮਾਰ ਦਿਉ ਤਾਂ ਆਪਣਾ ਮਕਸਦ ਪੂਰਾ ਹੋ ਜਾਂਦਾ ਹੈ।

ਉਸਨੇ ਕਾਟਨ ਨੂੰ ਸਿੱਧਾ ਵੀ ਲਿਖਿਆ—

> ਮੈਨੂੰ ਵਿਸ਼ਵਾਸ ਹੈ ਕਿ 55ਵੀਂ ਬਟਾਲੀਅਨ ਦੇ ਗ੍ਰਿਫਤਾਰ ਕੀਤੇ ਸਾਰੇ ਜੁਆਨਾਂ ਨੂੰ ਨਹੀਂ ਮਾਰੋਗੇ। ਇਹੋ ਜਿਹਾ ਥੋਕ ਵਿਚ ਕਤਲਿਆਮ ਜ਼ਾਲਮਾਨਾ ਤਾਂ ਹੈ ਈ, ਇਸਦੇ ਮਾੜੇ ਨਤੀਜੇ ਵੀ ਨਿਕਲ ਸਕਦੇ ਹਨ। ਇਹ ਜ਼ੁਲਮ ਦੇਖ ਕੇ ਨਿਰਪੱਖ ਸਿਪਾਹੀਆਂ ਨੂੰ ਕ੍ਰੋਧ ਆ ਸਕਦਾ ਹੈ। ਇਹ ਵੀ ਦੇਖੋ— ਗੋਰੇ ਅਫਸਰ ਉਨ੍ਹਾਂ ਨੇ ਫੜ ਲਏ, ਮਾਰੇ ਨਹੀਂ। ਇਨ੍ਹਾਂ ਹਾਲਾਤ ਵਿਚ ਉਹ ਰਿਆਇਤ ਦੇ ਹੱਕਦਾਰ ਹਨ। ਮੇਰੀ ਇੱਛਾ ਹੈ ਤੁਸੀਂ ਹਮਦਰਦੀ ਜਤਾਉ।

ਲਾਰੰਸ ਦੀ ਸਲਾਹ ਮੰਨ ਕੇ 40 ਸਿਪਾਹੀ ਦਸ ਜੂਨ ਨੂੰ ਤੋਪਾਂ ਨਾਲ ਉਡਾਏ, ਬਾਕੀ ਰਹਿਣ ਦਿੱਤੇ।[106]

ਕੁਝ ਛੁਟ ਪੁਟ ਘਟਨਾਵਾਂ ਨੂੰ ਛੱਡ ਕੇ ਪੰਜਾਬ ਗਦਰ ਦੌਰਾਨ ਸ਼ਾਂਤ ਰਿਹਾ। ਸਤੰਬਰ ਵਿਚ ਧੂੰਦ ਦੇ ਕਿਸਾਨਾਂ ਨੇ ਮਰੀ ਸ਼ਹਿਰ ਉੱਪਰ ਹੱਲਾ ਕਰ ਦਿੱਤਾ। ਅਹਿਮਦ ਖਾਨ ਖਰਲ ਨੇ ਇਸ ਲਈ ਬਗਾਵਤ ਕੀਤੀ ਕਿ ਦਿੱਲੀ ਦੇ ਮੁਗਲ ਬਾਦਸ਼ਾਹ ਉੱਪਰ ਹਮਲਾ ਕਿਉਂ ਕੀਤਾ। ਲਾਹੌਰ ਮੁਲਤਾਨ ਵਿਚਕਾਰ ਸਾਹੀਵਾਲ ਦੀ ਥਾਂ ਤੇ ਇਹ ਗੰਭੀਰ ਵਾਕਿਆ ਹੋਇਆ। ਬਾਕੀ ਦੇ ਪੰਜਾਬੀ ਹਿੰਦੂ, ਸਿੱਖਾਂ, ਮੁਸਲਮਾਨਾਂ ਨੇ ਅੰਗਰੇਜ਼ਾਂ ਵਿਰੁੱਧ ਝੰਡਾ ਨਹੀਂ ਚੁੱਕਿਆ। ਦਿੱਲੀ, ਅਵਧ ਅਤੇ ਝਾਂਸੀ ਵਿਚ ਜੋ ਕੁਝ ਹੋਇਆ, ਉਸਦੇ ਮੁਕਾਬਲੇ ਪੰਜਾਬ ਦਾ ਵਰਤਾਰਾ ਵਚਿੱਤਰ ਸੀ।

ਆਮ ਪੰਜਾਬੀ ਨੂੰ ਏਨੀ ਸਮਝ ਹੈ ਸੀ ਕਿ ਜਦੋਂ ਰਜਮੈਂਟਾਂ ਨਿਹੱਥੀਆਂ ਕਰ ਦਿੱਤੀਆਂ ਤਾਂ ਅੰਗਰੇਜ਼ ਵਿਜਈ ਹੋਣਗੇ ਹੀ ਹੋਣਗੇ। ਦਰਿਆਈ ਘਾਟਾਂ ਦੀਆਂ ਕਿਸ਼ਤੀਆਂ ਕਾਬੂ ਕਰ ਲਈਆਂ ਤਾਂ ਬਾਹਰਲਾ ਦੁਸ਼ਮਣ ਵੀ ਇਧਰ ਨਹੀਂ ਆ ਸਕੇਗਾ। ਮੁਗਲ ਬਾਦਸ਼ਾਹ ਗੱਦੀ ਤੇ ਬੈਠੇਗਾ ਤਾਂ ਪੰਜਾਬ ਦੇ ਸਿੱਖ ਕਿਉਂ ਗਦਾਰਾਂ ਵਿਚ ਸ਼ਾਮਲ ਹੋਣ ? ਮੁਸਲਮਾਨ ਸਿੱਖਾਂ ਦੀ ਸੱਤਾ ਨਹੀਂ ਚਾਹੁੰਦੇ, ਸੋ ਦੋਹਾਂ ਲਈ ਅੰਗਰੇਜ਼ ਠੀਕ ਸਨ।

ਗਦਰ ਦੇ ਦਿਨੀਂ ਪੰਜਾਬ ਦੀ ਵੱਡੇ ਪੱਧਰ ਤੇ ਉਦਾਸੀਨਤਾ ਵਿਚ ਕਦੀ ਕਦੀ ਵਿਘਨ ਪੈਂਦਾ, ਗਦਰੀਆਂ ਨਾਲ ਹਮਦਰਦੀ ਹੋਣੀ ਸੁਭਾਵਕ ਸੀ। ਦਿੱਲੀ ਤੋਂ ਫੜੇ ਗਦਰੀਆਂ ਨੇ 9 ਜੂਨ ਨੂੰ ਜਲੰਧਰ ਜੇਲ੍ਹ ਤੋੜ ਕੇ ਕੈਦੀ ਰਿਹਾ ਕਰ ਦਿੱਤੇ ਤੇ

ਲੁਧਿਆਣੇ ਆ ਕੇ ਸਰਕਾਰੀ ਮਕਾਨ ਲੁੱਟ ਲਏ। ਲੁਧਿਆਣੇ ਦੇ ਮੁਸਲਮਾਨ ਉਨ੍ਹਾਂ ਵਿਚ ਸ਼ਾਮਲ ਹੋ ਗਏ।[107] ਮੁਗਲ ਗੱਦੀ ਵਾਲਾ ਗੁੱਸਾ ਤਾਂ ਹੈ ਈ ਸੀ ਲੁਧਿਆਣੇ ਦੇ ਮੁਸਲਮਾਨ, ਬਾਗੀਆਂ ਦੇ ਹੌਸਲੇ ਤੋਂ ਵੀ ਦੰਗ ਰਹਿ ਗਏ ਜਿਨ੍ਹਾਂ ਨੇ ਅੰਗਰੇਜ਼ੀ ਹਕੂਮਤ ਹਿਲਾ ਦਿੱਤੀ। ਲੀਡਰਾਂ ਵਿਚ ਅਬਦੁਲ ਕਾਦਰ ਲੁਧਿਆਣਵੀ ਵੀ ਸੀ ਜੋ ਚੰਗਾ ਖਾਂਦਾ ਪੀਂਦਾ ਅਰਾਈਂ ਸੀ।[108]

ਪਹਿਲਾਂ ਮਈ ਵਿਚ ਰਾਵਲਪਿੰਡੀ ਦੇ ਦੱਖਣ ਵੱਲ ਸ਼ਾਹਪੁਰ ਜ਼ਿਲ੍ਹੇ ਦੇ ਕੁਝ ਮੁਸਲਮਾਨਾਂ ਨੇ ਗੁਪਤ ਮੀਟਿੰਗ ਵਿਚ ਕਸਮ ਚੁੱਕੀ ਕਿ ਜੇ ਇਧਰਲੇ ਫੌਜੀਆਂ ਨੇ ਬਗਾਵਤ ਕੀਤੀ ਤਾਂ ਉਨ੍ਹਾਂ ਦਾ ਡਟ ਕੇ ਸਾਥ ਦਿਆਂਗੇ।[109] ਪਰ ਇਧਰਲੇ ਹਿੰਦੁਸਤਾਨੀ ਸਿਪਾਹੀਆਂ ਨੂੰ ਮੌਕਾ ਹੀ ਨਹੀਂ ਮਿਲਿਆ ਕਿ ਬਗਾਵਤ ਕਰ ਸਕਣ।

ਜਦੋਂ ਇਉਂ ਲੱਗਣ ਲੱਗਾ ਕਿ ਗਦਰੀ ਥਾਂ ਥਾਂ ਵਿਜਈ ਹੋ ਰਹੇ ਹਨ, 9 ਜੁਲਾਈ ਨੂੰ ਸਿਆਲਕੋਟ ਹਿੰਦੁਸਤਾਨੀ ਮੁਸਲਮਾਨਾਂ ਦੀ 9ਵੀਂ ਬੰਗਾਲ ਘੋੜ ਸੈਨਾ ਅਤੇ ਹਿੰਦੁਸਤਾਨੀ ਹਿੰਦੂ ਮੁਸਲਮਾਨਾਂ ਦੀ ਮਿਸ਼ਰਿਤ 46ਵੀਂ ਨੇਟਿਵ ਇਨਫੈਂਟਰੀ ਬਗਾਵਤ ਕਰਕੇ ਦਿੱਲੀ ਵੱਲ ਚੱਲ ਪਈਆਂ। ਪੰਜਾਬ ਸਾਰਾ ਖ਼ਾਲੀ ਹੋ ਕੇ ਦਿੱਲੀ ਚਲਾ ਗਿਆ ਸੀ। ਇਨ੍ਹਾਂ ਨੂੰ ਕੋਈ ਰੋਕਣ ਵਾਲਾ ਨਹੀਂ ਸੀ। ਰਸਤੇ ਵਿਚ ਪਿੰਡਾਂ ਵਿਚੋਂ ਹਥਿਆਰਬੰਦ ਜੁਆਨ ਵੀ ਨਾਲ ਰਲਦੇ ਗਏ।

ਸਿਆਲਕੋਟ ਤੋਂ ਚਲ ਕੇ ਬਾਗੀ ਜਦੋਂ ਗੁਰਦਾਸਪੁਰ ਦੇ ਨਜ਼ਦੀਕ ਆਏ, ਉਨ੍ਹਾਂ ਸਾਹਮਣੇ 12 ਜੁਲਾਈ ਨੂੰ ਨਿਕਲਸਨ ਆਪਣੇ ਉੱਡਣ ਦਸਤੇ ਨੂੰ ਲਈ ਟੱਕਰਿਆ। ਸਿਆਲਕੋਟੋਂ ਰਾਵਲਪਿੰਡੀ ਤਾਰ ਆ ਗਈ ਸੀ ਕਿ ਬਾਗੀ ਆ ਰਹੇ ਹਨ। ਲਾਰੰਸ ਨੇ ਅੰਮ੍ਰਿਤਸਰ ਬੈਠੇ ਨਿਕਲਸਨ ਨੂੰ ਹਦਾਇਤ ਕਰ ਦਿੱਤੀ ਕਿ ਬਚ ਕੇ ਨਾ ਜਾਣ।

9 ਜੁਲਾਈ ਨੂੰ ਸਿਆਲਕੋਟ ਦੀ ਜੇਲ੍ਹ ਤੋੜ ਦਿੱਤੀ ਸੀ, ਕੁਝ ਗੋਰੇ ਅਫਸਰ ਮਾਰ ਦਿੱਤੇ, ਬਹੁਤੇ ਛੱਡ ਦਿੱਤੇ ਸਨ। ਔਰਤਾਂ, ਬੱਚੇ, ਬਜ਼ੁਰਗ ਅਤੇ ਮਿਲਟਰੀ ਅਫਸਰ ਛੱਡ ਦਿੱਤੇ ਸਨ। ਕਰਨਲ ਫਰਕੂਹਰਸਨ ਨੂੰ ਦੋ ਹਜ਼ਾਰ ਅਤੇ ਕੈਪਟਨ ਕੌਲੀਫਾਈਡ ਨੂੰ ਇਕ ਹਜ਼ਾਰ ਰੁਪਿਆ ਮਹੀਨਾ ਅਤੇ ਗਰਮੀਆਂ ਦੇ ਦਿਨ 6-6 ਮਹੀਨਿਆਂ ਦੀ ਫਰਲੋ ਦਿੱਤੀ ਜਾਣ ਦੀ ਪੇਸ਼ਕਸ਼ ਹੋਈ ਤਾਂ ਜੋ ਉਹ ਗਦਰੀਆਂ ਵਿਰੁੱਧ ਲੜਾਈ ਵਿਚ ਕੁੱਦ ਪੈਣ।[110]

ਦੇਸੀ ਫੌਜਾਂ ਜਦੋਂ ਸਿਆਲਕੋਟੋਂ ਕੂਚ ਕਰ ਗਈਆਂ ਤਾਂ ਵਫਾਦਾਰ ਪੰਜਾਬੀਆਂ ਨੇ ਗੋਰੇ ਅਫਸਰ ਬਚਾਉਣੇ ਸਨ ਪਰ ਅੰਗਰੇਜ਼ਾਂ ਅਤੇ ਪਾਰਸੀਆਂ ਦੇ ਘਰ ਅਤੇ ਦੁਕਾਨਾਂ ਜਲਾ ਕੇ ਰਾਖ ਕਰ ਦਿੱਤੀਆਂ।[111] ਸਿਆਲਕੋਟ ਗਜ਼ਟੀਅਰ ਅਨੁਸਾਰ ਸਦਰ ਬਾਜ਼ਾਰ ਦਾ ਕੁਝ ਹਿੱਸਾ ਲੁੱਟ ਲਿਆ, ਮੁਸਲਮਾਨ ਵਪਾਰੀਆਂ ਦੀਆਂ ਦੁਕਾਨਾਂ ਨੂੰ ਨੁਕਸਾਨ ਨਹੀਂ ਪੁਚਾਇਆ। ਇਨ੍ਹਾਂ ਦੁਕਾਨਦਾਰਾਂ ਵਪਾਰੀਆਂ ਬਾਰੇ ਕਿਹਾ ਗਿਆ ਕਿ ਇਹ ਬਾਦਸ਼ਾਹ ਬਹਾਦਰਸ਼ਾਹ ਦੇ ਹਮਦਰਦ ਹਨ।

ਮੁਗਲ ਸਿੰਘਾਸਨ ਦਾ ਇਕਬਾਲ ਅਸਰਅੰਦਾਜ਼ ਸੀ ਪਰ ਸਿਆਲਕੋਟ ਦਾ ਉੱਚ ਵਰਗ ਅੰਗਰੇਜ਼ਾਂ ਦਾ ਹਮਦਰਦ ਸੀ। ਦਸ ਜੁਲਾਈ ਦੀ ਸਵੇਰ ਨੂੰ ਜੁਆਨ ਅਫਸਰ ਮਕਮੋਹਨ ਨੇ ਸਿਆਲਕੋਟ ਦੇ ਧਾੜਵੀਆਂ ਨੂੰ ਛਾਉਣੀ ਵਿਚੋਂ ਕੱਢਣਾ ਸੀ। ਸਿੱਖਾਂ

ਨੇ ਮਕਮੋਹਨ ਦੀ ਮਦਦ ਕੀਤੀ। ਇਸ ਕਾਰਵਾਈ ਦੌਰਾਨ 24 ਬੰਦੇ ਗੋਲੀਆਂ ਨਾਲ ਮਰੇ। ਉਹ ਜੇਲ੍ਹ ਅਫਸਰ ਅਤੇ ਮੁਲਾਜ਼ਮ ਜਿਨ੍ਹਾਂ ਬਾਰੇ ਸ਼ੱਕ ਹੋਇਆ ਕਿ ਇਹ ਧਾੜਵੀਆਂ ਦੇ ਹਮਦਰਦ ਹਨ, ਸੰਖੇਪ ਮੁਕੱਦਮਾ ਚਲਾ ਕੇ ਗੋਲੀਆਂ ਨਾਲ ਮਾਰ ਦਿੱਤੇ। ਜਿਨ੍ਹਾਂ ਪਿੰਡਾਂ ਵਿਚੋਂ ਲੋਕ ਧਾੜਵੀਆਂ ਨਾਲ ਰਲੇ ਸਨ ਉਨ੍ਹਾਂ ਨੂੰ ਜੁਰਮਾਨੇ ਕੀਤੇ।[113]

ਬੰਗਾਲ ਆਰਮੀ ਨੇ ਪੰਜਾਬ ਵਿਚ ਚਾਰ ਹੋਰ ਥਾਵਾਂ ਤੇ ਵੀ ਗੜਬੜ ਕੀਤੀ। ਜਿਹਲਮ ਵਿਚ 7-8 ਜੁਲਾਈ ਨੂੰ ਸਿਪਾਹੀਆਂ ਨੇ ਦੇਖਿਆ ਯੋਰਪੀਨ ਉਨ੍ਹਾਂ ਤੋਂ ਹਥਿਆਰ ਧਰਾਉਣ ਵਾਸਤੇ ਆ ਰਹੇ ਹਨ। ਸੁੱਟਣ ਲਈ ਥੋੜ੍ਹਾ, ਹਥਿਆਰ ਤਾਂ ਚੁੱਕਣ ਲਈ ਹੁੰਦੇ ਨੇ। ਗੁਸੈਲੇ ਸਿਪਾਹੀਆਂ ਨੇ ਫਾਇਰਿੰਗ ਖੋਲ੍ਹ ਦਿੱਤੀ, 40 ਗੋਰੇ ਅਤੇ ਭਾਰਤੀ ਮਰੇ। ਸਥਾਨਕ ਲੋਕਾਂ ਨੇ ਬਾਗੀਆਂ ਦੀ ਮਦਦ ਨਹੀਂ ਕੀਤੀ। ਰਾਵਲਪਿੰਡੀ ਵਿਚ 7 ਜੁਲਾਈ ਨੂੰ ਜਾਨ ਲਾਰੰਸ ਦੀ ਹਾਜ਼ਰੀ ਵਿਚ ਹਥਿਆਰ ਸੁਟਵਾਏ ਗਏ, ਲੋਕਾਂ ਨੇ ਦਿਲਚਸਪੀ ਨਹੀਂ ਲਈ।

ਹਥਿਆਰੋਂ ਖਾਲੀ ਸਿਪਾਹੀਆਂ ਨੇ ਲਾਰੰਸ ਨੂੰ ਪੁੱਛਿਆ— ਸਾਥੋਂ ਹਥਿਆਰ ਕਿਉਂ ਲੈ ਲਏ? ਸਾਡਾ ਕੀ ਕਸੂਰ ਹੈ? ਲਾਰੰਸ ਨੇ ਕਿਹਾ— ਸੱਚ ਬੋਲਦਾਂ, ਤੁਹਾਡਾ ਕੋਈ ਕਸੂਰ ਨਹੀਂ। ਤੁਹਾਡੇ ਸੰਬੰਧੀਆਂ, ਦੋਸਤਾਂ ਅਤੇ ਹਮਵਤਨੀ ਲੋਕਾਂ ਦਾ ਕਸੂਰ ਹੈ। ਆਪਣੇ ਬਚਾਉ ਵਾਸਤੇ ਅਸੀਂ ਇੰਤਜ਼ਾਮ ਕਰ ਰਹੇ ਹਾਂ। ਹਥਿਆਰ ਤੁਹਾਡੇ ਨਹੀਂ, ਸਰਕਾਰ ਦੇ ਹਨ, ਸਰਕਾਰ ਨੇ ਦੇਖਣਾ ਹੈ ਤੁਹਾਨੂੰ ਦੇਣੇ ਹਨ ਕਿ ਤੁਹਾਥੋਂ ਲੈਣੇ ਹਨ।[114] ਰਾਵਲਪਿੰਡੀਓਂ 40 ਸਿਪਾਹੀ ਭੱਜ ਗਏ ਸਨ। ਪਿੱਛਾ ਕੀਤਾ, ਕੁਝ ਮਾਰੇ ਗਏ ਕੁਝ ਫੜੇ ਗਏ।

ਮੁਗਲ ਸਿੰਘਾਸਨ ਨੂੰ ਪਿਆਰ ਕਰਨ ਵਾਲੀ 10ਵੀਂ ਦੇਸੀ ਘੁੜਸਵਾਰ ਰਜਮੈਂਟ ਤੋਂ ਹਥਿਆਰ ਤਾਂ ਲੈ ਲਏ ਪਰ ਇਹ ਆਪੋ ਆਪਣੇ ਘੋੜਿਆਂ ਤੇ ਸਵਾਰ ਹੋ ਕੇ ਬਰਾਸਤਾ ਹਾਂਸੀ ਦਿੱਲੀ ਪੁੱਜ ਗਏ। ਇਹ ਮੁਸਲਮਾਨਾਂ ਦੀ ਫੌਜ ਸੀ।

ਪੇਸ਼ਾਵਰ ਦੀ 51ਵੀਂ ਦੇਸੀ ਇਨਫੈਂਟਰੀ ਦੇ ਹਥਿਆਰ ਧਰਾ ਲਏ ਸਨ। ਐਵੇਂ ਅਫਵਾਹ ਫੈਲ ਗਈ ਕਿ ਉਨ੍ਹਾਂ ਨੇ ਕਾਫੀ ਹਥਿਆਰ ਕਿਤੇ ਛੁਪਾ ਰੱਖੇ ਹਨ। ਛੁਪਾਏ ਹਥਿਆਰਾਂ ਨੂੰ ਲੱਭਣ ਵਾਸਤੇ ਜੁਆਨ ਅਫਗਾਨਾਂ ਅਤੇ ਸਿੱਖਾਂ ਦੀ ਮੱਦਦ ਲਈ ਗਈ। ਆਪਣੇ ਜੱਦੀ ਦੁਸ਼ਮਣਾਂ ਨੂੰ ਲੁੱਟਣ ਦਾ ਵਧੀਆ ਮੌਕਾ ਮਿਲ ਗਿਆ। ਰਜਮੈਂਟ ਦੇ 870 ਸਿਪਾਹੀ ਇਕ ਹੋ ਗਏ। ਜਦੋਂ ਸਾਹਮਣੇ ਬੰਦੂਕਾਂ ਦੇਖੀਆਂ, ਪਹਾੜੀਆਂ ਵੱਲ ਭੱਜ ਨਿਕਲੇ। ਖ਼ੈਬਰ ਨੇੜੇ ਜਮਰੌਦ ਵਿਖੇ ਭਜਦੇ ਹੋਏ ਮਾਰੇ ਗਏ, ਜਿਹੜੇ ਬਚੇ ਤੇ ਫੜੇ ਉਹ ਫਾਇਰਿੰਗ ਸਕੁਐਡ ਨੇ ਭੁੰਨ ਦਿੱਤੇ। ਪੂਰੀ ਦੀ ਪੂਰੀ ਰਜਮੈਂਟ ਖ਼ਤਮ।[115]

ਇਹ ਵੇਰਵਾ ਬੋਸਵਰਥ ਸਮਿੱਥ ਦੁਰਘਟਨਾ ਤੋਂ 25 ਸਾਲ ਬਾਦ ਲਿਖ ਰਿਹਾ ਹੈ। ਇਕ ਅਫਵਾਹ ਨੇ 870 ਜਾਨਾਂ ਲੈ ਲਈਆਂ। ਕਸੂਰ ਲਾਰੰਸ ਦਾ ਹੈ ਕਿ ਸਮਿੱਥ ਦਾ ਕਿ ਮ੍ਰਿਤਕਾਂ ਦਾ? ਸਮਿੱਥ ਅੰਗਰੇਜ਼ ਹੈ, ਉਸਨੇ ਇਹੀ ਲਿਖਣਾ ਹੈ ਕਿ ਅੰਗਰੇਜ਼ਾਂ ਨੇ ਸਖ਼ਤ ਡਿਊਟੀ ਨਿਭਾਉਂਦਿਆਂ ਏਨੇ ਬੰਦੇ ਮਾਰੇ, ਕੋਈ ਪਛਤਾਵਾ ਨਹੀਂ। ਅਜੇ 1857 ਦੇ ਗਦਰ ਦਾ ਅਸਰ ਸਮਿੱਥ ਦੇ ਦਿਲੋ ਦਿਮਾਗ ਉੱਪਰ ਛਾਇਆ ਹੋਇਆ ਹੈ।

1857 ਦੇ ਪੰਜਾਬ ਵੱਲ ਫਿਰ ਮੁੜੀਏ। ਇਕ ਸਤੰਬਰ ਨੂੰ ਧੂੰਦ ਕਬੀਲੇ ਦੇ 300

ਪੇਂਡੂਆਂ ਨੇ ਮਰੀ ਤੇ ਹਮਲਾ ਬੋਲ ਦਿੱਤਾ। ਇਹ ਉਹ ਮੁਸਲਮਾਨ ਸਨ ਜਿਨ੍ਹਾਂ ਨੂੰ ਨਾ ਸਿੱਖ ਸਰਕਾਰ ਚੰਗੀ ਲੱਗੀ ਨਾ ਅੰਗਰੇਜ਼ ਸਰਕਾਰ। ਇਕ ਧੂੰਦੀ ਹਾਕਿਮ ਖਾਨ ਕਿਸੇ ਸਮੇਂ ਮੈਡਮ ਲਾਰੰਸ ਦਾ ਪੀ.ਏ. ਰਿਹਾ ਸੀ। ਉਸਨੇ ਸਰਕਾਰ ਕੋਲ ਇਤਲਾਹ ਕਰ ਦਿੱਤੀ। ਅੰਗਰੇਜ਼ ਫੌਜ ਨੇ ਇਨ੍ਹਾਂ ਨੂੰ ਵਾਪਸ ਪਹਾੜਾਂ ਵਿਚ ਧੱਕ ਦਿੱਤਾ। ਅੰਗਰੇਜ਼ ਸ਼ੁਭਚਿੰਤਕ ਪੀਰਾਂ ਨੇ ਅਤੇ ਇਕ ਹਿੰਦੂ ਉਮਾ ਚੰਦ ਨੇ ਫਿਰ ਧੂੰਦੀ ਗੱਦਾਰਾਂ ਨੂੰ ਸਜ਼ਾ ਦੇਣ ਦਾ ਫਰਜ਼ ਨਿਭਾਣ ਲਈ ਫੌਜ ਦੀ ਅਗਵਾਈ ਕੀਤੀ। ਧਾਰ ਅਤੇ ਜਾਵਾ ਪਿੰਡ ਸਾੜ ਦਿੱਤੇ, ਪਸ਼ੂ ਅਤੇ ਸਾਮਾਨ ਜ਼ਬਤ ਕਰ ਲਿਆ। ਹੋਰ ਪਿੰਡ ਵੀ ਲੁੱਟੇ।[116]

× × ×

ਲਾਹੌਰ ਦੇ ਦੱਖਣ ਅਤੇ ਮੁਲਤਾਨ ਦੇ ਉੱਤਰ ਵੱਲ ਹੜੱਪਾ ਅਤੇ ਬਾਬਾ ਫਰੀਦ ਦੇ ਦਫਨ ਦਾ ਥਾਂ ਪਾਕਿਪੱਤਣ ਹੈ ਜਿਥੇ ਗੋਜਰ ਬਗਾਵਤ ਹੋਈ। ਸਾਲ 1857 ਦੇ ਗਦਰ ਵੇਲੇ ਦਾ ਇਹ ਪੰਜਾਬੀ ਚਿਹਰਾ ਹੈ। ਬ੍ਰਿਟਿਸ਼ ਗਜ਼ਟੀਅਰ 1883-84 ਵਿਚ ਛਪੀ ਰਿਪੋਟ ਹੈ ਕਿ ਖਰਲ ਕਬੀਲੇ ਦੇ ਅਹਿਮਦ ਖਾਨ ਨੇ ਸਾਹੀਵਾਲ ਦੇ ਸਾਰੇ ਵੱਡੇ ਕਬੀਲੇ ਆਪਣੀ ਹਮਾਇਤ ਵਿਚ ਲੈ ਲਏ।[117] ਇਨ੍ਹਾਂ ਵਿਚ ਵੱਟੂ, ਜੋਏ, ਫਤਿਆਣੇ, ਸਿਆਲ ਆਦਿਕ ਖਰਲਾਂ ਨਾਲ ਰਲ ਗਏ। ਬਗਾਵਤ ਦਬਾਉਣ ਲਈ ਜਾਨ ਲਾਰੰਸ ਨੂੰ ਕਈ ਹਫਤੇ ਲੱਗੇ।[118]

ਮਈ ਦੇ ਅਖੀਰ ਵਿਚ ਬਰਾਸਤਾ ਸਿਰਸਾ ਹਿਸਾਰ ਸਤਲੁਜ ਪਾਰ ਕਰਕੇ ਦਿੱਲੀ ਤੋਂ ਆਉਂਦੇ ਕੁਝ ਮੁਸਾਫਰਾਂ ਨੇ ਜੋ ਕੁਝ ਦੱਸਿਆ ਉਸ ਨੇ ਅਹਿਮਦ ਖਾਨ ਵਿਚ ਜੋਸ਼ ਭਰ ਦਿੱਤਾ। ਇਹ ਖਾਨ, ਬਹਾਦਰ ਵੀ ਸੀ ਸਕੀਮ ਵੀ ਲੜਾਉਂਦਾ ਸੀ।[119] ਉਸਨੂੰ ਲੱਗਾ ਮੁਗਲ ਹਕੂਮਤ ਵਾਪਸ ਪਰਤ ਸਕਦੀ ਹੈ। ਇਸ ਇਲਾਕੇ ਦੇ ਕਬੀਲੇ ਵਰੋਲਿਆਂ ਵਰਗੇ ਸੁਭਾਅ ਦੇ ਹਨ। ਲਿਖਿਆ ਹੈ—

> ਅਹਿਮਦ ਖਾਨ ਦੇ ਵਿਰੋਧੀ ਸਰਫਰਾਜ਼ ਖਾਨ ਨੇ 16 ਸਤੰਬਰ ਦੀ ਰਾਤ ਡੀਸੀ ਨੂੰ ਦੱਸਿਆ ਕਿ ਅਹਿਮਦ ਖਾਨ ਨੇ ਸਹਿਯੋਗੀਆਂ ਨਾਲ ਰਲ ਕੇ ਬਗਾਵਤ ਕਰ ਦਿੱਤੀ ਹੈ। ਝਮਰਾ ਪਿੰਡ ਫੂਕ ਦਿੱਤਾ ਹੈ ਤੇ ਕਮਾਲੀਆ ਲੁੱਟ ਲਿਆ। ਹੜੱਪਾ ਤਹਿਸੀਲ ਉੱਤੇ ਕਬਜ਼ਾ ਕਰ ਲਿਆ ਹੈ। ਸਹਾਇਕ ਕਮਿਸ਼ਨਰ ਬਰਕਲੇ ਕੌੜੇਸ਼ਾਹ ਨੇੜੇ ਮਾਰ ਦਿੱਤਾ ਤੇ ਮੁਲਤਾਨੋਂ ਫੌਜ ਲਈ ਆਉਂਦਾ ਮੇਜਰ ਚਮਰਲੇਨ ਚੀਚਾਵਤਨੀ ਵਿਚ ਗ੍ਰਿਫਤਾਰ ਕਰ ਲਿਆ ਹੈ। ਕੁਝ ਦੇਰ ਲਈ ਹਾਲਾਤ ਬਹੁਤ ਨਾਸਾਜ਼ ਹੋ ਗਏ। ਪਰ ਕਰਨਲ ਪੈਟਨ ਲਾਹੌਰ ਤੋਂ ਸੈਨਾ ਲੈ ਕੇ ਵਾਹੋਦਾਹੀ ਆ ਪੁੱਜਾ।[120]

ਤਿੰਨ ਵੱਡੀਆਂ ਤੋਪਾਂ, ਯੋਰਪੀਨ ਇਨਫੈਂਟਰੀ ਦੀ ਇਕ ਕੰਪਨੀ ਤੇ ਸਿੱਖ ਘੁੜਸਵਾਰ, ਕਰਨਲ ਨਾਲ ਆਏ। ਲਾਰੰਸ ਦਾ ਸਭ ਤੋਂ ਵਧੀਕ ਭਰੋਸੇਯੋਗ ਅਰਦਲੀ ਨਿਹਾਲ ਸਿੰਘ ਚਾਚੀ ਵੀ ਨਾਲ ਸੀ।[121] ਆਉਂਦੀ ਅੰਗਰੇਜ਼ ਸੈਨਾ ਉੱਤੇ ਬਾਗੀਆਂ ਨੇ ਹੱਲਾ ਬੋਲ ਦਿੱਤਾ ਪਰ ਤੋਪਖਾਨੇ ਸਦਕਾ ਉਨ੍ਹਾਂ ਨੂੰ ਪਿੱਛੇ ਧੱਕ ਦਿੱਤਾ ਗਿਆ। ਪੈਟਨ ਨੇ ਚੀਚਾਵਤਨੀ ਪੁੱਜ ਕੇ ਚਮਰਲੇਨ ਛੁਡਾ ਲਿਆ ਜੋ ਬਾਗੀਆਂ ਵਿਰੁੱਧ ਹੱਲੇ ਵਿਚ ਸ਼ਾਮਲ ਹੋ ਗਿਆ। ਮੁਲਤਾਨ, ਝੰਗ ਅਤੇ ਗੁਰਦਾਸਪੁਰੋਂ ਹੋਰ ਕੁਮਕਾਂ ਆਣ

ਲੱਥੀਆਂ। ਅਹਿਮਦ ਖਾਨ ਅਤੇ ਉਸਦਾ ਇਕ ਬੇਟਾ ਮਾਰੇ ਗਏ ਪਰ ਉਨ੍ਹਾਂ ਦੀ ਥਾਂ ਤੁਰਤ ਹੋਰ ਆ ਗਏ ਜਿਨ੍ਹਾਂ ਵਿਚ ਮੁਰਾਦ ਫਤਿਆਣਾ, ਸ਼ੁਜਾ ਭਦਰੂ ਅਤੇ ਮੋਖਾ ਵਹਿਣੀ ਵਾਲਾ ਸਨ।[120]

ਗਜ਼ਟੀਅਰ ਅਨੁਸਾਰ ਬਹੁਤ ਹੱਲੇ ਹੋਏ। ਬਹੁਤੇ ਬਾਗੀਆਂ ਕੋਲ ਲਾਠੀਆਂ, ਪੱਥਰ ਅਤੇ ਬਰਛੇ ਸਨ।[123] ਤਾਂ ਵੀ ਬਗਾਵਤ ਨਵੰਬਰ ਵਿਚ ਜਾ ਕੇ ਦਬੀ। ਲੀਡਰ ਮਾਰ ਦਿੱਤੇ, ਕੁਝ ਜਲਾਵਤਨ ਕੀਤੇ ਤੇ ਹਜ਼ਾਰਾਂ ਪਸ਼ੂ ਖੋਹ ਕੇ ਵੇਚ ਦਿੱਤੇ।[124]

ਲੰਡਨ ਵਿਚ ਜਲਾਵਤਨ 19 ਸਾਲਾ ਪੰਜਾਬੀ ਸ਼ਹਿਜ਼ਾਦੇ ਦਲੀਪ ਸਿੰਘ ਨੇ ਇਨ੍ਹਾਂ ਬਗਾਵਤਾਂ ਦੀ ਨਿਖੇਧੀ ਨਹੀਂ ਕੀਤੀ। ਬ੍ਰਿਟਿਸ਼ ਵਿਦੇਸ਼ ਸਕੱਤਰ ਲਾਰਡ ਕਲੇਰੰਡਨ ਨੇ ਮਹਾਰਾਣੀ ਵਿਕਟੋਰੀਆ ਕੋਲ ਦਲੀਪ ਸਿੰਘ ਦੀ ਸ਼ਿਕਾਇਤ ਲਾਈ। ਮਲਕਾ ਨੇ ਕਿਹਾ—ਆਪਣੇ ਮੁਲਕ ਤੋਂ ਦੂਰ, ਗੱਦੀਓਂ ਲੱਥਾ ਦਲੀਪ ਸਿੰਘ ਆਪਣੇ ਹਮਵਤਨੀਆਂ ਖਿਲਾਫ ਬਿਆਨ ਦੇਵੇ, ਇਹ ਤੁਸੀਂ ਸੋਚ ਕਿਵੇਂ ਲਿਆ?[125]

ਰਾਵਲਪਿੰਡੀ ਦੋ ਮਹੀਨੇ ਬਿਤਾ ਕੇ ਲਾਰੰਸ ਇਕ ਸਾਥੀ ਨੂੰ ਨਾਲ ਲੈ ਕੇ ਡਾਕ ਵਾਲੇ ਗੱਡੇ ਵਿਚ ਬੈਠ ਕੇ ਲਾਹੌਰ ਵੱਲ ਤੁਰ ਪਿਆ। ਚਾਰ ਦਿਨ ਦਾ ਸਫਰ ਸੀ। ਸਿਆਲਕੋਟ, ਜਿਹਲਮ ਤੇ ਰਾਵਲਪਿੰਡੀ ਦੀਆਂ ਬਗਾਵਤਾਂ ਤੋਂ ਤੁਰਤ ਪਿਛੋਂ ਇਉਂ ਬਿਨਾਂ ਸੈਨਿਕ ਟੁਕੜੀ ਦੇ ਸਫਰ ਕਰਨਾ ਖ਼ਤਰਨਾਕ ਸੀ ਪਰ ਲਾਰੰਸ, ਲਾਰੰਸ ਸੀ। ਉੱਨੀ ਤਰੀਕ ਲਾਹੌਰ ਪੁੱਜ ਗਿਆ।

ਦਿੱਲੀ ਦੇ ਬਾਹਰ ਰਿੱਜ ਉੱਪਰ ਆਰਕਡੇਲ ਵਿਲਸਨ ਦੀ ਕਮਾਨ ਸੀ ਜੋ ਲਾਰੰਸ ਨੂੰ ਲਗਾਤਾਰ ਆਖੀ ਜਾ ਰਿਹਾ ਸੀ ਹੋਰ ਫੌਜ ਭੇਜ। ਹੈਵਲੋਕ ਤੇ ਨੀਲ ਦੀਆਂ ਫੌਜਾਂ ਲਗਦਾ ਹੈ ਲਖਨਊ ਕਾਨਪੁਰ ਲਾਗੇ ਫਸ ਗਈਆਂ ਸਨ, ਬਰਤਾਨੀਆ ਤੋਂ ਤੁਰੀ ਸੈਨਾ ਪੁੱਜਣ ਵਿਚ ਮਹੀਨੇ ਲੱਗ ਜਾਣਗੇ। ਰਿਜ ਕੋਲ ਪੰਜਾਬ ਤੋਂ ਇਲਾਵਾ ਕੋਈ ਉਮੀਦ ਨਹੀਂ ਬਚੀ।

ਲਾਰੰਸ ਨੇ ਨਿਕਲਸਨ ਨੂੰ 22 ਜੁਲਾਈ ਨੂੰ ਕਿਹਾ ਕਿ ਪੰਜਾਬ ਦੀ ਸੈਨਾ ਬੇਸ਼ਕ ਥੱਕੀ ਹੋਈ ਹੈ ਤਾਂ ਵੀ ਉਡਣ ਦਸਤਾ ਲਿਜਾਣਾ ਤਾਂ ਪਵੇਗਾ ਹੀ। ਵੱਧ ਤੋਂ ਵੱਧ ਨਫਰੀ ਲੈ ਕੇ ਦਿੱਲੀ ਜਾਹ। ਚਾਰ ਹਜ਼ਾਰ ਜੁਆਨ ਲੈ ਕੇ ਨਿਕਲਸਨ ਨੇ ਦਿੱਲੀ ਵੱਲ ਕੂਚ ਕੀਤਾ। ਉਸਨੇ ਪੰਜਾਬ ਦੇ ਕਿਸੇ ਸਿਵਲ ਜਾਂ ਮਿਲਟਰੀ ਅਫਸਰ ਨਾਲ ਸਲਾਹ ਮਸ਼ਵਰਾ ਨਾ ਕੀਤਾ, ਆਗਿਆ ਨਾ ਲਈ। ਖਿਝ ਕੇ ਲਾਰੰਸ ਨੇ ਅਗਸਤ ਦੇ ਸ਼ੁਰੂ ਵਿਚ ਖ਼ਤ ਲਿਖਿਆ— ਚੰਗਾ ਰਹੇਗਾ ਜੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਚੱਲੇਂ, ਉਨ੍ਹਾਂ ਨੂੰ ਨਜ਼ਰਅੰਦਾਜ਼ ਨਾ ਕਰੇਂ।[26]

ਅਸੀਂ ਕੁਝ ਅੱਗੇ ਲੰਘ ਗਏ ਹਾਂ। ਜਿਥੇ ਤਿੰਨ ਰਜਮੈਂਟਾਂ ਨੇ ਬਗਾਵਤ ਕਰ ਦਿੱਤੀ ਸੀ, ਜਲੰਧਰੋਂ ਚਮਰਲੇਨ ਨੇ 22 ਜੂਨ ਨੂੰ ਦਸਤੇ ਦੀ ਕਮਾਨ ਨਿਕਲਸਨ ਨੂੰ ਦੇ ਦਿੱਤੀ। ਕੁਝ ਦਿਨ ਬਾਦ ਜਦੋਂ ਜਲੰਧਰ ਡਿਵੀਜ਼ਨ ਦੇ ਕਮਿਸ਼ਨਰ ਐਡਵਰਡ ਲੇਕ ਦੇ ਘਰ ਪਾਰਟੀ ਸੀ, ਉਥੇ ਨਿਕਲਸਨ ਨੇ ਹੰਕਾਰ ਦਾ ਮੁਜ਼ਾਹਰਾ ਕੀਤਾ। ਇਸ ਪਾਰਟੀ ਵਿਚ ਲੇਕ ਦੇ ਭਾਰਤੀ ਮਹਿਮਾਨ ਵੀ ਆਏ ਹੋਏ ਸਨ ਜਿਨ੍ਹਾਂ ਵਿਚ ਬਰਤਾਨੀਆ ਸਰਕਾਰ ਦਾ ਹਮਾਇਤੀ, ਕਪੂਰਥਲਾ ਰਾਜੇ ਦਾ ਨੇੜੇ ਦਾ ਰਿਸ਼ਤੇਦਾਰ ਅਤੇ ਸਾਬਕ

ਜਰਨੈਲ ਮਹਿਤਾਬ ਸਿੰਘ ਵੀ ਸੀ। ਜਿੰਨੇ ਗੋਰੇ ਮਹਿਮਾਨ ਸਨ, ਸਭ ਨੇ ਜੁੱਤੇ ਪਹਿਨੇ ਹੋਏ ਸਨ, ਮਹਿਤਾਬ ਸਿੰਘ ਨੇ ਵੀ। ਨਿਕਲਸਨ ਨੇ ਆਪਣੀ ਹੈਂਕੜ ਦਿਖਾਈ। ਜਦੋਂ ਮਹਿਮਾਨ ਵਾਪਸ ਜਾਣ ਲੱਗੇ, ਮਹਿਤਾਬ ਸਿੰਘ ਵੀ ਆਪਣੇ ਬੰਦਿਆਂ ਨਾਲ ਬਾਹਰ ਵੱਲ ਤੁਰਿਆ। ਹਿੰਦੁਸਤਾਨੀ ਜ਼ਬਾਨ ਵਿਚ ਨਿਕਲਸਨ ਕੜਕਿਆ— ਜੋੜੇ ਉਤਾਰ ਅਤੇ ਆਪਣੇ ਹੱਥਾਂ ਵਿਚ ਫੜ ਕੇ ਬਾਹਰ ਨਿਕਲ। ਮੈਂ ਤੇਰੇ ਚੇਲਿਆ ਨੂੰ ਤੇਰੀ ਬੇਇਜ਼ਤੀ ਦਿਖਾਉਣੀ ਹੈ। ਜਲੰਧਰ ਵਿਚ ਜੇ ਮੈਂ ਆਖਰੀ ਅੰਗਰੇਜ਼ ਬਚਿਆ ਰਹਿ ਗਿਆ ਤਾਂ ਵੀ ਤੂੰ ਜੁੱਤਿਆਂ ਸਮੇਤ ਮੇਰੇ ਕਮਰੇ ਵਿਚ ਨਹੀਂ ਆਏਂਗਾ।

ਪਰ ਮਹਿਤਾਬ ਸਿੰਘ ਤਾਂ ਲਾਰਡ ਲੇਕ ਦੇ ਘਰ ਆਇਆ ਸੀ, ਨਿਕਲਸਨ ਦੇ ਘਰ ਕਦੋਂ ਗਿਆ? ਫਿਰ ਵੀ ਨਿਕਲਸਨ ਦਾ ਜੀਵਨੀਕਾਰ ਦੱਸਦਾ ਹੈ— ਝੁਕੇ ਹੋਏ ਮਹਿਤਾਬ ਸਿੰਘ ਨੇ ਉਵੇਂ ਕੀਤਾ ਜਿਵੇਂ ਕਰਨ ਲਈ ਹੁਕਮ ਮਿਲਿਆ। ਅੰਗਰੇਜ਼ ਮਾਲਕ ਨੇ ਤੇ ਹਿੰਦੁਸਤਾਨੀ ਗੁਲਾਮ ਤੇ ਅੰਗਰੇਜ਼ਾਂ ਵਿਚ ਵੀ ਨਿਕਲਸਨ ਤੋਂ ਵੱਡਾ ਕੋਈ ਨਹੀਂ, ਇਸ ਘਟਨਾ ਨੇ ਸਾਰੇ ਹਿੰਦੁਸਤਾਨੀਆਂ ਦੀ ਫੂਕ ਕੱਢ ਦਿੱਤੀ।[127]

ਕਦੀ ਚਲਾਕੀ ਨਾਲ ਕਦੀ ਫੋਰਸ ਨਾਲ ਨਿਕਲਸਨ ਨੇ ਅੰਮ੍ਰਿਤਸਰ ਅਤੇ ਹੋਰ ਥਾਵਾਂ ਤੇ ਪੰਜਾਬ ਵਿਚਲੀਆਂ ਹਿੰਦੁਸਤਾਨੀ ਫੌਜਾਂ ਤੋਂ ਹਥਿਆਰ ਸੁਟਵਾਏ ਸਨ। ਇਕ ਵਾਰ ਜਦੋਂ ਉਸਨੇ 1500 ਫੌਜੀਆਂ ਦੇ ਹਥਿਆਰ ਜਬਤ ਕੀਤੇ ਸਨ, ਇਕ ਬੁੱਢੇ ਸਿੱਖ ਕਰਨਲ ਜਿਸਨੇ ਕਦੀ ਗੋਰਿਆਂ ਖਿਲਾਫ ਗੁਜਰਾਤ ਦੀ ਜੰਗ ਲੜੀ ਸੀ ਨੇ ਕਿਹਾ—ਤੁਸੀਂ 1500 ਸੱਪਾਂ ਦੇ ਡੰਗ ਕੱਢ ਦਿੱਤੇ। ਤੁਹਾਡੀ ਕਿਸਮਤ ਚੰਗੀ।[128] ਗਦਰ ਪਿਛੋਂ ਪੰਜਾਬ ਖੁਸ਼ਾਮਦ ਸਦਕਾ ਜੀ ਸਕਦਾ ਸੀ।

10 ਜੁਲਾਈ ਦੀ ਸਵੇਰ ਨਿਕਲਸਨ ਨੂੰ ਅੰਮ੍ਰਿਤਸਰ ਵਿਚ ਦੋ ਸੁਨੇਹੇ ਮਿਲੇ ਜੋ ਬੀਤੇ ਦਿਨ ਸਿਆਲਕੋਟ ਦੀ ਬਗਾਵਤ ਬਾਰੇ ਸਨ। ਇਕ ਮਿੰਟਗੁਮਰੀ ਨੇ ਲਾਹੌਰ ਤੋਂ ਭੇਜਿਆ ਸੀ ਦੂਜਾ 46ਵੀਂ ਦੇਸੀ ਇਨਫੈਂਟਰੀ ਦਾ ਬੈਂਡਮੈਨ ਲਿਆਇਆ ਸੀ, ਇਹ ਸਿਆਲਕੋਟੋਂ ਆਪਣੀਆਂ ਖੱਚਰਾਂ ਭਜਾਉਂਦਾ ਲਿਆਇਆ ਸੀ। ਮਕਮੋਹਨ ਦੇ ਕਾਹਲੀ ਕਾਹਲੀ ਝਰੀਟੇ ਕੁਝ ਸ਼ਬਦ— ਫੌਜਾਂ ਨੇ ਇਥੇ ਸ਼ਰੇਆਮ ਬਗਾਵਤ ਕਰ ਦਿੱਤੀ ਹੈ। ਹੋ ਸਕੇ ਉਡਣ ਦਸਤਾ ਤੁਰਤ ਲੈ ਆਓ।[129]

ਉਸਨੂੰ ਕੁਦਰਤਨ ਅਹਿਸਾਸ ਸੀ ਕਿ ਉਸਦਾ ਮਨੋਰਥ ਤੇ ਜ਼ਿੰਮੇਵਾਰੀ ਸਿਆਲਕੋਟ ਦੇ ਅੰਗਰੇਜ਼ ਬਚਾਉਣੇ ਨਹੀਂ ਸਗੋਂ ਹਿੰਦੁਸਤਾਨੀ ਫੌਜਾਂ ਨੂੰ ਦਿੱਲੀ ਪੁੱਜਣੋ ਰੋਕਣਾ ਹੈ। ਉਹ ਸਮਝ ਗਿਆ ਕਿ ਦੰਗਈਆਂ ਦੀ ਮੰਜ਼ਿਲ ਦਿੱਲੀ ਹੈ, ਉਹ ਗੁਰਦਾਸਪੁਰ ਵਿਚੋਂ ਦੀ ਦਿੱਲੀ ਜਾਣਗੇ। ਨਿਕਲਸਨ ਉਨ੍ਹਾਂ ਨੂੰ ਗੁਰਦਾਸਪੁਰ ਮਿਲ ਕੇ ਹੈਰਾਨ ਕਰੇਗਾ।

10 ਜੁਲਾਈ ਨੂੰ ਸਾਰਾ ਦਿਨ ਖੱਚਰਾਂ, ਗੱਡੇ ਨਿਕਲਸਨ ਦੇ ਹੁਕਮ ਨਾਲ ਲਾਹੌਰ ਤੋਂ ਅੰਮ੍ਰਿਤਸਰ ਵੱਲ ਤੁਰੇ। ਨਿਕਲਸਨ ਆਪਣੇ ਪੈਦਲ ਸਿਪਾਹੀਆਂ ਨੂੰ 44 ਮੀਲ ਤੋਰ ਕੇ ਕਾਹਨੂੰ ਥਕਾਏ? ਵੱਡੀਆਂ ਤੋਪਾਂ, ਰੱਮ, ਬਰੈਂਡ, ਦੁੱਧ, ਰਾਸ਼ਣ ਨਾਲ ਨਾਲ। ਨਿਕਲਸਨ ਦੀ ਫੌਜ ਘੁੜਸਵਾਰ, ਬਹੁਤੇ ਅੰਗਰੇਜ਼ ਪਰ ਪੰਜਾਬੀ ਸਿੱਖ ਤੇ ਮੁਸਲਮਾਨ ਵੀ ਸਨ, ਅੰਮ੍ਰਿਤਸਰੋਂ ਰਾਤੀਂ ਚੱਲੇ, 26 ਮੀਲ ਦਾ ਪੈਂਡਾ ਤੈਅ ਕਰਕੇ ਸਵੇਰੇ ਬਟਾਲੇ ਦੋ ਘੰਟੇ ਆਰਾਮ ਕੀਤਾ।

ਦਸ ਵਜੇ ਗੁਰਦਾਸਪੁਰ ਤੱਕ 18 ਮੀਲ ਦਾ ਪੈਂਡਾ ਹੈ। ਖੱਚਰਾਂ ਘੱਟ ਸਨ ਇਸ ਕਰਕੇ ਵਾਰੀ ਵਾਰੀ ਸਵਾਰੀ ਕਰਦੇ ਤੇ ਪੈਦਲ ਚਲਦੇ। ਕਈ ਸਿਪਾਹੀ ਗਰਮੀ ਕਰਕੇ ਮਰ ਗਏ, ਰਹਿੰਦੇ ਗੀਤ ਗਾਉਂਦੇ ਤੁਰਦੇ ਗਏ। ਸ਼ਾਮੀ 6 ਵਜੇ ਅਖੀਰਲੀ ਟੁਕੜੀ ਗੁਰਦਾਸਪੁਰ ਅੱਪੜ ਗਈ। ਰਾਵੀ ਦੇ ਪੂਰਬੀ ਕਿਨਾਰੇ ਡੇਰਾ ਲਾ ਲਿਆ।

ਰਤਾ ਰੁਕੀਏ ਤੇ ਇਹ ਤਾਣਾਪੇਟਾ ਪੂਰਾ ਦੇਖੀਏ। ਸ਼ੁਕਰ ਹੈ ਅੰਗਰੇਜ਼ ਲਿਖਾਰੀਆਂ ਦਾ, ਸਾਡੇ ਕੋਲ ਨਿਕਲਸਨ ਦੇ ਦਸਤੇ ਬਾਰੇ ਕੁਝ ਜਾਣਕਾਰੀ ਪਈ ਹੈ। ਪਰ ਹਿੰਦੁਸਤਾਨੀ ਬਾਗੀ ਫੌਜਾਂ ਦਾ, ਲੋਕਾਂ ਦਾ, ਉਨ੍ਹਾਂ ਦੇ ਗੀਤਾਂ ਦਾ, ਹੌਸਲੇ ਦਾ, ਡਰ ਦਾ ਸਾਨੂੰ ਕੁਝ ਪਤਾ ਨਹੀਂ।

ਅਗਲੀ ਸਵੇਰ 12 ਜੁਲਾਈ ਨੂੰ ਮੁਖਬਰਾਂ ਨੇ ਨਿਕਲਸਨ ਨੂੰ ਦੱਸਿਆ ਕਿ ਬਾਗੀ ਸੈਨਿਕ ਘੱਟ ਡੂੰਘੇ ਪਾਣੀ ਵਿਚੋਂ ਦੀ ਲੰਘ ਕੇ ਰਾਵੀ ਪਾਰ ਆ ਗਏ ਹਨ। ਉਹ ਖੁਸ਼ ਹੋ ਗਿਆ। ਰਾਵੀ ਪਾਰ ਕਰਨ ਤੋਂ ਪਹਿਲੋਂ ਜੇ ਉਹ ਹੋਰ ਦੱਖਣ ਵੱਲ ਨਿਕਲ ਜਾਂਦੇ ਤਾਂ ਨਿਕਲਸਨ ਨੂੰ ਝਕਾਨੀ ਦੇਣ ਵਿਚ ਕਮਯਾਬ ਹੋ ਜਾਂਦੇ। ਹੁਣ ਅੱਗੇ ਨਿਕਲਸਨ ਹੋਵੇਗਾ ਪਿੱਛੇ ਰਾਵੀ। ਤੇਜ਼ੀ ਨਾਲ ਤੋਪਾਂ ਤ੍ਰਿਮੂਘਾਟ ਤੇ ਬੀੜ ਦਿੱਤੀਆਂ, ਰਾਵੀ ਦਾ ਪਾਣੀ ਵੀ ਚੜ੍ਹ ਗਿਆ। ਨਾ ਅੱਗੇ ਵੱਧ ਸਕਦੇ ਸਨ ਨਾ ਪਿੱਛੇ ਭੱਜ ਸਕਦੇ ਸਨ, ਇਸ ਫੰਦੇ ਵਿਚਕਾਰ ਫਸੇ ਹਿੰਦੁਸਤਾਨੀ ਬਾਗੀ ਜਾਨ ਹੂਲ ਕੇ ਲੜੇ। ਬਹੁਤੇ ਮਾਰੇ ਗਏ। ਨਿਕਲਸਨ ਦਾ ਆਪਣਾ ਰੋਲ ਗਜ਼ਬ ਦਾ ਸੀ। ਲਲਕਾਰ ਕੇ ਵਾਰ ਕਰਦਾ, ਕਿਰਪਾਨ ਨਾਲ ਸਾਹਮਣੇ ਵਾਲੇ ਦੇ ਦੋ ਟੋਟੇ ਕਰ ਦਿੰਦਾ।[130] ਉਸ ਦੇ ਵਾਰਾਂ ਨੇ ਵਾਢ ਪਾ ਦਿੱਤੀ।

ਉਸਦੀ ਸ਼ੁਹਰਤ ਅਸਮਾਨੀਂ ਜਾ ਲੱਗੀ। ਕਮਾਂਡਰ ਵਾਲੇ ਉਸ ਵਿਚ ਸਾਰੇ ਗੁਣ ਸਨ। ਕਦੋਂ, ਕੀ, ਕਿੱਥੇ, ਕਿਵੇਂ ਕਰਨਾ ਹੈ, ਉਸਨੂੰ ਪਤਾ ਹੈ। ਜੁਲਾਈ 22 ਨੂੰ ਜਦੋਂ ਲਾਹੌਰ ਪੁੱਜਾ, ਹੀਰੋ ਵਾਂਗ ਉਸਦਾ ਸਵਾਗਤ ਹੋਇਆ। ਲਾਰੰਸ ਰਾਵਲਪਿੰਡੀ ਤੋਂ ਲਾਹੌਰ ਆ ਗਿਆ ਸੀ। ਦੋ ਦਿਨ ਲਾਰੰਸ ਨਾਲ ਵਿਚਾਰ ਵਟਾਂਦਰਾ ਕਰਕੇ ਉਸਨੇ ਐਲਾਨ ਕਰ ਦਿੱਤਾ ਕਿ ਹੁਣ ਦਿੱਲੀ ਜਾਣ ਦਾ ਮੌਕਾ ਹੈ।

ਵਾਹ ਦਾ ਅਰਦਲੀ ਮੁਹੰਮਦ ਹਯਾਤ ਖਾਨ ਉਸਦੇ ਉੱਡਣ ਦਸਤਿਆਂ ਵਿਚ ਨਾਲ ਨਾਲ ਰਹਿੰਦਾ, ਉਹ ਵੀ ਦਿੱਲੀ ਜਾਏਗਾ। ਜਲੰਧਰ, ਲੁਧਿਆਣਾ, ਅੰਬਾਲਾ, ਕਰਨਾਲ, ਦਿੱਲੀ ਵਾਸਤੇ ਰੂਟ ਹੋਵੇਗਾ। ਇਹ ਫੌਜ 6 ਅਗਸਤ ਅੰਬਾਲੇ ਪੁੱਜੀ। ਬਹੁਤੀ ਸੈਨਾ ਪੈਦਲ ਸੀ। ਡਾਕ ਗੱਡੇ ਤੇ ਸਵਾਰ ਹੋ ਕੇ ਨਿਕਲਸਨ 7 ਅਗਸਤ ਨੂੰ ਬਾਕੀਆਂ ਤੋਂ ਪਹਿਲਾਂ ਰਿੱਜ ਪੁੱਜਿਆ।

ਕਮਜ਼ੋਰ ਦਿਲ ਦੇ ਜਰਨੈਲ ਵਿਲਸਨ ਤੋਂ ਅਫਸਰ ਅਤੇ ਸਿਪਾਹੀ ਅੱਕੇ ਪਏ ਸਨ। ਨਿਕਲਸਨ ਨੂੰ ਦੇਖਦਿਆਂ ਹੀ ਰਿੱਜ ਲਿਸ਼ਕ ਪਿਆ, ਜਿਵੇਂ ਮੁਰਦਿਆਂ ਵਿਚ ਜਾਨ ਪੈ ਜਾਏ। ਲੰਮਾ ਕਦ, ਲੰਮੀਆਂ ਬਾਹਾਂ, ਚੌੜੀ ਛਾਤੀ, ਕਾਲੀ ਦਾਹੜੀ, ਡੂੰਘੀ ਭਾਰੀ ਆਵਾਜ਼, ਤਿੱਖੇ ਨੈਣ ਨਕਸ਼, ਤਾਕਤ ਦਾ ਮੁਜਸਮਾ, ਮਿਲਟਰੀ ਜੀਨੀਅਸ ਵਜੋਂ ਉਸਦੀ ਸ਼ੁਹਰਤ, ਸਾਰਾ ਕੁਝ ਕੁਸ਼ਲ ਸੈਨਾਪਤੀ ਵਾਲਾ।[131]

ਭੁੱਲੇ ਵਿਸਰੇ ਪੁਰਾਣੇ ਵਕਤਾਂ ਵਾਲੀ ਕਲਾਧਾਰੀ-ਪੂਜਾ ਦੀ ਜ਼ਬਾਨ ਨਹੀਂ, ਇਹ

ਤਾਂ ਨਿਕਲਸਨ ਦੀ ਮੌਤ ਤੋਂ ਥੋੜ੍ਹਾ ਪਿੱਛੋਂ ਦੀ ਜ਼ਬਾਨ ਹੈ। ਨਿਕਲਸਨ ਦੀ ਮੌਤ ਅਤੇ ਦਿੱਲੀ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਇਕੋ ਵੇਲੇ ਹੋਇਆ। ਟਰੌਟਰ ਨੇ 1897 ਵਿਚ ਇਹ ਜੀਵਨੀ ਲਿਖੀ, ਏਨੀ ਮਹਿਬੂਬ ਰਚਨਾ ਕਿ 1905 ਤੱਕ 10 ਐਡੀਸ਼ਨਾਂ ਛੱਪ ਗਈਆਂ। ਇਸੇ ਕਿਤਾਬ ਵਿਚੋਂ ਉਕਤ ਹਵਾਲੇ ਦਿੱਤੇ ਜਾ ਰਹੇ ਹਨ।

ਨਿਕਲਸਨ ਦਾ ਦਸਤਾ 14 ਅਗਸਤ ਦਿੱਲੀ ਪੁੱਜਾ। ਨਿਕਲਸਨ ਆਪਣੇ ਦਸਤੇ ਦੇ ਸਵਾਗਤ ਲਈ ਦਿਲੀਓਂ ਬਾਹਰ ਆਇਆ ਖਲੋਤਾ ਸੀ। ਦਸਤੇ ਵਿਚ 4200 ਜਵਾਨ ਸਨ, 1300 ਯੋਰਪੀਨ, ਬਾਕੀਆਂ ਵਿਚ ਬਹੁਗਿਣਤੀ ਸਿੱਖਾਂ ਦੀ ਪਰ ਪੰਜਾਬੀ ਮੁਸਲਮਾਨ, ਪਖਤੂਨ ਅਤੇ ਡੋਗਰੇ ਵੀ ਸਨ। ਨਿਕਲਸਨ ਨੇ ਦੇਖਿਆ ਚੰਗੇ ਭਾਗੀਂ ਉਨ੍ਹਾਂ ਹੱਥ ਰਿੱਜ ਵਰਗੀ ਉੱਚੀ ਥਾਂ ਲੱਗ ਗਈ ਜਿੱਥੇ ਸਫਲ ਮੋਰਚਾਬੰਦੀ ਹੋ ਸਕੇ। ਆਪਣੇ ਬਿਹਾਰੀ ਦੋਸਤ ਹਰਬਰਟ ਐਡਵਰਡ ਨੂੰ ਲਿਖਿਆ— ਇਹ ਲਾਸਾਨੀ ਜੰਗੀ ਮੋਰਚਾ ਹੈ। ਇਹ ਮਜ਼ਬੂਤ ਚਟਾਨ ਹੈ, ਸਾਹਮਣੇ ਉੱਚੀਆਂ ਇਮਾਰਤਾਂ ਹਨ, ਪਿਛੋਂ ਦੀ ਦਰਿਆ ਅਤੇ ਨਹਿਰ ਸਦਕਾ ਪਾਣੀ ਦੀ ਘਾਟ ਨਹੀਂ ਪੈਂਦੀ ਤੇ ਬਚਾਉ ਲਈ ਵੀ ਵਧੀਆ ਪਿਛਵਾੜਾ ਹੈ।[132]

ਇੱਥੇ ਉਸ ਨੂੰ ਛੋਟਾ ਭਰਾ ਚਾਰਲਸ ਨਿਕਲਸਨ ਮਿਲ ਗਿਆ, ਕਈ ਹੋਰ ਪੁਰਾਣੇ ਦੋਸਤ ਮਿਲ ਗਏ, ਤਾਜ਼ਾ ਜ਼ਖ਼ਮੀ ਹੋਇਆ ਨੇਵਿਲ ਚਮਰਲੇਨ ਇਥੇ ਹੀ ਸੀ। ਰਿੱਜ ਤੋਂ ਕੁਝ ਇਕ ਅਫਸਰ ਨਿਕਲਸਨ ਨੂੰ ਸ਼ੇਖੀਖੋਰ ਕਹਿੰਦੇ ਸਨ ਕੁਝ ਕਹਿੰਦੇ ਸਨ ਲਾਪ੍ਰਵਾਹ ਹੈ। ਇਸ ਗੱਲ ਤੇ ਇਕ ਮਤ ਸਨ ਕਿ ਦਿੱਲੀ ਵਿਚ ਤੂਫਾਨ ਉਹੋ ਲਿਆ ਸਕਦਾ ਹੈ। ਪਰ ਜੂਨੀਅਰ ਬ੍ਰਿਗੇਡੀਅਰ, ਜਰਨੈਲ ਵਿਲਸਨ ਦੀ ਥਾਂ ਉਹ ਕਿਵੇਂ ਲੈ ਸਕਦਾ ਹੈ? ਇਸ ਨਾਲ ਤਾਂ ਫੁੱਟ ਪੈ ਜਾਵੇਗੀ, ਫੌਜਾਂ ਉਲਝ ਜਾਣਗੀਆਂ। ਬੇਸ਼ਕ ਜ਼ਖ਼ਮੀ ਹੈ ਤਾਂ ਕੀ ਹੋਇਆ, ਸਤਿਕਾਰਯੋਗ ਚਮਰਲੇਨ ਉਸ ਤੋਂ ਕਿਤੇ ਵੱਧ ਸੀਨੀਅਰ ਹੈ।

ਇਕ ਦੂਜੇ ਦੀ ਥਾਂ ਨਾ ਬਦਲੋ। ਨਿਕਲਸਨ ਨੂੰ ਖ਼ਤਰਨਾਕ ਆਪ੍ਰੇਸ਼ਨ ਦੇ ਦਿਉ। ਹਾਲੇ ਇੰਤਜ਼ਾਰ ਵੀ ਕਰਨੀ ਪਵੇਗੀ, ਲਾਰੰਸ ਪੰਜਾਬ ਵਿਚੋਂ ਭਾਰੀ ਅਸਲਾ ਲਿਆ ਰਿਹਾ ਹੈ। ਵੱਡੀਆਂ ਤੋਪਾਂ ਹਨ, ਬਾਰੂਦ ਹੈ, ਗੋਲੇ ਹਨ, ਹੋਰ ਅਸਲਾ ਹੈ। ਹਾਥੀ, ਤੋਪਾਂ ਖਿੱਚੀ ਆ ਰਹੇ ਹਨ।[133] ਦਸ ਅਗਸਤ ਨੂੰ ਇਹ ਕਾਰਵਾਂ ਫਿਰੋਜ਼ਪੁਰੋਂ ਚੱਲਿਆ। ਇਸ ਦੇ ਬਚਾਉ ਲਈ ਤਕੜੀ ਸੈਨਿਕ ਟੁਕੜੀ ਨਹੀਂ ਸੀ। ਸੈਨਾ ਤਾਂ ਨਿਕਲਸਨ ਲੈ ਗਿਆ ਸੀ, ਉਸ ਤੋਂ ਪਹਿਲਾਂ ਵੀ ਚਲੀ ਗਈ ਸੀ। ਜਾਸੂਸਾਂ ਨੇ ਵਿਲਸਨ ਨੂੰ ਦੱਸਿਆ ਕਿ ਬਾਗੀਆਂ ਦਾ ਤਕੜਾ ਕਾਫਲਾ 16 ਤੋਪਾਂ ਨਾਲ ਲੈਸ ਦਿੱਲੀ ਤੋਂ ਨਜਫਗੜ੍ਹ ਵੱਲ ਤੁਰ ਪਿਆ ਹੈ ਜਿਸਦਾ ਮਨੋਰਥ ਹੈ— ਰਿੱਜ ਵੱਲ ਪੁਜਦੀ ਸਪਲਾਈ ਬੰਦ ਕਰਨੀ, ਇਸ ਤੇ ਪਿਛੋਂ ਦੀ ਹਮਲਾ ਕਰਨਾ ਤੇ ਆ ਰਹੇ ਕਾਰਵਾਂ ਨੂੰ ਤੋੜਨਾ।

ਨਿਕਲਸਨ ਨੂੰ ਕਿਹਾ ਗਿਆ ਬਾਗੀਆਂ ਦਾ ਕਾਫਲਾ ਰੋਕੋ। ਉਸ ਨੇ 16 ਤੋਪਾਂ ਲਈਆਂ, 2500 ਸਿਪਾਹੀ ਤੇ ਥੀਓ ਮੈਟਕਾਫ ਜੋ ਦਿੱਲੀ ਜ਼ਿਲ੍ਹੇ ਦੇ ਚੱਪੇ ਚੱਪੇ ਤੋਂ ਵਾਕਫ ਸੀ ਆਪਣੇ ਨਾਲ ਲਏ। ਅਗਸਤ 25 ਨੂੰ ਵਰ੍ਹਦੇ ਮੀਂਹ ਵਿਚ ਚੱਲ ਪਏ। ਉਸਦਾ ਦਸਤਾ ਸਹੀ ਵਕਤ ਤੇ ਰਵਾਨਾ ਹੋਇਆ ਜਿਸ ਸਦਕਾ ਜਿੱਤ ਨਸੀਬ ਹੋਈ।

ਨਜਫਗੜ੍ਹ ਦਿਨ ਤਾਂ ਸਾਰਾ ਬੀਤ ਗਿਆ ਪਰ ਲੜਾਈ ਦਾ ਇਕ ਘੰਟੇ ਵਿਚ ਹੀ

ਫੈਸਲਾ ਹੋ ਗਿਆ। ਹਜ਼ਾਰਾਂ ਦੀ ਗਿਣਤੀ ਵਿਚ ਬਾਗੀ ਅੰਗਰੇਜ਼ਾਂ ਦੀ ਗੋਲਾਬਾਰੀ ਦਾ ਸਾਹਮਣਾ ਨਹੀਂ ਕਰ ਸਕੇ, ਆਪਣੀਆਂ ਤੋਪਾਂ ਉੱਥੇ ਛੱਡ ਕੇ ਜਾਨ ਬਚਾ ਕੇ ਭੱਜ ਗਏ। ਇਕ ਭੀੜੇ ਪੁਲ ਉੱਪਰੋਂ ਲੰਘਣ ਵੇਲੇ ਜਮਘਟਾ ਹੋ ਗਿਆ, ਜਿੱਥੇ ਵੱਡੀ ਗਿਣਤੀ ਵਿਚ ਭੱਜਦੇ ਹੋਏ ਮਰੇ। ਇਕ ਰਾਤ, ਬਿਨਾਂ ਖਾਣੇ ਅਤੇ ਛੱਤ ਦੇ ਮੈਦਾਨ ਉੱਤੇ ਗੁਜ਼ਾਰੀ ਪਰ ਜਿੱਤ ਗਏ। ਨਿਕਲਸਨ ਦੀ ਫੌਜ ਬਾਗੀਆਂ ਦੇ ਹਥਿਆਰਾਂ ਸਮੇਤ ਰਿੱਜ ਪੁੱਜੀ। ਫੌਜ ਦੇ ਚਾਰ ਅਫਸਰ ਅਤੇ 91 ਜੁਆਨ ਬਾਗੀਆਂ ਹੱਥੋਂ ਮਰੇ।[135]

ਵੱਡੀ ਜਿੱਤ ਅਜੇ ਦੂਰ ਹੈ ਪਰ ਨਜਫਗੜ੍ਹ ਦੀ ਜਿੱਤ ਨੇ ਬਾਗੀਆਂ ਦਾ ਲੱਕ ਤੋੜ ਦਿੱਤਾ। ਇਸ ਤੋਂ ਬਾਦ ਦਿੱਲੀ ਤੋਂ ਬਾਹਰ ਜੰਗਬਾਜ਼, ਬਾਗੀਆਂ ਨੇ ਨਹੀਂ ਭੇਜੇ। ਬਹਾਦਰਸ਼ਾਹ ਜ਼ਫਰ ਦੇ ਏਜੰਟ ਰਿੱਜ ਤੇ ਪੁੱਜੇ ਤੇ ਕਿਹਾ ਕੋਈ ਰਸਤਾ ਕੱਢ ਲਈਏ। ਅੰਗਰੇਜ਼ਾਂ ਨੇ ਘੂਰ ਕੇ ਭਜਾ ਦਿੱਤੇ। ਲਾਹੌਰ ਤੋਂ ਲਾਰੰਸ ਨੇ ਲਿਖਿਆ— ਮੇਰਾ ਦਿਲ ਕੀਤਾ ਮੈਂ ਨਿਕਲਸਨ ਨੂੰ ਮੌਕੇ ਤੇ ਆ ਕੇ ਨਾਈਟ ਦਾ ਖਿਤਾਬ ਦਿੰਦਾ। ਇਸ 34 ਸਾਲਾ ਬਾਜ਼ ਨੂੰ ਹਾਲੇ ਨਾਈਟ ਦਾ ਖਿਤਾਬ ਨਹੀਂ ਮਿਲਿਆ ਪਰ ਲਾਰੰਸ ਨੇ ਫੈਸਲਾ ਕਰ ਲਿਆ ਸੀ ਕਿ ਦਿੱਲੀ ਜਿੱਤਣ ਪਿਛੋਂ ਉਸਨੂੰ ਲੇਹ ਡਿਵੀਜ਼ਨ ਦਾ ਕਮਿਸ਼ਨਰ ਲਾਵਾਂਗੇ।

ਐਡਵਰਡਜ਼ ਨੇ ਨਿਕਲਸਨ ਨੂੰ ਖ਼ਤ ਲਿਖਿਆ ਜਿਸ ਵਿਚ ਹੈਨਰੀ ਲਾਰੰਸ ਦੀ ਮੌਤ ਉੱਪਰ ਦੁੱਖ ਪ੍ਰਗਟ ਕੀਤਾ ਗਿਆ, ਜੋ ਸਾਡਾ ਸਭ ਦਾ ਪਿਤਾਮਾ ਸੀ। ਆਪਣੇ ਸੁਭਾਅ ਤੋਂ ਉਲਟ, ਨਿਕਲਸਨ ਨੇ ਜਵਾਬ ਵਿਚ ਲਿਖਿਆ—

> ਜੇ ਮੈਂ ਜਿਊਂਦਾ ਰਿਹਾ, ਤੂੰ ਮੈਨੂੰ ਆਪਣੇ ਨਾਲ ਨਾਲ ਰੱਖੀਂ ਤੇ ਸਰ ਹੈਨਰੀ ਸਾਡਾ ਦੋਵਾਂ ਦਾ ਆਦਰਸ਼ ਰਹੇ, ਇਸ ਦਿਸ਼ਾ ਵੱਲ ਮੈਨੂੰ ਤੋਰੀਂ। ਏਨਾ ਕਮਜ਼ੋਰ ਏਨਾ ਡੋਲ ਜਾਂਦਾ ਹਾਂ ਕਿ ਆਪਣੇ ਆਪ ਮੈਂ ਕਦੀ ਕੁਝ ਚੰਗਾ ਨਹੀਂ ਕਰ ਸਕਾਂਗਾ।[137]

4 ਸਤੰਬਰ ਨੂੰ ਲਾਰੰਸ ਦਾ ਕਾਰਵਾਂ ਰਿੱਜ ਉੱਪਰ ਪੁੱਜ ਗਿਆ। ਜਿਨ੍ਹਾਂ ਨਾਲ ਦਿੱਲੀ ਦੀ ਦੀਵਾਰ ਤੋੜਨੀ ਸੀ, ਵੱਡੀਆਂ ਤੋਪਾਂ ਪੁੱਜ ਗਈਆਂ। ਸੜਕਾਂ ਬਣਾਉਂਦੀ ਅਤੇ ਨਹਿਰਾਂ ਪੁੱਟਦੀ ਲੇਬਰ ਨੂੰ ਦਿੱਲੀ ਪੁੱਜ ਕੇ ਮੋਰਚੇ ਪੁੱਟਣ ਤੇ ਬੁਰਜ ਲਾਗੇ ਥੜੇ ਬਣਾਉਣ ਲਾ ਦਿੱਤਾ। ਬਾਗੀਆਂ ਵਲੋਂ ਸੁੱਟੇ ਵਰ੍ਹਦੇ ਗੋਲਿਆਂ ਵਿਚ ਕੰਮ ਕਰੀ ਜਾਂਦੇ। ਸੱਤ ਸਤੰਬਰ ਤੱਕ ਮੋਰਚਾਬੰਦੀ ਮੁਕੰਮਲ ਹੋ ਗਈ।

ਲਾਹੌਰ ਵਿਚ ਬੈਠਾ ਜਾੱਨ ਲਾਰੰਸ ਉਤਸੁਕਤਾ ਨਾਲ ਇੰਤਜ਼ਾਰ ਕਰ ਰਿਹਾ ਸੀ। ਪੰਜਾਬ ਖਾਲੀ ਹੋ ਚੁੱਕਾ ਸੀ। ਕੇਵਲ ਇਕ ਹਜ਼ਾਰ ਸਿਪਾਹੀ ਰਹਿ ਗਏ, ਇਹ ਵੀ ਇਸ ਕਰਕੇ ਪਿਛੇ ਰਹਿ ਗਏ ਕਿਉਂਕਿ ਬਿਮਾਰ ਸਨ। 'ਪੰਜਾਬ ਵਿਚ ਅਸੀਂ ਮਜ਼ਬੂਤ ਨਹੀਂ', ਉਸਨੇ ਦੁਚਿਤੇ ਵਿਲਸਨ ਨੂੰ ਲਿਖਿਆ, ਦਿੱਲੀ ਉੱਪਰ ਫੌਰਨ ਚੜ੍ਹਾਈ ਕਰੋ। ਇਕ ਇਕ ਦਿਨ ਦੀ ਦੇਰੀ ਖ਼ਤਰਨਾਕ ਹੋ ਸਕਦੀ ਹੈ।[138]

11 ਸਤੰਬਰ ਨੂੰ ਭਾਰੀ ਤੋਪਾਂ ਗੱਜੀਆਂ, ਦਿੱਲੀ ਦੀਆਂ ਕੰਧਾਂ ਕੰਬੀਆਂ। ਵਿਲਸਨ ਹਮਲੇ ਦੀ ਆਗਿਆ ਨਹੀਂ ਦੇ ਰਿਹਾ ਸੀ। ਨਿਕਲਸਨ ਨੇ ਇਕ ਦੋਸਤ ਨੂੰ 13 ਸਤੰਬਰ ਨੂੰ ਕਿਹਾ— ਜੇ ਵਿਲਸਨ ਇਕ ਦਿਨ ਹੋਰ ਚੁੱਪ ਬੈਠਾ ਰਿਹਾ, ਮੈਂ ਉਸਨੂੰ

ਬਰਖਾਸਤ ਕਰਵਾਉਣ ਲਈ ਆਵਾਜ਼ ਦਿਆਂਗਾ। ਉਸੇ ਦਿਨ ਵਿਲਸਨ ਨੇ ਆਗਿਆ ਦੇ ਦਿੱਤੀ। ਜੰਗੀ ਕੌਂਸਲ ਵਿਚ ਜਰਨੈਲ ਨੇ ਐਲਾਨ ਕੀਤਾ— ਨਿਕਲਸਨ ਲੀਡ ਕਰੇ।

ਨਿਕਲਸਨ ਦੇ ਦਿਲ ਦੀ ਰੀਝ ਪੂਰੀ ਹੋਈ।[139] ਹੁਣ ਤੱਕ ਤੋਪਾਂ ਨੇ ਚਾਰ ਥਾਵਾਂ ਤੋਂ ਕੰਧ ਵਿਚ ਪਾੜ ਪਾ ਦਿੱਤੇ ਸਨ। ਚੌਦਾਂ ਸਤੰਬਰ ਨੂੰ ਚਾਰ ਦਸਤੇ ਇਨ੍ਹਾਂ ਪਾੜਾਂ ਵਿਚੋਂ ਦੀ ਅੰਦਰ ਦਾਖਲ ਹੋਏ। ਦੀਵਾਰ ਦੇ ਉੱਚੀ ਨੀਵੀਂ ਹਰ ਥਾਂ ਲਾਗੇ ਗਦਰੀ ਪੁਜ਼ੀਸ਼ਨਾਂ ਲਈ ਗਹਿਗਚ ਲੜਾਈ ਵਾਸਤੇ ਤਿਆਰ ਸਨ। ਮੌਤ ਤੋਂ ਬੇਖੌਫ ਉਹ ਲਹੂ ਵੀਟਵੀਂ ਜੰਗ ਲੜੇ। ਕੰਧ ਉੱਪਰ ਚੜ੍ਹੇ ਗਦਰੀ ਗੋਲਿਆਂ, ਗੋਲੀਆਂ ਅਤੇ ਇੱਟਾਂ ਪੱਥਰ ਅੰਦਰ ਆਉਂਦੇ ਦਸਤੇ ਉੱਤੇ ਵਰ੍ਹਾ ਰਹੇ ਸਨ। ਨਿਕਲਸਨ ਨੇ ਦੇਖਿਆ ਉਸਦੇ ਸਿਪਾਹੀ ਧੀਮੀ ਗਤੀ ਵਿਚ ਹਨ, ਪਿੱਛੇ ਮੂੰਹ ਕਰਕੇ ਗੱਜਿਆ— ਤੇਜ਼ੀ ਨਾਲ! ਉਹ ਲਾਹੌਰੀ ਗੇਟ ਵਲੋਂ ਅੰਦਰ ਆਇਆ ਸੀ। ਇਸ ਖ਼ਤਰਨਾਕ ਘੜੀ ਕਿਸੇ ਬਾਗੀ ਦੀ ਗੋਲੀ ਨਿਕਲਸਨ ਦੀ ਪਿੱਠ ਵਿਚ ਵੱਜੀ। ਨਿਕਲਸਨ ਦੇ ਸਿਪਾਹੀਆਂ ਨੇ ਬਾਦ ਵਿਚ ਦੱਸਿਆ ਕਿ ਇਹ ਸਾਡੀ ਫੌਜ ਦਾ ਬਾਗੀ ਸਿਪਾਹੀ ਕਾਲੇਖਾਨ ਹੀ ਸੀ ਜਿਸਨੇ ਗੋਲੀ ਮਾਰੀ। ਜਦੋਂ ਡਿੱਗ ਪਿਆ 24 ਸਾਲ ਦੇ ਅਰਦਲੀ ਹਯਾਤ ਖਾਨ ਨੇ ਆਪਣੇ ਮਾਲਕ ਨੂੰ ਸੰਭਾਲਿਆ।[140]

ਟਰੌਟਰ ਲਿਖਦਾ ਹੈ— ਸ਼ਾਇਦ ਕਿਸੇ ਅਰਦਲੀ ਨੇ ਸੰਭਾਲਿਆ ਤੇ ਇਕ ਪਾਸੇ ਲੈ ਗਿਆ ਜਿੱਥੇ ਥਾਂ ਸੁਰੱਖਿਅਤ ਲੱਗੀ। ਪੱਟੀ ਬੰਨ੍ਹੀ। ਪਹਿਲਾਂ ਜਦੋਂ ਛੋਟੇ ਕਲਿਨਿਕ ਵਿਚ ਫਿਰ ਰਿੱਜ ਉੱਤੇ ਵੱਡੇ ਹਸਪਤਾਲ ਲੈ ਕੇ ਗਏ, ਟਹਿਲ ਸੇਵਾ ਵਾਸਤੇ, ਅਰਦਲੀ ਨਾਲ ਨਾਲ ਰਿਹਾ।

ਕਾਫੀ ਹੋਰ ਅੰਗਰੇਜ਼ ਮਰੇ ਤੇ ਜ਼ਖ਼ਮੀ ਹੋਏ, ਲੱਗਦਾ ਹੈ ਜਿਵੇਂ ਵਿਲਸਨ ਸੋਚਣ ਲਈ ਮਜਬੂਰ ਹੋ ਗਿਆ ਕਿ ਜੰਗਬੰਦੀ ਦਾ ਹੁਕਮ ਨਾ ਦੇ ਦਿਆਂ? ਪੰਦਰਾਂ ਤਰੀਕ ਨੂੰ ਜ਼ਖ਼ਮੀ ਨਿਕਲਸਨ ਨੂੰ ਹਸਪਤਾਲ ਵਿਚ ਚਮਰਲੇਨ ਨੇ ਵਿਲਸਨ ਦੇ ਇਰਾਦੇ ਬਾਰੇ ਦੱਸਿਆ। ਨਿਕਲਸਨ ਨੇ ਉੱਤਰ ਦਿੱਤਾ— ਸ਼ੁਕਰ ਰੱਬ ਦਾ, ਲੋੜ ਪੈਣ ਤੇ ਵਿਲਸਨ ਉੱਪਰ ਗੋਲੀ ਦਾਗਣ ਦੀ ਤਾਕਤ ਅਜੇ ਹੈ ਮੇਰੇ ਕੋਲ।[142]

ਦੂਜਾ ਜ਼ਖ਼ਮੀ ਵੀ ਨਿਕਲਸਨ ਦੇ ਬੈੱਡ ਨੇੜੇ ਲਿਆ ਲਿਟਾਇਆ। ਇਹ ਉਸਦਾ ਭਰਾ ਹੈ ਚਾਰਲਸ। ਮੌਤਾਂ ਦੀ ਗਿਣਤੀ ਵੱਧਦੀ ਰਹੀ ਪਰ ਵਿਲਸਨ ਨੇ ਫੌਜਾਂ ਨੂੰ ਵਾਪਸ ਆਉਣ ਦਾ ਹੁਕਮ ਨਹੀਂ ਦਿੱਤਾ। ਮਈ ਦੇ ਅਖੀਰ ਤੋਂ ਲੈ ਕੇ 20 ਸਤੰਬਰ ਤੱਕ 4 ਹਜ਼ਾਰ ਤੋਂ ਵਧੀਕ ਅੰਗਰੇਜ਼ੀ ਸਾਈਡ ਦੇ ਲੜਾਕੂਆਂ ਦੀਆਂ ਮੌਤਾਂ ਹੋਈਆਂ ਜਿਨ੍ਹਾਂ ਵਿਚ ਵਧੀਕ ਗਿਣਤੀ ਭਾਰਤੀਆਂ ਦੀ ਸੀ। ਪਰ ਦਿੱਲੀ ਵਾਪਸ ਅੰਗਰੇਜ਼ਾਂ ਦੇ ਹੱਥ ਆ ਗਈ। ਸ਼ਹਿਰ ਅੰਦਰ ਦਸਤਿਆਂ ਦੀ ਅਗਵਾਈ ਥੀਓ ਮੈਟਕਾਫ ਕਰ ਰਿਹਾ ਸੀ ਜਿਹੜਾ ਗਦਰ ਤੋਂ ਪਹਿਲਾਂ ਇਥੇ ਮੈਜਿਸਟਰੇਟ ਰਿਹਾ ਸੀ।

ਪਹਿਲੇ ਦਿਨ ਹਮਲਾਵਰਾਂ ਦੇ 8 ਅਫਸਰ 265 ਜਵਾਨ ਮਰੇ ਜਿਨ੍ਹਾਂ ਵਿਚ 103 ਭਾਰਤੀ ਸਨ। 52 ਅਫਸਰ ਅਤੇ 822 ਜਵਾਨ ਜ਼ਖ਼ਮੀ ਹੋਏ ਜਿਨ੍ਹਾਂ ਵਿਚ 310 ਭਾਰਤੀ ਸਨ। ਗਦਰੀਆਂ ਦਾ ਜਾਨੀ ਨੁਕਸਾਨ ਕਿਤੇ ਵਧੀਕ ਹੋਇਆ। ਬਦਲਾਖੋਰੀ

ਕਾਰਨ ਬੇਅੰਤ ਸਿਵਲੀਅਨ ਮਾਰੇ। ਉਜੜਨ ਅਤੇ ਲੁੱਟੇ ਜਾਣ ਵਾਲੇ ਲੋਕਾਂ ਦੀ ਗਿਣਤੀ ਬੇਸ਼ੁਮਾਰ ਹੈ।

20 ਸਤੰਬਰ ਨੂੰ ਮੇਜਰ ਜਨਰਲ ਆਰਕਡੇਲ ਨੇ ਲਾਲ ਕਿਲ੍ਹੇ ਦੇ ਦੀਵਾਨਿ ਖਾਸ ਪੁੱਜ ਕੇ ਐਲਾਨ ਕਰ ਦਿੱਤਾ ਕਿ ਮੈਂ ਦਿੱਲੀ ਦਾ ਮਿਲਟਰੀ ਹਾਕਮ ਹਾਂ। ਜ਼ਫਰ ਅਤੇ ਉਸਦੇ ਬੇਟੇ ਭੱਜ ਗਏ। ਹੋਡਸਨ ਨੇ ਜ਼ਫਰ ਨੂੰ ਹੁਮਾਯੂੰ ਦੇ ਮਕਬਰੇ ਵਿਚ ਲੁਕੇ ਬੈਠੇ ਨੂੰ ਫੜ ਲਿਆ। ਇਹ ਵਿਲੀਅਮ ਹੋਡਸਨ ਉਹੀ ਸ਼ਖਸ ਹੈ ਜਿਹੜਾ ਲਾਰੰਸ ਦੇ ਏਡੀ ਨਿਹਾਲ ਸਿੰਘ ਚਾਚੀ ਦੀ ਸਿਫਾਰਿਸ਼ ਤੇ ਦਿੱਲੀ ਭੇਜਿਆ ਗਿਆ ਸੀ।

ਮੁਖਬਰ ਤੋਂ ਮਿਲੀ ਸੂਹ ਦੇ ਆਧਾਰ ਤੇ ਹੋਡਸਨ ਨੇ ਜ਼ਫਰ, ਬੇਗਮ ਜ਼ੀਨਤ ਅਤੇ ਬੇਟੇ ਜਵਾਂਬਖਤ ਨੂੰ ਗ੍ਰਿਫਤਾਰ ਕਰ ਲਿਆ ਤੇ ਵਾਪਸ ਕਿਲ੍ਹੇ ਵਿਚ ਲਿਆ ਕੇ ਇਸ ਵਾਅਦੇ ਨਾਲ ਕਿ ਜਾਨ ਬਖ਼ਸ਼ ਦਿਆਂਗੇ ਬੰਦ ਕਰ ਦਿੱਤੇ।

ਅਗਲੇ ਦਿਨ ਜ਼ਫਰ ਦੇ ਤਿੰਨ ਹੋਰ ਬੇਟੇ ਮਿਰਜ਼ਾ ਮੁਗਲ, ਮਿਰਜ਼ਾ ਖਿਜ਼ਰ ਸੁਲਤਾਨ ਤੇ ਮਿਰਜ਼ਾ ਅਬੂ ਬਕਰ ਵੀ ਹੋਡਸਨ ਨੇ ਹੁਮਾਯੂੰ ਦੇ ਮਕਬਰੇ ਵਿਚੋਂ ਲੱਭ ਲਏ, ਉਨ੍ਹਾਂ ਆਤਮ ਸਮਰਪਣ ਕਰ ਦਿੱਤਾ। ਹੋਡਸਨ ਇਕ ਸੌ ਘੋੜਸਵਾਰ ਲੈ ਕੇ ਗਿਆ ਸੀ। ਰਸਤੇ ਵਿਚ ਆਪਣੇ ਹੱਥ ਬੰਦੂਕ ਲੈ ਕੇ ਤਿੰਨੇ ਮਾਰ ਦਿੱਤੇ।

ਇਸ ਦਿਨ ਹੋਡਸਨ ਨੇ ਆਪਣੇ ਘਰ ਖ਼ਤ ਲਿਖਿਆ—ਬਹੁਤ ਥਕਿਆ ਹੋਇਆ ਹਾਂ ਪਰ ਦਿਨ ਵਿਚ ਕੀਤੇ ਕੰਮ ਤੋਂ ਸੰਤੁਸ਼ਟ ਹਾਂ।[143] ਹੋਡਸਨ ਦੇ ਸਾਥੀ ਮਕਡਾਵਲ ਤੋਂ ਪਤਾ ਲੱਗਦਾ ਹੈ, ਹੋਡਸਨ ਦੇ ਘੋੜ ਸਵਾਰਾਂ ਵਿਚਲੇ ਸਿੱਖ, ਸ਼ਹਿਜ਼ਾਦਿਆਂ ਦੇ ਕਤਲ ਪਿਛੋਂ ਖੁਸ਼ੀ ਨਾਲ ਚੀਕਾਂ ਮਾਰਨ ਲੱਗੇ ਜੈਕਾਰੇ ਛੱਡੇ। ਕੁਝ ਅੰਗਰੇਜ਼ਾਂ ਨੇ ਅਤੇ ਲਾਰੰਸ ਨੇ ਹੋਡਸਨ ਦੀ ਹਰਕਤ ਪਸੰਦ ਨਹੀਂ ਕੀਤੀ, ਇਕੋ ਬੰਦਾ ਸਿਪਾਹੀ, ਮੈਜਿਸਟਰੇਟ, ਜੱਜ, ਅਦਾਲਤ ਅਤੇ ਜੱਲਾਦ ਨਹੀਂ ਹੋਇਆ ਕਰਦਾ।[145] ਹੋਡਸਨ ਦੇ ਕਾਰੇ ਤੋਂ ਬਾਦ ਸ਼ਾਹੀ ਘਰਾਣੇ ਦੇ 21 ਹੋਰ ਬੰਦੇ ਫਾਹੇ ਲਾਏ ਗਏ। ਮੁਗਲ ਸਲਤਨਤ ਹੂੰਝ ਦਿੱਤੀ।

ਉਸਦਾ ਭਰਾ ਚਾਰਲਸ ਰਾਜੀ ਹੋ ਗਿਆ ਪਰ ਨਿਕਲਸਨ 23 ਸਤੰਬਰ ਨੂੰ ਚੱਲ ਵਸਿਆ। ਜਾਨ ਕੇ. ਲਿਖਦਾ ਹੈ—ਸ਼ਹਿਰੋ ਸ਼ਹਿਰ, ਛੌਣੀਓਂ ਛੌਣੀ ਖ਼ਬਰ ਪੁੱਜੀ, 'ਦਿੱਲੀ ਮਾਰ ਲਈ ਹੈ, ਬਾਦਸ਼ਾਹ ਕੈਦ ਕਰ ਲਿਆ ਹੈ ਪਰ ਜਾਨ ਨਿਕਲਸਨ ਨਹੀਂ ਰਿਹਾ।'[146]

× × ×

ਮਰਨ ਤੋਂ ਪਹਿਲਾਂ ਨਿਕਲਸਨ ਨੇ ਕੁਝ ਇੱਛਾਵਾਂ ਪ੍ਰਗਟ ਕੀਤੀਆਂ। ਇਕ ਇਹ ਕਿ ਮਾਂ ਰੋਏ ਨਾ, ਦੂਜੀ ਹਯਾਤ ਖਾਂ ਦੀ ਤਰੱਕੀ ਕਰੋ। ਲਾਰੰਸ ਨੇ ਤਰੱਕੀ ਦੇ ਦਿੱਤੀ। ਪਹਿਲਾਂ ਬੰਨੂ ਫਿਰ ਕੋਹਾਤ ਉਸਨੂੰ ਡੀਸੀ ਦਾ ਅਸਿਸਟੈਂਟ ਲਾ ਦਿੱਤਾ, 1878-80 ਦੀ ਐਂਗਲੋ-ਅਫਗਾਨ ਜੰਗ ਵਿਚ ਉਹ ਜਰਨੈਲ ਫਰੈਡਰਿਕ ਰੋਬਰਟਸ ਨਾਲ ਪੁਲਿਟੀਕਲ ਅਸਿਸਟੈਂਟ ਰਿਹਾ ਤੇ ਆਖਰ ਜੱਜ ਨਿਯੁਕਤ ਕਰ ਦਿੱਤਾ।[147]

ਦਿੱਲੀ ਵਿਚ ਖ਼ੂਨ ਖਰਾਬਾ ਫੇਰ ਸ਼ੁਰੂ ਹੋ ਗਿਆ। ਵਿਲਸਨ ਨੇ ਹੁਕਮ ਦਿੱਤਾ— ਜਿਸ ਕਿਸੇ ਕੋਲ ਹਥਿਆਰ ਹੋਵੇ, ਗ੍ਰਿਫਤਾਰ ਨਹੀਂ, ਕਤਲ ਕਰ ਦਿਉ। ਅਜਿਹਾ ਕਰਦਿਆਂ ਨਿਹੱਥਿਆਂ ਨਿਰਦੋਸ਼ਾਂ ਦੇ ਕਤਲ ਵੀ ਹੋਏ। ਪੰਜਾਬੀ ਸਿੱਖ, ਮੁਸਲਮਾਨ,

ਪਖਤੂਨ ਤੇ ਗੋਰਖੇ ਕਤਲੋਗਾਰਤ ਵਿਚ ਅੰਗਰੇਜ਼ਾਂ ਨਾਲ ਸਨ। ਪੰਜਾਬੀ ਬਨਾਮ ਹਿੰਦੁਸਤਾਨੀ ਪੱਤਾ ਚੱਲਿਆ। ਪੂਰਬੀਏ ਕੁੱਤਿਆਂ ਅਤੇ ਕੁੜ ਕੁੜ ਕਰਦੇ ਹਿੰਦੁਸਤਨੀਆਂ ਉੱਪਰ ਕਾਹਦਾ ਤਰਸ ?[148] ਦਿੱਲੀ ਦੇ ਵਸਨੀਕ ਬਖਸ਼ੇ ਨਹੀਂ ਗਏ। ਸਮਕਾਲੀ ਅੰਗਰੇਜ਼ ਲਿਖਾਰੀ ਅਨੁਸਾਰ—

> ਸ਼ਹਿਰ ਦੀ ਦੀਵਾਰ ਅੰਦਰ ਜਿਹੜਾ ਸਾਹਮਣੇ ਆਇਆ, ਸਾਡੀ ਸੰਗੀਨ ਨਾਲ ਥਾਏਂ ਜ਼ਿਬਾਹ ਹੋ ਗਿਆ। ਇਕ ਇਕ ਘਰ ਵਿਚ 40-50 ਬੰਦੇ ਲੁਕੇ ਹੋਏ ਦੇਖੇ। ਇਹ ਗਦਰੀ ਨਹੀਂ ਸਨ, ਦਿੱਲੀ ਦੇ ਆਮ ਨਾਗਰਿਕ ਸਨ। ਇਨ੍ਹਾਂ ਨੂੰ ਆਸ ਸੀ ਕਿ ਅੰਗਰੇਜ਼ ਰਹਿਮਦਿਲ ਹੁੰਦੇ ਨੇ, ਮਾਫ ਕਰ ਦਿਆ ਕਰਦੇ ਨੇ। ਇਹ ਦਸਦਿਆਂ ਮੈਨੂੰ ਖੁਸ਼ੀ ਹੈ ਕਿ ਉਨ੍ਹਾਂ ਨੂੰ ਨਿਰਾਸ਼ ਹੋਣਾ ਪਿਆ।[149]

ਵਿਲਸਨ ਦਾ ਹੁਕਮ, ਬੱਚਿਆਂ ਅਤੇ ਔਰਤਾਂ ਨੂੰ ਕੁਝ ਨਾ ਕਹੋ, ਨਹੀਂ ਮੰਨਿਆ ਗਿਆ। ਕਾਤਲਾਂ ਵਿਚ ਸਿਵਲ ਅਫਸਰ ਵੀ ਸ਼ਾਮਲ ਹੋ ਗਏ। ਗੁੜਗਾਉਂ ਦੇ ਅਸਿਸਟੈਂਟ ਕਮਿਸ਼ਨਰ ਕਲਿਫੋਰਡ ਦੀ ਭੈਣ ਮਈ ਵਿਚ ਕਤਲ ਹੋ ਗਈ ਸੀ, ਦੱਸਦਾ ਹੈ ਕਿ ਮੇਰੇ ਸਾਹਮਣੇ ਬੱਚਾ, ਔਰਤ ਮਰਦ ਜੋ ਵੀ ਆਇਆ ਮੈਂ ਨਹੀਂ ਛੱਡਿਆ।[150]

ਮਲਕਾ ਵਿਕਟੋਰੀਆ ਦਾ ਜੀਵਨੀਕਾਰ ਲਿਖਦਾ ਹੈ ਕਿ ਇਕੋ ਵਾਰ 400 ਗਦਰੀਆਂ ਨੂੰ ਕਿਲ੍ਹੇ ਦੇ ਬਾਹਰ ਫਾਂਸੀ ਦਿੱਤੀ ਗਈ। ਸ਼ਾਹੀ ਬੈਂਡ ਵੱਜ ਰਿਹਾ ਸੀ, ਅੰਗਰੇਜ਼ ਅਫਸਰ ਕੁਰਸੀਆਂ ਤੇ ਬੈਠੇ ਵਿਸਕੀ ਸੋਡੇ ਦੀਆਂ ਘੁੱਟਾਂ ਭਰਦੇ ਦੇਖ ਰਹੇ ਸਨ।[151] ਪੂਜਨੀਕ ਜਾਨ ਰੋਟਨ ਰਿੱਜ ਵਾਸਤੇ ਪਾਦਰੀ ਸੀ, ਉਸਨੇ ਕਿਹਾ—ਸਹੀ ਕੀਤਾ। ਗ੍ਰਿਫਤਾਰੀ ਨਹੀਂ, ਕਤਲ ਕਰੋ, ਵਿਲਸਨ ਦੇ ਇਸ ਹੁਕਮ ਬਾਰੇ 1858 ਵਿਚ ਜਾਰਜ ਡੌਡ ਨੇ ਦੇਖਿਆ—

> ਉਸਦਾ ਹੁਕਮ ਮੰਨਿਆ ਗਿਆ ਪਰ ਇਸ ਹੁਕਮ ਤੋਂ ਵਧੀਕ ਵੀ ਕੁਝ ਕੀਤਾ ਜੋ ਮਾੜਾ ਸੀ। ਗਦਰੀਆਂ ਖਿਲਾਫ ਇੰਨੀ ਨਫਰਤ, ਕਾਨਪੁਰ ਜੋ ਗੋਰਿਆਂ ਨਾਲ ਹੋਇਆ ਉਹ ਤਾਜ਼ਾ ਸੀ, ਬਦਲੇ ਤੋਂ ਬਿਨਾਂ ਕੁਝ ਯਾਦ ਹੀ ਨਹੀਂ ਰਿਹਾ। ਸਿਪਾਹੀਆਂ ਨੇ ਉਹ ਕੁਝ ਕੀਤਾ ਜੋ ਕੁਝ ਰੂਸ ਵਿਰੁੱਧ ਜੰਗ ਦੌਰਾਨ ਕ੍ਰਾਈਮੀਆਂ ਵਿਚ ਕਰਨ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ। ਨਿਰਦੋਸ਼ ਬੰਦੇ ਸੰਗੀਨਾਂ ਵਿਚ ਪਰੋ ਦਿੱਤੇ। ਦਿੱਲੀ ਵਿਚ ਬਹੁਤ ਮਾਰੋ ਮਾਰ ਹੋਈ।[153]

ਅਲਾਹਾਬਾਦ ਨੇੜੇ ਜਿਹੜੇ ਜ਼ੁਲਮ ਹੋਏ ਸਨ, ਕੈਨਿੰਗ ਨੂੰ ਪਸੰਦ ਨਹੀਂ ਸਨ ਇਸ ਕਰਕੇ ਅੰਗਰੇਜ਼ ਉਸ ਨੂੰ ਹਮਦਰਦ ਕੈਨਿੰਗ ਕਹਿੰਦੇ ਸਨ। ਗਵਰਨਰ ਜਨਰਲ ਨੂੰ ਲੱਗਾ ਦਿੱਲੀ ਵਿਚ ਜੋ ਹੋਇਆ ਠੀਕ ਹੋਇਆ—

> ਗੁਸੈਲੀ ਮਨੁੱਖਤਾ ਨੇ ਮਾਸੂਮ ਲੋਕਾਂ ਦੇ ਵਹਾਏ ਗਏ ਖ਼ੂਨ ਦੀ ਯਾਦ ਕਾਰਨ ਕਮੀਨੀ ਗੱਦਾਰੀ ਕਾਰਨ ਗਵਰਨਰ ਜਨਰਲ ਇਨ ਕਾਊਂਸਲ, ਮੇਜਰ ਜਨਰਲ ਵਿਲਸਨ ਅਤੇ ਉਸਦੀ ਬਹਾਦਰ ਫੌਜ ਦਾ ਸ਼ੁਕਰਾਨਾ ਰਿਕਾਰਡ ਕਰਵਾਉਂਦਾ ਹੈ।[154]

ਜਾਨ ਲਾਰੰਸ ਅਤੇ ਬਰਤਾਨੀਆ ਦੇ ਪ੍ਰਧਾਨ ਮੰਤਰੀ ਲਾਰਡ ਪਾਮਰਸਟੋਨ ਦੀ ਇੱਛਾ ਸੀ ਕਿ ਸ਼ਾਹ ਜਹਾਨ ਵਲੋਂ ਤਾਮੀਰ ਕਰਵਾਈ ਜਾਮਾ ਮਸਜਿਦ ਢਾਹ ਦਿੱਤੀ

ਜਾਵੇ। ਪੂਰੇ ਦਬਾਉ ਦੇ ਬਾਵਜੂਦ ਕੈਨਿੰਗ ਨੂੰ ਸ਼ਾਬਾਸ਼, ਉਸਨੇ ਗੱਲ ਨਹੀਂ ਮੰਨੀ।

ਮਾਰਚ 1858 ਮਿਲਟਰੀ ਅਦਾਲਤ ਨੇ 83 ਸਾਲਾ ਬਾਦਸ਼ਾਹ ਬਹਾਦਰਸ਼ਾਹ ਜਫਰ ਵਿਰੁੱਧ ਫੈਸਲਾ ਸੁਣਾਇਆ : ਅੰਤਰਰਾਸ਼ਟਰੀ ਇਸਲਾਮਿਕ ਸਾਜ਼ਿਸ਼ ਰਾਹੀਂ ਜ਼ਫਰ ਨੇ ਹਕੂਮਤ ਹਥਿਆਉਣੀ ਚਾਹੀ, ਈਸਾਈਆਂ ਦੇ ਕਤਲਿਆਮ ਲਈ ਉਕਸਾਇਆ। ਉਸ ਨੂੰ ਜਲਾਵਤਨੀ ਵਿਚ ਉਮਰ ਕੈਦ ਦੀ ਸਜ਼ਾ ਦਿੱਤੀ ਜਾਂਦੀ ਹੈ। ਕੁਝ ਮਹੀਨਿਆਂ ਪਿਛੋਂ ਜ਼ਫਰ, ਜ਼ੀਨਤ ਅਤੇ ਜਵਾਂ ਬਖਤ ਨੂੰ ਰੰਗੂਨ ਭੇਜ ਦਿੱਤਾ ਜਿਥੇ 1862 ਵਿਚ ਜ਼ਫਰ ਦੀ ਮੌਤ ਹੋਈ।

ਬੰਗਾਲ ਆਰਮੀ ਦੇ ਬਾਗੀਆਂ ਵਿਚ ਹਿੰਦੂਆਂ ਦੀ ਗਿਣਤੀ ਵਧੀਕ ਹੋਣ ਦਾ ਤੱਥ ਜਿਊਰੀ ਨੇ ਨਜ਼ਰਅੰਦਾਜ਼ ਕਰਕੇ ਲਿਖਿਆ : ਗਦਰ ਦੌਰਾਨ ਹਿੰਦੂਇਜ਼ਮ ਦੀ ਕਿਧਰੇ ਝਲਕ ਨਹੀਂ ਦਿਸੀ।[155] ਇਹ ਲਾਈਨ ਨਵੀਂ ਪਾਲਿਸੀ ਵੱਲ ਸੰਕੇਤ ਸੀ ਕਿ ਅੱਗੋਂ ਤੋਂ ਹਿੰਦੂਆਂ, ਮੁਸਲਮਾਨਾਂ ਨੂੰ ਇਕ ਫਰੰਟ ਤੇ ਖਲੋਣ ਦੀ ਆਗਿਆ ਨਹੀਂ ਦੇਣੀ।

× × ×

ਜਰਨੈਲ ਵਿਲਸਨ ਨੇ ਕਿਹਾ— ਕੋਈ ਸ਼ੱਕ ਨਹੀਂ ਦਿੱਲੀ ਦਾ ਰਿਜ਼ਲਟ ਜਾਨ ਲਾਰੰਸ ਕਰਕੇ ਹੈ। ਉਸ ਕਾਰਨ ਦਿੱਲੀ ਨੇ ਗੋਡੇ ਟੇਕੇ। ਪੰਜਾਬ ਕਮਜ਼ੋਰ ਨਹੀਂ ਰਿਹਾ, ਉਸ ਸਦਕਾ ਤਾਕਤ ਦਾ ਸਰੋਤ ਬਣ ਗਿਆ ਹੈ— ਕੈਨਿੰਗ ਨੇ ਕਿਹਾ।[156]

ਗਦਰ ਤੋਂ ਪਹਿਲਾਂ ਦਿੱਲੀ ਦਾ ਕੰਟਰੋਲ ਆਗਰੇ ਤੋਂ ਹੁੰਦਾ ਸੀ। ਯੂਪੀ ਦੇ ਲੈਫਟੀਨੈਂਟ ਗਵਰਨਰ ਜਾਨ ਕੋਲਵਿਨ ਕਰਕੇ ਨਹੀਂ, ਦਿੱਲੀ ਦੀ ਜਿੱਤ ਪੰਜਾਬ ਦੇ ਚੀਫ ਕਮਿਸ਼ਨਰ ਲਾਰੰਸ ਕਰਕੇ ਹੋਈ। ਉਸੇ ਨੇ ਰਿੱਜ ਤੇ ਕਬਜ਼ਾ ਕੀਤਾ ਸੀ। ਕੋਲਵਿਨ ਜਿੱਤ ਤੋਂ ਥੋੜ੍ਹੇ ਦਿਨ ਪਹਿਲਾਂ ਮਰ ਗਿਆ, ਲਾਰੰਸ ਦੀ ਦਿੱਲੀ ਤੇ ਨਿਰੰਤਰ ਨਜ਼ਰ ਰਹੀ। ਸਾਲ 1858 ਦੇ ਸ਼ੁਰੂ ਵਿਚ ਲਾਰੰਸ ਇਕ ਮਹੀਨਾ ਦਿੱਲੀ ਵਿਚ ਰਿਹਾ।

ਦਿੱਲੀ ਕਾਬੂ ਕਰਨ ਤੋਂ ਬਾਦ ਹੁਣ ਯੂਪੀ, ਅਵਧ ਅਤੇ ਰੋਹੇਲਖੰਡ ਦੇ ਬਾਗੀ ਕਾਬੂ ਕਰਨ ਵਿਚ ਪੰਜਾਬ ਨੇ ਹਿੱਸਾ ਪਾਇਆ। ਹਜ਼ਾਰਾਂ ਸਿੱਖ ਮੁਸਲਮਾਨ ਫੌਜ ਵਿਚ ਭਰਤੀ ਹੋ ਗਏ। ਇਨ੍ਹਾਂ ਨੇ ਖ਼ੁੱਸੀ ਲਖਨਊ ਰੈਜ਼ੀਡੈਂਸੀ ਮੁੜ ਕਾਬੂ ਕੀਤੀ, ਫਿਰ ਮਾਰਚ 1858 ਵਿਚ ਲਖਨਊ ਦਾ ਕਬਜ਼ਾ ਲਿਆ। ਪਹਿਲਾਂ ਸਤੰਬਰ 1857 ਵਿਚ ਇਸ ਨੂੰ ਛੁਡਾਣ ਦਾ ਯਤਨ ਕਰਦਾ ਕਰਨਲ ਨੀਲ ਮਾਰਿਆ ਗਿਆ ਸੀ। ਨੀਲ ਦੇ ਨਾਮ ਨਾਲ 'ਬਦਲਾਖੋਰ' ਲਫਜ਼ ਜੁੜ ਗਿਆ ਸੀ। ਪਿਛੇ ਪੜ੍ਹ ਆਏ ਹਾਂ ਕਿ ਬੀਬੀਘਰ ਅੰਗਰੇਜ਼ ਪਰਿਵਾਰ ਕਤਲ ਕੀਤੇ ਸਨ। ਨੀਲ, ਬਾਗੀਆਂ ਨੂੰ ਫੜ ਕੇ ਇਥੇ ਲਿਆਉਂਦਾ, ਕੋੜੇ ਮਾਰ ਮਾਰ ਉਨ੍ਹਾਂ ਨੂੰ ਆਖਦਾ ਫਰਸ਼ ਉੱਪਰ ਡੁੱਲ੍ਹਿਆ ਖ਼ੂਨ ਖੁੱਦ ਚੱਟੋ। ਖ਼ੂਨ ਚਟਾਉਣ ਤੋਂ ਬਾਦ ਫਾਂਸੀ ਚਾੜ੍ਹ ਦਿੰਦਾ। ਦੋ ਮਹੀਨਿਆਂ ਮਗਰੋਂ ਜਨਰਲ ਹੇਵਲੌਕ ਨੇ ਹਮਲਾ ਕੀਤਾ ਪਰ ਪੇਚਸ਼ ਕਾਰਨ ਮਰ ਗਿਆ। ਰੈਜ਼ੀਡੈਂਸੀ ਅੰਦਰ ਜਿਹੜੇ ਬਚੇ ਹੋਏ ਬੰਦੇ ਰਹਿ ਗਏ ਸਨ, ਉਹ ਕਾਨਪੁਰ ਲੈ ਆਇਆ ਸੀ।

ਮਾਰਚ 1858 ਵਿਚ ਜਦੋਂ ਆਖਰ ਲਖਨਊ ਜਿੱਤ ਲਿਆ, ਬਾਗੀ ਦੌੜ ਗਏ, ਲੁੱਟ ਮਾਰ ਵਿਚ ਪੰਜਾਬੋਂ ਗਏ ਸਿੱਖ ਸਿਪਾਹੀ ਵੀ ਸ਼ਾਮਲ ਹੋਏ। ਹੱਥ ਵਿਚ ਨੇਜ਼ਾ ਫੜੀ ਵਿਲੀਅਮ ਹੋਡਸਨ ਬੇਗਮ ਕੋਠੀ ਵਿਚ ਜਾ ਵੜਿਆ ਜਿੱਥੇ ਖਜ਼ਾਨਾ ਸੀ। ਲੁਕੇ

ਬਾਗੀ ਦੀ ਗੋਲੀ ਜਿਗਰੋਂ ਪਾਰ ਹੋ ਗਈ, ਪਿੱਠ ਪਰਨੇ ਡਿੱਗਾ। ਇਕ ਸਿੱਖ ਸਿਪਾਹੀ ਚੁੱਕ ਕੇ ਡਾਕਟਰ ਕੋਲ ਲੈ ਗਿਆ ਪਰ ਬਚ ਨਾ ਸਕਿਆ।

ਬੇਸ਼ਕ ਖ਼ੁਦ ਭਰਤੀ ਵਾਸਤੇ ਉਤਸ਼ਾਹਿਤ ਕੀਤਾ ਤੇ ਵੱਡੀ ਗਿਣਤੀ ਵਿਚ ਭਰਤੀ ਹੋਣ ਲੱਗੀ, ਲਾਰੰਸ ਪੰਜਾਬੀਆਂ ਬਾਰੇ ਸੋਚਦਾ ਘਬਰਾਣ ਲੱਗਦਾ। ਦਿੱਲੀ ਫਤਹਿ ਤੋਂ ਇਕ ਮਹੀਨਾ ਬਾਦ ਉਸਨੇ ਕੋਲਿਨ ਕੈਂਪਬੈਲ ਨੂੰ 15 ਅਕਤੂਬਰ 1857 ਨੂੰ ਪੱਤਰ ਲਿਖਿਆ—

> ਸਾਡੇ ਅਫਸਰ ਖਤਰੇ ਵਿਚ ਹਨ, ਉਨ੍ਹਾਂ ਨੂੰ ਜਾੱਨ ਪਾਂਡੇ ਤੋਂ ਘਬਰਾਹਟ ਹੈ ਕਿਤੇ ਅੱਗੇ ਜਾ ਕੇ ਗੱਲ ਹੋਰ ਦੀ ਹੋਰ ਹੋ ਕੇ ਬਹੁਤ ਸਾਰੇ ਜਾੱਨ ਸਿੰਘ ਨਾ ਹੋ ਜਾਣ।[158]

ਇਹ ਵਾਕ ਮੰਗਲ ਪਾਂਡੇ ਬਾਰੇ ਹੈ। ਗਦਰੀ ਮੰਗਲ ਪਾਂਡੇ ਦੀ ਬਹਾਦਰੀ ਦੇਖ ਕੇ ਸਿਪਾਹੀ ਵਾਸਤੇ ਪਾਂਡੇ ਸ਼ਬਦ ਵਰਤਿਆ ਜਾਂਦਾ। (ਜੋ ਪਾਂਡੇ ਨੇ ਕੀਤਾ ਕਿਤੇ ਸਿੱਖ ਨਾ ਉਵੇਂ ਕਰਨ ਲੱਗ ਜਾਣ—ਅਨੁ.)

ਕੁਝ ਮਹੀਨਿਆਂ ਬਾਦ ਦੂਜੇ ਜਰਨੈਲ ਮੈਨਸਫੀਲਡ ਨੂੰ ਖ਼ਤ ਵਿਚ ਦਿਲ ਦੀ ਘਬਰਾਹਟ ਦੱਸੀ—

> ਸਾਰੇ ਤਰ੍ਹਾਂ ਦੇ ਪੰਜਾਬੀਆਂ ਦੀ ਫੌਜ ਵਿਚ ਗਿਣਤੀ 50 ਹਜ਼ਾਰ ਤੋਂ ਵਧੀਕ ਹੈ। ਜੇ ਉਹ ਆਪਣੀ ਆਈ ਤੇ ਆ ਜਾਣ, ਹਿੰਦੁਸਤਾਨੀਆਂ ਤੋਂ ਵਧੀਕ ਨੁਕਸਾਨ ਕਰ ਸਕਦੇ ਨੇ।

ਅਜੇ ਬਚੇ ਫਿਰਦੇ ਬਾਗੀਆਂ ਨੂੰ ਵੀ ਫੜਨਾ ਹੈ—

> ਮੈਂ ਰੋਹੇਲਖੰਡ ਵਿਚ ਘੋੜਸਵਾਰ ਸਿੱਖਾਂ ਨੂੰ ਭੇਜਾਂਗਾ, ਉੱਥੇ ਦੀ ਵਸੋਂ ਨੂੰ ਮੁਸਲਮਾਨਾਂ ਤੋਂ ਖ਼ਤਰਾ ਹੈ। ਅਵਧ ਵਿਚ ਮੁਸਲਮਾਨ ਘੋੜਸਵਾਰ ਤੈਨਾਤ ਕਰਾਂਗਾ ਕਿਉਂਕਿ ਉੱਥੇ ਹਿੰਦੂ ਬਾਗੀ ਦਨਦਨਾਉਂਦੇ ਫਿਰਦੇ ਹਨ।[159]

ਪੰਜਾਬੀਆਂ* ਦੀ ਕਿਰਪਾ ਸਦਕਾ 1858 ਦੀਆਂ ਗਰਮੀਆਂ ਵਿਚ ਰੋਹੇਲਖੰਡ ਅਤੇ ਅਵਧ ਅੰਗਰੇਜ਼ੀ ਹੱਥਾਂ ਵਿਚ ਮੁੜ ਆਏ। ਜੂਨ ਮਹੀਨੇ ਗਵਾਲੀਅਰ ਵਿਚ ਝਾਂਸੀ ਦੀ ਬਹਾਦਰ ਰਾਣੀ ਲੜਦੀ ਹੋਈ ਮਾਰੀ ਗਈ। ਭਾਵੇਂ ਨਾਨਾ ਸਾਹਿਬ ਅਤੇ ਅਵਧ ਦੀ ਬੇਗਮ ਹਜ਼ਰਤ ਮਹਲ ਜਿਸ ਨੇ ਲਖਨਊ ਅੰਗਰੇਜ਼ਾਂ ਦੀ ਹੁਕਮ ਅਦੂਲੀ ਕੀਤੀ ਫੜੇ ਨਹੀਂ ਗਏ ਉਨ੍ਹਾਂ ਨੂੰ ਭਾਰਤ ਛੱਡ ਕੇ ਨੇਪਾਲ ਦੀ ਦਲਦਲ ਵਿਚ ਜਾਣ ਲਈ ਮਜਬੂਰ ਕਰ ਦਿੱਤਾ।

ਲੰਡਨ ਦੀ ਪਾਰਲੀਮੈਂਟ ਨੇ ਕਾਨੂੰਨ ਪਾਸ ਕਰਕੇ ਕੰਪਨੀ ਰਾਜ ਖ਼ਤਮ ਕੀਤਾ। ਉਸ ਦੀ ਥਾਂ ਹੁਣ ਮਲਕਾ ਵਿਕਟੋਰੀਆ ਭਾਰਤ ਤੇ ਰਾਜ ਕਰੇਗੀ। ਗਵਰਨਰ ਜਨਰਲ ਨੂੰ ਅੱਗੋਂ ਤੋਂ ਵਾਇਸਰਾਇ ਕਿਹਾ ਜਾਵੇਗਾ।

ਜਾਨ ਲਾਰੰਸ ਨੇ ਨਵੀਆਂ ਪਾਲਸੀਆਂ ਦਾ ਨਿਰਮਾਣ ਕੀਤਾ। ਭਾਰਤ ਦੇ ਰਾਜਿਆਂ, ਨਵਾਬਾਂ ਅਤੇ ਸਰਦਾਰਾਂ ਦਾ ਨਿਰਾਦਰ ਨਾ ਕਰੋ। ਗਦਰ ਦਾ ਰਿਜ਼ਲਟ

---

ਇੱਥੇ ਪੰਜਾਬੀ ਸ਼ਬਦ ਵਿੱਚ ਹਿੰਦੂ ਸਿੱਖ ਮੁਸਲਮਾਨ ਸਭ ਪੰਜਾਬੀ ਸ਼ਾਮਲ ਹਨ।

ਲਾਰੰਸ ਦੀ ਨੀਤੀ ਨੂੰ ਸਹੀ ਦੱਸ ਗਿਆ। ਲਾਰੰਸ ਨੇ ਕਿਹਾ ਕਿ ਬਾਗੀਆਂ ਦੇ ਹਮਦਰਦਾਂ ਨੂੰ ਮਿਸਾਲੀ ਸਜ਼ਾਵਾਂ ਤਾਂ ਦਿਓ, ਅੰਗਰੇਜ਼ੀ ਰਾਜ ਰਾਹੀਂ ਭਾਰਤ ਵਿਚ ਈਸਾਈ ਮੱਤ ਦੇ ਪ੍ਰਚਾਰ ਦੀ ਆਗਿਆ ਨਾ ਦਿਉ ਜਿਸ ਦੇ ਹੱਕ ਵਿਚ ਹਰਬਰਟ ਐਡਵਰਡਜ਼ ਵਰਗੇ ਅਫਸਰ ਸਨ।

ਕੈਨਿੰਗ ਵੀ ਲਾਰੰਸ ਦੀ ਲਾਈਨ ਦਾ ਹਾਮੀ ਸੀ। ਅਲਾਹਾਬਾਦ ਵਿਚ ਉਸਨੇ ਆਪਣਾ 1858 ਦਾ ਐਲਾਨਨਾਮਾ ਪੜ੍ਹਿਆ ਜਿਸ ਰਾਹੀਂ ਮਲਕਾ ਵਿਕਟੋਰੀਆ ਨੇ ਵਿਸ਼ਵਾਸ ਦਿਵਾਇਆ ਕਿ ਭਾਰਤੀ ਰਾਜਿਆਂ ਦੇ ਹੱਕ ਅਤੇ ਸ਼ਾਨ ਬਹਾਲ ਰਹੇਗੀ। ਸਾਰੇ ਭਾਰਤੀਆਂ ਨੂੰ ਹੱਕ ਹੈ ਕਿ ਉਹ ਆਪਣੇ ਧਰਮ, ਆਪਣੀਆਂ ਰਸਮਾਂ ਰੀਤਾਂ ਆਪਣੇ ਕਲਚਰ ਅਨੁਸਾਰ ਨਿਭਾਉਣ। ਅੰਗਰੇਜ਼ ਅਫਸਰਾਂ ਨੂੰ ਤਾੜਨਾ ਕੀਤੀ ਕਿ ਜਿਸਨੇ ਭਾਰਤੀਆਂ ਦੇ ਧਰਮ ਵਿਚ ਦਖਲ ਦਿੱਤਾ ਉਸ ਨੂੰ ਮਲਕਾ ਦੀ ਨਾਰਾਜ਼ਗੀ ਝੱਲਣੀ ਪਵੇਗੀ।

ਜਿਥੋਂ ਤੱਕ ਜਿਉਂਦੇ ਆਜ਼ਾਦ ਫਿਰਦੇ ਬਾਗੀਆਂ ਦਾ ਸਵਾਲ ਹੈ, ਜਿਨ੍ਹਾਂ ਦੀ ਅੰਗਰੇਜ਼ਾਂ ਦੇ ਕਤਲਾਂ ਵਿਚ ਸਿੱਧੀ ਸ਼ਮੂਲੀਅਤ ਨਹੀਂ, ਉਨ੍ਹਾਂ ਨੂੰ ਕੈਦ ਦੀ ਸਜ਼ਾ ਹੋਵੇਗੀ। ਮਾਮੂਲੀ ਦੋਸ਼ੀਆਂ ਨੂੰ ਬਖਸ਼ਿਆ ਜਾਏਗਾ। ਬਦਲਾ ਲਊ ਕਾਰਵਾਈਆਂ ਨਹੀਂ ਹੋਣਗੀਆਂ। ਕੁਝ ਅੰਗਰੇਜ਼ਾਂ ਅਤੇ ਭਾਰਤੀਆਂ ਨੂੰ ਇਹ ਰਿਆਇਤਾਂ ਚੰਗੀਆਂ ਨਹੀਂ ਲੱਗੀਆਂ ਪਰ ਬਹੁਤੀ ਥਾਂ ਇਸ ਪਾਲਿਸੀ ਦਾ ਭਰਪੂਰ ਸਵਾਗਤ ਹੋਇਆ।

ਫਰਵਰੀ 1859 ਵਿਚ ਦਿੱਲੀ, ਮਿਲਟਰੀ ਰਾਜ ਖ਼ਤਮ ਹੋਇਆ। ਸ਼ਹਿਰ ਰਸਮੀ ਤੌਰ ਤੇ ਪੰਜਾਬੀ ਵਿਚ ਮਿਲਾ ਕੇ ਜ਼ਿਲ੍ਹਾ ਬਣਾ ਦਿੱਤਾ। ਪੰਜਾਬ ਦਾ ਚੀਫ ਕਮਿਸ਼ਨਰ ਹੁਣ ਲੈਫਟੀਨੈਂਟ ਗਵਰਨਰ ਕਹਾਏਗਾ। 47 ਸਾਲ ਦੇ ਲਾਰੰਸ ਨੇ ਮਲਕਾ ਨੂੰ ਭਾਰਤ ਛੱਡਣ ਦੀ ਆਪਣੀ ਇੱਛਾ ਦੱਸੀ। ਫਰਵਰੀ ਵਿਚ ਹੀ ਉਹ ਇੰਗਲੈਂਡ ਚਲਾ ਗਿਆ, ਰਾਬਰਟ ਮੰਟਗੁਮਰੀ ਪੰਜਾਬ ਦਾ ਪਹਿਲਾ ਲੈਫ. ਗਵਰਨਰ ਨਿਯੁਕਤ ਹੋਇਆ ਜਿਸ ਅਧੀਨ ਦਿੱਲੀ ਜ਼ਿਲ੍ਹਾ ਵੀ ਹੋਏਗਾ।

ਜੁਲਾਈ 1859 ਵਿਚ ਕੈਨਿੰਗ ਨੇ ਐਲਾਨ ਕੀਤਾ—ਯੁੱਧ ਖ਼ਤਮ ਹੋ ਗਿਐ। ਬਗਾਵਤ ਖ਼ਤਮ ਕਰ ਦਿੱਤੀ ਗਈ। ਅਮਨ ਕਾਨੂੰਨ ਲਾਗੂ ਕਰ ਦਿੱਤੇ ਗਏ ਹਨ।[160]

-o-

# ਅਧਿਆਇ ਛੇਵਾਂ
# 1859-1919 : ਸਾਮਰਾਜ ਦਾ ਸਿਖਰ ਦੁਪਹਿਰਾ

ਪੰਜਾਬ ਅਤੇ ਹਿੰਦੁਸਤਾਨ ਵਿਚ ਬਗਾਵਤ ਕੁਚਲੀ ਜਾਣ ਬਾਦ ਦਹਾਕਿਆਂ ਤੱਕ ਸਾਮਰਾਜੀ ਸਫਲਤਾ ਦਾ ਡੰਕਾ ਵੱਜਿਆ। ਜਿਹਲਮ ਜ਼ਿਲ੍ਹੇ ਦਾ ਡੀਸੀ ਡਿਸਟਿਕ ਗਜ਼ਟੀਅਰ ਵਿਚ ਲਿਖਦਾ ਹੈ—ਗਦਰ ਬਾਦ ਜ਼ਿਲ੍ਹੇ ਦਾ ਇਤਿਹਾਸ ਸੋਸ਼ਲ ਹੈ ਸਿਆਸੀ ਨਹੀਂ। ਆਮ ਪ੍ਰਸ਼ਾਸਨ ਸ਼ਾਂਤ ਰੁਟੀਨ ਵਿਚ ਚੱਲ ਰਿਹਾ ਹੈ ਕੋਈ ਵਿਘਨ ਨਹੀਂ ਪਿਆ।[1] ਇਹ ਵਾਕ ਸਾਰੇ ਪੰਜਾਬ ਉੱਤੇ ਲਾਗੂ ਹੁੰਦੇ ਹਨ।

ਗਦਰ ਦੇ ਸਬਕ ਰਾਜ ਤਾਂ ਹਜ਼ਮ ਕਰ ਗਿਆ, ਪੰਜਾਬੀਆਂ ਤੇ ਹਿੰਦੁਸਤਾਨੀਆਂ ਨੂੰ ਹਜ਼ਮ ਨਹੀਂ ਹੋਏ। ਹਿੰਦੂ ਮੁਸਲਮਾਨਾਂ ਵਿਚ ਪਾੜਾ ਵਧਣ ਲੱਗਾ, ਮੁੜ ਨਹੀਂ ਘਟਿਆ। ਇਲੀਟ ਕਲਾਸ ਆਮ ਲੋਕਾਂ ਨਾਲੋਂ ਟੁੱਟ ਗਈ। ਗਦਰ ਦੇ ਲੀਡਰਾਂ ਨੇ ਹੇਠਲੇ ਤਬਕੇ ਕੋਲ, ਕਿਸਾਨੀ ਕੋਲ ਜਾਣ ਦੀ ਪਹਿਲ ਨਹੀਂ ਕੀਤੀ। ਰਾਜ ਨੇ ਪੰਜਾਬ ਦੇ ਹਿੰਦੂ ਸਿੱਖਾਂ ਤੇ ਮੁਸਲਮਾਨਾਂ ਨੂੰ ਆਪਣੇ ਆਪਣੇ ਧਰਮ ਵਿਚ ਪੱਕੇ ਰਹਿਣ ਲਈ ਪ੍ਰੇਰਿਆ। ਹਾਕਮਾਂ ਨੇ 1857 ਪਿਛੋਂ ਫੈਸਲੇ ਲਏ—

1. ਅੰਗਰੇਜ਼ ਰਾਜ ਨਾਲੋਂ ਈਸਾਈਅਤ ਅਲਹਿਦਾ ਕਰੋ।
2. ਭਾਰਤੀ ਨਵਾਬਾਂ ਅਤੇ ਰਾਜਿਆਂ ਦੀਆਂ ਭਾਵਨਾਵਾਂ ਦੀ ਕਦਰ ਕਰੋ ਪਰ
3. ਪੰਜਾਬ ਅਤੇ ਭਾਰਤ ਉੱਪਰ ਇਉਂ ਰਾਜ ਕਰੋ ਜਿਵੇਂ ਸੁਪੀਰੀਅਰ ਨਸਲ ਕਰਿਆ ਕਰਦੀ ਹੈ, ਹਾਕਮ ਅਤੇ ਪਰਜਾ ਨੂੰ ਬਰਾਬਰ ਕਦੇ ਨਾ ਸਮਝੋ।
4. ਸੜਕਾਂ, ਰੇਲਵੇ ਲਾਈਨਾਂ, ਡਾਕ ਤਾਰ, ਨਹਿਰਾਂ, ਸਕੂਲ, ਹਸਪਤਾਲ, ਕਾਲਜ, ਯੂਨੀਵਰਸਿਟੀਆਂ, ਅਦਾਲਤਾਂ ਸਥਾਪਤ ਕਰਕੇ ਵਧੀਆ ਜੀਵਨ ਜਿਊਣ ਦੀ ਜਾਚ ਸਿਖਾਉ।
5. ਕਿਸਾਨਾਂ ਦੇ ਹਿਤਾਂ ਦੀ ਵੱਧ ਤੋਂ ਵੱਧ ਰਾਖੀ ਕਰੋ।
6. ਰਾਜ ਦੀਆਂ ਫੌਜਾਂ ਵਾਸਤੇ ਪੇਂਡੂ ਪੰਜਾਬ ਵਿਚੋਂ ਜੁਆਨ ਭਰਤੀ ਕਰੋ, ਹਰ ਰਕਰੂਟ ਦੀ ਜਾਤ ਅਤੇ ਧਰਮ ਰਿਕਾਰਡ ਕਰੋ, ਸਾਵਧਾਨ ਰਹੋ ਕਿ ਵੱਡੇ ਹਥਿਆਰ ਇਨ੍ਹਾਂ ਦੇ ਹੱਥਾਂ ਤੋਂ ਦੂਰ ਰਹਿਣ ਅਤੇ ਆਖਰ ਵਿਚ
7. ਹਰੇਕ ਸਿਪਾਹੀ ਆਪਣੇ ਪਿੰਡ ਵਿਚ ਰਾਜ ਦੇ ਨੁਮਾਇੰਦੇ ਵਜੋਂ ਇੱਜ਼ਤ ਨਾਲ ਵਿਚਰੇ।

ਸਾਮਰਾਜ ਦੀ ਇਸ ਪਾਲਸੀ ਦਾ ਇਕ ਹਿੱਸਾ ਅਸੀਂ ਦੇਖ ਲਿਆ ਹੈ ਮਲਕਾ ਦੇ 1858 ਵਾਲੇ ਐਲਾਨਨਾਮੇ ਵਿਚ ਹੈ। ਬਾਕੀ ਦਾ ਕੰਮ ਰਾਜ ਦੇ ਸਿਵਲ ਅਤੇ ਮਿਲਟਰੀ ਅਫਸਰ ਆਪਸ ਵਿਚ ਤਾਲਮੇਲ ਰੱਖ ਕੇ ਕਰ ਲੈਣਗੇ। ਪੰਜਾਬ, ਕਲਕੱਤੇ ਅਤੇ ਲੰਡਨ ਵਿਚ ਇਸ ਵਿਸ਼ੇ ਤੇ ਸੰਵਾਦ ਹੋਏ ਕਿ ਪੰਜਾਬ ਗਦਰ ਤੋਂ ਕਿਵੇਂ ਬਚ

ਗਿਆ, ਨਾ ਕੇਵਲ ਬਚਿਆ, ਇਸ ਨੇ ਇਸ ਦੇ ਖਾਤਮੇ ਵਿਚ ਵੱਡੀ ਭੂਮਿਕਾ ਨਿਭਾਈ। ਰਾਜ ਦੇ ਹਿਤਾਂ ਦੀ ਪੂਰਤੀ ਵਾਸਤੇ ਪੰਜਾਬ ਹਿੰਦੁਸਤਾਨ ਨੂੰ ਪ੍ਰਭਾਵਿਤ ਕਰਦਾ ਰਹੇਗਾ।[2]

ਬਰਾਬਰੀ ਨਹੀਂ ਦੇਣੀ, ਚੰਗੇ ਗੁਣ ਦੇਣੇ ਹਨ, ਇਹ ਸਿਲਸਿਲਾ 60 ਸਾਲ ਨਿਰਵਿਘਨ ਚਲਦਾ ਰਿਹਾ, ਰਸਤੇ ਵਿਚ ਕਦੀ ਰੁਕਾਵਟ ਆਈ, ਦੂਰ ਕਰ ਦਿੱਤੀ। ਅਮਨ ਵਰਤ ਗਿਆ। ਸਾਲ 1860 ਤੋਂ 1920 ਤੱਕ ਬਣੀਆਂ ਨਹਿਰਾਂ ਸਦਕਾ ਇਕ ਕਰੋੜ ਏਕੜ ਨਵੀਂ ਜ਼ਮੀਨ ਹਲ ਹੇਠ ਆ ਗਈ। ਜ਼ਮੀਨ ਦੀ ਮਾਲਕੀ ਪੂਰੇ ਪਿੰਡ ਜਾਂ ਕਬੀਲੇ ਦੀ ਨਹੀਂ, ਕਿਸਾਨ ਵਿਅਕਤੀ ਦੀ ਹੋਣ ਲੱਗੀ। ਉਸਦੀ ਮਾਲਕੀ ਦਾ ਸਹੀ ਰਿਕਾਰਡ ਰੱਖਿਆ ਅਤੇ ਸਾਂਭਿਆ ਗਿਆ। ਮਾਮਲੇ ਦੀ ਦਰ ਬਹੁਤ ਘੱਟ ਕਰ ਦਿਤੀ ਪਰ ਵਸੂਲੀ ਵਾਸਤੇ ਰਿਆਇਤ ਨਹੀਂ।

ਪੰਜਾਬ ਦੀ ਖੇਤੀ ਪੈਦਾਵਾਰ ਵਧੀ ਤਾਂ ਸਰਕਾਰ ਦੀ ਆਮਦਨ ਵਧੀ। ਅੰਗਰੇਜ਼ੀ ਬੈਂਕਾਂ, ਸਮੁੰਦਰੀ ਜਹਾਜ਼ਾਂ ਅਤੇ ਏਜੰਸੀਆਂ ਰਾਹੀਂ ਭਾਰਤੀ ਸਮਾਨ ਦੀ ਆਯਾਤ ਨਿਰਯਾਤ ਦਾ ਪ੍ਰਬੰਧ ਹੋਣ ਲੱਗਾ। ਪੰਜਾਬ ਦੀ ਕਪਾਹ, ਕਣਕ ਤੇ ਤੇਲ ਬੀਜਾਂ ਦੀ ਖਰੀਦ ਕੀਤੀ। ਪੰਜਾਬ ਦੀ ਖੁਸ਼ਹਾਲੀ ਵਿਚੋਂ ਵੱਡਾ ਹਿੱਸਾ ਰਾਜ ਕੋਲ ਜਾਣ ਲੱਗਾ।[3]

ਪੰਜਾਬ ਵਿਚ ਵਪਾਰ ਵਿਕਸਿਤ ਹੋਇਆ। ਜ਼ਮੀਨ ਦੀ ਮਾਲਕੀ ਕਾਨੂੰਨ ਅਨੁਸਾਰ ਹੋਵੇਗੀ ਤੇ ਫਸਲ ਦਾ ਵਪਾਰ ਹੋਵੇਗਾ। ਪਰ ਕੁਝ ਕਿਸਾਨ ਮੰਦਹਾਲੀ ਵਿਚ ਫਸ ਗਏ। ਬੈਂਕ ਸਥਾਪਤ ਹੋ ਗਏ, ਕਰਜ਼ੇ ਮਿਲਣ ਲੱਗੇ ਪਰ ਪੰਜਾਬ ਦਾ ਕਿਸਾਨ ਪੇਂਡੂ ਜਾਂ ਸ਼ਹਿਰੀ ਸ਼ਾਹੂਕਾਰਾਂ ਤੋਂ ਕਰਜ਼ਾ ਲੈਂਦਾ। ਕਰਜ਼ਾ ਨਾ ਉਤਰਦਾ, ਜ਼ਮੀਨ ਪਹਿਲਾਂ ਗਹਿਣੇ ਟਿਕਦੀ ਫਿਰ ਵਿਕ ਜਾਂਦੀ।

ਸ਼ਹਿਰ ਵਧੇ ਫੁੱਲੇ। ਲਾਹੌਰ, ਅੰਮ੍ਰਿਤਸਰ, ਰਾਵਲਪਿੰਡੀ, ਮੁਲਤਾਨ, ਲੁਧਿਆਣੇ ਅਫਸਰਾਂ ਨੇ ਆਪਣੇ ਲਈ ਅਤੇ ਮਾਤਹਿਤ ਭਾਰਤੀ ਮੁਲਾਜ਼ਮਾਂ ਦੀ ਰਿਹਾਇਸ਼ ਲਈ ਸਿਵਿਲ ਲਾਈਨਜ਼ ਕਾਲੋਨੀਆਂ ਉਸਾਰੀਆਂ, ਦਰਖਤਾਂ ਦੀਆਂ ਕਤਾਰਾਂ ਦਿਸਣ ਲੱਗੀਆਂ। ਫੌਜੀਆਂ ਵਾਸਤੇ, ਫੌਜੀ ਅਫਸਰਾਂ ਵਾਸਤੇ ਛਾਉਣੀਆਂ ਉਸਾਰੀਆਂ। ਰਾਵਲਪਿੰਡੀ ਛਾਉਣੀ ਵਿਚ 5000 ਸੈਨਿਕ ਰਹਿੰਦੇ ਸਨ। ਸਾਲ 1895 ਵਿਚ ਬ੍ਰਿਟਿਸ਼ ਰਾਜ ਗਜ਼ਟੀਅਰ ਵਿਚ ਲਿਖਿਆ—

> ਕਸਬੇ ਦੁਆਲੇ ਜ਼ਮੀਨ ਬੜੀ ਉਪਜਾਊ ਹੈ। ਸ਼ਹਿਰ ਦੁਆਲੇ ਕੰਧ ਨਹੀਂ, ਕਿਤੇ ਕੋਈ ਪੁਰਾਣੀ ਦੇਖਣਯੋਗ ਚੀਜ਼ ਨਹੀਂ। ਕਸਬਾ ਆਧੁਨਿਕ ਹੈ, ਇਸ ਦੇ ਨਜ਼ਦੀਕ ਛਾਉਣੀ ਕਰਕੇ ਹੀ ਇਸਦਾ ਕਾਰੋਬਾਰ ਚਲਦਾ ਹੈ। ਹਰ ਦਿਸ਼ਾ ਵਿਚ ਇੱਟਾਂ ਦੀਆਂ ਪੱਕੀਆਂ ਸੁਹਣੀਆਂ ਇਮਾਰਤਾਂ ਦਿਸਦੀਆਂ ਹਨ। ਗਲੀਆਂ ਖੁੱਲ੍ਹੀਆਂ ਅਤੇ ਸਿੱਧੀਆਂ ਹਨ। ਉੱਤਰੀ ਭਾਰਤ ਦਾ ਇਹ ਸਭ ਤੋਂ ਸਾਫ ਸ਼ਹਿਰ ਹੈ। ਸੁਹਣਾ ਨਵਾਂ ਰੇਲਵੇ ਸਟੇਸ਼ਨ ਬਣ ਗਿਆ ਹੈ ਤੇ ਸਵੱਛ ਨਿੱਕਾ ਜਿਹਾ ਚਰਚ ਹੈ। ਇਥੇ ਕਸ਼ਮੀਰ ਦੀਆਂ ਪੀਰ ਪੰਜਾਲ ਪਹਾੜੀਆਂ ਦੇ ਮਨਮੋਹਕ ਦ੍ਰਿਸ਼ ਹਨ। ਇਸ ਯੋਰਪੀਨ ਵੱਸੋਂ ਵਾਲੇ ਇਲਾਕੇ ਵਿਚ ਸੁਹਣੇ ਬਾਗ ਹਨ, ਅਨੇਕ ਪਸ਼ੂ ਪੰਛੀ ਇਸ ਦੇ ਲਾਗਲੇ ਜੰਗਲਾਂ ਵਿਚ ਹਨ।

ਸਰਕਾਰ ਅਤੇ ਈਸਾਈ ਮਿਸ਼ਨਰੀਆਂ ਨੇ ਨਵੇਂ ਸਕੂਲ ਖੋਲ੍ਹੇ, ਵਿੱਦਿਆ ਦਾ ਪਸਾਰ ਹੋਣ ਲੱਗਾ। ਉੱਚ ਵਿੱਦਿਆ ਸ਼ੁਰੂ ਹੋਈ। ਲਾਹੌਰ ਦਾ ਸਰਕਾਰੀ ਕਾਲਜ 1864 ਵਿਚ ਅਤੇ ਪੰਜਾਬ ਯੂਨੀਵਰਸਿਟੀ ਲਾਹੌਰ ਇਕ ਜਨਵਰੀ 1882 ਨੂੰ ਸ਼ੁਰੂ ਹੋਈ। ਫੋਰਮਨ ਕ੍ਰਿਸਚਿਅਨ ਕਾਲਜ 1866 ਵਿਚ ਤੇ ਲਾਅ ਕਾਲਜ 1870 ਵਿਚ ਬਣੇ।

ਵਿਦਿਆ ਮਹਿਕਮੇ ਦੇ ਇਕ ਅਫਸਰ ਲਿਟਨਰ ਨੇ ਅਰਬੀ, ਫਾਰਸੀ ਅਤੇ ਸੰਸਕ੍ਰਿਤ ਨੂੰ ਸੁਰਜੀਤ ਕਰਨ ਦੇ ਯਤਨ ਕੀਤੇ ਪਰ ਅੰਗਰੇਜ਼ੀ ਇਨ੍ਹਾਂ ਨੂੰ ਪਛਾੜਨ ਲੱਗੀ। ਲਿਟਨਰ ਨੇ ਇਹ ਵੀ ਚਾਹਿਆ ਕਿ ਦਸਵੀਂ ਤੱਕ ਸਾਇੰਸ ਸਮੇਤ ਸਾਰੀ ਵਿਦਿਆ ਸਥਾਨਕ ਮਾਂ ਬੋਲੀ ਵਿਚ ਦਿੱਤੀ ਜਾਵੇ, ਇਥੇ ਵੀ ਉਹ ਸਫਲ ਨਾ ਹੋਇਆ। ਪੰਜਾਬ ਸਕੂਲ ਸਿੱਖਿਆ ਦੀ ਵਿਦਿਆ ਦਾ ਦਸਵੀਂ ਤੱਕ ਮਾਧਿਅਮ ਪੰਜਾਬੀ ਨਹੀਂ ਉਰਦੂ ਹੋਵੇਗਾ।

ਹੌਲੀ ਹੌਲੀ ਇਕ ਨਵੀਂ ਮਿਡਲ ਕਲਾਸ ਪੈਦਾ ਹੋਣ ਲੱਗੀ। ਅੰਗਰੇਜ਼ੀ ਪੜ੍ਹੀ ਲਿਖੀ ਸ਼੍ਰੇਣੀ ਸਰਕਾਰੀ ਨੌਕਰੀ ਵਿਚ ਜਾਣ ਲੱਗੀ, ਅਧਿਆਪਨ, ਮੈਡੀਸਿਨ ਤੇ ਲਾਅ ਵਿਚ। ਨੌਕਰਸ਼ਾਹੀ ਵਿਚ ਸੀਨੀਅਰ ਅਫਸਰੀਆਂ ਤਾਂ ਗੋਰਿਆਂ ਕੋਲ ਰਹੀਆਂ ਪਰ ਜੂਨੀਅਰ ਥਾਵਾਂ 'ਤੇ ਪੰਜਾਬੀ ਹਿੰਦੂ, ਖ਼ਾਸ ਕਰ ਖੱਤਰੀ, ਅਰੋੜੇ, ਬ੍ਰਾਹਮਣ ਤੇ ਬਾਣੀਏ ਛਾ ਗਏ। ਬਹੁ ਗਿਣਤੀ ਦੇ ਮੁਸਲਮਾਨ ਪਛੜ ਗਏ।

× × ×

1880 ਤੱਕ ਭਾਰਤੀ ਫੌਜੀਆਂ ਨੇ ਦੇਸ ਅੰਦਰਲੀ ਸੁਰੱਖਿਆ ਵਾਸਤੇ ਕੰਮ ਕਰਨਾ ਸੀ, ਭਰਤੀ ਬਹੁਤੀ ਵਧਾਈ ਨਹੀਂ ਸੀ, ਕਿਤੇ ਦੂਜਾ ਗਦਰ ਨਾ ਛਿੜ ਪਵੇ। ਪਾੜੋ ਤੇ ਰਾਜ ਕਰੋ ਦਾ ਫਾਰਮੂਲਾ ਸਫਲ ਰਿਹਾ। ਪਰ ਹੁਣ ਅਫਗਾਨਿਸਤਾਨ ਰਾਹੀਂ ਰੂਸ ਦੇ ਹਮਲੇ ਦਾ ਖ਼ਤਰਾ ਨਜ਼ਰ ਆਉਣ ਲੱਗਾ। ਭਾਰਤ ਦੀ ਮਿਲਟਰੀ ਪਾਲਿਸੀ ਵਾਸਤੇ 1858 ਵਿਚ ਪੀਲ ਕਮਿਸ਼ਨ ਬਣਿਆ, ਜੋਨਾਥਨ ਪੀਲ, ਸਟੇਟ ਦੇ ਯੁੱਧ ਸਕੱਤਰ ਦੇ ਨਾਮ ਤੇ। ਇਸ ਕਮਿਸ਼ਨ ਨੇ ਆਪਣੀ ਰਿਪੋਟ ਵਿਚ ਕਿਹਾ ਕਿ ਸਿਪਾਹੀ ਆਪਣੀ ਆਪਣੀ ਰਿਆਸਤ ਵਿਚ ਤੈਨਾਤ ਰਹਿਣੇ ਚਾਹੀਦੇ ਨੇ। ਜਦੋਂ ਦੂਰ ਦੁਰਾਡੇ ਥਾਵਾਂ ਤੇ ਭਾਂਤ ਸੁਭਾਂਤੇ ਸੂਬਿਆਂ ਦੇ ਸਿਪਾਹੀ ਇਕੱਠੇ ਹੁੰਦੇ ਹਨ, ਉਨ੍ਹਾਂ ਵਿਚਕਾਰ ਵੱਡੇ ਭਾਰਤ ਦੀ ਸਾਂਝ ਦਾ ਅਹਿਸਾਸ ਪੈਦਾ ਹੁੰਦਾ ਹੈ।[5]

ਦੂਜੀ ਸਲਾਹ ਇਹ ਦਿੱਤੀ ਕਿ ਇਕ ਰਜਮੈਂਟ ਵਿਚ ਵਿਰੋਧੀ ਸੁਰ ਵਾਲੀਆਂ ਕੰਪਨੀਆਂ ਹੋਣੀਆਂ ਚਾਹੀਦੀਆਂ ਹਨ ਯਾਨੀ ਕਿ ਪੰਜਾਬ ਦੀ ਰਜਮੈਂਟ ਵਿਚ ਦੋ ਕੰਪਨੀਆਂ ਜੱਟ ਸਿੱਖਾਂ ਦੀਆਂ, ਦੋ ਪੰਜਾਬੀ ਮੁਸਲਮਾਨਾਂ ਦੀਆਂ, ਇਕ ਹਿੰਦੂ ਜਾਤਾਂ ਜਾਂ ਡੋਗਰਿਆਂ ਦੀ ਤੇ ਦੋ ਪਖਤੂਨਾਂ ਦੀਆਂ। ਇਸ ਪਾਲਿਸੀ ਦਾ ਮਤਲਬ ਇਹ ਹੋਇਆ ਕਿ ਬੰਗਾਲ, ਬੰਬੇ ਤੇ ਮਦਰਾਸ ਰਜਮੈਂਟਾਂ ਵੱਖ-ਵੱਖ ਰਹਿਣ, ਇਕ ਦਾ ਦੂਜੀ ਨਾਲ ਕੋਈ ਸੰਪਰਕ ਨਾ ਹੋਵੇ।

ਲੰਡਨ ਵਿਚਲੇ ਭਾਰਤ ਵਾਸਤੇ ਸਟੇਟ ਸਕੱਤਰ ਚਾਰਲਸ ਵੁੱਡ ਨੇ ਜੋ ਸਲਾਹ ਵਾਇਸਰਾਏ ਲਾਰਡ ਕੈਨਿੰਗ ਨੂੰ ਦਿੱਤੀ ਉਹ ਵੀ ਜਾਣਨ ਯੋਗ ਹੈ। 1861 ਵਿਚ

ਲਿਖਿਆ— ਜੇ ਇਕ ਰਜਮੈਂਟ ਬਗਾਵਤ ਕਰੇ ਤਾਂ ਦੂਜੀ ਇਸ ਤੋਂ ਏਨੀ ਬੇਖਬਰ, ਏਨੇ ਵਕਫੇ ਤੇ ਹੋਵੇ ਕਿ ਬਾਗੀਆਂ ਉੱਪਰ ਫਾਇਰ ਖੋਲ੍ਹਣ ਲਈ ਤਿਆਰ ਰਹੇ।[6]

ਇਨ੍ਹਾਂ ਰਿਪੋਟਾਂ ਤੇ ਅਮਲ ਹੋਇਆ। ਸਾਲ 1895 ਤੱਕ ਤਿੰਨੇ ਭਾਰਤੀ ਫੌਜਾਂ ਵੱਖ-ਵੱਖ ਰਹੀਆਂ। ਪਹਿਲਾਂ ਵਾਂਗ ਹੀ ਬੰਗਾਲ ਆਰਮੀ ਰਹੀ ਤਾਂ ਉੱਤਰ ਵੱਲ, ਜਿਸ ਵਿਚ ਪੰਜਾਬ ਵੀ ਸੀ ਪਰ ਹੁਣ ਇਹ ਪੰਜਾਬੀ ਹੁੰਦੀ ਗਈ, ਗੋਰਖਾ ਹੁੰਦੀ ਗਈ, ਹਿੰਦੁਸਤਾਨੀ ਰੰਗ ਘੱਟਦਾ ਗਿਆ। ਇਸ ਦੀਆਂ ਰਜਮੈਂਟਾਂ ਸਿਪਾਹੀਆਂ ਦੀ ਜੰਮਣ ਭੋਇੰ ਦੇ ਨੇੜੇ ਨੇੜੇ ਰੱਖੀਆਂ ਗਈਆਂ। ਹਰੇਕ ਰਜਮੈਂਟ ਵਿਚਲੀਆਂ ਕੰਪਨੀਆਂ ਇਕ ਦੂਜੀ ਤੇ ਨਜ਼ਰ ਰੱਖ ਸਕਦੀਆਂ ਸਨ, ਚੈੱਕ ਕਰ ਸਕਦੀਆਂ ਸਨ। ਸੀਨੀਅਰ ਅਫਸਰ ਦੀ ਲਿਖਤ ਮੁਜਬ ਵੱਖ ਵੱਖ ਗਰੁੱਪਾਂ ਨੂੰ ਹਰੇਕ ਰਜਮੈਂਟ ਵਿਚ ਇਉਂ ਸ਼ਾਮਲ ਕਰੋ ਕਿ ਉਨ੍ਹਾਂ ਦਾ ਵੱਖਰੇਵਾਂ ਜ਼ਾਹਰ ਰਹੇ।[7]

1870 ਤੱਕ ਪੰਜਾਬ, ਬੰਗਾਲ ਆਰਮੀ ਨੂੰ 35 ਪ੍ਰਤੀਸ਼ਤ ਸਿਪਾਹੀ ਦੇ ਰਿਹਾ ਸੀ। ਇਹ ਵਿਉਂਤ ਬਣਾਈ ਗਈ ਕਿ ਇਸ ਵਿਚ ਪੰਜਾਬੀਆਂ ਦੀ ਸ਼ਮੂਲੀਅਤ ਗਿਣਤੀ ਪੱਖੋਂ ਅਹਿਮ ਹੈ ਪਰ ਗੋਰਖਿਆਂ ਸਮੇਤ ਗੈਰ ਪੰਜਾਬੀ, ਬੰਗਾਲ ਆਰਮੀ ਨੂੰ ਕੰਟਰੋਲ ਕਰਨ। ਪੰਜਾਬ ਦੇ ਦੋ ਵੱਡੇ ਧੜੇ ਸਿੱਖ ਅਤੇ ਮੁਸਲਮਾਨ ਵੀ ਇਕ ਦੂਜੇ ਦੇ ਸਮਤੋਲ ਵਿਚ ਰਹਿਣ।

1880 ਤੋਂ 1885 ਤੱਕ ਜਨਰਲ ਫਰੈਡਰਿਕ ਰਾਬਰਟ ਮਦਰਾਸ ਆਰਮੀ ਦਾ ਕਮਾਂਡਰ ਸੀ। ਉਸਨੇ 1890 ਵਿਚ ਬੰਗਾਲ ਆਰਮੀ ਦੀ ਕਮਾਨ ਸੰਭਾਲੀ ਤਾਂ ਪਾਲਿਸੀ ਵਿਚ ਬਦਲੀ ਹੋਈ। ਮਈ 1857 ਵਿਚ ਰਾਬਰਟ ਜੂਨੀਅਰ ਅਫਸਰ ਸੀ। ਜਦੋਂ ਪੇਸ਼ਾਵਰ ਵਿਚ ਉਸਨੂੰ ਦਿੱਲੀ ਅਤੇ ਮੇਰਠ ਤੋਂ ਤਾਰਾਂ ਮਿਲੀਆਂ ਸਨ, ਉਸਨੇ ਜੰਗੀ ਕੌਂਸਲ ਦੀ ਮੀਟਿੰਗ ਦੀ ਕਾਰਵਾਈ ਲਿਖੀ ਸੀ।

ਸਹੀ ਹੈ ਕਿ ਭਾਰਤ ਦੇ ਉੱਤਰ ਪੱਛਮ ਵੱਲ ਅਸਲ ਖ਼ਤਰਾ ਰੂਸ ਦਾ ਹੈ। ਰਾਬਰਟ ਨੇ 1880 ਵਿਚ ਕਾਬਲ ਤੋਂ ਕੰਧਾਰ ਤੱਕ ਫੌਜ ਦੀ ਕਮਾਨ ਸੰਭਾਲ ਕੇ ਕਾਬਲ ਤੋਂ ਕੰਧਾਰ ਤੱਕ ਦਾ ਯਾਦਗਾਰੀ ਕੂਚ ਕੀਤਾ ਸੀ। ਉਸਦਾ ਖਿਆਲ ਸੀ ਕਿ ਵੱਖ-ਵੱਖ ਗਰੁੱਪਾਂ ਵਿਚਕਾਰ ਕੇਵਲ ਸਮਤੋਲ ਬਣਾ ਕੇ ਨਹੀਂ ਰੱਖਣਾ, ਉੱਤਮ ਯੋਗਤਾ ਵੀ ਬਣਾ ਕੇ ਰੱਖਣੀ ਹੈ। ਮਾਰਸ਼ਲ ਨਸਲਾਂ ਦਾ ਆਪਸੀ ਮੁਕਾਬਲਾ ਹੋਵੇ।

ਰਾਬਰਟ ਨੇ ਮਾਰਸ਼ਲ ਨਸਲਾਂ ਦੀ ਸ਼ਨਾਖਤ ਕੀਤੀ, ਕੇਂਦਰੀ ਪੰਜਾਬ ਯਾਨੀ ਕਿ ਮਝੈਲ ਜੱਟ ਸਿੱਖ, ਮੁਸਲਮਾਨ ਗੱਖੜ, ਜੰਜੂਏ, ਅਵਾਣ, ਟਿਵਾਣੇ ਤੇ ਖੱਟਰ ਜੱਟ ਉੱਤਰ ਪੱਛਮੀ ਪੰਜਾਬ ਦੇ, ਰੋਹਤਕ ਹਿਸਾਰ ਦੇ ਹਿੰਦੂ ਜਾਟ, ਕਾਂਗੜਾ ਜੰਮੂ ਦੇ ਹਿੰਦੂ ਡੋਗਰੇ, ਫਰੰਟੀਅਰ ਦੇ ਪਖਤੂਨ ਕਬੀਲੇ, ਨੇਪਾਲ ਦੇ ਗੋਰਖੇ ਬਾਕੀਆਂ ਦੇ ਮੁਕਾਬਲੇ ਤੇ ਮਾਰਸ਼ਲ ਨਸਲਾਂ ਹਨ। ਮਾਰਸ਼ਲ-ਰੇਸ ਥਿਊਰੀ ਦੇ ਸਮਰਥਕਾਂ ਨੇ ਇਸ ਅਖੌਤੀ ਬਹਾਦਰੀ ਦੇ ਕਾਰਨਾਂ ਦੀ ਪਰਖ ਪੜਚੋਲ ਨਹੀਂ ਕੀਤੀ। ਜਰਨੈਲ ਰੋਬਰਟ ਨੇ ਪਾਲਿਸੀ ਬਣਾ ਵਗਾਹੀ ਤੇ ਰਾਜ ਨੇ ਮੰਨ ਲਈ।

ਹੋਰ ਵੀ ਕਈ ਕੁਝ ਹੋਇਆ। ਬੰਗਾਲ ਆਰਮੀ ਦੀਆਂ ਮਾਰਸ਼ਲ ਰਜਮੈਂਟਾਂ ਯਾਨੀ ਕਿ ਗੋਰਖੇ, ਜੱਟ ਸਿੱਖ, ਪੰਜਾਬੀ ਮੁਸਲਮਾਨ ਨੇ ਮਦਰਾਸ ਅਤੇ ਬੰਬੇ ਆਰਮੀ ਦਾ ਕੰਮ

ਕਾਜ ਸੰਭਾਲ ਲਿਆ, ਬਰਮਾ ਵਿਚ ਵੀ ਛਾ ਗਏ। ਫਿਰ ਸਮਾਂ ਆਇਆ 1875 ਦਾ ਜਦੋਂ ਇਨ੍ਹਾਂ ਤਿੰਨੇ ਫੌਜਾਂ ਨੇ ਮਿਲ ਕੇ ਇੰਡੀਅਨ ਆਰਮੀ ਬਣਾ ਦਿੱਤੀ। ਇੰਡੀਅਨ ਆਰਮੀ ਦੀਆਂ ਚਾਰ ਕਮਾਨਾਂ ਹੋਣਗੀਆਂ— ਪੰਜਾਬ, ਬੰਗਾਲ, ਮਦਰਾਸ ਤੇ ਬੰਬੇ ਕਮਾਨ। ਦੂਜਾ ਫੈਸਲਾ ਇਹ ਹੋਇਆ ਕਿ ਮਿਸ਼ਰਤ ਰਜਮੈਂਟਾਂ ਦੀ ਥਾਂ ਇਕਹਿਰੀਆਂ ਰਜਮੈਂਟਾਂ ਹੋਣਗੀਆਂ। ਇਨ੍ਹਾਂ ਦਾ ਪ੍ਰਬੰਧ ਕਰਨਾ ਸੌਖਾ ਰਹੇਗਾ, ਕੁਸ਼ਲਤਾ ਵੀ ਵਧੇਗੀ। ਪਾੜੋ ਤੇ ਰਾਜ ਕਰੋ ਦਾ ਪ੍ਰਬੰਧ ਸਹੀ ਹੈ ਪਰ ਇਹ ਰਜਮੈਂਟਲ ਪੱਧਰ ਤੇ ਨਹੀਂ ਹੋਵੇਗਾ।

ਸਿੱਖਾਂ ਤੇ ਪਖਤੂਨਾਂ ਦੇ ਆਪਸੀ ਸੰਬੰਧ, ਪੰਜਾਬੀ ਸਿੱਖਾਂ ਦੇ ਮੁਸਲਮਾਨਾਂ ਨਾਲ ਸੰਬੰਧ ਸੁਖਾਵੇਂ ਹੋਣ, ਇਸ ਬਾਰੇ ਕਦੀ ਧਿਆਨ ਨਾ ਦਿੱਤਾ, ਹਾਂ ਇਹ ਯਕੀਨੀ ਬਣਾਇਆ ਗਿਆ ਕਿ ਸਿੱਖ ਪੱਕੇ ਸਿੱਖ ਹੋਣ, ਖਾਲਸਾ ਰਹਿਤ ਵਿਚ ਰਹਿਣ, ਸਾਬਤ ਸੂਰਤ ਹੋਣ, ਪੱਗ ਬੰਨ੍ਹਣ। ਇਵੇਂ ਹੀ ਮੁਸਲਮਾਨ ਟਿਵਾਣਿਆਂ, ਗੱਖੜਾਂ, ਜੰਜੂਆਂ ਤੇ ਖੱਟਰ ਜੱਟਾਂ ਨੂੰ ਕਿਹਾ ਕਿ ਆਪਣੀਆਂ ਧਾਰਮਿਕ ਰਵਾਇਤਾਂ ਵਿਚ ਪੱਕੇ ਰਹੋ।[8] ਇਸ ਤਰ੍ਹਾਂ ਦੋ ਵਿਰੋਧੀ ਗੁੱਟ ਇਕ ਦੂਜੇ ਦੇ ਸਾਹਮਣੇ ਖੜ੍ਹੇ ਕਰ ਦਿੱਤੇ। ਇਸ ਦੌਰ ਦੇ ਪੱਕੇ ਸਿੱਖ ਫੌਜੀ ਅਤੇ ਪੱਕੇ ਮੁਸਲਮਾਨ ਫੌਜੀ, ਰਾਜ ਦੇ ਵਫਾਦਾਰ ਸਨ।

ਤੀਜਾ ਕੰਮ ਇਹ ਕੀਤਾ ਕਿ ਭਰਤੀ ਵਾਸਤੇ ਕੁਝ ਖ਼ਾਸ ਇਲਾਕੇ ਮਿਥੇ ਗਏ ਤੇ ਕੁਝ ਖ਼ਾਸ ਜਾਤਾਂ ਜਾਂ ਕਬੀਲੇ ਨਿਸ਼ਚਿਤ ਕੀਤੇ। ਰਾਵਲਪਿੰਡੀ ਵਿਚ ਅਫਸਰਾਂ ਨੇ ਲੂਣੀ ਖੇਤਰ ਦੇ ਗੱਖੜ, ਜੰਜੂਏ, ਅਵਾਣ, ਖੱਟਰ ਤੇ ਟਿਵਾਣੇ ਪੰਜਾਬੀ ਮੁਸਲਮਾਨ ਰਕਰੂਟ ਭਰਤੀ ਕੀਤੇ। ਅੰਮ੍ਰਿਤਸਰ ਇਲਾਕੇ ਦੇ ਜੱਟ ਸਿੱਖ ਲਏ। ਰੋਹਤਕ, ਹਿਸਾਰ, ਗੁੜਗਾਓਂ ਤੇ ਪੱਛਮੀ ਯੂਪੀ ਵਿਚੋਂ ਜਾਟ ਭਰਤੀ ਕੀਤੇ। ਭਰਤੀ ਦਾ ਕੇਂਦਰ ਦਿੱਲੀ ਹੁੰਦਾ। ਡੋਗਰਿਆਂ ਦੀ ਭਰਤੀ ਜਲੰਧਰ ਹੁੰਦੀ। ਪੇਸ਼ਾਵਰ ਤੋਂ ਪਠਾਣ ਭਰਤੀ ਕੀਤੇ ਜਾਂਦੇ। ਜਿਨ੍ਹਾਂ ਜਾਤਾਂ ਨੂੰ ਭਰਤੀ ਹੋਣੋਂ ਮਨ੍ਹਾ ਕਰ ਦਿੱਤਾ ਉਹ ਸਨ ਅਹੀਰ, ਗੁੱਜਰ ਤੇ ਅਵਧ ਦੇ ਵਸਨੀਕ। ਬੰਗਾਲ ਆਰਮੀ ਵਿਚ ਕਦੀ ਇਨ੍ਹਾਂ ਦੀ ਕਾਫੀ ਗਿਣਤੀ ਹੋਇਆ ਕਰਦੀ ਸੀ। ਕੰਪਨੀ ਜਾਂ ਰਜਮੈਂਟ ਵਿਚ ਸਿਪਾਹੀਆਂ ਦੇ ਪੇਂਡੂ ਪਿਛੋਕੜ ਦੀ ਰਹਿਤ, ਵਾਤਾਵਰਣ ਕਾਇਮ ਰੱਖਿਆ ਜਾਂਦਾ। ਸੂਬੇਦਾਰ ਮੇਜਰ ਆਪਣੇ ਪਿੰਡ ਵਿਚ ਵੀ ਸਤਿਕਾਰਯੋਗ ਹੁੰਦਾ।[9]

ਭਾਰਤੀ ਫੌਜ ਵਿਚ ਪੰਜਾਬੀਆਂ ਦੀ ਪ੍ਰਤੀਸ਼ਤ ਗਿਣਤੀ ਵੱਧ ਗਈ। ਸਾਰੀ ਭਾਰਤੀ ਫੌਜ ਵਿਚ 1900 ਤੱਕ ਪੰਜਾਬੀ ਅੱਧ ਤੋਂ ਵਧੀਕ ਸਨ।[10] ਪੰਜਾਬੀ ਸਿਪਾਹੀਆਂ ਦੀ ਵਫਾਦਾਰੀ ਉਨ੍ਹਾਂ ਦੇ ਪਿੰਡਾਂ ਵਿਚ ਘਟ ਜਾਂ ਵਧ ਸਕਦੀ ਹੈ, ਰਜਮੈਂਟਾਂ ਵਿਚ ਨਹੀਂ।[11] ਰਾਜ ਨੇ ਮਿਲਟਰੀ ਅਤੇ ਪੇਂਡੂ ਪਾਲਸੀ ਵੀ ਇਕਸਾਰ ਰੱਖਣੀ ਸੀ—

> ਮਾਰਸ਼ਲ ਕਲਾਸਾਂ ਪੇਂਡੂ ਪੰਜਾਬ ਦੀਆਂ ਉਹੀ ਸਨ ਜਿਨ੍ਹਾਂ ਕੋਲ ਵਧੀਕ ਜ਼ਮੀਨਾਂ ਸਨ। ਖਾਂਦੀ ਪੀਂਦੀ ਕਿਸਾਨੀ ਵਿਚੋਂ ਭਰਤੀ ਕਰਨੀ ਵੱਡੀ ਦੂਰਅੰਦੇਸ਼ੀ ਦਾ ਕੰਮ ਸੀ। ਮਿਲਟਰੀ ਮਜ਼ਬੂਤ ਵੀ ਹੋਈ ਵਫਾਦਾਰ ਵੀ।[12]

1855 ਅਤੇ 1868 ਵਿਚ ਅੰਦਾਜ਼ੇ ਲਾਏ ਸਨ ਪਰ 1881 ਵਿਚ ਅੰਗਰੇਜ਼ਾਂ ਨੇ ਪੱਕੀ ਜਨਗਣਨਾ ਦਾ ਰਿਕਾਰਡ ਤਿਆਰ ਕੀਤਾ ਜਿਸ ਨੂੰ ਹਰ ਦਹਾਕੇ ਪਿੱਛੋਂ

ਸੋਧਿਆ ਜਾਂਦਾ। ਇਹ ਜਨਗਣਨਾ ਰਾਜ ਦੀ ਪਾਲਿਸੀ ਲਾਗੂ ਕਰਨ ਵਾਸਤੇ ਬਹੁਤ ਲਾਭਦਾਇਕ ਸਾਬਤ ਹੋਈ। ਜਾਤ, ਗੋਤ, ਧਰਮ ਆਦਿਕ ਦੀ ਕਿਸ ਖਿੱਤੇ ਵਿਚ ਕੀ ਸਥਿਤੀ ਹੈ, ਭਾਂਪ ਕੇ ਆਪਸੀ ਸਿਆਸੀ ਟੱਕਰ ਵਿਚ ਗੁੱਟਾਂ ਨੂੰ ਅਸਲਾ ਦਿੱਤਾ ਜਾਂਦਾ।

ਪੰਜਾਬ ਅਤੇ ਇਰਦ ਗਿਰਦ ਰਿਆਸਤਾਂ ਵਿਚਲੀ ਵੱਸੋਂ ਦੀ ਗਿਣਤੀ ਜਿਹੜੀ 1855 ਵਿਚ 1.76 ਕਰੋੜ ਸੀ, 1881 ਵਿਚ 2.08 ਕਰੋੜ ਤੇ 1921 ਵਿਚ 2.51 ਕਰੋੜ ਹੋ ਗਈ। ਆਬਾਦੀ ਦੇ ਸਭ ਤੋਂ ਸੰਘਣੇ ਖਿੱਤੇ ਲਾਹੌਰ, ਅੰਮ੍ਰਿਤਸਰ, ਗੁਰਦਾਸਪੁਰ, ਸਿਆਲਕੋਟ ਅਤੇ ਜਲੰਧਰ ਦੁਆਬ ਦੇ ਇਰਦ ਗਿਰਦ ਵਾਲੇ ਇਲਾਕੇ ਸਨ। ਵਸੋਂ ਦੀ ਗਿਣਤੀ ਪੰਜਾਬ ਦੇ ਦੂਰ ਪੱਛਮ ਵੱਲ, ਚੰਬਾ ਤੇ ਕਾਂਗੜਾ ਦੀਆਂ ਪਹਾੜੀਆਂ ਵਿਚ ਬਹਾਵਲਪੁਰ ਦੀ ਖੁਸ਼ਕ ਰੱਕੜ ਵਿਚ ਤੇ ਹਿਸਾਰ ਦੇ ਦੱਖਣ ਵੱਲ ਤੇਜ਼ੀ ਨਾਲ ਘਟੀ ਕਿਉਂਕਿ ਇਥੇ ਸਿੰਜਾਈ ਲਈ ਪਾਣੀ ਨਹੀਂ ਸੀ।

ਕਸਬਿਆਂ ਦੀ ਗਿਣਤੀ ਵਧੀ। ਸਾਲ 1881 ਵਿਚ 168 ਤੋਂ 1921 ਵਿਚ 185 ਹੋ ਗਏ ਤੇ ਹਰੇਕ ਕਸਬੇ ਦੀ ਔਸਤਨ ਆਬਾਦੀ 18 ਹਜ਼ਾਰ ਸੀ। ਲਾਹੌਰ ਦੀ ਆਬਾਦੀ 1881 ਵਿਚ 1.49 ਲੱਖ ਸੀ, ਅੰਮ੍ਰਿਤਸਰ 1.52 ਲੱਖ ਤੋਂ ਥੋੜ੍ਹੀ ਘੱਟ। ਇਹ ਆਬਾਦੀ 1921 ਤੱਕ ਦੁੱਗਣੀ ਹੋ ਗਈ, ਲਾਹੌਰ ਦੀ ਵਸੋਂ 2.8 ਲੱਖ ਤੇ ਅੰਮ੍ਰਿਤਸਰ 1.7 ਲੱਖ; ਲਾਹੌਰ ਅੰਮ੍ਰਿਤਸਰ ਤੋਂ ਅੱਗੇ ਲੰਘ ਗਿਆ। ਰਾਵਲਪਿੰਡੀ ਦੀ ਆਬਾਦੀ ਇਸ ਸਮੇਂ ਇਕ ਲੱਖ ਸੀ ਤੇ ਮੁਲਤਾਨ, ਅੰਬਾਲਾ, ਸਿਆਲਕੋਟ, ਜਲੰਧਰ, ਲੁਧਿਆਣਾ ਦੀ ਵੱਸੋਂ ਪੰਜਾਹ ਪੰਜਾਹ ਹਜ਼ਾਰ। ਦਰਿਆਵਾਂ ਦੇ ਨੇੜੇ ਵਸੇ ਪਿੰਡਾਂ ਵਿਚ ਬਾਕੀ ਜਾਤਾਂ ਨਾਲੋਂ ਸਿੱਖ, ਮੁਸਲਮਾਨ ਜਾਂ ਹਿੰਦੂ ਜੱਟਾਂ ਤੇ ਰਾਜਪੂਤਾਂ ਦੀ ਗਿਣਤੀ ਵੱਧ ਸੀ।

ਜੇ ਧਰਮਾਂ ਦਾ ਖਾਤਾ ਖੋਲ੍ਹੀਏ ਤਾਂ ਪੰਜਾਬ ਦੀ ਮੁਸਲਮਾਨ ਵਸੋਂ 1881 ਵਿਚ 47.6% ਤੋਂ ਵੱਧ ਕੇ 1921 ਵਿਚ 51.1% ਹੋ ਗਈ। ਇਸ ਦੇ ਮੁਕਾਬਲੇ ਹਿੰਦੂ ਆਬਾਦੀ 43.8% ਤੋਂ ਘੱਟ ਕੇ 35.1% ਰਹਿ ਗਈ। ਸਿੱਖ ਗਿਣਤੀ 8.2% ਤੋਂ ਵੱਧ ਕੇ 12.4% ਅਤੇ ਈਸਾਈਆਂ ਦੀ ਗਿਣਤੀ 0.1% ਤੋਂ ਵੱਧ ਕੇ 1.3% ਹੋਈ।

ਹਿੰਦੂਆਂ ਦੀ ਗਿਣਤੀ ਘਟਣ ਦਾ ਕਾਰਨ ਇਹ ਦੱਸਿਆ ਗਿਆ ਕਿ ਜਿਹੜੇ ਪਹਿਲਾਂ ਆਪਣੇ ਆਪ ਨੂੰ ਹਿੰਦੂ ਲਿਖਵਾਉਂਦੇ ਸਨ, ਉਨ੍ਹਾਂ ਨੇ ਸਿੱਖ ਲਿਖਵਾਉਣਾ ਸ਼ੁਰੂ ਕਰ ਦਿੱਤਾ। 1881 ਵਿਚ ਪੰਜਾਬ ਦੇ 54% ਜੱਟਾਂ ਨੇ ਖ਼ੁਦ ਨੂੰ ਸਿੱਖ ਲਿਖਵਾਇਆ, 1921 ਵਿਚ ਇਹ ਗਿਣਤੀ 80% ਹੋ ਗਈ। ਹਿੰਦੂ ਜਾਟਾਂ ਦੀ ਗਿਣਤੀ 1881 ਵਿਚ 40% ਤੋਂ ਘਟ ਕੇ 1921 ਵਿਚ 10% ਰਹਿ ਗਈ।[13]

× × ×

ਅੰਗਰੇਜ਼ਾਂ ਨੇ ਜਾਤਾਂ ਅਤੇ ਕਬੀਲਿਆਂ ਦਾ ਸਰਵੇਖਣ ਕਰ ਕੇ ਦੇਖਿਆ ਕਿ ਕਿਸੇ ਖਿੱਤੇ ਵਿਚ ਵੀ ਇਕ ਜਾਤੀ ਜਾਂ ਕਬੀਲੇ ਦੀ ਵਸੋਂ ਨਹੀਂ। ਇਥੋਂ ਤੱਕ ਕਿ ਕੇਵਲ ਦੋ ਜਾਤਾਂ ਵਾਲਾ ਇਲਾਕਾ ਵੀ ਨਹੀਂ ਮਿਲਿਆ। ਹਰੇਕ ਜ਼ਿਲ੍ਹੇ ਵਿਚ ਜਾਤਾਂ ਕਬੀਲਿਆਂ ਦਾ ਮਿਸ਼ਰਣ ਸੀ। ਗੁੱਜਰ, ਜੱਟ ਅਤੇ ਰਾਜਪੂਤ ਅੱਗੋਂ ਹੋਰ ਗੋਤਾਂ ਵਿਚ ਵੰਡੇ ਹੋਏ ਸਨ

ਤੇ ਇਹ ਜਾਤਾਂ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਵਿਚ ਸਾਂਝੀਆਂ ਸਨ। ਅਵਾਣ ਤੇ ਅਰਾਈਂ ਤਕਰੀਬਨ ਸਾਰੇ ਮੁਸਲਮਾਨ, ਖੱਤਰੀ ਤੇ ਅਰੋੜੇ ਤਕਰੀਬਨ ਸਾਰੇ ਹਿੰਦੂ ਸਿੱਖ ਸਨ। ਇਹ ਸਾਰੇ ਪੰਜਾਬ ਵਿਚ ਫੈਲੇ ਹੋਏ ਸਨ ਪਰ ਕਿਸੇ ਕਿਸੇ ਜ਼ਿਲ੍ਹੇ ਵਿਚ ਗਿਣਤੀ ਵੱਧ ਹੁੰਦੀ। ਗੱਖੜ, ਜੰਜੂਏ, ਘੇਬੇ ਲਗਭਗ ਸਾਰੇ ਮੁਸਲਮਾਨ ਰਾਵਲਪਿੰਡੀ ਇਲਾਕੇ ਦੇ ਸਨ। ਕੰਮੀਂ ਜਾਂ ਛੋਟੀਆਂ ਜਾਤਾਂ ਸਾਰੇ ਪੰਜਾਬ ਵਿਚ ਸਾਰੇ ਕਿਤੇ ਸਨ।

ਪੱਛਮ ਤੋਂ ਪੂਰਬ ਵੱਲ ਤੁਰੀਏ ਤਾਂ ਇਲਾਕਿਆਂ ਵਿਚ ਅਚਾਨਕ ਬਦਲਾਉ ਦਿੱਸਣਗੇ। ਦੂਰ ਪੱਛਮ ਵਿਚ ਜੰਗਲ ਹਨ, ਚਰਾਂਦਾਂ ਹਨ, ਲਾਹੌਰ ਵੱਲ ਆਓ ਤਾਂ ਪੰਜ ਦਰਿਆਵਾਂ ਨੇ ਉਪਜਾਊ ਧਰਤੀ ਵਾਹੀਯੋਗ ਬਣਾ ਦਿੱਤੀ ਹੈ।[14] ਪੱਛਮੀ ਪੰਜਾਬ ਵਿਚ ਮੁਸਲਮਾਨਾਂ ਦੀ ਗਿਣਤੀ ਪੂਰਬ ਨਾਲੋਂ ਵਧੀਕ ਰਹੀ, ਪਖਤੂਨ ਅਤੇ ਬਲੋਚ ਖਾਨਾਬਦੋਸ਼, ਪਸ਼ੂਪਾਲਣ ਦਾ ਕੰਮ ਕਰਦੇ। ਇਉਂ ਲੱਗਦਾ ਹੈ ਜਿਵੇਂ ਪੂਰਬ ਨਾਲੋਂ ਪੱਛਮੀ ਪੰਜਾਬ ਦੀ ਵਸੋਂ ਵਿਚ ਤਕਰੀਬਨ ਪ੍ਰੇਮ ਅਤੇ ਸਾਂਝ ਪੂਰਬ ਨਾਲੋਂ ਵਧੀਕ ਗਹਿਰੀ ਸੀ, ਆਬਾਦੀ ਘੱਟ ਹੀ ਰਹੀ ਤੇ ਸ਼ਹਿਰ ਥੋੜ੍ਹੇ ਸਨ। ਕੇਂਦਰੀ ਪੰਜਾਬ ਵਿਚ ਸਿੱਖਾਂ ਦੀ ਗਿਣਤੀ ਵਧੀਕ ਸੀ ਪਰ ਬਹੁ ਗਿਣਤੀ ਕਿਸੇ ਜ਼ਿਲ੍ਹੇ ਵਿਚ ਨਹੀਂ ਰਹੀ।

ਅੰਗਰੇਜ਼ਾਂ ਨੇ ਦੇਖਿਆ ਕਿ ਮੁਸਲਮਾਨਾਂ ਨੇ ਆਪਣੇ ਨਾਵਾਂ ਨਾਲ ਉਸ ਵੇਲੇ ਦੇ ਵਿਸ਼ਲੇਸ਼ਣ ਲਾਏ ਹੋਏ ਹਨ ਜੋ ਇਸਲਾਮ ਵਿਚ ਆਉਣ ਤੋਂ ਪਹਿਲਾਂ ਦੇ ਸਨ। ਉਹ ਅਰਬੀ ਫਾਰਸੀ ਪਿਛੋਕੜ ਦੇ ਨਾਮ ਰੱਖ ਸਕਦੇ ਸਨ ਜਿਵੇਂ ਕਿ ਪੈਗੰਬਰ ਦੇ ਖਾਨਦਾਨ ਜਾਂ ਖਲੀਫਿਆਂ ਦੇ ਖਾਨਦਾਨ ਦੇ ਨਾਮ, ਸੂਫੀ ਨਾਮ ਜਿਵੇਂ ਸੱਯਦ, ਕੁਰੈਸ਼ੀ, ਅਲਵੀ, ਸਿਦੀਕੀ, ਫਾਰੂਕੀ ਜਾਂ ਸ਼ੇਖ ਆਦਿਕ। ਹਿੰਦੁਸਤਾਨੀ ਮੁਸਲਮਾਨਾਂ ਨੇ ਇਨ੍ਹਾਂ ਖਾਨਦਾਨਾਂ ਨਾਲ ਆਪਣੇ ਆਪ ਨੂੰ ਜੋੜਨ ਦਾ ਦਾਅਵਾ ਕੀਤਾ, ਪੰਜਾਬੀਆਂ ਨੇ ਨਹੀਂ। ਤਾਜ਼ੀ ਟਿੱਪਣੀ ਹੈ—

> ਨੂਨ, ਟਿਵਾਣਾ, ਮਿਨਹਾਸ, ਵੱਟੂ ਜਾਂ ਭੱਟੀ ਆਦਿਕ ਨੇ ਆਪਣੇ ਆਪ ਨੂੰ ਪੈਗੰਬਰ ਨਾਲ ਜਾਂ ਉਸਦੇ ਸਾਥੀਆਂ ਦੇ ਵਾਰਸ ਕਿਉਂ ਨਹੀਂ ਮੰਨਿਆ ? ਕਿਉਂਕਿ ਉਹ ਉਨ੍ਹਾਂ ਦੇ ਖਾਨਦਾਨਾਂ ਵਿਚੋਂ ਹੈਨ ਹੀ ਨਹੀਂ। ਉਨ੍ਹਾਂ ਨੂੰ ਜੱਟ ਜਾਂ ਰਾਜਪੂਤ ਅਖਵਾਉਣ ਵਿਚ ਕੋਈ ਸੰਗ ਨਹੀਂ, ਉਹ ਤਾਂ ਜੱਟ, ਰਾਜਪੂਤ ਹੋਣ ਦਾ ਫ਼ਖ਼ਰ ਕਰਦੇ ਹਨ। ਕਰਨ ਕਿਉਂ ਨਾ ?[15]

× × ×

1880 ਤੋਂ ਬਾਦ ਪੰਜਾਬ ਦੀ ਅੰਦਰੂਨੀ ਵਸੋਂ ਵਿਚ ਵੱਡੀ ਤਬਦੀਲੀ ਹੋਈ। ਨਹਿਰਾਂ ਨਿਕਲਣ ਤੋਂ ਬਾਦ ਸਰਕਾਰ ਨੇ ਵਾਹੀਯੋਗ ਜ਼ਮੀਨਾਂ ਐਲਾਟ ਕਰਕੇ ਕੈਨਾਲ ਕਾਲੋਨੀਆਂ ਵਸਾਈਆਂ। ਫਲਸਰੂਪ ਮਿੰਟਗੁਮਰੀ (ਬਾਦ ਵਿਚ ਨਾਮ ਸਾਹੀਵਾਲ), ਮੁਲਤਾਨ, ਲਾਇਲਪੁਰ (ਪਿਛੋਂ ਫੈਸਲਾਬਾਦ), ਝੰਗ, ਮੁਜੱਫਰਗੜ੍ਹ ਯਾਨੀ ਕਿ ਮੁਲਤਾਨ ਡਿਵੀਜ਼ਨ ਦੇ ਸਾਰੇ ਜ਼ਿਲ੍ਹਿਆਂ ਦੀ ਆਬਾਦੀ ਸੰਘਣੀ ਹੋ ਗਈ। ਰਾਵਲਪਿੰਡੀ ਡਿਵੀਜ਼ਨ ਦੇ ਸ਼ਾਹਪੁਰ ਜ਼ਿਲ੍ਹੇ ਦੀ ਵਸੋਂ ਵਧੀ।

ਜ਼ਿਲ੍ਹਾ ਅਫਸਰਾਂ ਨੇ ਆਪਣੀ ਮਰਜ਼ੀ ਨਾਲ ਜਿਨ੍ਹਾਂ ਜ਼ਿਲ੍ਹਿਆਂ ਦੇ ਕਿਸਾਨਾਂ ਨੂੰ ਜ਼ਮੀਨਾਂ ਅਲਾੱਟ ਕੀਤੀਆਂ ਉਹ ਹਨ—ਅੰਮ੍ਰਿਤਸਰ, ਗੁਰਦਾਸਪੁਰ, ਸਿਆਲਕੋਟ

(ਲਾਹੌਰ ਡਿਵੀਜ਼ਨ), ਜਲੰਧਰ, ਹੁਸ਼ਿਆਰਪੁਰ, ਲੁਧਿਆਣਾ (ਜਲੰਧਰ ਡਿਵੀਜ਼ਨ) ਅਤੇ ਅੰਬਾਲਾ। ਫਲਸਰੂਪ ਇਨ੍ਹਾਂ ਜ਼ਿਲ੍ਹਿਆਂ ਵਿਚ ਆਬਾਦੀ ਘਟੀ।

ਕੈਨਾਲ ਕਾਲੋਨੀਆਂ ਵਿਚ ਵੱਸਣ ਵਾਲੇ ਲੋਕਾਂ ਵਿਚੋਂ ਦੋ ਤਿਹਾਈ ਮੁਸਲਮਾਨ, ਹਿੰਦੂ ਤੇ ਸਿੱਖ ਜੱਟ ਸਨ। ਬਾਕੀ ਦੀ ਤਿਹਾਈ ਅਰਾਈਆਂ, ਸੈਣੀਆਂ, ਕੰਬੋਜਾਂ ਅਤੇ ਰਾਜਪੂਤਾਂ ਦੀ ਸੀ। ਡੇਰਾ ਗਾਜ਼ੀ ਖਾਨ, ਮੀਆਂਵਾਲੀ ਤੇ ਜਿਹਲਮ ਦੀ ਮਾਰੂ ਜ਼ਮੀਨ ਛੱਡ ਕੇ ਮੁਸਲਮਾਨ ਕਿਸਾਨ ਕੈਨਾਲ ਕਾਲੋਨੀਆਂ ਵਿਚ ਵਸਦੇ ਗਏ।

ਨਹਿਰੀ ਕਾਲੋਨੀਆਂ ਪਸੰਦ ਆਉਣੀਆਂ ਹੀ ਸਨ। ਦਰਿਆਵਾਂ ਵਿਚ ਬਥੇਰਾ ਪਾਣੀ ਸੀ, ਬੰਜਰ ਜ਼ਮੀਨ ਨਹਿਰੀ ਹੋਣ ਕਾਰਨ ਹਲ ਦੀ ਉਡੀਕਵਾਨ ਸੀ, ਪਹਿਲੋਂ ਹੀ ਉਪਜਾਊ ਜ਼ਿਲ੍ਹਿਆਂ ਦੀ ਆਬਾਦੀ ਵਧੀਕ ਸੰਘਣੀ ਹੋ ਗਈ ਸੀ। ਇਨ੍ਹਾਂ ਕਾਲੋਨੀਆਂ ਦੀ ਰਾਜਨੀਤਕ ਅਹਿਮੀਅਤ ਵੀ ਸੀ। ਰਾਜ, ਜ਼ਮੀਨ ਤੇ ਪਾਣੀ ਦੇਣ ਵਾਲਾ ਦਾਤਾ ਹੋ ਗਿਆ। ਆਪਣੇ ਵਫਾਦਾਰਾਂ ਨੂੰ ਮੁਰੱਬੇ ਅਲਾਟ ਕਰਕੇ ਇਨਾਮ ਦਿੱਤੇ ਜਾਂਦੇ ਜਾਂ ਕਹੋ ਵਫਾਦਾਰੀਆਂ ਖਰੀਦ ਲਈਆਂ ਜਾਂਦੀਆਂ। ਅੱਗੇ ਜਾ ਕੇ ਦੇਖਾਂਗੇ ਇਨ੍ਹਾਂ ਕਾਲੋਨੀਆਂ ਸਦਕਾ ਰਾਜ ਦਾ ਮਿਲਟਰੀ ਗਰਿੱਪ ਪੰਜਾਬ ਵਿਚ ਮਜ਼ਬੂਤ ਹੋਇਆ।

ਨਹਿਰਾਂ ਤੇ ਰੇਲਾਂ ਦਾ ਜਾਲ ਵਿਛ ਗਿਆ, ਮੁਰੱਬੇਬੰਦੀ ਕਰਕੇ ਖੇਤ ਚੌਰਸ ਕਰ ਦਿੱਤੇ, ਕਣਕ, ਕਪਾਹ, ਘੋੜੇ, ਘੋੜੀਆਂ, ਖੱਚਰਾਂ, ਊਠਾਂ ਦਾ ਉਤਪਾਦਨ ਵਧਿਆ। ਇਹ ਉਤਪਾਦਨ ਰਾਜ ਦੀਆਂ ਮੰਡੀਆਂ ਅਤੇ ਛੌਣੀਆਂ ਵਿਚ ਪੁੱਜਾ। ਹਿੰਦੂ ਸਿੱਖ ਉਦਮੀਆਂ ਨੇ ਕਤਾਈ, ਬੁਣਾਈ ਅਤੇ ਤੇਲ ਬੀਜਾਂ ਦੀ ਪਿੜਾਈ ਦੇ ਉਦਯੋਗ ਚਾਲੂ ਕੀਤੇ। ਤਿਆਰ ਕੀਤੇ ਹਰੇਕ ਉਤਪਾਦ ਉੱਪਰ ਟੈਕਸ ਲੱਗਦਾ, ਸਰਕਾਰ ਦਾ ਖਜ਼ਾਨਾ ਭਰਦਾ।

ਪ੍ਰਾਚੀਨ ਕਾਲ ਤੋਂ ਨਹਿਰੀ ਕਾਲੋਨੀਆਂ ਵਾਲੀ ਜ਼ਮੀਨ ਵਿਚ ਜਾਂਗਲੀ ਲੋਕ ਵਸਦੇ ਆ ਰਹੇ ਸਨ ਜਿਹੜੇ ਖਾਨਾਬਦੋਸ਼ ਆਜੜੀ ਹੁੰਦੇ। ਆਪਣੇ ਪਸ਼ੂਆਂ ਸਣੇ ਦੂਰ ਦੁਰਾਡੇ ਤੱਕ ਚਰਾਂਦਾਂ ਲੱਭਦੇ ਫਿਰਦੇ। ਇਨ੍ਹਾਂ ਆਜੜੀਆਂ ਨੂੰ ਜ਼ਮੀਨ ਮਿਲੀ ਤਾਂ ਇਹ ਟਿਕ ਗਏ, ਇਨ੍ਹਾਂ ਨੂੰ ਘਰ ਘਾਟ ਨਸੀਬ ਹੋ ਗਿਆ। ਸੰਸਾਰ ਤੋਂ ਟੁੱਟੇ ਲੋਕ ਸਭਿਅਤਾ ਨਾਲ ਜੁੜ ਗਏ। ਆਜੜੀਆਂ ਵਾਸਤੇ ਮੁਰੱਬੇ ਰਿਜ਼ਰਵ ਰੱਖੇ ਗਏ।

1886 ਤੋਂ 1916 ਤੱਕ ਅੱਠ ਨਹਿਰੀ ਕਾਲੋਨੀਆਂ ਆਬਾਦ ਕੀਤੀਆਂ। ਸਭ ਤੋਂ ਪਹਿਲੀ ਮੁਲਤਾਨ ਵਿਚ, ਦੂਜੀ ਮਿੰਟਗੁਮਰੀ ਚੂੰਨੀਆਂ (ਲਾਹੌਰ), ਚੌਥੀ ਲੋਅਰ ਚਨਾਬ ਕਲੋਨੀ, ਸਭ ਤੋਂ ਵੱਡੀ ਝੰਗ, ਲਾਇਲਪੁਰ, ਗੁਜਰਾਂਵਾਲਾ ਤੇ ਲਾਹੌਰ ਚਾਰ ਜ਼ਿਲ੍ਹਿਆਂ ਵਿਚ ਆਬਾਦ ਕੀਤੀ। ਇਸ ਕਾਲੋਨੀ ਸਦਕਾ ਨਵਾਂ ਜ਼ਿਲ੍ਹਾ ਸ਼ੇਖੂਪੁਰਾ ਬਣਿਆ ਜੋ ਗੁਜਰਾਂਵਾਲਾ ਤੇ ਲਾਹੌਰ ਵਿਚੋਂ ਰਕਬਾ ਕੱਟ ਕੇ ਬਣਾਇਆ।

ਲਗਭਗ ਚੌਥੀ ਜਿੱਡੀ ਹੀ ਵੱਡੀ ਪੰਜਵੀਂ ਕਾਲੋਨੀ ਲੋਅਰ ਜਿਹਲਮ ਦੀ ਬਣੀ ਜੋ ਸ਼ਾਹਪੁਰ ਤੇ ਝੰਗ ਜ਼ਿਲ੍ਹਿਆਂ ਵਿਚ ਵਸੀ। ਮੁਲਤਾਨ ਅਤੇ ਮਿੰਟਗੁਮਰੀ ਜ਼ਿਲ੍ਹਿਆਂ ਵਿਚ ਲੋਅਰ ਬਾਰੀ ਦੁਆਬ ਛੇਵੀਂ, ਅੱਪਰ ਚਨਾਬ ਸ਼ੇਖਪੁਰਾ, ਗੁਜਰਾਂਵਾਲਾ ਤੇ ਸਿਆਲ ਕੋਟ ਸੱਤਵੀਂ ਤੇ ਅੱਪਰ ਜਿਹਲਮ ਗੁਜਰਾਤ ਜ਼ਿਲ੍ਹੇ ਵਿਚ ਅੱਠਵੀਂ ਕਾਲੋਨੀ ਵਸੀ।

ਜ਼ਮੀਨਾਂ ਅਲਾਟ ਕਰਨ ਵਕਤ ਧਿਆਨ ਰੱਖਿਆ ਗਿਆ ਕਿ ਵਫਾਦਾਰ

ਜ਼ਿਮੀਂਦਾਰ ਮਿਹਨਤੀ ਹੋਣ, ਸਾਰਾ ਪਰਿਵਾਰ ਮਿਹਨਤਕਸ਼ ਚਾਹੀਦਾ ਹੈ ਕਿਉਂਕਿ ਮੌਜੂਦ ਸਾਧਨਾਂ ਨਾਲ ਖ਼ੁਦ ਕਮਾਈ ਕਰਨੀ ਹੈ। ਮੁਜਾਰਿਆਂ ਤੋਂ ਖੇਤੀ ਨਹੀਂ ਕਰਵਾਉਣੀ।[16] ਆਪੋ ਆਪਣੇ ਜ਼ਿਲ੍ਹਿਆਂ ਵਿਚ ਜਿਨ੍ਹਾਂ ਕਿਸਾਨਾਂ ਕੋਲ ਜ਼ਮੀਨਾਂ ਦਾ ਰਕਬਾ ਘਟ ਗਿਆ ਸੀ, ਉਨ੍ਹਾਂ ਨੂੰ ਜ਼ਮੀਨ ਦਿੱਤੀ ਜਾਂਦੀ ਪਰ ਕੁਝ ਹੋਰ ਲੋਕ ਵੀ ਸਨ ਜਿਨ੍ਹਾਂ ਨੂੰ ਮੁਰੱਬੇ ਅਲਾਟ ਹੋਏ। ਇਕ ਮੁਰੱਬਾ 25 ਏਕੜ ਦਾ ਹੁੰਦਾ ਹੈ।

ਉਹ ਬੰਦਾ ਜਿਸ ਨੂੰ ਸਭ ਤੋਂ ਵੱਧ ਜ਼ਮੀਨ ਅਲਾਟ ਹੋਈ ਬਾਬਾ ਖੇਮ ਸਿੰਘ ਬੇਦੀ ਸੀ। ਗੁਰੂ ਨਾਨਕ ਦੇਵ ਜੀ ਦੇ ਖਾਨਦਾਨ ਵਿਚੋਂ ਉਹ ਰਾਵਲਪਿੰਡੀ ਵਿਚ ਵਸਦਾ ਸੀ। ਉਸਨੂੰ ਮਿੰਟਗੁਮਰੀ ਜ਼ਿਲ੍ਹੇ ਦੀ ਸੁਹਾਗਪਾਰਾ ਕਾਲੋਨੀ ਵਿਚ ਕਈ ਸੌ ਮੁਰੱਬੇ ਜ਼ਮੀਨ ਅਲਾਟ ਹੋਈ, 7798 ਏਕੜ ਰਕਬਾ।[17]

1892 ਤੋਂ 1905 ਤੱਕ ਲੋਅਰ ਚਨਾਬ ਕਲੋਨੀ ਵਿਚ 78% ਕਿਸਾਨ ਆਬਾਦ ਹੋਏ, 8.2% ਸਫੈਦਪੋਸ਼, ਸਰਕਾਰ ਦੇ ਵਫਾਦਾਰ ਮੁਖਬਰ ਤੇ 7% ਰਈਸ (ਸੇਠ) ਆਬਾਦ ਹੋਏ। ਬਾਕੀ ਦੀ 6% ਰਿਟਾਇਰ ਹੋਏ ਪੁਲਸੀਆਂ ਤੇ ਫੌਜੀਆਂ ਨੂੰ ਜ਼ਮੀਨ ਮਿਲੀ। ਅਲਾਟੀ ਜ਼ਮੀਨ ਵੇਚ ਨਹੀਂ ਸਕਦਾ ਕਿਉਂਕਿ ਮਾਲਕੀ ਸਰਕਾਰ ਦੀ ਹੈ, ਇਸ ਵਿਚੋਂ ਕਮਾਈ ਜਿੰਨੀ ਮਰਜ਼ੀ ਕਰੇ।

ਲੋਅਰ ਜਿਹਲਮ ਕਾਲੋਨੀ ਵਿਚ ਮਿਲਟਰੀ ਦਾ ਹਿਤ ਪੂਰਨ ਦੀ ਪਾਲਿਸੀ ਚੱਲੀ। ਸ਼ਾਹਪੁਰ ਤੇ ਝੰਗ ਜ਼ਿਲ੍ਹੇ 1902 ਤੋਂ 1906 ਵਿਚ ਆਬਾਦ ਹੋਏ। ਇਥੇ ਘੋੜਿਆਂ ਦਾ ਮਿਲਟਰੀ ਵਾਸਤੇ ਪਾਲਣ ਪੋਸ਼ਣ ਹੋਏਗਾ। ਵੱਡਾ 54.4% ਜ਼ਮੀਨ ਦਾ ਹਿੱਸਾ ਘੋੜਿਆਂ ਦੀਆਂ ਚਰਾਂਦਾਂ ਤੇ ਸਟੱਡ ਫਾਰਮਾਂ ਵਾਸਤੇ ਅਲਾਟ ਕੀਤਾ। ਹਰੇਕ ਅਲਾਟੀ ਪੰਜ ਤੋਂ ਪੰਦਰਾਂ ਘੋੜੀਆਂ ਰੱਖੇਗਾ, ਪ੍ਰਤੀ ਘੋੜੀ ਡੇਢ ਮੁਰੱਬਾ ਜ਼ਮੀਨ ਮਿਲੇਗੀ।

ਲੋਅਰ ਜਿਹਲਮ ਵਿਚ ਅੱਠ ਵੱਡੇ ਸਟੱਡ ਫਾਰਮ ਬਣਾਏ ਗਏ। ਹਰੇਕ ਅਲਾਟੀ 50 ਘੋੜੀਆਂ ਰੱਖੇਗਾ। ਇਨ੍ਹਾਂ ਵਿਚੋਂ ਕੇਵਲ ਇਕ ਸਟੱਡ ਫਾਰਮ ਕਾਮਯਾਬ ਹੋਇਆ, ਬਾਕੀ ਸੱਤ ਫਾਰਮ ਉੱਤਰ ਪੱਛਮੀ ਪੰਜਾਬ ਦੇ ਰਸੂਖਦਾਨ ਜ਼ਿਮੀਂਦਾਰਾਂ ਕੋਲ ਚਲੇ ਗਏ।[18] ਇਸੇ ਕਾਲੋਨੀ ਵਿਚ ਰਿਟਾਇਰ ਹੋਏ ਫੌਜੀਆਂ ਨੂੰ ਖੇਤੀ ਕਰਨ ਲਈ 9.49% ਤੇ ਰਾਜ ਦੇ ਵਫਾਦਾਰ ਸੇਵਕਾਂ ਨੂੰ 4.77% ਜ਼ਮੀਨ ਮਿਲੀ। ਲਗਭਗ 14% ਜ਼ਮੀਨ ਇਲਾਕੇ ਦੇ ਜਾਂਗਲੀਆਂ ਲਈ ਰਾਖਵੀਂ ਕਰ ਦਿੱਤੀ। ਪੰਜਾਬ ਦੇ ਕੁੱਝ ਅਫਸਰਾਂ ਨੇ ਘੋੜਾ ਉਤਪਾਦ ਸਕੀਮ ਤੇ ਕਿੰਤੂ ਪ੍ਰੰਤੂ ਕੀਤਾ ਪਰ ਉਨ੍ਹਾਂ ਦੀ ਗੱਲ ਨਹੀਂ ਸੁਣੀ ਗਈ। ਪੰਜਾਬ ਦੇ ਵਿਤ ਕਮਿਸ਼ਨਰ ਨੇ ਕਿੰਤੂ ਪ੍ਰੰਤੂ ਬਾਰੇ ਟਿੱਪਣੀ ਦਿੱਤੀ—

> ਸਾਮਰਾਜ ਦਾ ਮੁੱਖ ਮੰਤਵ ਹੁਣ ਘੋੜਾ ਪਾਲਣਾ ਹੈ। ਸਾਡੀ ਫੌਜ ਨੂੰ ਘੋੜਿਆਂ ਦੀ ਸਖ਼ਤ ਜ਼ਰੂਰਤ ਹੈ।[19]

ਲੋਅਰ ਚਨਾਬ ਕਾਲੋਨੀ ਖੇਤੀਮੁਖੀ ਘੱਟ ਫੌਜਮੁਖੀ ਵਧੀਕ ਸੀ, ਲੋਅਰ ਜਿਹਲਮ ਕਾਲੋਨੀ ਪੂੰਜੀਮੁਖੀ ਸੀ। ਪੰਜਾਬ ਦੇ ਵਸੇਬਾ ਕਮਿਸ਼ਨਰ ਨੇ ਦਾਅਵਾ ਕੀਤਾ ਕਿ ਵਧੀਕ ਧਨਾਢ ਕਿਸਾਨ ਵੱਧ ਸਮਝਦਾਰ ਹਨ, ਵਧ ਪ੍ਰਗਤੀਸ਼ੀਲ ਹਨ। ਲੋਅਰ ਚਨਾਬ ਦੀ ਮੁਰਦਾ, ਸੁੰਨ ਪ੍ਰਗਤੀ ਨਾਲੋਂ ਉਹ ਕਿਤੇ ਪ੍ਰਚੰਡ ਗਤੀਸ਼ੀਲ ਹਨ।[20]

ਬੇਜ਼ਮੀਨੇ ਮੁਜਾਰਿਆਂ ਤੋਂ ਖੇਤੀ ਕਰਵਾ ਕੇ ਇਹ ਧਨਾਢ, ਸਫੈਦਪੋਸ਼ਾਂ ਨੂੰ ਪਛਾੜ ਗਏ, ਫਲਸਰੂਪ ਸਰਗੋਧਾ ਨਾਮ ਦਾ ਨਵਾਂ ਕਸਬਾ ਵਸ ਗਿਆ।

ਸਭ ਤੋਂ ਪਹਿਲੀ ਸਿਧਨਈ ਕਲੋਨੀ ਵਿਚ ਪੰਜਾਂ 'ਚੋਂ ਚਾਰ ਅਲਾਟੀ ਮੁਸਲਮਾਨ ਸਨ। ਅਗਲੀ ਸੋਹਾਗ ਪਾਰਾ ਕਾਲੋਨੀ ਵਿਚ ਪੰਜਾਂ 'ਚੋਂ ਤਿੰਨ ਸਿੱਖ। ਲੋਅਰ ਚਨਾਬ ਕਾਲੋਨੀ ਵਿਚ ਉਨ੍ਹਾਂ ਹਿੰਦੂ ਸਿੱਖਾਂ ਦੀ ਗਿਣਤੀ ਵਧੀਕ ਸੀ ਜਿਹੜੇ ਪੂਰਬੀ ਪੰਜਾਬ ਵਿਚੋਂ ਹਿਜਰਤ ਕਰਕੇ ਗਏ ਸਨ। ਲੋਅਰ ਜਿਹਲਮ ਕਾਲੋਨੀ ਵਿਚ ਵਧੀਕ ਮੁਸਲਮਾਨ ਸਨ ਉਹ ਵੀ ਲੋਕਲ।

ਉਪਜ ਵਧੀ, ਆਮਦਨ ਵਧੀ ਪਰ ਪੰਜਾਬ ਦੀ ਕਿਸਾਨੀ ਆਤਮ ਨਿਰਭਰ ਹੋ ਕੇ ਮਾਡਲ ਖੇਤੀ ਅਮਲ ਵਿਚ ਨਹੀਂ ਲਿਆ ਸਕੀ। ਮੁਜਾਰੇ ਅਤੇ ਮਜ਼ਦੂਰਾਂ ਭੀੜ ਕਾਲੋਨੀਆਂ ਵਿਚ ਆ ਉਤਰੀ। ਇਹੋ ਜਿਹੇ ਅਲਾਟੀ ਵੀ ਸਨ ਜਿਨ੍ਹਾਂ ਨੇ ਰਸੂਖ ਸਦਕਾ ਜਾਂ ਸੇਵਾ ਸਦਕਾ ਜ਼ਮੀਨਾਂ ਲੈ ਲਈਆਂ ਪਰ ਖੇਤੀ ਦਾ ਤਜਰਬਾ ਅਤੇ ਰੁਚੀ ਦੋਵੇਂ ਨਹੀਂ ਸਨ। ਇਕ ਕਾਲੋਨੀ ਅਫਸਰ ਨੇ 1906 ਵਿਚ ਲਿਖਿਆ—

> ਇਕ ਇਕ ਕਰਕੇ ਦਫਤਰ ਵਿਚ ਆਉਂਦੇ ਨੇ, ਅਨਾਰਕਲੀ ਜਾਂ ਚਾਂਦਨੀ ਚੌਕ ਦੀਆਂ ਪੁਰਾਣੀਆਂ ਯਾਦਾਂ ਦੁਹਰਾਉਂਦੇ ਰਹਿੰਦੇ ਨੇ, ਮਿੰਨਤਾਂ ਕਰਦੇ ਨੇ ਕਿ ਰੇਲਵੇ ਸਟੇਸ਼ਨ ਨੇੜੇ ਜ਼ਮੀਨ ਅਲਾਟ ਕਰਦਿਆਂ ਤਾਂ ਕਿ ਛੇਤੀ ਤੋਂ ਛੇਤੀ ਵਾਪਸ ਜਾ ਸਕਣ।[21]

ਜਿਨ੍ਹਾਂ ਪੰਜਾਬ ਦੇ ਅੰਗਰੇਜ਼ ਅਫਸਰਾਂ ਨੇ ਨਹਿਰੀ ਕਾਲੋਨੀ ਦੀਆਂ ਸਕੀਮਾਂ ਬਣਾਈਆਂ ਸਨ ਹੁਣ ਉਹ ਅਲਾਟੀ ਹੋ ਗਏ। ਮਿੰਟਗੁਮਰੀ ਵਿਚ ਜਦੋਂ ਲੋਅਰ ਬਾਰੀ ਦੁਆਬ ਬਣੀ ਇਕ ਸੀਨੀਅਰ ਅਫਸਰ ਨੇ ਲਿਖਿਆ—

> ਅਲਾਟਮੈਂਟ ਅਫਸਰ ਨੂੰ ਛੱਡ ਕੇ ਇਕ ਵੀ ਸਰਕਾਰੀ ਮੁਲਾਜ਼ਮ ਅਜਿਹਾ ਨਹੀਂ ਜਿਸਨੇ ਗਰਾਂਟ ਨਾ ਲਈ ਹੋਵੇ।[22]

ਸਕੀਮ ਦੀ ਦੁਰਵਰਤੋਂ ਰੋਕਣ ਲਈ 1906 ਦਾ ਕੋਲੋਨਾਈਜੇਸ਼ਨ ਬਿਲ ਆਇਆ। ਇਸਨੇ ਸਰਕਾਰ ਨੂੰ ਸ਼ਰਤਾਂ ਲਾਗੂ ਕਰਨ ਲਈ ਅਧਿਕਾਰ ਦੇ ਦਿੱਤੇ ਤਾਂ ਕਿ ਬਿਨਾਂ ਸਿਵਲ ਮੁਕੱਦਮਾ ਕੀਤੇ, ਆਪਣੇ ਆਪ ਅਫਸਰ ਕਾਰਵਾਈ ਕਰ ਸਕਣ।

ਇਸ ਨਾਲ ਸ਼ੋਰ-ਸ਼ਰਾਬਾ ਮੱਚ ਗਿਆ, 1907 ਦਾ ਸਾਰਾ ਸਾਲ ਮੀਟਿੰਗਾਂ ਵਿਚ ਇਸ ਬਿਲ ਨੂੰ ਭੰਡਣ ਵਿਚ ਬੀਤਿਆ। ਪੰਜਾਬ ਦੇ ਅਖ਼ਬਾਰਾਂ ਟ੍ਰਿਬਿਊਨ ਅਤੇ ਜ਼ਮੀਂਦਾਰ ਲਾਹੌਰ ਵਿਚ ਆਲੋਚਨਾ ਛਪੀ। ਇਸ ਮਸਲੇ ਤੇ ਹਿੰਦੂ, ਸਿੱਖ, ਮੁਸਲਮਾਨ ਇਕ ਮੰਚ ਤੇ ਆ ਗਏ।

ਵਿਰੋਧ ਕਰਨ ਵਾਲਿਆਂ ਵਿਚ ਪੂਰਬੀ ਪੰਜਾਬ ਦੇ ਮੋਗੇ ਨੇੜੇ ਜਨਮੇ ਲਾਲਾ ਲਾਜਪਤ ਰਾਇ (1865-1928) ਜੋ ਪਿਛੋਂ ਦੇਸ ਦੇ ਉੱਘੇ ਨੇਤਾ ਬਣੇ, ਜਲੰਧਰ ਜ਼ਿਲ੍ਹੇ ਦੇ ਅਜੀਤ ਸਿੰਘ (1881-1947) ਦਾ ਯੋਰਪ ਅਤੇ ਬ੍ਰਾਜ਼ੀਲ ਵਿਚ ਇਨਕਲਾਬੀ ਜੀਵਨ ਰਿਹਾ ਸੀ। ਲਾਇਲਪੁਰ ਰੈਲੀ ਵਿਚ ਉਸਨੇ ਨਾਅਰਾ ਦਿੱਤਾ— ਪਗੜੀ ਸੰਭਾਲ ਜੱਟਾ। ਇਹ ਜੱਟ ਨੂੰ ਆਪਣਾ ਸਨਮਾਨ ਕਾਇਮ ਰੱਖਣ ਦਾ ਸੱਦਾ ਸੀ ਜੋ ਬਹੁਤ ਹਰਮਨ ਪਿਆਰਾ ਹੋਇਆ। ਇਹ ਬਾਂਕੇ ਦਿਆਲ ਵਲੋਂ ਗਾਏ ਗੀਤ ਉੱਪਰ

ਲਗਾਮ ਵੀ ਸੀ।[23] ਅਜੀਤ ਸਿੰਘ ਅਤੇ ਲਾਜਪਤ ਰਾਇ ਗ੍ਰਿਫਤਾਰ ਕਰਕੇ ਬਰਮਾ ਭੇਜ ਦਿੱਤੇ।

ਪੰਜਾਬ ਵਿਧਾਨ ਕੌਂਸਲ ਦੇ ਮੈਂਬਰ ਉਮਰ ਹਯਾਤ ਖਾਂ ਟਿਵਾਣਾ ਵੀ ਆਲੋਚਨਾ ਕਰ ਰਹੇ ਸਨ। ਟਿਵਾਣਾ ਦੇ ਵਡੇਰਿਆਂ ਸ਼ਾਹਪੁਰ ਦੇ ਰਾਜਪੂਤ ਮੁਸਲਮਾਨਾਂ ਨੇ 1820 ਵਿਚ ਰਣਜੀਤ ਸਿੰਘ ਨਾਲ ਸੰਧੀ ਕੀਤੀ ਸੀ। ਉਮਰ ਹਯਾਤ ਦੇ ਪਿਤਾ ਮਲਿਕ ਟਿਵਾਣਾ ਨੇ 1857 ਦੇ ਗਦਰ ਸਮੇਂ ਅੰਗਰੇਜ਼ਾਂ ਨੂੰ ਸਿਪਾਹੀ ਦਿੱਤੇ ਸਨ ਤਾਂ ਕਿ ਦਿੱਲੀ ਤੇ ਕਬਜ਼ਾ ਲੈ ਸਕਣ ਤੇ ਝਾਂਸੀ ਦੀ ਰਾਣੀ ਵਿਰੁੱਧ ਜੰਗ ਕਰ ਸਕਣ।

1875 ਵਿਚ ਜਨਮੇ ਉਮਰ ਨੂੰ ਨਵੇਂ ਚੀਫਜ਼ ਕਾਲਜ ਲਾਹੌਰ ਪੜ੍ਹਨ ਲਈ ਭੇਜਿਆ। ਇਹ ਕਾਲਜ ਵੱਡੇ ਘਰਾਂ ਦੇ ਬੱਚਿਆਂ ਨੂੰ ਉਚੇਰੀ ਸਹੀ ਵਿੱਦਿਆ ਦੇਣ ਵਾਸਤੇ 1880 ਵਿਚ ਖੋਲ੍ਹਿਆ ਗਿਆ ਸੀ। ਇਸ ਤੋਂ ਪਹਿਲਾਂ ਉੱਘੇ ਸਿੱਖ ਘਰਾਣਿਆਂ ਦੇ ਬੱਚੇ ਅੰਬਾਲੇ ਦੇ ਵਾਰਡਜ਼ ਸਕੂਲ ਵਿਚ ਪੜ੍ਹੇ ਸਨ। ਚਾਰਲਸ ਐਚੀਸਨ ਪੰਜਾਬ ਦਾ ਗਵਰਨਰ ਸੀ, ਉਸ ਦੇ ਨਾਮ ਤੇ ਲਾਹੌਰ ਕਾਲਜ ਦਾ ਨਾਮ ਐਚੀਸਨ ਚੀਫਜ਼ ਕਾਲਜ ਰੱਖਿਆ। ਇਉਂ ਸਮਝੋ ਕਿ ਅੰਬਾਲੇ ਸਕੂਲ ਦੀ ਲਾਹੌਰ ਐਕਸਟੈਨਸ਼ਨ ਕੀਤੀ। ਇਸ ਕਾਲਜ ਦੇ ਪਹਿਲੇ ਬੈਚ ਵਿਚ 12 ਵਿਦਿਆਰਥੀ ਸਨ, ਪੰਜ ਮੁਸਲਮਾਨ (ਇਕ ਪਟੌਦੀ ਦਾ ਰਾਜਕੁਮਾਰ ਵੀ), ਪੰਜ ਸਿੱਖ ਅਤੇ ਇਕ ਹਿੰਦੂ ਸੀ।

1906 ਵਿਚ ਵਿਧਾਨ ਕੌਂਸਲ ਦਾ ਮੈਂਬਰ ਹੋਣ ਤੋਂ ਇਲਾਵਾ ਉਮਰ ਦਾ ਲੋਅਰ ਜਿਹਲਮ ਕਾਲੋਨੀ ਵਿਚ ਵੱਡਾ ਘੋੜਾ ਫਾਰਮ ਸੀ। ਰਾਜ ਪ੍ਰਤੀ ਉਸਦੀ ਵਫਾਦਾਰੀ ਬਾਰੇ ਕਿਸੇ ਨੂੰ ਸ਼ੱਕ ਨਹੀਂ ਸੀ।

ਉਮਰ ਨੇ ਵਿਧਾਨ ਕੌਂਸਲ ਵਿਚ ਬਿਲ ਦਾ ਡਟ ਕੇ ਵਿਰੋਧ ਕੀਤਾ। ਕੌਂਸਲ ਵਿਚ ਅੰਗਰੇਜ਼ ਅਫਸਰਾਂ ਦੀ ਗਿਣਤੀ ਵਧੀਕ ਹੋਣ ਕਰਕੇ ਬਿਲ ਪਾਸ ਹੋ ਗਿਆ ਪਰ ਵਾਇਸਰਾਇ ਨੇ ਇਸ ਬਿਲ ਵਿਰੁੱਧ ਵੀਟੋ ਕਰ ਦਿੱਤੀ। ਸਾਮਰਾਜ ਨੂੰ ਉਮਰ ਹਯਾਤ ਵਰਗੇ ਵਫਾਦਾਰਾਂ ਦੀ ਲੋੜ ਹੈ। ਕਿਸਾਨ ਜਿਵੇਂ ਚਾਹੁਣ ਖੇਤੀ ਕਰਨ, ਅੰਗਰੇਜ਼ ਅਫਸਰ ਕੌਣ ਹੁੰਦੇ ਨੇ, ਉਨ੍ਹਾਂ ਦੀਆਂ ਭਾਵਨਾਵਾਂ ਨੂੰ ਜ਼ਖ਼ਮੀ ਕਰਨ ਵਾਲੇ? ਖ਼ਬਰ ਮਿਲੀ ਕਿ ਬੈਰਕਾਂ ਵਿਚ ਸਿੱਖ ਫੌਜੀਆਂ ਨੇ ਵੀ ਕਿਹਾ ਸੀ ਬਿਲ ਪਾਸ ਹੋ ਗਿਆ ਤਾਂ ਸਰਕਾਰ ਨੂੰ ਨੁਕਸਾਨ ਪੁੱਜੇਗਾ। ਇਸ ਗੱਲ ਨੇ ਵੀ ਵਾਇਸਰਾਇ ਉੱਤੇ ਅਸਰ ਕੀਤਾ।[24] ਲਾਜਪਤ ਰਾਇ ਅਤੇ ਅਜੀਤ ਸਿੰਘ ਰਿਹਾਅ ਹੋ ਕੇ ਘਰ ਆ ਗਏ।

ਪਹਿਲਾ ਵਿਸ਼ਵ ਯੁੱਧ ਸਾਹਮਣੇ ਦੇਖਦਿਆਂ 1914 ਵਿਚ ਸਰਕਾਰ ਨੇ ਮਿੰਟਗੁਮਰੀ ਅਤੇ ਮੁਲਤਾਨ ਵਿਚ ਲੋਅਰ ਬਾਰੀ ਦੁਆਬ ਦੀ ਕਾਲੋਨੀ ਨਵੀਂ ਪਲੈਨ ਵਿਚ ਸ਼ਾਮਲ ਕਰ ਲਈ। ਜ਼ਮੀਨ ਲੈਣੀ ਹੈ ਤਾਂ ਫੌਜ ਵਿਚ ਭਰਤੀ ਹੋਵੋ। ਇਸ ਵਿਚੋਂ 60 ਹਜ਼ਾਰ ਏਕੜ ਵੱਡੇ ਜ਼ਿਮੀਂਦਾਰਾਂ ਲਈ ਰਿਜ਼ਰਵ ਕਰ ਦਿੱਤੀ ਜਿਹੜੇ ਜੁਆਨਾਂ ਨੂੰ ਪਰੇਰ ਕੇ ਭਰਤੀ ਕਰਾਉਣਗੇ। ਜੇ ਕੁੱਲ ਜੋੜ ਲਾਈਏ ਤਾਂ ਸਾਰੀਆਂ ਕਾਲੋਨੀਆਂ ਦੀ ਮਿਲਟਰੀ ਵਾਸਤੇ ਅਲਾਟ ਕੀਤੀ ਜ਼ਮੀਨ ਪੰਜ ਲੱਖ ਏਕੜ ਰਕਬਾ ਸੀ।[25] ਸੂਫੀ ਖਾਨਗਾਹਾਂ ਦੇ ਪੀਰ ਅਤੇ ਸਜਾਦੇ ਨਸ਼ੀਨਾਂ ਕੋਲ ਵੀ ਜ਼ਮੀਨ ਸੀ ਪਰ ਉਨ੍ਹਾਂ ਨੂੰ ਜ਼ਿਮੀਂਦਾਰ ਨਹੀਂ ਮੰਨਿਆ ਗਿਆ। ਉਨ੍ਹਾਂ ਨੂੰ ਕਿਹਾ ਕਿ ਜ਼ਿਮੀਂਦਾਰਾ-ਕੋਟੇ ਦੀ ਜ਼ਮੀਨ ਲੈਣੀ ਹੈ ਤਾਂ

ਅਰਜ਼ੀ ਲਿਖੋ ਕਿ ਤੁਸੀਂ ਜ਼ਿਮੀਂਦਾਰ ਹੋ।[26]

ਰਾਜ ਦੀ ਨਹਿਰ ਕਾਲੋਨੀ ਵੇਲੇ ਰਾਜ ਦਾ ਸਕਾਲਰ ਇਮਰਾਨ ਅਲੀ ਦਸਦਾ ਹੈ ਕਿ ਵੀਹਵੀਂ ਸਦੀ ਵਿਚ ਜਿਨ੍ਹਾਂ ਨੂੰ ਜ਼ਮੀਨ ਅਲਾਟ ਹੋਈ ਜਾਂ ਜਿਨ੍ਹਾਂ ਨੇ ਖਰੀਦੀ, ਉਨ੍ਹਾਂ ਵਿਚ ਮੁੱਖ ਸ਼ਖਸੀਅਤਾਂ ਨੂਨ, ਟਿਵਾਣਾ, ਦੌਲਤਾਨਾ ਅਤੇ ਮਮਧੋਟ ਸਨ।[27]

× × ×

ਗਦਰ ਤੋਂ ਪਹਿਲਾਂ 1853–54 ਵਿਚ ਰਾਜ ਨੇ ਜੁਡੀਸ਼ਿਅਲ ਕਮਿਸ਼ਨ ਥਾਪਿਆ ਜਿਸ ਨੇ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਦੇ ਬੱਚਿਆਂ ਵਾਸਤੇ ਸਕੂਲ ਖੋਲ੍ਹਣੇ ਸਨ। ਆਪਣੀ ਹਠਧਰਮੀ ਕਾਰਨ ਜਾਂ ਸਿਆਸੀ ਕਾਰਨਾ ਸਦਕਾ ਸਿੱਖਾਂ ਨੇ ਇਸ ਵਿਚ ਕੋਈ ਦਿਲਚਸਪੀ ਨਹੀਂ ਦਿਖਾਈ। ਹਿੰਦੂ ਘੱਟ ਅੰਧ ਵਿਸ਼ਵਾਸੀ ਸਨ ਤੇ ਪੁਜਾਰੀ ਦੇ ਅਸਰ ਤੋਂ ਮੁਕਤ। ਪੰਜਾਬੀ ਮੁਸਲਮਾਨ, ਹਿੰਦੁਸਤਾਨੀ ਮੁਸਲਮਾਨਾਂ ਦੇ ਮੁਕਾਬਲੇ ਘੱਟ ਕੱਟੜ ਸਨ ਅਤੇ ਧਾਰਮਿਕ ਪਰੰਪਰਾਵਾਂ ਵਿਚ ਉਦਾਰਚਿਤ ਸਨ।[28]

ਗਦਰ ਪਿਛੋਂ ਤਸਵੀਰ ਕੁਝ ਬਦਲ ਗਈ। ਸਾਰੇ ਵਰਗਾਂ ਵਿਚ ਆਪੋ ਆਪਣੇ ਧਰਮ ਦੀ ਸ਼ੁੱਧਤਾ, ਪਕਿਆਈ ਉੱਪਰ ਧਿਆਨ ਕੇਂਦਰਿਤ ਹੋ ਗਿਆ, ਭ੍ਰਾਤਰੀ ਭਾਵਨਾ ਤੇ ਆਧੁਨਿਕਤਾ ਪਿਛੇ ਰਹਿ ਗਏ।

ਕੁਝ ਸਿੱਖ ਸੋਚਣ ਲੱਗੇ ਕਿ ਖ਼ਤਮ ਹੋਈ ਸਰਕਾਰ ਖਾਲਸਾ ਦੇ ਸਮੇਂ ਦੌਰਾਨ ਸਿੱਖੀ ਵਿਚ ਢਿੱਲਮੱਠ ਰਹੀ। ਰਣਜੀਤ ਸਿੰਘ ਦੇ ਰਾਜ ਵਿਚ ਬਹੁਤ ਹਿੰਦੂ ਰਸਮਾਂ ਰੀਤਾਂ ਹੁੰਦੀਆਂ ਸਨ। ਰਣਜੀਤ ਸਿੰਘ ਅਤੇ ਉਸ ਦੇ ਅਹਿਲਕਾਰ ਗੁਰੂ ਆਸ਼ੇ ਮੁਤਾਬਕ ਨਹੀਂ ਚੱਲੇ।

ਕੁਝ ਮੁਸਲਮਾਨਾਂ ਨੂੰ ਵੀ ਇਉਂ ਲੱਗਣ ਲੱਗਾ ਕਿ ਅੱਧੀ ਸਦੀ ਪਹਿਲਾਂ ਖ਼ਤਮ ਹੋਈ ਮੁਗਲ ਹਕੂਮਤ ਇਸਲਾਮ ਤੋਂ ਦੂਰ ਹਟ ਗਈ ਸੀ। ਗਦਰ ਇਸ ਕਰਕੇ ਫੇਲ ਹੋ ਗਿਆ ਕਿਉਂਕਿ ਇਸਦਾ ਲੀਡਰ ਜ਼ਫਰ ਖ਼ੁਦ ਭਰਿਸ਼ਟ ਸੀ। ਹੁਣ ਭਵਿੱਖ ਸੰਵਾਰਨ ਲਈ ਇਕੋ ਰਸਤਾ ਬਚਦਾ ਹੈ, ਵਿਜੇਤਾ ਅੰਗਰੇਜ਼ ਦੇ ਵਫਾਦਾਰ ਰਹਿ ਕੇ ਚੰਗੇ ਮੁਸਲਮਾਨ ਬਣੋ।

ਸਿੱਖਾਂ ਅਤੇ ਮੁਸਲਮਾਨਾਂ ਨਾਲੋਂ ਰਾਜ ਦੇ ਹਮਾਇਤੀ ਹਿੰਦੂ ਵਧੀਕ ਸਨ ਕਿਉਂਕਿ ਅੰਗਰੇਜ਼ਾਂ ਨੇ ਮੁਗਲ ਰਾਜ ਖ਼ਤਮ ਕਰਕੇ ਸੁੱਖ ਦਾ ਸਾਹ ਦਿਵਾਇਆ ਹੈ। ਪੰਜਾਬ ਦੇ ਹਿੰਦੂ ਨੂੰ ਵਪਾਰ ਵਿਚ ਹੁਣ ਵਧੀਕ ਸੰਭਾਵਨਾਵਾਂ ਨਜ਼ਰ ਆਈਆਂ। ਸੋ ਰਾਜ ਦੀ ਵਫਾਦਾਰੀ ਕਰਨੀ ਸਹੀ ਰਸਤਾ ਹੈ ਤੇ ਸਕੂਲੀ ਵਿੱਦਿਆ ਇਸ ਦੀ ਲੋੜ ਹੈ। ਇਸ ਨਾਲ ਸਰਕਾਰੀ ਨੌਕਰੀਆਂ ਮਿਲਣਗੀਆਂ, ਡਾਕਟਰ ਅਤੇ ਵਕੀਲ ਬਣਿਆ ਜਾ ਸਕੇਗਾ।

ਈਸਾਈ ਮੱਤ ਤੋਂ ਸਾਰੇ ਚੌਕਸ ਸਨ ਜੋ 1850 ਤੋਂ ਹੀ ਪੰਜਾਬ ਵਿਚ ਜੜ੍ਹ ਲਾ ਰਿਹਾ ਸੀ। ਲੁਧਿਆਣੇ, ਲਾਹੌਰ, ਅੰਮ੍ਰਿਤਸਰ, ਸਿਆਲਕੋਟ ਅਮਰੀਕਣ ਅਤੇ ਹੋਰ ਪਾਦਰੀ ਆ ਚੁੱਕੇ ਸਨ। ਬਰਤਾਨੀਆ ਵਿਚ ਬੈਠੇ ਅੱਠ ਸਾਲਾਂ ਦੇ ਸ਼ਹਿਜ਼ਾਦੇ ਦਲੀਪ ਸਿੰਘ ਨੇ ਈਸਾਈਅਤ ਕਬੂਲ ਕਰ ਲਈ। ਇਸ ਪਿਛੋਂ ਕਪੂਰਥਲੇ ਦਾ ਰਾਜਕੁਮਾਰ ਹਰਨਾਮ ਸਿੰਘ ਜਿਹੜਾ ਜੱਸਾ ਸਿੰਘ ਆਹਲੂਵਾਲੀਏ ਦੇ ਖਾਨਦਾਨ ਵਿਚੋਂ ਸੀ,

ਈਸਾਈ ਹੋ ਗਿਆ।

ਅੰਮ੍ਰਿਤਸਰ ਵਿਚ ਇਕ ਮੌਲਵੀ ਈਮਾਮੁੱਦੀਨ ਅਤੇ ਇਕ ਹਿੰਦੂ ਰਲਾ ਰਾਮ 1850 ਵਿਚ ਈਸਾਈ ਹੋ ਗਏ ਸਨ। ਰਲਾ ਰਾਮ ਮਸ਼ਹੂਰ ਖੱਤਰੀ ਪਰਿਵਾਰ ਵਿਚੋਂ ਸੀ।[29] ਇਸੇ ਸਮੇਂ ਸਿਆਲਕੋਟ ਨੇੜੇ ਮਰਾਲੀ ਪਿੰਡ ਦਾ ਬਾਲਮੀਕੀ ਦਿੱਤਾ ਆਪਣੇ ਭਾਈਚਾਰੇ ਵਿਚ ਪਹਿਲਾ ਈਸਾਈ ਹੋਇਆ।[30]

ਈਸਾਈਆਂ ਦੀ ਸਫਲਤਾ ਨੇ ਸ਼ੁੱਧਤਾ ਅਤੇ ਸੁਧਾਰ ਦੇ ਰਸਤੇ ਤੋਰ ਦਿੱਤੇ। ਅਸੀਂ ਇਸ ਕਰਕੇ ਡਿੱਗੇ ਕਿਉਂਕਿ ਗੁਰੂ ਵੱਲੋਂ ਮੂੰਹ ਮੋੜ ਲਿਆ। 'ਲੋਕਾਂ ਨੇ ਹਕੂਮਤਾਂ ਤਾਂ ਕਾਇਮ ਕਰ ਲਈਆਂ ਪਰ ਆਪਣੇ ਭਰਾਵਾਂ ਨੂੰ ਭੁੱਲ ਗਏ। ਨਤੀਜਾ ਤੁਹਾਡੇ ਸਾਹਮਣੇ ਹੈ—ਸਰਕਾਰ ਖਾਲਸਾ ਖ਼ਤਮ।'[31] ਇਸ ਦੇ ਬਿਲਕੁਲ ਸਮਾਨੰਤਰ ਸੋਚ ਮੁਸਲਮਾਨਾਂ ਦੀ ਸੀ।

'ਪੰਜਾਬ ਦੇ ਮੁਸਲਮਾਨਾਂ ਵਿਚ ਸਮਾਜਕ ਬੁਰਾਈਆਂ ਆ ਗਈਆਂ। ਕੁਝ ਰਸਮਾਂ ਤੇ ਕੁਝ ਭਰਮਾਂ ਦਾ ਨਾਮ ਦੀਨ ਹੋ ਗਿਆ। ਈਸਾਈ ਧਰਮ ਫੈਲ ਰਿਹਾ ਸੀ, ਮੁਸਲਮਾਨਾਂ ਨੂੰ ਡਰ ਸੀ ਉਨ੍ਹਾਂ ਦੇ ਬੱਚੇ ਉਧਰ ਨਾ ਖਿੱਚੇ ਜਾਣ। ਵਪਾਰ ਅਤੇ ਨੌਕਰੀਆਂ ਵਿਚ ਹਿੰਦੂ ਅੱਗੇ ਨਿਕਲ ਰਹੇ ਸਨ।'[32]

ਇਹੋ ਜਿਹੀਆਂ ਘੁੰਮਣਘੇਰਾਂ ਵਿਚ ਫਸੇ ਮੁਸਲਮਾਨਾਂ ਨੂੰ ਹੁਣੇ ਹੁਣੇ ਬਾਦਸ਼ਾਹੀ ਮਸਜਿਦ ਦਾ ਕਬਜ਼ਾ ਮਿਲਿਆ ਸੀ। ਇਸ ਦੀ ਮੁਰੰਮਤ ਕਰਨੀ ਹੈ ਤੇ ਬਾਦ ਵਿਚ ਸੰਭਾਲ ਕਰਨੀ ਹੈ, 1869 ਵਿਚ ਲਾਹੌਰ ਕੁਝ ਮੁਸਲਮਾਨਾਂ ਨੇ ਅੰਜੁਮਨ ਇਸਲਾਮੀਆਂ ਕਾਇਮ ਕਰ ਲਈ। ਚਾਰ ਸਾਲਾਂ ਬਾਦ ਅੰਮ੍ਰਿਤਸਰ ਵਿਚ ਵੱਖਰੀ ਅੰਜੁਮਨ ਇਸਲਾਮੀਆ ਬਣ ਗਈ। ਇਸ ਨੇ ਫੈਸਲਾ ਕੀਤਾ ਕਿ ਬੱਚਿਆਂ ਨੂੰ ਧਾਰਮਿਕ ਤੇ ਆਧੁਨਿਕ ਵਿੱਦਿਆ ਦੇਣੀ ਜ਼ਰੂਰੀ ਹੈ। ਸਰਕਾਰ ਨਾਲ ਰਾਬਤਾ ਰੱਖਣਾ ਵੀ ਜ਼ਰੂਰੀ ਹੈ ਕਿਉਂਕਿ ਮੁਸ਼ਕਲਾਂ ਦੇ ਹੱਲ ਲਈ ਆਸਵੰਦ ਹਨ।[33] ਛੇਤੀ ਹੀ ਪੰਜਾਬ ਵਿਚ ਥਾਂ-ਥਾਂ ਦਰਜਣ ਅੰਜੁਮਨਾਂ ਬਣ ਗਈਆਂ।

ਇਸਲਾਮ ਦੇ ਵਿਰੋਧੀਆਂ ਨੂੰ ਲਿਖਤੀ ਅਤੇ ਜ਼ਬਾਨੀ ਜਵਾਬ ਦੇਣ ਵਾਸਤੇ ਅੰਜੁਮਨ-ਇ-ਹਿਮਾਇਤ-ਇਸਲਾਮ 1884 ਵਿਚ ਲਾਹੌਰ ਬਣੀ ਤੇ ਇਸ ਨੇ ਵੀ ਥਾਂ-ਥਾਂ ਆਪਣੇ ਦਫਤਰ ਖੋਲ੍ਹ ਲਏ। ਦੂਜੀ ਅੰਜੁਮਨ ਇਸ ਲਈ ਬਣੀ ਕਿ ਮੁਸਲਮਾਨ ਬੱਚੇ ਬੱਚੀਆਂ ਉੱਪਰ ਬਾਕੀ ਧਰਮਾਂ ਦਾ ਗ਼ਲਤ ਅਸਰ ਪੈਣ ਤੋਂ ਰੋਕਿਆ ਜਾਵੇ ਅਤੇ ਸਮਝਾਇਆ ਜਾਵੇ ਕਿ ਸਰਕਾਰ ਨਾਲ ਵਫਾਦਾਰੀ ਦੇ ਬਹੁਤ ਫਾਇਦੇ ਹਨ।[34]

ਸਭ ਦੇ ਦੂਹਰੇ ਇਰਾਦੇ ਸਨ। ਆਪਣੇ ਆਪ ਨੂੰ ਦੂਜੇ ਧਰਮਾਂ ਦੇ ਸੰਭਾਵੀ ਖ਼ਤਰਿਆਂ ਤੋਂ ਬਚਾ ਕੇ ਰੱਖਣਾ, ਅੰਗਰੇਜ਼ ਨਾਲ ਵਫਾਦਾਰੀ, ਤਿੰਨੇ ਧਰਮਾਂ ਦਾ ਟੀਚਾ ਹੋ ਗਿਆ।

× × ×

ਸਿੱਖਾਂ ਨੂੰ ਸੁਧਾਰਨ ਵਾਸਤੇ ਸਭ ਤੋਂ ਪਹਿਲਾ ਉੱਦਮ ਰਾਵਲਪਿੰਡੀ ਦੇ ਮਲਹੋਤਰਾ ਖੱਤਰੀ ਬਾਬਾ ਦਿਆਲ ਦਾ ਸੀ। ਉਹ 1853 ਦੇ ਲਾਗੇ ਚਾਗੇ ਸਿੱਖਾਂ ਨੂੰ ਉਨ੍ਹਾਂ ਵਿਚ ਆਈਆਂ ਕਮੀਆਂ ਤੋਂ ਜਾਣੂ ਕਰਾਉਣ ਲੱਗਾ। ਉਸਨੇ ਫਜ਼ੂਲ ਰਸਮਾਂ ਦੀ ਨਿਖੇਧੀ

ਕੀਤੀ, ਮੂਰਤੀਆਂ ਤਸਵੀਰਾਂ ਪੂਜਣ ਦੀ ਥਾਂ ਨਿਰੰਕਾਰ ਦੀ ਅਰਾਧਨਾ ਕਰਨ ਲਈ ਕਿਹਾ। ਇਹ ਸੀ ਜੋ ਗੁਰੂ ਨਾਨਕ ਦੇਵ ਨੇ ਦੱਸਿਆ ਸੀ।[35] ਬਾਬਾ ਦਿਆਲ ਦੀਆਂ ਸਿੱਖਿਆਵਾਂ ਸਿੱਖਾਂ ਉੱਪਰ ਅਸਰ ਕਰਨ ਲੱਗੀਆਂ। ਈਸਾਈਆਂ ਨੂੰ ਲੱਗਾ ਜਿਹੜੇ ਬੰਦੇ ਸਾਡੇ ਪ੍ਰਭਾਵ ਵਿਚ ਆਉਣੇ ਸਨ ਉਹ ਬਾਬਾ ਦਿਆਲ ਕੋਲ ਜਾ ਰਹੇ ਹਨ ਪਰ ਪਿਛੋਂ ਹੋਰ ਹੀ ਭਾਣਾ ਵਰਤ ਗਿਆ। ਉਸ ਦੀਆਂ ਸਿੱਖਿਆਵਾਂ ਤੇ ਆਧਾਰਿਤ ਨਿਰੰਕਾਰੀ ਲਹਿਰ ਚੱਲ ਪਈ ਤੇ ਕੇਂਦਰੀ ਖਾਲਸਾ ਪੰਥ ਨੂੰ ਇਉਂ ਲੱਗਾ ਜਿਵੇਂ ਇਸ ਦੀ ਦਿਸ਼ਾ ਗਲਤ ਹੋ ਗਈ ਹੈ।

ਈਸਾਈ ਮਿਸ਼ਨਰੀਆਂ ਨੂੰ ਪੰਜਾਬ ਵਿਚ ਪ੍ਰਚਾਰ ਕਰਨ ਦੀ ਆਗਿਆ ਸੀ ਪਰ ਸਰਕਾਰ ਨੇ ਨਿਰਲੇਪਤਾ ਦੀ ਨੀਤੀ ਜਾਰੀ ਰੱਖੀ, ਹਿੰਦੂਆਂ ਸਿੱਖਾਂ ਤੇ ਮੁਸਲਮਾਨਾਂ ਦੇ ਕੰਮ ਕਾਜ ਵਿਚ ਵਿਘਨ ਨਾ ਪਾਇਆ। ਜੇ ਇਹ ਤਿੰਨੇ ਧਰਮ ਇਕ ਪਲੈਟਫਾਰਮ ਤੇ ਆ ਜਾਂਦੇ, ਰਾਜ ਲਈ ਖ਼ਤਰਾ ਬਣ ਸਕਦੇ ਸਨ। ਅਜਿਹਾ ਹੋਇਆ ਹੀ ਨਹੀਂ।

> 19ਵੀਂ ਸਦੀ ਵਿਚ ਫਿਰਕਾਪ੍ਰਸਤੀ ਦਾ ਵਿਕਾਸ ਹੋਇਆ। ਫਿਰਕਾਪ੍ਰਸਤ ਸੁਸਾਇਟੀਆਂ ਦੀ ਤਰੱਕੀ ਲਈ ਬਰਤਾਨਵੀ ਪਾਲਿਸੀਆਂ ਬਥੇਰੀਆਂ ਸਨ।[36] ਰਾਜ ਦੇ ਪ੍ਰਤੱਖ ਦੁਸ਼ਮਣ ਥੋੜ੍ਹੇ ਕੁ ਸਨ। ਉਨ੍ਹਾਂ ਵਿਚੋਂ ਇਕ ਸੀ ਬਾਬਾ ਰਾਮ ਸਿੰਘ (1816–1885) ਜੋ ਲੁਧਿਆਣਾ ਜ਼ਿਲ੍ਹੇ ਦੇ ਰਾਮਗੜ੍ਹੀਆ ਪਰਿਵਾਰ ਵਿਚ ਪੈਦਾ ਹੋਇਆ। ਉਸਨੇ ਨਾਮ ਸਿਮਰਨ ਤੇ ਜ਼ੋਰ ਦਿੱਤਾ। ਉਸਨੇ ਚਾਹਿਆ ਕਿ ਖਾਲਸਾ ਰਾਜ ਵਾਂਗ ਗਊ ਹੱਤਿਆ ਬੰਦ ਹੋਵੇ।*

ਬਾਹਰੋਂ ਆਏ ਕੱਪੜੇ ਦਾ ਬਾਈਕਾਟ ਅਤੇ ਖੱਦਰ ਪਹਿਨਣ ਦੀ ਅਪੀਲ ਕੀਤੀ। ਅੰਗਰੇਜ਼ਾਂ ਨੇ ਉਸ ਨੂੰ ਭੈਣੀ ਪਿੰਡ ਤੋਂ 1863 ਵਿਚ ਗ੍ਰਿਫਤਾਰ ਕਰ ਲਿਆ।

ਗ੍ਰਿਫਤਾਰੀ ਤੋਂ ਬਾਦ ਬਾਬਾ ਦੇ ਸ਼ਰਧਾਲੂਆਂ ਦੀ ਗਿਣਤੀ ਵਿਚ ਬਹੁਤ ਵਾਧਾ ਹੋਇਆ। ਉਨ੍ਹਾਂ ਨੂੰ ਨਾਮਧਾਰੀ ਕਿਹਾ ਜਾਂਦਾ, ਕਦੀ ਕਦਾਈਂ ਕੂਕੇ ਵੀ ਕਹਿੰਦੇ। ਅੰਮ੍ਰਿਤਸਰ ਅਤੇ ਲੁਧਿਆਣੇ ਵਿਚ ਕੂਕਿਆਂ ਨੇ ਸੱਤ ਮੁਸਲਮਾਨ ਬੁੱਚੜ ਕਤਲ ਕਰ ਦਿੱਤੇ ਜਿਸ ਸਦਕਾ ਅੱਠ ਕੂਕਿਆਂ ਨੂੰ ਫਾਂਸੀ ਦੀ ਸਜ਼ਾ ਹੋਈ। ਸਾਲ 1872 ਵਿਚ ਕੂਕਿਆਂ ਨੇ ਹਥਿਆਰ ਲੁੱਟਣੇ ਚਾਹੇ ਤਾਂ ਕਿ ਬੁੱਚੜ ਭੈਭੀਤ ਹੋ ਕੇ ਗਊ ਹੱਤਿਆ ਬੰਦ ਕਰ ਦੇਣ, ਲੁਧਿਆਣਾ ਦੇ ਡੀਸੀ ਕਾਵਨ ਨੇ ਗਦਰ ਤੋਂ 15 ਸਾਲ ਬਾਦ 49 ਕੂਕਿਆਂ ਨੂੰ ਇਕੋ ਥਾਂ ਤੇ ਤੋਪਾਂ ਰਾਹੀਂ ਉਡਵਾਇਆ।[37]

ਕਾਵਨ ਦੇ ਅਸਾਧਾਰਨ ਐਕਸ਼ਨ ਨੂੰ ਸਹੀ ਜਤਾਣ ਵਾਸਤੇ ਅੰਬਾਲੇ ਦੇ ਕਮਿਸ਼ਨਰ ਡੂਗਲਸ ਫੋਰਸਿਥ ਨੇ 16 ਹੋਰ ਕੂਕੇ ਤੋਪਾਂ ਰਾਹੀਂ ਉਡਵਾਉਣ ਦਾ ਹੁਕਮ ਦਿੱਤਾ।

ਰਾਜ ਨੇ ਕਾਵਨ ਨੂੰ ਨੌਕਰੀ ਵਿਚੋਂ ਤੇ ਡੂਗਲਸ ਨੂੰ ਪੰਜਾਬ ਵਿਚੋਂ ਹਟਾ ਦਿੱਤਾ। ਬਾਬਾ ਰਾਮ ਸਿੰਘ ਨੂੰ ਰੰਗੂਨ ਕਾਲੇ ਪਾਣੀ ਦੀ ਸਜ਼ਾ ਹੋਈ। 1885 ਵਿਚ ਨਾਮਧਾਰੀ ਲਹਿਰ ਦਾ ਪੂਰਾ ਜ਼ੋਰ ਸੀ ਜਿਸ ਸਾਲ ਬਾਬਾ ਰਾਮ ਸਿੰਘ ਦਾ ਦੇਹਾਂਤ ਹੋਇਆ। ਖ਼ਬਰ

---

*ਬਾਬਾ ਰਾਮ ਸਿੰਘ ਨਾ ਗਊ ਪੂਜਕ ਸਨ ਨਾ ਗਊ ਹੱਤਿਆ ਦੇ ਹੱਕ ਵਿਚ। ਉਨ੍ਹਾਂ ਦੇ ਚੇਲਿਆਂ ਨੇ ਉਨ੍ਹਾਂ ਦੇ ਵਰਜਣ ਦੇ ਬਾਵਜੂਦ ਬੁੱਚੜ ਕਤਲ ਕੀਤੇ। ਵਿਸਥਾਰ ਲਈ ਦੇਖੋ ਡਾ. ਗੰਡਾ ਸਿੰਘ ਦੀ ਕਿਤਾਬ, *ਕੂਕਿਆਂ ਦੀ ਵਿਥਿਆ*।ਅਨੁ.।

ਮਿਲੀ ਕਿ ਪ੍ਰਿੰਸ ਦਲੀਪ ਸਿੰਘ ਅੰਗਰੇਜ਼ਾਂ ਤੋਂ ਦੁਖੀ ਹੈ, ਪੰਜਾਬ ਆਉਣਾ ਚਾਹੁੰਦਾ ਹੈ। ਪੰਜਾਬੀ ਸਿੱਖਾਂ ਵਿਚ ਕੁੱਝ ਜੋਸ਼ ਪੈਦਾ ਹੋਇਆ, ਪਰ 1890 ਵਿਚ ਪਤਾ ਲੱਗਾ ਕਿ ਉਹ ਮਲਕਾ ਦੀ ਵਫ਼ਾਦਾਰੀ ਵਿਚ ਫਿਰ ਚਲਾ ਗਿਆ ਹੈ।[38]

ਸਿੰਘ ਸਭਾ ਲਹਿਰ ਅੰਗਰੇਜ਼ਾਂ ਨੂੰ ਸੁਖਾਵੀਂ ਲੱਗੀ ਤੇ ਇਹ ਹਰ ਆਮ ਖ਼ਾਸ ਸਿੱਖ ਨੂੰ ਵੀ ਚੰਗੀ ਲੱਗਦੀ ਸੀ। ਇਸ ਦਾ ਆਗਾਜ਼ 1873 ਵਿਚ ਇਕ ਘਟਨਾ ਨਾਲ ਹੋਇਆ। ਅੰਮ੍ਰਿਤਸਰ ਮਿਸ਼ਨ ਸਕੂਲ ਦੇ ਚਾਰ ਵਿਦਿਆਰਥੀਆਂ ਨੇ ਐਲਾਨ ਕਰ ਦਿੱਤਾ ਕਿ ਉਹ ਸਿੱਖੀ ਛੱਡ ਕੇ ਈਸਾਈ ਧਰਮ ਵਿਚ ਜਾਣਗੇ। ਇਸ ਐਲਾਨ ਨੇ ਸਿੱਖ ਸਪਿਰਿਟ ਉੱਤੇ ਸੱਟ ਮਾਰੀ।[39]

ਮਹਾਰਾਜਾ ਰਣਜੀਤ ਸਿੰਘ ਦਾ ਇਕ ਰਿਸ਼ਤੇਦਾਰ ਠਾਕਰ ਸਿੰਘ ਸੰਧਾਵਾਲੀਆ, ਬਾਬਾ ਖੇਮ ਸਿੰਘ ਬੇਦੀ ਅਤੇ ਬਿਕਰਮ ਸਿੰਘ, ਕਪੂਰਥਲੇ ਦਾ ਪ੍ਰਿੰਸ ਜਿਸਦਾ ਇਕ ਰਿਸ਼ਤੇਦਾਰ ਈਸਾਈ ਹੋ ਗਿਆ ਸੀ, ਹੋਰਾਂ ਸਮੇਤ ਅੰਮ੍ਰਿਤਸਰ ਇਕੱਠੇ ਹੋਏ। ਸਿੰਘ ਸਭਾ ਸਥਾਪਤ ਕਰ ਦਿੱਤੀ। ਬਾਕੀ ਮੰਤਵਾਂ ਤੋਂ ਇਲਾਵਾ ਇਕ ਇਹ ਵੀ ਸੀ ਕਿ ਸਿੱਖਾਂ ਨੂੰ ਪਵਿੱਤਰ ਕੀਤਾ ਜਾਵੇ, ਧਾਰਮਿਕ ਇਤਿਹਾਸਕ ਕਿਤਾਬਾਂ ਛਾਪੀਆਂ ਜਾਣ, ਦੂਰ ਗਏ ਸਿੱਖਾਂ ਨੂੰ ਪੰਥ ਵਿਚ ਸ਼ਾਮਲ ਕੀਤਾ ਜਾਵੇ। ਉੱਚ ਅੰਗਰੇਜ਼ ਅਫਸਰਾਂ ਨਾਲ ਰਾਬਤਾ ਰੱਖਿਆ ਜਾਵੇ।[40]

ਸਿੰਘ ਸਭਾ ਨੇ ਫੈਸਲਾ ਕੀਤਾ ਕਿ ਪੰਜਾਬੀ ਵਿਚ ਧਰਮ ਪ੍ਰਚਾਰ ਕੀਤਾ ਜਾਵੇ। ਅਠਾਰਾਂ ਸੌ ਅੱਸੀਵਿਆਂ ਅਤੇ ਨੱਬੇਵਿਆਂ ਵਿਚ ਇਸ ਨੂੰ ਜ਼ਬਰਦਸਤ ਹੁੰਗਾਰਾ ਮਿਲਿਆ। ਸਿੱਖ ਫੌਜੀਆਂ ਨੂੰ ਇਸ ਵਿਚ ਸ਼ਾਮਲ ਕੀਤਾ।

> ਸਿੱਖਾਂ ਵਿਚ ਸੁਧਾਰ ਦੀ ਗੱਲ ਪਹਿਲਾਂ ਛੁੱਟੀ ਆਏ ਜਾਂ ਰਿਟਾਇਰ ਹੋਏ ਕਿਸਾਨ ਫੌਜੀ ਕਰਿਆ ਕਰਦੇ ਸਨ। ਇਕ ਰਜਮੈਂਟ ਵਿਚ ਤਾਂ ਕਈ ਰਾਗੀ ਸਨ ਜੋ ਪਿੰਡਾਂ ਵਿਚ ਜਾ ਕੇ ਸਿੰਘ ਸਭਾ ਦੇ ਇਕੱਠਾਂ ਵਿਚ ਕੀਰਤਨ ਕਰਦੇ। ਇਸ ਲਹਿਰ ਨੇ ਉਹ ਤੇਜ਼ੀ ਫੜੀ ਕਿ ਪੂਰਾ ਪੰਜਾਬ ਇਸ ਦੀ ਗ੍ਰਿਫ਼ਤ ਵਿਚ ਆ ਗਿਆ।[41]

× × ×

ਬਹੁਤ ਸਾਰੇ ਪੰਜਾਬੀ ਹਿੰਦੂਆਂ ਨੂੰ ਲੱਗਾ, ਗੁਜਰਾਤ ਵਿਚ ਜੰਮਿਆ ਸਵਾਮੀ ਦਇਆਨੰਦ ਸਰਸਵਤੀ (1828–1883) ਜੋ 1877 ਵਿਚ ਪੰਜਾਬ ਆਇਆ ਉਹੀ ਹੈ ਜਿਸ ਦੀ ਉਨ੍ਹਾਂ ਨੂੰ ਤਲਾਸ਼ ਸੀ। ਉਸਦੀ ਸ਼ੁਹਰਤ ਉਸ ਤੋਂ ਪਹਿਲਾਂ ਇਥੇ ਪੁੱਜ ਚੁੱਕੀ ਸੀ। ਮੂਰਤੀ ਪੂਜਾ ਦਾ ਵਿਰੋਧ, ਹਵਨ ਰੱਖ ਕੇ ਬਾਕੀ ਸਾਰੇ ਕਰਮ ਕਾਂਡਾਂ ਦਾ ਵਿਰੋਧ ਕਰਦਾ ਬਿਹੰਗਮ ਦਇਆ ਨੰਦ ਵਿਦਵਾਨ ਅਤੇ ਵਧੀਆ ਬੁਲਾਰਾ ਸੀ। ਉਸਦਾ ਹਿੰਦੀ ਗ੍ਰੰਥ *ਸਤਿਆਰਥ ਪ੍ਰਕਾਸ਼* 1875 ਵਿਚ ਛਪਿਆ ਜਿਸ ਵਿਚ ਹਿੰਦੂਆਂ ਨੂੰ ਵੇਦਾਂ ਦੇ ਸ਼ੁੱਧ ਇਕੀਸ਼ਵਰਵਾਦ ਵੱਲ ਮੁੜ ਆਉਣ ਦੀ ਅਪੀਲ ਸੀ। ਇਸ ਕਿਤਾਬ ਵਿਚ ਈਸਾਈ ਮੱਤ, ਇਸਲਾਮ, ਮੂਰਤੀਪੂਜਕ ਵਿਗੜ ਚੁੱਕੇ ਹਿੰਦੂ ਮੱਤ ਅਤੇ ਸਿੱਖ ਮਤ ਦੀ ਆਲੋਚਨਾ ਕੀਤੀ ਗਈ।

ਸਵਾਮੀ ਦੇ ਦੂਜੇ ਪੱਖ ਇਹ ਵੀ ਸਨ— ਔਰਤਾਂ ਨੂੰ ਵਿੱਦਿਆ ਦਾ ਅਧਿਕਾਰ

ਮਿਲੇ ਤੇ ਉਹ ਧਰਮ ਗ੍ਰੰਥ ਪੜ੍ਹਨ, ਛੂਤਛਾਤ ਵਿਚੋਂ ਨਿਕਲੋ, ਯੋਰਪੀਨਾਂ ਨੇ ਟੈਕਨਾਲੋਜੀ ਤੇ ਵਿਗਿਆਨ ਈਸਾਈ ਧਰਮ ਵਿਚੋਂ ਨਹੀਂ ਲਈ, ਭਾਰਤ ਦੇ ਪ੍ਰਾਚੀਨ ਆਰੀਆਂ ਤੋਂ ਲਈ ਹੈ ਪਰ ਹੁਣ ਆਧੁਨਿਕ ਯੁੱਗ ਵਿਚ ਭਾਰਤੀਆਂ ਨੂੰ ਚਾਹੀਦਾ ਹੈ ਉਨ੍ਹਾਂ ਤੋਂ ਉਨ੍ਹਾਂ ਦੇ ਚੰਗੇ ਗੁਣ ਸਿੱਖਣ।

ਸਵਾਮੀ ਦੇ ਆਰੀਆ ਸਮਾਜ ਨੇ ਵੱਖ-ਵੱਖ ਜਾਤਾਂ ਵਰਗਾਂ ਦੇ ਹਿੰਦੂ ਖਿੱਚ ਲਏ। ਥੋੜ੍ਹਾ ਸਮਾਂ ਪਹਿਲਾਂ ਆਰੀਆ ਸਮਾਜ ਨੇ ਵਿਦਿਆ ਦੇ ਪ੍ਰਸਾਰ ਵਾਸਤੇ ਪੰਜਾਬ ਵਿਚ ਐਂਗਲੋਵੈਦਿਕ ਸਕੂਲਾਂ ਕਾਲਜਾਂ ਦੀਆਂ ਲੜੀਆਂ ਚਾਲੂ ਕਰ ਦਿੱਤੀਆਂ। ਇਨ੍ਹਾਂ ਸਕੂਲਾਂ ਵਿਚ ਵੈਦਿਕ ਮੱਤ ਤੋਂ ਇਲਾਵਾ ਅੰਗਰੇਜ਼ੀ ਪੜ੍ਹਾਉਣ ਨੂੰ ਉਤਸ਼ਾਹ ਮਿਲਿਆ।

ਉਸ ਵਰਗਾ ਮੁਸਲਮਾਨਾਂ ਨੂੰ ਮਿਰਜ਼ਾ ਗੁਲਾਮ ਅਹਿਮਦ (1835-1908) ਮਿਲ ਗਿਆ। ਬਟਾਲੇ ਦੇ ਉੱਤਰ ਪੂਰਬ ਵਿਚ 4 ਮੀਲ ਦੂਰ ਕਾਦੀਆਂ ਪਿੰਡ ਵਿਚ ਜੰਮਿਆ ਜੋ ਬਿਸਤ ਦੁਆਬ ਵਿਚ ਪੈਂਦਾ ਹੈ। ਮਿਰਜ਼ਾ, ਜਿਸਨੇ ਅਹਿਮਦੀਆ ਫਿਰਕੇ ਦੀ 1889 ਵਿਚ ਨੀਂਹ ਰੱਖੀ, ਇਸਲਾਮ ਦਾ ਤਕੜਾ ਵਿਦਵਾਨ ਅਤੇ ਪ੍ਰਚਾਰਕ ਸੀ। ਉਸਦੇ ਪੁਰਖੇ 16ਵੀਂ ਸਦੀ ਵਿਚ ਕਾਦੀਆਂ ਆ ਕੇ ਵਸੇ ਸਨ। ਸਾਲ 1834 ਵਿਚ ਮਿਰਜ਼ਾ ਗੁਲਾਮ ਅਹਿਮਦ ਦੇ ਪਿਤਾ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਨਜ਼ਰਾਨਾ ਦਿੱਤਾ। ਮਹਾਰਾਜੇ ਨੇ ਕਾਦੀਆਂ ਅਤੇ ਨਾਲ ਲੱਗਦੇ ਪੰਜ ਪਿੰਡਾਂ ਦੀ ਮਾਲਕੀ ਇਨ੍ਹਾਂ ਨੂੰ ਦੇ ਦਿੱਤੀ।

ਈਸਾਈਆਂ, ਹਿੰਦੂਆਂ ਅਤੇ ਸਿੱਖਾਂ ਦੇ ਮੁਕਾਬਲੇ ਇਸਲਾਮ ਦੀ ਸ੍ਰੇਸ਼ਟਤਾ ਸਾਬਤ ਕਰਨ ਕਾਰਨ ਉਸਦੀ ਪ੍ਰਸਿੱਧੀ 1870-1880 ਵਿਚ ਪੰਜਾਬ ਵਿਚ ਦੂਰ ਦੁਰਾਡੇ ਇਲਾਕਿਆਂ ਤੱਕ ਫੈਲੀ।

ਉਸਦੀਆਂ ਲਿਖਤਾਂ ਅਤੇ ਬੋਲ ਮੁਸਲਮਾਨਾਂ ਨੂੰ ਆਕਰਸ਼ਿਤ ਕਰਦੇ ਸਨ ਪਰ ਜਦੋਂ 1890 ਵਿਚ ਮਿਰਜ਼ੇ ਨੇ ਐਲਾਨ ਕਰ ਦਿੱਤਾ ਕਿ ਮੈਂ ਵੀ ਉਸੇ ਦਾ ਮਸੀਹਾ ਹਾਂ ਜਿਸਦਾ ਮਸੀਹਾ ਪੈਗੰਬਰ ਮੁਹੰਮਦ ਸੀ ਤਾਂ ਉਸਨੂੰ ਨਫਰਤ ਦਾ ਸਾਹਮਣਾ ਕਰਨਾ ਪਿਆ। ਚੰਗਾ ਭਲਾ ਸਨਮਾਨਿਤ ਬੰਦਾ ਇਕ ਵੱਖਰੇ ਧੜੇ ਦਾ ਲੀਡਰ ਬਣ ਕੇ ਰਹਿ ਗਿਆ।

ਇਸਲਾਮ ਦੇ ਪੈਰੋਕਾਰ ਵਜੋਂ ਉਸ ਦੀਆਂ ਤਿੱਖੀਆਂ ਦਲੀਲਾਂ ਕਾਰਨ ਸੱਤਰਵਿਆਂ ਅਤੇ ਅੱਸੀਵਿਆਂ ਵਿਚ ਗਾਲੀ ਗਲੋਚ ਭਰਪੂਰ ਬਹਿਸਾਂ ਛਿੜੀਆਂ। ਇਨ੍ਹਾਂ ਧਾਰਮਿਕ-ਸਿਆਸੀ ਬਹਿਸਾਂ ਵਿਚ ਈਸਾਈ ਮਿਸ਼ਨਰੀ, ਸਿੰਘ ਸਭਾ ਅਤੇ ਆਰੀਆ ਸਮਾਜ ਹਿੱਸਾ ਲੈਂਦੇ। ਕਿਉਂਕਿ ਕਈ ਇੰਗਲਿਸ਼, ਉਰਦੂ ਤੇ ਪੰਜਾਬੀ ਦੇ ਅਖ਼ਬਾਰ ਚੱਲ ਪਏ, ਬਹਿਸ ਘਰਾਂ ਤੱਕ ਦੂਰ ਦੁਰਾਡੇ ਪੁੱਜਦੀ। ਸਾਰੇ ਇਹੀ ਦਾਅਵਾ ਕਰਦੇ ਕਿ ਬਾਕੀਆਂ ਨਾਲੋਂ ਮੇਰਾ ਧਰਮ ਉੱਤਮ ਹੈ। ਅੰਗਰੇਜ਼ ਮੌਜ ਵਿਚ ਸੀ, ਇਹ ਇਕੱਠੇ ਇਕ ਮੰਚ ਤੇ ਨਹੀਂ ਹਨ, ਵਧੀਆ ਹੋਇਆ।

× × ×

1881 ਵਿਚ ਲਾਹੌਰੋਂ ਅੰਗਰੇਜ਼ੀ ਦਾ ਪੇਪਰ 'ਦ ਟ੍ਰਿਬਿਊਨ ਨਿਕਲਿਆ। ਇਸ ਨੇ

ਆਪਣੇ ਪਾਠਕਾਂ ਨੂੰ ਤੰਗ ਦਾਇਰਿਆਂ ਵਿਚੋਂ ਨਿਕਲਣ ਲਈ ਕਿਹਾ। ਪੇਪਰ ਇਕ ਟਰਸਟ ਨੇ ਸ਼ੁਰੂ ਕੀਤਾ ਸੀ ਜੋ ਸਰਦਾਰ ਦਿਆਲ ਸਿੰਘ ਮਜੀਠੀਆ ਨੇ ਗਠਿਤ ਕੀਤਾ ਸੀ। ਮਜੀਠੀਆ, ਉਘਾ ਸਿੱਖ, ਰਾਜਾ ਰਾਮ ਮੋਹਨ ਰਾਇ (1772–1833) ਦੇ ਬ੍ਰਹਮੋ ਸਮਾਜ ਤੋਂ ਪ੍ਰਭਾਵਿਤ ਸੀ। ਉਹ ਦੇਬੇਂਦਰ ਨਾਥ ਟੈਗੋਰ (1817–1905) ਦਾ ਆਦਰ ਕਰਦਾ ਸੀ ਜਿਨ੍ਹਾਂ ਨੇ ਸਹਿਣ-ਸ਼ੀਲਤਾ ਵਾਲੀ ਧਾਰਮਿਕ ਸਭਾ ਬਣਾਈ ਜਿਹੜੀ ਹਿੰਦੂ ਉਪਨਿਸ਼ਦਾਂ ਦੇ ਫਲਸਫੇ ਅਤੇ ਈਸਾਈ ਸਦਾਚਾਰ ਦੀ ਉਪਾਸ਼ਕ ਸੀ। ਬਹੁਤ ਸਾਰੇ ਮੁਸਲਮਾਨਾਂ ਅਤੇ ਕੁਝ ਸਿੱਖਾਂ ਨੂੰ ਲੱਗਾ ਟ੍ਰਿਬਿਊਨ ਹਿੰਦੂ ਅਖ਼ਬਾਰ ਹੈ।

1880 ਦੇ ਅਖ਼ੀਰ ਵਿਚ ਲਾਰਡ ਲਿੱਟਨ ਦੇ ਵਾਇਸਰਾਇ ਦੇ ਦੌਰ ਵਿਚ ਜਿਹੜਾ ਮਾਹੌਲ ਸਾਰੇ ਭਾਰਤ ਵਿਚ ਸਿਰਜਿਆ ਗਿਆ 'ਦ ਟ੍ਰਿਬਿਊਨ ਉਸੇ ਦਾ ਸਰੂਪ ਸੀ। ਤਿੰਨ ਸਾਲ ਪਹਿਲਾਂ ਜਨਵਰੀ 1877 ਨੂੰ ਲਿੱਟਨ ਨੇ ਦਿੱਲੀ ਬਹੁਤ ਵੱਡਾ ਦਰਬਾਰ ਸੱਦਿਆ ਜਿਸ ਵਿਚ ਜਸ਼ਨ ਮਨਾਇਆ ਕਿ ਮਲਕਾ ਵਿਕਟੋਰੀਆ ਅਧੀਨ ਭਾਰਤ ਆ ਗਿਆ ਹੈ। ਇਸ ਵਿਚ ਭਾਰਤ ਦੇ ਸਭ ਰਾਜੇ ਸੱਦੇ। ਲਿਟਨ ਦੇ ਪੂਰਵਜਾਂ ਵਿਚੋਂ ਇਕ ਜਾਨ ਲਾਰੰਸ ਵੀ ਸੀ ਜੋ ਵਾਇਸਰਾਇ ਬਣ ਕੇ ਭਾਰਤ ਆਇਆ ਤੇ ਕਲਕੱਤੇ ਰਿਹਾ। ਉਸ ਦੀ ਅਉਧ (1864–1869) ਦੌਰਾਨ ਕੇਵਲ ਇਕ ਗੱਲ ਨੋਟ ਕਰਨ ਯੋਗ ਹੋਈ। ਵਿਚਾਰ ਹੋਣ ਲੱਗੇ ਕਿ ਭਾਰਤੀਆਂ ਨੂੰ ਵੀ ਸੀਨੀਅਰ ਅਫਸਰਾਂ ਵਜੋਂ ਨਿਯੁਕਤ ਹੋਣ ਦਾ ਮੌਕਾ ਦਿੱਤਾ ਜਾਵੇ। ਲਾਰੰਸ ਨੇ ਇਸ ਦਾ ਵਿਰੋਧ ਕਰਕੇ ਮਾਮਲਾ ਠੱਪ ਕਰਵਾ ਦਿੱਤਾ।

ਕਲਕੱਤੇ ਦੀ ਥਾਂ ਦਿੱਲੀ ਦਰਬਾਰ ਕਰਨਾ ਗਦਰ ਵਿਚੋਂ ਨਿਕਲੀ ਸਾਮਰਾਜੀ ਸਰਕਾਰ ਦਾ ਆਤਮ ਵਿਸ਼ਵਾਸ ਦਿਖਾਉਣ ਲਈ ਸੀ। ਇਕ ਸਾਲ ਬਾਦ ਲਿਟਨ ਨੇ ਸਥਾਨਕ ਬੋਲੀ ਪ੍ਰੈਸ ਐਕਟ ਬਣਾ ਕੇ ਦੇਸ ਵਿਚ ਵਿਵਾਦ ਦੀ ਹਨੇਰੀ ਛੇੜ ਦਿੱਤੀ ਸੀ। ਇਸ ਐਕਟ ਰਾਹੀਂ ਮੈਜਿਸਟਰੇਟ ਨਫਰਤ ਫੈਲਾਉਂਦੀ ਸਥਾਨਕ ਪ੍ਰਾਂਤਕ ਬੋਲੀ ਦੀ ਅਖ਼ਬਾਰ ਉੱਪਰ ਪਾਬੰਦੀ ਲਾ ਸਕਦਾ ਸੀ। ਇਸ ਦੀ ਮਾਰ ਤੋਂ ਬਚਣ ਲਈ ਕਲਕੱਤੇ ਦੇ ਕਈ ਅਖ਼ਬਾਰ ਬੰਗਲਾ ਦੀ ਥਾਂ ਅੰਗਰੇਜ਼ੀ ਹੋ ਗਏ ਸਨ। ਮਦਰਾਸ ਵਿਚੋਂ ਵੀ ਹਿੰਦੂ ਨਾਂ ਦਾ ਅੰਗਰੇਜ਼ੀ ਅਖ਼ਬਾਰ ਨਿਕਲਿਆ। ਇਸੇ ਲੜੀ ਵਿਚ ਲਾਹੌਰੋਂ 'ਦ ਟ੍ਰਿਬਿਊਨ।

ਲਿਟਨ ਦੀ ਅਵਧੀ ਖ਼ਤਮ ਹੋਈ, ਉਦੋਂ ਹੀ ਇੰਗਲੈਂਡ ਵਿਚ ਟੋਰੀ ਪਾਰਟੀ ਚੋਣ ਹਾਰ ਗਈ। ਗਲੈਡਸਟੋਨ ਨੇ ਲਿਟਨ ਬਾਦ ਲਾਰਡ ਰਿਪਨ ਵਾਇਸਰਾਇ ਭੇਜਿਆ ਜਿਹੜਾ ਸਹਿਨਸ਼ੀਲ ਸੁਭਾ ਦਾ ਕੈਥੋਲਿਕ ਸੀ। ਸਥਾਨਕ ਬੋਲੀ ਪ੍ਰੈਸ ਐਕਟ ਦਾ ਗੁੱਸਾ ਠੰਢਾ ਕਰਨ ਲਈ ਉਸਨੇ ਜਨਵਰੀ 1882 ਵਿਚ ਆਪਣੇ ਆਪ ਨੂੰ ਇਨਸਾਫ ਪਸੰਦ ਸਾਬਤ ਕਰਨ ਹਿਤ ਇਕ ਬਿਲ ਪੇਸ਼ ਕੀਤਾ ਜਿਸ ਤਹਿਤ ਕਿਸੇ ਅੰਗਰੇਜ਼ ਖਿਲਾਫ ਮੁਕੱਦਮੇ ਦੀ ਸੁਣਵਾਈ ਮੈਜਿਸਟ੍ਰੇਟ ਜਾਂ ਜੱਜ ਕਰ ਸਕਦਾ ਸੀ।

ਬੰਗਾਲੀ ਖ਼ਾਸ ਕਰਕੇ ਪਰ ਸਾਰਾ ਭਾਰਤ ਦੇਰ ਦੀ ਇਹ ਮੰਗ ਕਰ ਰਿਹਾ ਸੀ। ਪੰਜਾਬ ਵਿਚ ਤਾਂ ਨਹੀਂ ਬੰਗਾਲ ਵਿਚ ਬਹੁਤ ਸਾਰੇ ਗੋਰੇ ਪ੍ਰਾਈਵੇਟ ਨੌਕਰੀਆਂ ਕਰਦੇ ਸਨ ਖ਼ਾਸ ਕਰਕੇ ਚਾਹ ਕੰਪਨੀਆਂ ਵਿਚ ਤੇ ਨੀਲ ਕੰਪਨੀਆਂ ਵਿਚ। ਇਸ ਬਿਲ ਤੋਂ ਪਹਿਲਾਂ ਉਹ ਕਾਨੂੰਨ ਤੋਂ ਉੱਪਰ ਸਨ, ਅਦਾਲਤ ਅੱਗੇ ਜਵਾਬਦੇਹ ਨਹੀਂ ਸਨ।

ਕਲਕੱਤੇ ਦੇ ਅੰਗਰੇਜ਼ ਇਸ ਨਾਲ ਤੜਪ ਉੱਠੇ। ਇਹ ਦਸਦਿਆਂ ਹੋਇਆਂ ਕਿ ਭਾਰਤ ਵਿਚ ਗੋਰੀ ਬਗਾਵਤ ਉੱਠ ਰਹੀ ਹੈ, ਇੰਗਲੈਂਡ ਦੇ ਅਖ਼ਬਾਰ ਡੇਲੀ ਟੈਲੀਗ੍ਰਾਫ ਨੇ ਲਿਖਿਆ ਕਿ ਸਾਮਰਾਜ ਦੀ ਤਾਕਤ ਕਮਜ਼ੋਰ ਨਹੀਂ ਹੋਣੀ ਚਾਹੀਦੀ। ਜਿਸ ਦਿਨ ਅਸੀਂ ਆਪਣੀ ਤਾਕਤ ਅਤੇ ਨਸਲ ਦੀ ਸ੍ਰੇਸ਼ਟਤਾ ਖ਼ਤਮ ਕਰ ਦਿਆਂਗੇ ਸਮਝੋ ਉਸੇ ਦਿਨ ਭਾਰਤ ਵਿਚੋਂ ਸਾਡਾ ਪੱਤਾ ਕੱਟਿਆ ਗਿਆ। 'ਦ ਟਾਈਮਜ਼ ਨੇ ਲਿਖਿਆ—ਜਿਹੜੇ ਅੰਗਰੇਜ਼ ਦੂਰ ਭਾਰਤ ਵਿਚ ਰਹਿ ਰਹੇ ਹਨ ਉਨ੍ਹਾਂ ਨੂੰ ਦਿੱਤੀਆਂ ਰਿਆਇਤਾਂ ਕੋਈ ਔਗਣ ਤਾਂ ਨਹੀਂ।[42]

ਰਿਪਨ ਉੱਪਰ ਬਿਲ ਵਿਚ ਦਰੁਸਤੀਆਂ ਕਰਨ ਦਾ ਦਬਾਉ ਪਿਆ। ਦਰੁਸਤੀਆਂ ਮਗਰੋਂ ਇਸ ਦਾ ਕੋਈ ਮੂੰਹ ਮੱਥਾ ਹੀ ਨਾ ਰਿਹਾ। ਰਿਪਨ ਦਾ ਇਕ ਸਕਾਟ ਮਿੱਤਰ ਏ.ਓ. ਹਿਊਮ ਸੀ ਜਿਸਨੇ 1879 ਵਿਚ ਆਈ.ਸੀ.ਐਸ. ਤੋਂ ਅਸਤੀਫਾ ਦੇ ਕੇ ਕੁਝ ਸੁਧਾਰਾਂ ਦੀ ਮੰਗ ਕੀਤੀ। ਉਸੇ ਦੀ ਦੂਰ ਦ੍ਰਿਸ਼ਟੀ ਨਾਲ 1885 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੀ ਨੀਂਹ ਰੱਖੀ ਗਈ।

1849 ਤੋਂ ਉਹ ਭਾਰਤ ਵਿਚ ਨੌਕਰੀ ਕਰ ਰਿਹਾ ਸੀ, ਆਗਰੇ ਤੋਂ 75 ਮੀਲ ਪੂਰਬ ਵੱਲ ਉਸਨੇ ਇਟਾਵਾ ਦੇ ਬਾਗੀਆਂ ਨੂੰ ਸਜ਼ਾਵਾਂ ਦਿੱਤੀਆਂ ਸਨ।[43] ਉਸ ਪਿਛੋਂ ਉਸਨੇ ਆਪਣੇ ਸਹਿਕਰਮੀਆਂ ਕੋਲ ਵਿਚਾਰ ਰੱਖਣੇ ਸ਼ੁਰੂ ਕਰ ਦਿੱਤੇ ਸਨ ਕਿ ਜੇ ਦੂਜਾ ਗਦਰ ਰੋਕਣਾ ਹੈ ਤਾਂ ਭਾਰਤੀਆਂ ਨੂੰ ਸਰਕਾਰ ਵਿਚ ਸ਼ਾਮਲ ਕਰੋ।

ਅਸਤੀਫਾ ਦੇਣ ਤੋਂ ਪਹਿਲਾਂ ਲਿੱਟਨ ਨੇ ਉਸ ਨੂੰ ਪੰਜਾਬ ਦੀ ਗਵਰਨਰੀ ਲੈਣ ਬਾਰੇ ਪੁੱਛਿਆ ਸੀ। ਹਿਊਮ ਨੇ ਕਿਹਾ—ਸਰਕਾਰ ਵਾਸਤੇ ਜਿਹੋ ਜਿਹਾ ਮਨੋਰੰਜਨ ਗਵਰਨਰ ਅਤੇ ਉਸਦੀ ਪਤਨੀ ਨੂੰ ਕਰਨਾ ਪੈਂਦਾ ਹੈ, ਅਸੀਂ ਕਰ ਨਹੀਂ ਸਕਦੇ। ਹਾਂ ਮੈਨੂੰ ਕਲਕੱਤੇ ਲਿਟਨ ਦੀ ਕੌਂਸਲ ਦਾ ਹੋਮ ਮੈਂਬਰ ਲੈ ਸਕਦੇ ਹੋ ਤਾਂ ਠੀਕ ਹੈ। ਉਸਦੀ ਇੱਛਾ ਪੂਰੀ ਨਹੀਂ ਹੋਈ।[44]

ਜੇ ਹਿਊਮ ਪੰਜਾਬ ਦਾ ਗਵਰਨਰ ਆ ਜਾਂਦਾ ਤਾਂ ਪੰਜਾਬ ਦੀ ਕਥਾ ਕਿਧਰ ਨੂੰ ਤੁਰਦੀ, ਇਸ ਬਾਰੇ ਤਾਂ ਹੁਣ ਅੰਦਾਜੇ ਲੱਗ ਸਕਦੇ ਹਨ। ਰਾਜ ਦੀ ਨੌਕਰੀ ਤੋਂ ਮੁਕਤ ਹੋ ਕੇ ਉਸਨੇ ਖਤਾਂ ਰਾਹੀਂ ਅਤੇ ਸਫਰ ਰਾਹੀਂ ਭਾਰਤੀਆਂ ਨਾਲ ਰਾਬਤਾ ਕਾਇਮ ਕਰਨਾ ਸ਼ੁਰੂ ਕਰ ਦਿੱਤਾ। ਨਵੰਬਰ 1884 ਵਿਚ ਲਿਖੇ ਇਕ ਖ਼ਤ ਤੋਂ ਪਤਾ ਲੱਗਦਾ ਹੈ ਕਿ ਜਿਨ੍ਹਾਂ ਸ਼ਹਿਰਾਂ ਵਿਚ ਜਾਣ ਦੀ ਪਲੈਨ ਬਣਾਈ ਉਨ੍ਹਾਂ ਵਿਚ ਲਾਹੌਰ ਤੇ ਅੰਮ੍ਰਿਤਸਰ ਵੀ ਸਨ।[45] 1884 ਜਾਂ 1885 ਉਹ ਇੱਥੇ ਆਇਆ ਕਿ ਨਹੀਂ, ਪਤਾ ਨਹੀਂ ਲੱਗਦਾ। ਨੌਕਰੀ ਦੇ ਮੁੱਢਲੇ ਦਿਨਾਂ ਵਿਚ ਉਹ ਭਾਰਤ ਦੇ ਹਰੇਕ ਖਿੱਤੇ ਵਿਚ ਗਿਆ ਸੀ, ਪੰਜਾਬ ਵਿਚ ਉਹ ਪੰਛੀਆਂ ਬਾਰੇ ਜਾਣਕਾਰੀ ਇਕੱਤਰ ਕਰਦਾ ਰਿਹਾ ਸੀ।

ਰਿਪਨ ਦੀ ਅਵਧੀ ਮੁੱਕਣ ਦੇ ਸਾਲ ਬਾਦ 1885 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦਾ ਪਹਿਲਾ ਸੈਸ਼ਨ ਬੰਬੇ ਹੋਇਆ ਜਿਸ ਦੀ ਪ੍ਰਧਾਨਗੀ ਕਲਕੱਤੇ ਦੇ ਵੋਮੇਸ਼ ਚੰਦਰ ਬੈਨਰਜੀ ਨੇ ਕੀਤੀ। ਹਿਊਮ ਕਾਂਗਰਸ ਦਾ ਸਰਗਰਮ ਸਕੱਤਰ ਰਿਹਾ ਜਦੋਂ ਤੱਕ 1892 ਵਿਚ ਇੰਗਲੈਂਡ ਨਹੀਂ ਪਰਤਿਆ।

ਭਾਰਤ ਦੇ ਵੱਖ-ਵੱਖ ਧਾਰਮਿਕ, ਭਾਸ਼ਾਈ ਤੇ ਸਥਾਨਕ ਤੱਤਾਂ ਨੂੰ ਇਕ ਮੰਚ ਤੇ

ਇਕੱਠੇ ਕਰਨਾ ਸੀ। ਹਰ ਸਾਲ ਵੱਖ-ਵੱਖ ਥਾਵਾਂ ਤੇ ਸੈਸ਼ਨ ਬੁਲਾਉਣੇ ਸਨ। 1886 ਕਲਕੱਤੇ ਵਿਚ ਤੇ ਅਗਲੇ ਸਾਲ ਮਦਰਾਸ ਵਿਚ ਸੈਸ਼ਨ ਹੋਇਆ। ਸਾਲ 1893 ਦਾ ਸੈਸ਼ਨ ਲਾਹੌਰ ਦਾਦਾ ਭਾਈ ਨਾਰੋਜੀ ਦੀ ਪ੍ਰਧਾਨਗੀ ਹੇਠ ਹੋਇਆ। ਨਾਰੋ ਜੀ ਬੰਬੇ ਦਾ ਵਿਦਵਾਨ ਪਾਰਸੀ ਸੀ।

× × ×

ਇਸ ਵੇਲੇ ਪੰਜਾਬ ਦੇ ਮੁਸਲਮਾਨ ਸਿਆਸੀ ਸੇਧ ਸੱਯਦ ਅਹਿਮਦ ਖਾਨ (1817-98) ਤੋਂ ਲੈਣ ਲੱਗੇ ਸਨ। ਉਹ ਸਾਮਰਾਜ ਵਿਧਾਨ ਕੌਂਸਲ ਲਈ ਨਾਮਜ਼ਦ ਪਹਿਲਾ ਮੁਸਲਮਾਨ ਸੀ। 1875 ਵਿਚ ਉਸਨੇ ਅਲੀਗੜ੍ਹ ਦੇ ਮੁਹੰਮਡਨ ਐਂਗਲੋ ਓਰੀਐਂਟਲ ਕਾਲਜ (ਮਾਓ) ਦੀ ਸਥਾਪਨਾ ਕੀਤੀ। ਉਹ ਸ਼ਾਹੀ ਮੁਗਲ ਖਾਨਦਾਨ ਵਿਚੋਂ ਸੀ ਤੇ ਜੱਜ ਰਹਿ ਚੁੱਕਾ ਸੀ। ਹਿਊਮ ਵਾਂਗ ਉਹ ਵੀ 1857 ਦਾ ਗ੍ਰੈਜੂਏਟ ਸੀ। ਉਸਨੇ ਯੂਪੀ ਦੇ ਰੋਹੇਲਖੰਡ ਇਲਾਕੇ ਵਿਚ ਅੰਗਰੇਜ਼ਾਂ ਦੀਆਂ ਜਾਨਾਂ ਬਚਾਈਆਂ ਸਨ ਤੇ ਪ੍ਰਾਈਵੇਟ ਤੌਰ ਤੇ ਸਰਕਾਰ ਨੂੰ ਗਦਰ ਦੇ ਕਾਰਨ ਦੱਸੇ ਸਨ।

ਹਿਊਮ, ਵਾਇਸਰਾਇ ਰਿਪਨ ਦਾ ਦੋਸਤ ਸੀ, ਸੱਯਦ ਅਹਿਮਦ ਉਸਦੇ ਵਾਰਸ ਲਾਰਡ ਲਿਟਨ ਦੇ ਨਜ਼ਦੀਕ ਸੀ। ਜਨਵਰੀ 1877 ਦੇ ਦਰਬਾਰ ਤੋਂ ਛੇਤੀ ਬਾਦ ਵਿਚ ਲਿਟਨ ਸੱਯਦ ਦੇ ਮਾਓ ਕਾਲਜ ਵਿਚ ਗਿਆ। ਹਿਊਮ ਵਾਂਗ ਸੱਯਦ ਵੀ ਚਾਹੁੰਦਾ ਸੀ ਕਿ ਸਹਿਜੇ ਸਹਿਜੇ ਭਾਰਤ ਸਵਰਾਜ ਵੱਲ ਤੁਰੇ। ਹਿਊਮ ਤੇ ਸੱਯਦ ਇਕ ਦੂਜੇ ਨੂੰ ਜਾਣਦੇ ਸਨ। ਹਿਊਮ ਦੀ ਦਿੱਤੀ ਸਲਾਹ ਕਿ ਇਕ ਦੇਸੀ ਫੋਰਸ ਤਿਆਰ ਕਰੋ, ਸੱਯਦ ਨੇ ਮੰਨ ਲਈ। ਸੱਯਦ ਇਸ ਗੱਲੋਂ ਫਿਕਰਮੰਦ ਸੀ ਕਿ ਕਿਤੇ ਸੱਤਾ ਪ੍ਰਾਪਤ ਕਰਨ ਵਿਚ ਹਿੰਦੂ ਅੱਗੇ ਨਾ ਲੰਘ ਜਾਣ।

ਉਸਨੂੰ ਕਾਂਗਰਸ ਪਾਰਟੀ ਦੇ ਇਰਾਦਿਆਂ ਉੱਪਰ ਸ਼ੱਕ ਸੀ। ਕਾਂਗਰਸ ਦੀ ਮੰਗ ਸੀ ਕਿ ਰਾਜ ਦੀਆਂ ਵਿਧਾਨ ਕੌਂਸਲਾਂ ਵਿਚ ਚੁਣੇ ਹੋਏ ਦੇਸੀ ਨੁਮਾਇੰਦੇ ਜਾਣ ਅਤੇ ਸਿਵਿਲ ਸਰਵਿਸ ਵਿਚ ਮੁਕਾਬਲਾ ਕਰਨ ਲਈ ਭਾਰਤੀਆਂ ਨੂੰ ਮੌਕਾ ਦਿੱਤਾ ਜਾਏ। ਸੱਯਦ ਇਨ੍ਹਾਂ ਦੋਵਾਂ ਮੰਗਾਂ ਦੇ ਖਿਲਾਫ ਸੀ। ਜੇ ਚੋਣਾਂ ਰਾਹੀਂ ਕੌਂਸਲਾਂ ਵਿਚ ਬੰਦੇ ਚੁਣਨ ਦਾ ਹੱਕ ਮਿਲ ਗਿਆ ਫੇਰ ਤਾਂ ਐਰੇ ਗੈਰੇ ਸਭ ਚਲੇ ਜਾਣਗੇ, ਸ਼ਾਹੀ ਖਾਨਦਾਨੀ ਬੰਦੇ ਪਿੱਛੇ ਰਹਿ ਜਾਣਗੇ। ਜੇ ਸਿਵਿਲ ਸਰਵਿਸ ਵਿਚ ਜਾਣ ਦਾ ਸਭ ਨੂੰ ਹੱਕ ਮਿਲ ਗਿਆ, ਫਿਰ ਹਿੰਦੂ, ਅਫਸਰੀਆਂ ਲੈ ਜਾਣਗੇ, ਉਹ ਅੰਗਰੇਜ਼ੀ ਪੜ੍ਹਦੇ ਹਨ, ਪ੍ਰਸ਼ਾਸਨ ਉੱਪਰ ਉਨ੍ਹਾਂ ਦਾ ਏਕਾਧਿਕਾਰ ਹੋ ਜਾਵੇਗਾ। ਉਸਨੇ ਭਾਰਤੀ ਮੁਸਲਮਾਨਾਂ ਨੂੰ ਕਿਹਾ ਕਿ ਕਾਂਗਰਸ ਤੋਂ ਦੂਰ ਰਹੋ, ਅੰਗਰੇਜ਼ਾਂ ਨਾਲ ਸਾਂਝ ਭਿਆਲੀ ਫਾਇਦੇਮੰਦ ਹੈ।[46]

ਕੁਝ ਮੁਸਲਮਾਨ ਸੱਯਦ ਦੀ ਨੀਤੀ ਨਾਲ ਸਹਿਮਤ ਨਹੀਂ ਸਨ। ਤਿੱਖੀ ਸੂਝ ਵਾਲੇ ਬੰਬੇ ਦੇ ਵਕੀਲ ਬਦਰੁੱਦੀਨ ਤੱਯਾਬੀ ਜਿਸਨੇ ਮਦਰਾਸ ਵਿਚ ਕਾਂਗਰਸ ਸੈਸ਼ਨ ਦੀ ਪ੍ਰਧਾਨਗੀ ਕੀਤੀ, ਸੱਯਦ ਤੋਂ ਉਲਟ ਸੀ। ਤਾਂ ਵੀ ਸੱਯਦ ਅਹਿਮਦ ਦੀ ਦ੍ਰਿਸ਼ਟੀ ਵਿਸ਼ਾਲ ਸੀ।

1888 ਵਿਚ ਉਸਨੂੰ ਸਰ ਦਾ ਖਿਤਾਬ ਮਿਲਿਆ। ਉਸੇ ਸਾਲ ਉਸਨੇ ਯੂਨਾਈਟਿਡ

ਇੰਡੀਅਨ ਪੈਟਰੀਆਟਿਕ ਐਸੋਸੀਏਸ਼ਨ ਦੀ ਸਥਾਪਨਾ ਕੀਤੀ ਅਤੇ ਹਿੰਦੂ ਮੁਸਲਮਾਨਾਂ ਨੂੰ ਕਿਹਾ ਇਸ ਵਿਚ ਸ਼ਾਮਲ ਹੋਣ। ਪੰਜਾਬ ਦੀਆਂ ਅੰਜੁਮਨਾ ਨੇ—

> ਇੰਡੀਅਨ ਨੈਸ਼ਨਲ ਕਾਂਗਰਸ ਬਾਰੇ ਉਸਦੀ ਸੋਚ ਨਾਲ ਸਹਿਮਤੀ ਪ੍ਰਗਟਾਈ। ਬਹੁਤੀਆਂ ਅੰਜੁਮਨਾਂ ਨੇ ਉਸ ਦੇ ਕਹਿਣ ਤੇ ਮੀਟਿੰਗਾਂ ਕੀਤੀਆਂ ਅਤੇ ਮਤੇ ਪਾਸ ਕੀਤੇ ਕਿ ਸਿਆਸਤ ਵਿਚ ਹਿੱਸਾ ਨਹੀਂ ਲੈਣਾ। 1898 ਵਿਚ ਉਸ ਦੀ ਮੌਤ ਹੋਈ ਤਾਂ ਪੰਜਾਬ ਦੀਆਂ ਸਾਰੀਆਂ ਅੰਜੁਮਨਾਂ ਨੇ ਮੀਟਿੰਗਾਂ ਕਰਕੇ ਸ਼ੋਕ ਮਤੇ ਪਾਸ ਕੀਤੇ, ਸ਼ਰਧਾਂਜਲੀਆਂ ਦਿੱਤੀਆਂ ਅਤੇ ਮੁਹੰਮਡਨ ਐਂਗਲੋ ਓਰੀਐਂਟਲ ਕਾਲਜ (ਮਾਓ) ਵਾਸਤੇ ਫੰਡ ਇਕੱਠਾ ਕੀਤਾ।[48]

× × ×

ਉਨ੍ਹੀਵੀਂ ਸਦੀ ਦੀ ਅਖੀਰਲੀ ਚੁਥਾਈ ਵਿਚ ਧਾਰਮਿਕ-ਸਿਆਸੀ ਸਰਗਰਮੀਆਂ ਨੇ ਨਾ ਕੇਵਲ ਪੰਜਾਬੀ ਹਿੰਦੂ, ਸਿੱਖ ਅਤੇ ਮੁਸਲਮਾਨ ਵੰਡ ਦਿੱਤੇ ਬਲਕਿ ਇਨ੍ਹਾਂ ਵਿਚਕਾਰ ਡੂੰਘੀ ਖਾਈ ਖੁਦ ਗਈ। ਅੱਜ ਮੁਸਲਮਾਨਾਂ ਅੱਗੇ ਜਿਹੜਾ ਅਹਿਮਦੀਆ ਸਵਾਲ ਦਰਪੇਸ਼ ਹੈ ਉਸ ਦੇ ਪਿਛੋਕੜ ਵਿਚ ਮਿਰਜ਼ਾ ਗੁਲਾਮ ਅਹਿਮਦ ਦੀਆਂ ਇਸਲਾਮਿਕ ਤਕਰੀਰਾਂ ਅਤੇ ਉਨ੍ਹਾਂ ਸਦਕਾ ਉਪਜਿਆ ਵਾਦ ਵਿਵਾਦ ਹੈ।

ਪੰਜਾਬ ਦੇ ਆਰੀਆ ਸਮਾਜੀਆਂ ਨੂੰ ਸਵਾਮੀ ਦਇਆਨੰਦ ਦੇ ਸਮਾਜ ਸੁਧਾਰ ਨਾਲ ਆਤਮ ਬਲ ਤਾਂ ਮਿਲਿਆ ਪਰ ਉਨ੍ਹਾਂ ਦੀ ਸੁਰ ਤਿੱਖੀ ਅਤੇ ਕੌੜੀ ਹੋ ਗਈ, ਹਾਂ ਪੰਜਾਬ ਦੇ ਸਾਰੇ ਹਿੰਦੂ ਵੀ ਉਨ੍ਹਾਂ ਨਾਲ ਸਹਿਮਤ ਨਹੀਂ ਸਨ ਕਿਉਂਕਿ ਬਹੁਤ ਸਾਰੇ ਹਿੰਦੂ ਆਪਣੀਆਂ ਪੁਰਾਣੀਆਂ ਰਵਾਇਤਾਂ ਛੱਡਣ ਲਈ ਤਿਆਰ ਨਹੀਂ ਸਨ ਜਿਸ ਨੂੰ ਉਹ ਸਨਾਤਨ ਧਰਮ ਕਹਿੰਦੇ ਸਨ।

ਹਿੰਦੂ ਆਰੀਆ ਸਮਾਜ ਸ਼ਾਖਾਵਾਂ ਅਤੇ ਮੁਸਲਮਾਨ ਅੰਜੁਮਨਾਂ ਵਾਂਗ ਸਿੱਖਾਂ ਦੀਆਂ ਸਿੰਘ ਸਭਾਵਾਂ ਸਫਲ ਸਨ, ਉਨ੍ਹਾਂ ਨੇ ਪੰਥ ਨੂੰ ਉਤਸ਼ਾਹ ਦਿੱਤਾ ਪਰ ਅੱਜ ਦਾ ਨਿਰੰਕਾਰੀ ਅਤੇ ਨਾਮਧਾਰੀ ਵਖਰੇਵਾਂ ਵੀ ਉਨ੍ਹੀਵੀਂ ਸਦੀ ਦੀ ਆਖਰੀ ਚੁਥਾਈ ਵਿਚ ਪਿਆ ਹੈ।

ਏਕਤਾ ਨਹੀਂ ਹੁੰਦੀ ਨਾ ਹੋਵੇ, ਪਵਿੱਤਰਤਾ ਜ਼ਰੂਰੀ ਹੈ। ਮੁਸਲਮਾਨ, ਹਿੰਦੂ ਅਤੇ ਸਿੱਖ ਸਾਹਮਣੇ ਈਸਾਈ ਧਰਮ ਪਰਿਵਰਤਨ ਦੀ ਚੁਣੌਤੀ ਖੜ੍ਹੀ ਸੀ। ਜਿੰਨਾ ਡਰ ਸੀ ਈਸਾਈ ਮੱਤ ਉਨਾ ਨਹੀਂ ਵਧਿਆ ਫੁੱਲਿਆ ਪਰ ਹਿੰਦੂ ਸਿੱਖ ਮੁਸਲਿਮ ਏਕਤਾ ਵੀ ਨਹੀਂ ਵਧੀ ਫੁੱਲੀ।

ਉਨ੍ਹੀਵੀਂ ਸਦੀ ਦੇ ਅਖੀਰ ਵਿਚ ਸਿੱਖ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਨੇ ਕਿਤਾਬ ਲਿਖੀ—ਹਮ ਹਿੰਦੂ ਨਹੀਂ। ਇਸ ਨੂੰ ਵੱਖਰੀ ਸਿੱਖ ਪਛਾਣ ਦੀ ਕਲਾਸਿਕ ਟੈਕਸਟ ਮੰਨਿਆ ਗਿਆ।[49] ਇਹ ਕਿਤਾਬ ਸਿੱਖ-ਆਰੀਆ ਬਹਿਸ ਦੀ ਉਪਜ ਹੈ। ਇਕ ਸਮਕਾਲੀ ਇਤਿਹਾਸਕਾਰ ਅਨੁਸਾਰ ਸਿੱਖ ਸੁਧਾਰਕਾਂ ਵਾਸਤੇ ਇਸਲਾਮ ਜਾਂ ਈਸਾਈ ਮੱਤ ਤੋਂ ਕੋਈ ਖ਼ਤਰਾ ਨਹੀਂ, ਖ਼ਤਰਾ ਆਰੀਆ ਸਮਾਜ ਤੋਂ ਹੈ।

ਪਰ ਹੋਰ ਵੀ ਦ੍ਰਿਸ਼ ਸਨ, 1888 ਤੱਕ ਜਦੋਂ ਆਰੀਆ ਸਮਾਜ ਨੇ ਸਿੱਖ ਗੁਰੂਆਂ ਤੇ ਨਿਸ਼ਾਨੇ ਨਹੀਂ ਸਾਧੇ ਸਨ, ਸਿੱਖ ਸਵਾਮੀ ਦਇਆਨੰਦ ਦੇ ਹਮਾਇਤੀ ਸਨ। ਬਹੁਤ

ਸਾਰੇ ਅਸਰ ਰਸੂਖ ਵਾਲੇ ਸਿੱਖ ਹਿੰਦੂ ਪਰੰਪਰਾ ਨੂੰ ਨਫਰਤ ਨਹੀਂ ਕਰਦੇ ਸਨ, ਉਨ੍ਹਾਂ ਨੂੰ ਲੱਗਦਾ ਸੀ ਆਰੀਆ ਸਮਾਜ ਦੇ ਸੁਧਾਰ ਗੁਰੂ ਸਾਹਿਬਾਨ ਦੀ ਨੀਤੀ ਅਨੁਸਾਰ ਹੀ ਹਨ ਪਰ ਸਿੰਘ ਸਭੀਆਂ ਨੇ ਉਨ੍ਹਾਂ ਨੂੰ ਖਦੇੜ ਦਿੱਤਾ।

× × ×

ਸਰ ਗੰਗਾ ਰਾਮ (1851–1927) ਦੇ ਜੀਵਨ ਤੋਂ ਪਤਾ ਲੱਗਦਾ ਹੈ ਕਿ ਹਿੰਮਤੀ ਬੰਦਾ ਰਾਜ ਵਿਚ ਕਿੰਨੀ ਉਚਾਈ ਤੱਕ ਪੁੱਜ ਸਕਦਾ ਹੈ। ਲਾਹੌਰ ਦੇ ਦੱਖਣ ਪੱਛਮ ਵੱਲ 40 ਮੀਲ ਦੂਰ ਮੰਗਤਵਾਲਾ ਪਿੰਡ ਵਿਚ ਉਹ ਬਾਣੀਏਂ ਪੁਲਿਸ ਸਬ ਇੰਸਪੈਕਟਰ ਦੇ ਘਰ ਪੈਦਾ ਹੋਇਆ। ਉਸਨੇ ਸਿਵਿਲ ਇੰਜਨੀਅਰਿੰਗ ਦੀ ਡਿਗਰੀ ਹਾਸਲ ਕੀਤੀ। ਲਾਹੌਰ ਦੀਆਂ ਸ਼ਾਨਦਾਰ ਇਮਾਰਤਾਂ ਉਸਾਰੀਆਂ, ਮਾਡਲ ਟਾਊਨ ਬਣਾਇਆ। ਉਹ ਸਿੰਜਾਈ ਸਕੀਮਾਂ ਦਾ ਮਾਹਿਰ ਸੀ ਤੇ ਲੋੜਵੰਦਾਂ ਨੂੰ ਦਿਲ ਖੋਲ੍ਹ ਕੇ ਦਾਨ ਦਿੰਦਾ। ਲਾਹੌਰ ਦਾ ਮਿਊਜ਼ੀਅਮ, ਡਾਕਖਾਨਾ, ਮੇਓ ਸਕੂਲ ਆਫ ਆਰਟ, ਐਚੀਸਨ ਕਾਲਜ ਅਤੇ ਸਰ ਗੰਗਾ ਰਾਮ ਹਸਪਤਾਲ ਉਸ ਦੀਆਂ ਤਾਮੀਰ ਕੀਤੀਆਂ ਸ਼ਾਨਦਾਰ ਇਮਾਰਤਾਂ ਹਨ। ਲੰਡਨ ਵਿਚ 1927 ਦੇ ਸਾਲ ਮੌਤ ਹੋਈ।

ਉਸ ਸਮੇਂ ਦੇ ਲਾਹੌਰ ਸੀਨ ਵਿਚ 1880 ਵਿਆਂ ਵਿਚ ਇਕ ਹੋਰ ਸ਼ਖਸ ਵੀ ਹੈ, ਉਹ ਹੈ ਰੁਡਯਾਰਡ ਕਿਪਲਿੰਗ (1865–1936) ਜੋ ਇਥੇ 1882 ਤੋਂ 1887 ਤੱਕ ਰਿਹਾ। ਸਾਲ 1872 ਵਿਚ ਅੰਗਰੇਜ਼ਾਂ ਨੇ ਲਾਹੌਰ ਅਤੇ ਸ਼ਿਮਲੇ ਤੋਂ ਰੋਜ਼ਾਨਾ ਅਖ਼ਬਾਰ ਕੱਢਿਆ ਸਿਵਿਲ ਐਂਡ ਮਿਲਟਰੀ ਗਜ਼ਟ, ਕਿਪਲਿੰਗ ਉਸਦਾ ਅਸਿਸਟੈਂਟ ਐਡੀਟਰ ਸੀ। ਕਿਪਲਿੰਗ ਉਦੋਂ ਮਸਫੁਟ ਗੱਭਰੂ, ਅਣਵਿਆਹਿਆ ਸੀ, ਕਿਹਾ ਕਰਦਾ, ਮੇਰੀ ਪ੍ਰੇਮਿਕਾ ਅਤੇ ਸੱਚਾ ਪਿਆਰ ਇਹ ਗਜ਼ਟ ਹੈ।

ਉਸਦਾ ਪਿਤਾ ਲੌਕਵੁਡ ਕਿਪਲਿੰਗ ਲਾਹੌਰ ਮਿਊਜ਼ੀਅਮ ਦਾ ਕਿਉਰੇਟਰ ਅਤੇ ਸਕੂਲ ਆਫ ਆਰਟ ਦਾ ਪ੍ਰਿੰਸੀਪਲ ਸੀ। ਗਜ਼ਟ ਵਿਚ ਉਸਦਾ ਇਕ ਕੁਲੀਗ ਉਸਦੀ ਯਾਦ ਵਿਚ ਦਸਦਾ ਹੈ– ਲੰਮਾ ਚਿੱਟਾ ਪਤਲਾ ਚੋਲਾ, ਚਿੱਟਾ ਪਜਾਮਾ, ਸਾਰੇ ਕਿਤੇ ਕਾਲੀ ਸਿਆਹੀ ਦੇ ਛਿੱਟੇ, ਇਧਰ ਉਧਰ ਫਿਰਦਾ ਦਿਸਦਾ।[52] ਸ਼ਿਮਲੇ ਬੈਠ ਕੇ ਲਿਖੀਆਂ ਉਸਦੀਆਂ ਬਹੁਤ ਸਾਰੀਆਂ ਕਹਾਣੀਆਂ ਗਜ਼ਟ ਵਿਚ ਛਪੀਆਂ। ਕਿਮ ਅਤੇ ਜੰਗਲ ਬੁੱਕ ਉਸਨੇ ਭਾਰਤ ਤੋਂ ਬਾਹਰ ਜਾ ਕੇ ਲਿਖੀਆਂ ਪਰ ਉਨ੍ਹਾਂ ਦਾ ਥੀਮ ਪੰਜਾਬ ਬੈਠਿਆਂ ਹੀ ਕਾਬੂ ਕੀਤਾ ਸੀ।

Tho’ I’ve belted you and flayed you
By the livin’ Gawd that made you
You’re better man than I am, Gunga Din!

(ਮੈਂ ਤੈਨੂੰ ਬੈਲਟ ਨਾਲ ਕੁੱਟਿਆ, ਕੋੜੇ ਮਾਰੇ ਪਰ ਤੈਨੂੰ ਜੀਵੰਤ ਰੱਬ ਨੇ ਸਿਰਜਿਆ ਹੈ ਨਾ, ਇਸ ਲਈ ਤੂੰ ਮੇਰੇ ਤੋਂ ਵਧੀਆ ਮਨੁੱਖ ਹੈਂ ਗੰਗਾ ਦੀਨ!)

ਪਾਣੀ ਢੋਂਦੇ ਮਾਸ਼ਕੀ ਨੂੰ ਸੰਬੋਧਿਤ, ਬ੍ਰਿਟਿਸ਼ ਸਿਪਾਹੀ ਦੇ ਮੂੰਹ ਵਿਚ ਪਾਈਆਂ ਪੰਕਤੀਆਂ ਉਸਨੇ ਲਾਹੌਰ ਵਿਚ ਦੇਸ ਛੱਡਣ ਤੋਂ ਚਾਰ ਸਾਲ ਪਹਿਲਾਂ ਲਿਖੀਆਂ। ***ਗੰਗਾ ਦੀਨ*** ਨਾਂ ਦੀ ਕਵਿਤਾ ਵਿਚ ਉਹ ਬਰਤਾਨੀਆ ਦਾ ਕਰੂਰ ਚਿਹਰਾ ਦੇਖ

ਦਿਖਾ ਰਿਹਾ ਹੈ। ***ਰਿਸੈਸ਼ਨਲ*** 1897 ਵਿਚ ਲਿਖੀ ਜਿਸ ਵਿਚ ਸੰਦੇਸ਼ ਹੈ—ਮਾਣ ਕਰੋ, ਹੰਕਾਰ ਨਹੀਂ, ਇਹ ਮਲਕਾ ਵਿਕਟੋਰੀਆ ਦੀ ਸਿਲਵਰ-ਜੁਬਲੀ ਮੌਕੇ ਲਿਖੀ ਨਜ਼ਮ ਹੈ। ***ਇਫ*** ਨਾਂ ਦੀ ਨਜ਼ਮ ਵਿਚ ਕਲਾਸਿਕ ਦ੍ਰਿੜ੍ਹਤਾ ਦਿਸਦੀ ਹੈ, 1906 ਵਿਚ ਲਿਖੀ। ਐਂਗਲੋ-ਰਸ਼ੀਅਨ ਗ੍ਰੇਟ ਗੇਮ ਵਿਚ ਫਸੇ ਗੋਰੇ ਜੁਆਨ ਦਾ ਚਿੱਤਰ ***ਕਿਮ*** ਨਾਵਲ ਵਿਚ 1900-01 ਦੌਰਾਨ ਖਿੱਚਿਆ।

× × ×

1859 ਤੋਂ 1919 ਤੱਕ ਦਾ ਜਿਹੜਾ ਸਮਾਂ ਇਸ ਅਧਿਆਇ ਵਿਚ ਚਿਤਰਿਆ ਹੈ ਉਸ ਦੌਰਾਨ ਛਪਦੇ ਅਖ਼ਬਾਰਾਂ ਅਤੇ ਰਿਸਾਲਿਆਂ ਦੀ ਗਿਣਤੀ 263 ਹੈ।[53] ਇਨ੍ਹਾਂ ਨੇ ਸਦਭਾਵਨਾ ਦੀ ਥਾਂ ਰੱਜ ਕੇ ਨਫਰਤ ਫੈਲਾਈ। ਬਹੁਤੇ ਅਖ਼ਬਾਰ ਉਰਦੂ ਵਿਚ ਛਪਦੇ, ਹਿੰਦੂ ਮਾਲਕੀ ਵਾਲੇ ਵੀ। ਥੋੜ੍ਹੇ ਕੁ ਅੰਗਰੇਜ਼ੀ ਤੇ ਕੁਝ ਗੁਰਮੁਖੀ ਅੱਖਰਾਂ ਦੀ ਪੰਜਾਬੀ ਵਿਚ ਛਪਦੇ। ਪੂਰਬੀ ਜ਼ਿਲ੍ਹਿਆਂ ਵਿਚ ਕੁਝ ਥਾਵਾਂ ਤੇ ਨਾਗਰੀ ਅੱਖਰਾਂ ਦਾ ਹਿੰਦੀ ਵਿਚ ਵੀ ਪ੍ਰਕਾਸ਼ਨ ਸ਼ੁਰੂ ਹੋਇਆ।

ਭਾਸ਼ਾ ਦੇ ਮਸਲੇ ਤੇ ਤਿੱਖੀ ਕੜਵਾਹਟ ਹੋਈ। ਮੁੱਦੇ ਸਹੀ ਸਨ। ਤੁਸੀਂ ਕਿਹੜੀ ਬੋਲੀ ਸਿੱਖ ਲਈ ਹੈ, ਕਿਹੜੀ ਨਹੀਂ ਸਿੱਖੀ, ਨੌਕਰੀ ਲੈਣ ਵੇਲੇ ਅਸਰਅੰਦਾਜ਼ ਹੋਏਗੀ ਹੀ। ਉਪਰਲੇ ਲੈਵਲ ਦੀ ਸਰਕਾਰੀ ਨੌਕਰੀ ਹਾਸਲ ਕਰਨ ਲਈ ਅੰਗਰੇਜ਼ੀ ਵਿਚ ਕੁਸ਼ਲਤਾ ਹੋਣੀ ਜ਼ਰੂਰੀ ਹੈ ਪਰ ਪਬਲਿਕ ਨਾਲ ਗੱਲ ਕਿਸ ਬੋਲੀ ਵਿਚ ਕੀਤੀ ਜਾਵੇ? ਪੱਛਮੀ ਪੰਜਾਬ ਵਿਚ ਕੁਝ ਸਮਾਂ ਸਰਕਾਰੀ ਜ਼ਬਾਨ ਫਾਰਸੀ ਰਹੀ ਪਰ ਛੇਤੀ ਬੰਦ ਹੋ ਗਈ। ਸਰਕਾਰੀ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ ਕੀ ਹੋਵੇ? ਪੰਜਾਬ ਦੀ ਬੋਲੀ ਪੰਜਾਬੀ ਵਿਚ ਪੜ੍ਹਾਇਆ ਜਾਵੇ? ਕੀ ਉਰਦੂ ਵਿਚ ਜੋ ਦਿੱਲੀ ਦੀ ਬੋਲੀ ਹੈ, 1900 ਤੱਕ ਯੂਪੀ ਦੀ ਬੋਲੀ ਰਹੀ ਤੇ ਪੰਜਾਬੀ ਨੇ ਇਸ ਭਾਸ਼ਾ ਨੂੰ ਘੜਨ ਵਿਚ ਵੱਡਾ ਹਿੱਸਾ ਪਾਇਆ? ਜਾਂ ਫਿਰ ਨਾਗਰੀ ਅੱਖਰਾਂ ਦੀ ਹਿੰਦੀ ਜਿਸ ਨੇ ਦਿੱਲੀ ਅਤੇ ਯੂਪੀ ਵਿਚ ਉਰਦੂ ਪੰਜਾਬੀ ਦੋਹਾਂ ਦਾ ਮੁਕਾਬਲਾ ਕਰਨਾ ਸ਼ੁਰੂ ਕਰ ਦਿੱਤਾ ਸੀ?

ਪੰਜਾਬ ਉੱਪਰ ਕਬਜ਼ੇ ਤੋਂ ਪਹਿਲਾਂ ਉੱਤਰੀ ਭਾਰਤ ਵਿਚ ਅੰਗਰੇਜ਼ ਆਪਣੀ ਪਰਜਾ ਨਾਲ ਹਿੰਦੁਸਤਾਨੀ ਵਿਚ ਗੱਲ ਕਰਦੇ ਸਨ, ਉਹੀ ਬੋਲੀ ਜੋ ਦਿੱਲੀ ਯੂਪੀ ਵਿਚ ਬੋਲੀ ਜਾਂਦੀ ਹੁੰਦੀ। ਸਾਲ 1835 ਵਿਚ ਹੁਕਮ ਜਾਰੀ ਹੋ ਗਏ ਕਿ ਫਾਰਸੀ ਦੀ ਥਾਂ ਫਾਰਸੀ ਅੱਖਰਾਂ ਵਿਚ ਹਿੰਦੁਸਤਾਨੀ ਬੋਲੀ ਲਿਖੀ ਜਾਵੇ। ਪਰ ਕੁਝ ਬੰਦੇ ਚਾਹ ਰਹੇ ਸਨ ਕਿ ਹੋਵੇ ਤਾਂ ਹਿੰਦੁਸਤਾਨੀ ਹੀ ਪਰ ਸੰਸਕ੍ਰਿਤ ਅੱਖਰਾਂ ਵਿਚ ਹੋਵੇ ਜਿਸ ਨੂੰ ਉਹ ਹਿੰਦੀ ਕਹਿੰਦੇ। ਦੂਜੇ ਉਹ ਸਨ ਜਿਹੜੇ ਅਰਬੀ ਫਾਰਸੀ ਸ਼ਬਦਾਵਲੀ ਵੱਲ ਰੁਖ਼ ਕਰਦਿਆਂ ਉਰਦੂ ਨੂੰ ਤਰਜੀਹ ਦਿੰਦੇ।

ਇਸਨੂੰ ਉਰਦੂ, ਹਿੰਦੁਸਤਾਨੀ ਜਾਂ ਹਿੰਦੀ ਜੋ ਮਰਜ਼ੀ ਨਾਮ ਦੇ ਦਿਉ, ਇਹ ਉਹ ਜ਼ਬਾਨ ਸੀ ਜਿਹੜੀ ਭਾਰਤ ਆਉਣ ਤੋਂ ਪਹਿਲਾਂ ਅੰਗਰੇਜ਼ ਸਿੱਖ ਕੇ ਆਉਂਦੇ ਸਨ। ਪੰਜਾਬ ਵਿਚ ਪੰਜਾਬੀ ਨਾਲੋਂ ਇਸੇ ਕਰਕੇ ਉਹ ਉਰਦੂ ਨੂੰ ਪ੍ਰਾਥਮਿਕਤਾ ਦਿੰਦੇ ਕਿਉਂਕਿ ਉਨ੍ਹਾਂ ਉਰਦੂ ਸਿੱਖੀ, ਗੁਰਮੁਖੀ ਵਿਚ ਪੰਜਾਬੀ ਨਹੀਂ ਸਿੱਖੀ ਸੀ।

ਅੰਗਰੇਜ਼ਾਂ ਨੇ ਦੇਖਿਆ ਪੰਜਾਬ ਵਿਚ ਬਹੁਤ ਸਾਰੀਆਂ ਉੱਪ-ਬੋਲੀਆਂ ਹਨ।

ਫਰੰਟੀਅਰ ਇਲਾਕੇ ਵਿਚ ਇਕ ਓਪਰੀ ਜਾਂਗਲੀ ਬੋਲੀ ਪਸ਼ਤੋ ਸੀ। ਉਹ ਉਰਦੂ ਨੇੜੇ ਸੀ। ਕੁਝ ਲੋਕਾਂ ਨੇ ਪੰਜਾਬੀ ਅਤੇ ਪਸ਼ਤੋ ਦਾ ਨਿਰਾਦਰ ਇਹ ਕਹਿ ਕੇ ਵੀ ਕੀਤਾ ਕਿ ਉਰਦੂ ਦੇ ਮੁਕਾਬਲੇ ਇਹ ਬੋਲੀਆਂ ਗੰਵਾਰ ਹਨ।

ਇਸ ਦੇ ਮੁਕਾਬਲੇ ਮੁਸਲਿਮ ਬਹੁ ਗਿਣਤੀ ਵਾਲੇ ਬੰਗਾਲੀ ਜ਼ਿਲ੍ਹਿਆਂ ਵਿਚ ਵੀ ਬਿਨਾਂ ਬੁੜ ਬੁੜ ਬੰਗਲਾ ਸਾਰਿਆਂ ਨੇ ਸਰਕਾਰੀ ਭਾਸ਼ਾ ਵਜੋਂ ਮਨਜ਼ੂਰ ਕਰ ਲਈ। ਪੰਜਾਬ ਦੇ ਪੰਜਾਬੀ ਉਨੀ ਵੱਡੀ ਗਿਣਤੀ ਵਿਚ ਗੁਰਮੁਖੀ ਦੀ ਵਰਤੋਂ ਨਹੀਂ ਕਰਦੇ ਸਨ ਜਿੰਨੀ ਬੰਗਲਾ ਲਿਪੀ ਦੀ ਬੰਗਾਲੀ ਕਰਦੇ। ਇਹ ਰੁਕਾਵਟ ਪ੍ਰਤੱਖ ਸੀ। ਸਿੱਖ-ਮੁਸਲਿਮ ਸ਼ਰੀਕੇ ਦੇ ਮਾਹੌਲ ਵਿਚ ਪੰਜਾਬੀ ਦਾ ਇਹ ਕਹਿ ਕੇ ਵੀ ਨੁਕਸਾਨ ਕੀਤਾ ਗਿਆ ਕਿ ਇਸ ਵਿਚ ਸਿੱਖ ਧਰਮ ਗ੍ਰੰਥ ਹਨ।

ਲਿਟਨਰ ਵਰਗੇ ਸਿੱਖਿਆ ਅਫਸਰਾਂ ਨੇ ਵੀ ਪੰਜਾਬੀ ਭਾਸ਼ਾ ਦਾ ਕੇਸ ਮਜ਼ਬੂਤ ਕੀਤਾ। ਦੱਸਿਆ ਗਿਆ ਕਿ ਪੰਜਾਬੀ ਵਿਚ, ਗੁਰਮੁਖੀ ਲਿਪੀ ਵਿਚ ਸੈਂਕੜੇ ਕਿਤਾਬਾਂ ਫਾਈਨ ਆਰਟਸ ਵਰਗੇ ਵਿਸ਼ਿਆਂ ਉੱਤੇ ਹਨ, ਰੋਮਾਂਟਿਕ ਤੇ ਰੂਹਾਨੀ ਸ਼ਾਇਰੀ ਪੰਜਾਬੀ ਵਿਚ ਉੱਚ ਪਾਏ ਦੀ ਹੈ।

ਜੇ ਬੋਲਣ ਦੀ ਕੋਈ ਸਮੱਸਿਆ ਨਹੀਂ, ਸਮੱਸਿਆ ਲਿਪੀ ਦੀ ਹੈ, ਫਿਰ ਰੋਮਨ ਵਿਚ ਕਿਉਂ ਨਹੀਂ ਲਿਖਦੇ ? ਇਹ ਸਵਾਲ ਜੇ. ਵਿਲਸਨ ਸ਼ਾਹਪੁਰ ਜ਼ਿਲੇ ਦੇ ਡੀਸੀ ਨੇ ਕੀਤਾ। ਵਿਲਸਨ ਨੇ 1894 ਵਿਚ ਚਾਹਿਆ ਸੀ ਕਿ ਪ੍ਰਾਇਮਰੀ ਵਿਦਿਆ ਅਤੇ ਸਰਕਾਰੀ ਕੰਮ ਕਾਜ ਰੋਮਨ ਅੱਖਰਾਂ ਵਿਚ ਲਿਖੀ ਪੰਜਾਬੀ ਰਾਹੀਂ ਹੋ ਸਕਦਾ ਹੈ। ਉਸਦੀ ਦਲੀਲ ਵਜ਼ਨਦਾਰ ਸੀ ਪਰ ਅਮਲ ਵਿਚ ਆਉਣ ਵਾਲੀ ਨਹੀਂ।[55]

ਉਰਦੂ ਪੱਖੀ ਅੰਗਰੇਜ਼ ਅਫਸਰਾਂ ਦੀ ਹਮਾਇਤ ਸਾਰੀਆਂ ਅੰਜੁਮਨਾ ਅਤੇ ਮਸਜਿਦਾਂ ਨੇ ਕੀਤੀ। ਗੁਰਮੁਖੀ ਨੂੰ ਸਿੱਖਾਂ ਦੀ ਭਾਸ਼ਾ ਕਹਿ ਕੇ ਵੀ ਰੱਦ ਕੀਤਾ ਤੇ ਸਾਰੀ ਜਨਸੰਖਿਆ ਪੰਜਾਬੀ ਸਿੱਖੇ, ਇਸ ਵਾਸਤੇ ਕੋਈ ਦਿਲਚਸਪੀ ਵੀ ਨਹੀਂ ਸੀ। ਯੂਪੀ ਵਿਚ ਨਾਗਰੀ ਹਿੰਦੀ ਤੇਜ਼ੀ ਨਾਲ ਫੈਲੀ, ਆਰੀਆ ਸਮਾਜ ਨੇ ਚਾਹਿਆ ਪੰਜਾਬ ਵਿਚ ਵੀ ਫੈਲੇ, ਪਰ ਅਜਿਹਾ ਹੋਇਆ ਨਾ। ਰਾਜ ਨੇ 1900 ਵਿਚ ਜਦੋਂ ਐਲਾਨ ਕਰ ਦਿੱਤਾ ਕਿ ਅੰਗਰੇਜ਼ੀ ਉਰਦੂ ਨਾਲ ਹਿੰਦੀ ਵੀ ਸਰਕਾਰੀ ਭਾਸ਼ਾ ਹੈ, ਪੰਜਾਬ ਦੇ ਮੁਸਲਮਾਨ ਉਰਦੂ ਦੇ ਹੱਕ ਵਿਚ ਹੋਰ ਪੱਕੇ ਹੋ ਗਏ। ਦਲੀਲ ਦਿੱਤੀ ਗਈ ਕਿ ਹਿੰਦੀ ਲਹਿਰ ਹਿੰਦੂ ਲਹਿਰ ਹੋਵੇਗੀ ਜਿਸਦਾ ਮੁਕਾਬਲਾ ਗੁਰਮੁਖੀ ਨਹੀਂ ਉਰਦੂ ਕਰੇਗੀ।

ਸਿਸਟਰ ਐਮ. ਰੋਜ਼ ਲੁਧਿਆਣੇ ਮਿਸ਼ਨਰੀ ਟੀਚਰ ਸੀ। ਉਸਨੇ 1882 ਵਿਚ ਦੱਸਿਆ ਕਿ ਬਹੁਤ ਪੰਜਾਬੀ ਮੁਸਲਮਾਨ ਹਿੰਦੂ ਕੁੜੀਆਂ ਸਕੂਲ ਵਿਚ ਗੁਰਮੁਖੀ ਸਿੱਖਦੀਆਂ ਹਨ, ਆਪਣੇ ਘਰਾਂ ਵਿਚ ਉਰਦੂ ਹਿੰਦੀ ਸਿੱਖ ਲੈਂਦੀਆਂ ਹਨ। ਉਸਨੇ ਮਸ਼ਵਰਾ ਦਿੱਤਾ ਕਿ ਸਾਰੇ ਪ੍ਰਾਇਮਰੀ ਸਕੂਲਾਂ ਵਿਚ ਸਾਰੇ ਧਰਮਾਂ ਦੇ ਮੁੰਡੇ ਕੁੜੀਆਂ ਨੂੰ ਗੁਰਮੁਖੀ ਵਿਚ ਪੰਜਾਬੀ ਪੜ੍ਹਾਉ। ਬਾਦ ਵਿਚ ਉਰਦੂ ਹਿੰਦੀ ਸਿੱਖ ਲੈਣਗੇ।[56]

ਲਾਹੌਰ, ਰਾਵਲਪਿੰਡੀ ਤੇ ਮੁਲਤਾਨ ਦਾ ਨਜ਼ਰੀਆ ਲੁਧਿਆਣੇ ਦੀ ਟੀਚਰ ਤੋਂ ਵੱਖਰਾ ਸੀ ਤਾਂ ਵੀ ਪੰਜਾਬ ਦੇ ਕਾਫੀ ਵੱਡੇ ਹਿੱਸੇ ਵਿਚ ਕੁੜੀਆਂ ਗੁਰਮੁਖੀ ਸਿੱਖ ਰਹੀਆਂ ਸਨ। ਇਹ ਸਮਕਾਲੀ ਮੁਸਲਮਾਨ ਇਤਿਹਾਸਕਾਰ ਦਾ ਕਥਨ ਹੈ— ਪੰਜਾਬ

ਵਿਚ ਕੁੜੀਆਂ ਗੁਰਮੁਖੀ ਅੱਖਰਾਂ ਵਿਚ ਪੰਜਾਬੀ ਸਿੱਖ ਰਹੀਆਂ ਸਨ।[57] ਰਣਜੀਤ ਸਿੰਘ ਦੇ ਰਾਜ ਵਿਚ ਇਹ ਰੁਝਾਣ ਚੱਲ ਪਿਆ ਸੀ।[58]

ਆਖਰ ਪੰਜਾਬੀ ਆਪਣਾ ਕੇਸ ਹਾਰ ਗਈ, ਉਰਦੂ ਜਿੱਤ ਗਈ। ਪੰਜਾਬ ਦੀ ਸਰਕਾਰੀ ਭਾਸ਼ਾ ਅਤੇ ਸਰਕਾਰੀ ਸਕੂਲਾਂ ਦਾ ਮਾਧਿਅਮ ਉਰਦੂ ਹੋਵੇਗੀ। 1917 ਤੱਕ ਨਾਗਰੀ ਹਿੰਦੀ ਨੂੰ ਸਕੂਲਾਂ ਵਿਚ ਆਪਸ਼ਨਲ ਵੀ ਨਹੀਂ ਰੱਖਿਆ ਗਿਆ ਸੀ। ਸੋ ਇਸ ਵੇਲੇ ਹਿੰਦੀ ਦੇ ਹੱਕ ਵਿਚ ਅਤੇ ਉਰਦੂ ਦੇ ਵਿਰੋਧ ਵਿਚ, ਅਖ਼ਬਾਰਾਂ ਵਿਚ ਲੇਖ ਅਤੇ ਪੈਂਫਲਿਟ ਉਰਦੂ ਵਿਚ ਹੀ ਛਪਦੇ।

1909 ਵਿਚ ਪੰਜਾਬ ਯੂਨੀਵਰਸਿਟੀ ਲਾਹੌਰ ਦਾ ਵਾਈਸ ਚਾਂਸਲਰ ਇਕ ਬੰਗਾਲੀ ਲੱਗਾ ਜਿਸ ਦਾ ਨਾਮ ਪੀ.ਸੀ. ਚੈਟਰਜੀ ਸੀ। ਉਸਨੇ ਮੁੜ ਸਿੱਖਿਆ ਮਾਧਿਅਮ ਪੰਜਾਬੀ ਨੂੰ ਬਣਾਉਣਾ ਚਾਹਿਆ। ਹਾਲਾਂਕਿ ਗਵਰਨਰ ਲੂਈ ਡੇਨ, ਵੀਸੀ ਦਾ ਹਮਾਇਤੀ ਸੀ ਪਰ ਯਤਨ ਮੁੜ ਫੇਲ ਹੋ ਗਿਆ। ਟ੍ਰਿਬਿਊਨ ਵਰਗੇ ਕੁੱਝ ਪੇਪਰਾਂ ਨੇ ਇਸ ਯਤਨ ਦੀ ਹਮਾਇਤ ਕੀਤੀ ਪਰ **ਪੈਸਾ ਅਖਬਾਰ** ਅਤੇ ਹੋਰਨਾਂ ਨੇ ਉਰਦੂ ਨੂੰ ਖੂੰਡਾ ਮਾਰਨ ਵਾਲੀ ਹਿੰਦੂ ਚਾਲ ਕਿਹਾ। (ਹਿੰਦੂ ਚਾਲ ਇਸਕੇ ਕਿਉਂਕਿ ਐਤਕਾਂ ਇਹ ਮੰਗ ਸਿੱਖਾਂ ਵਲੋਂ ਨਹੀਂ ਉੱਠੀ, ਹਿੰਦੂ ਵਾਈਸ ਚਾਂਸਲਰ ਵਲੋਂ ਸੀ।—ਅਨੁ.)

**ਆਬਜ਼ਰਵਰ** ਵਿਚ ਇਕ ਆਲੋਚਕ ਨੇ ਲਿਖਿਆ—ਭਾਵੇਂ ਪਹਿਲਾਂ ਉਰਦੂ ਨਾਲ ਸਾਂਝ ਰਹੀ, ਇਸ ਦੇ ਸੁਹਣੇ ਉਚਾਰਣ ਅਤੇ ਅਮੀਰ ਸਾਹਿਤ ਦੇ ਬਾਵਜੂਦ ਉਰਦੂ ਨੂੰ ਯੂਪੀ ਵਿਚ ਖੂੰਜੇ ਲਾ ਦਿੱਤਾ ਤੇ ਹਿੰਦੂ ਹੁਣ ਮੁਸਲਮਾਨਾਂ ਨੂੰ ਮਜਬੂਰ ਕਰ ਰਹੇ ਹਨ ਕਿ ਉਰਦੂ ਦੀ ਥਾਂ ਪੰਜਾਬੀ ਪੜ੍ਹਨ। ਹਿੰਦੂ ਨੈਸ਼ਨੈਲਿਟੀ ਇਕੱਠੀ ਹੋ ਕੇ ਮੁਸਲਮਾਨਾਂ ਦੀ ਨੈਸ਼ਨੈਲਿਟੀ ਵਿਚ ਛੇਕ ਕਰ ਰਹੀ ਹੈ।[59]

ਕੁਝ ਇਕ ਨੂੰ ਉਮੀਦ ਸੀ ਕਿ ਸਾਰੇ ਪੰਜਾਬੀਆਂ ਦੀ ਇਕ ਜ਼ਬਾਨ ਉਨ੍ਹਾਂ ਨੂੰ ਇਕੱਠੇ ਕਰ ਦਏਗੀ ਪਰ ਉਲਟ ਹੋ ਗਿਆ। ਭਾਸ਼ਾ ਦੇ ਮੁੱਦੇ ਤੇ ਉਹ ਕੌੜਾ ਵਿਵਾਦ ਚੱਲਿਆ ਕਿ ਪੰਜਾਬੀ ਵੰਡੇ ਗਏ। ਇਸੇ ਬਹਿਸ ਵਿਚੋਂ ਹਿੰਦੂ ਕੌਮ ਤੇ ਮੁਸਲਮਾਨ ਕੌਮ ਆਦਿਕ ਵਰਗੇ ਸੰਕਲਪ ਉਪਜੇ।

ਪੇਂਡੂ ਪੰਜਾਬ ਸ਼ਾਂਤ ਰਿਹਾ[60], ਅਠਾਰਾਂ ਸੌ ਅੱਸੀਵਿਆਂ ਅਤੇ ਨੱਬੇਵਿਆਂ ਦਹਾਕਿਆਂ ਵਿਚ ਮੁਲਤਾਨ, ਈਸਾ ਖੇਲ (ਮੀਆਂ ਵਾਲੀ ਜ਼ਿਲ੍ਹਾ), ਡੇਰਾ ਗਾਜ਼ੀ ਖਾਨ, ਦਿੱਲੀ ਰੋਹਤਕ ਅਤੇ ਲੁਧਿਆਣੇ ਹਿੰਦੂ-ਮੁਸਲਿਮ ਫਸਾਦ ਹੋਏ। ਬਹੁਤੀ ਵਾਰ ਇਉਂ ਹੁੰਦਾ ਕਿ ਗਾਂ ਵੱਢਣ ਦੀ ਤਿਆਰੀ ਹੋ ਰਹੀ ਸੀ ਕਿ... ਜਾਂ ਮੂਰਤੀਆਂ ਅੱਗੇ ਰੱਖ ਕੇ ਹਿੰਦੂਆਂ ਦਾ ਜਲੂਸ ਜਾ ਰਿਹਾ ਸੀ, ਮਸਜਿਦ ਨੇੜਿਓਂ ਲੰਘਦਿਆਂ ਨੇ ਨਮਾਜ਼ ਵਿਚ ਵਿਘਨ ਪਾ ਦਿੱਤਾ। ਪਥਰਾਉ ਤੋਂ ਸ਼ੁਰੂ ਹੋ ਕੇ ਗੱਲ ਕਿਤੇ ਦੀ ਕਿਤੇ ਪੁੱਜਦੀ।

ਇਨ੍ਹਾਂ ਘਟਨਾਵਾਂ ਪਿਛੇ ਇਕ ਦੂਜੇ ਨੂੰ ਖਿਝਾਉਣ ਦੀ ਰੁਚੀ ਹੁੰਦੀ ਪਰ ਇਸ ਪਿਛੇ ਵੀ ਕਾਰਨ ਸਨ। ਇਕਰਾਮ ਅਲੀ ਮਲਿਕ ਅਨੁਸਾਰ ਰਾਜ ਦੌਰਾਨ ਹਿੰਦੂਆਂ ਦਾ ਵਪਾਰ ਵਧਿਆ ਫੁੱਲਿਆ, ਚੌਧਰ ਆ ਗਈ ਇਸ ਨਾਲ ਮੁਸਲਮਾਨਾਂ ਨੂੰ ਈਰਖਾ ਹੁੰਦੀ। ਦੂਜੇ ਪਾਸੇ ਸੱਯਦ ਅਹਿਮਦ ਖਾਂ ਦੇ ਸੰਦੇਸ਼ ਦੀ ਪੂਰਤੀ ਹਿਤ ਮੁਸਲਮਾਨ

ਅੰਗਰੇਜ਼ੀ ਪੜ੍ਹਨ ਲੱਗੇ, ਹਿੰਦੂਆਂ ਵਾਸਤੇ ਇਹ ਮੁਕਾਬਲੇਬਾਜ਼ੀ ਨੁਕਸਾਨਦਾਇਕ ਸੀ, ਸੋ ਤਲਖੀ ਹੋ ਜਾਂਦੀ।[61]

1881 ਵਿਚ ਮੁਲਤਾਨ ਦੇ ਹਿੰਦੂਆਂ ਨੇ ਗਊ ਹੱਤਿਆ ਉੱਤੇ ਪਾਬੰਦੀ ਮੰਗੀ। ਇਸ ਨਾਲ ਇਕ ਵਿਵਾਦਜਨਕ ਮੁੱਦਾ ਪ੍ਰਹਿਲਾਦਪੁਰੀ ਮੰਦਰ ਨੂੰ ਉੱਚਾ ਚੁੱਕਣ ਦੇ ਫੈਸਲੇ ਨਾਲ ਜੁੜ ਗਿਆ। ਭਾਵੇਂ ਘੱਟ ਗਿਣਤੀ ਵਿਚ ਸਨ, ਮੁਲਤਾਨ ਦੇ ਹਿੰਦੂ ਅਸਰ ਰਸੂਖ ਵਾਲੇ ਸਨ। ਇਕ ਬੁੱਚੜ ਅਤੇ ਦੋ ਮਸਜਿਦਾਂ ਤੇ ਹਮਲੇ ਹੋਏ। ਇਸ ਦੇ ਬਦਲੇ 23 ਹਿੰਦੂ ਮੰਦਰ ਢਾਹੇ ਜਾਂ ਨੁਕਸਾਨੇ ਗਏ। ਕੁਝ ਦਿਨਾਂ ਲਈ ਹਿੰਦੂਆਂ ਨੇ ਕਾਰੋਬਾਰ ਬੰਦ ਕਰ ਦਿੱਤਾ।

ਧਾਰਮਿਕ ਤਿਉਹਾਰ ਈਦ ਵਕਤ ਮੁਸਲਮਾਨਾਂ ਨੇ ਗਊ ਹੱਤਿਆ ਕਰਨੀ ਹੁੰਦੀ, ਦੁਸਹਿਰੇ ਵਕਤ ਹਿੰਦੂ ਸੰਗਤ ਮੂਰਤੀਆਂ ਦਾ ਪ੍ਰਦਰਸ਼ਨ ਕਰਦੀ, ਮੁਹੱਰਮ ਤੇ ਸ਼ੀਆ ਮੁਸਲਮਾਨ ਤਾਜੀਆ ਕੱਢਦੇ, ਇਹੋ ਜਿਹੇ ਮੌਕਿਆਂ ਤੇ ਬਹੁਤ ਅਹਿਤਿਆਤ ਦੀ ਲੋੜ ਪੈਂਦੀ। ਅਕਸਰ ਇਨ੍ਹਾਂ ਫਿਰਕਿਆਂ ਦੇ ਲੀਡਰ ਅਤੇ ਅਫਸਰ ਆਪਸ ਵਿਚ ਤੈਅ ਕਰ ਲੈਂਦੇ ਕਿ ਜਾਨਵਰ ਕਿੱਥੇ ਕੱਟੇ ਜਾਣ ਤੇ ਜਲੂਸ ਦਾ ਰੂਟ ਕੀ ਹੋਵੇ।

ਪੰਜਾਬ ਵਿਚ ਗਊ ਹੱਤਿਆ ਦੇ ਮਸਲੇ ਤੇ ਕੋਈ ਸਾਫ ਪਾਲਿਸੀ ਨਹੀਂ ਦਿਸੀ। ਇੰਨਾ ਕੁ ਖਿਆਲ ਰੱਖਿਆ ਜਾਂਦਾ ਕਿ ਸ਼ਹਿਰ ਦੇ ਕੇਂਦਰ ਵਿਚ ਗਊ ਹੱਤਿਆ ਨਾ ਹੋਵੇ, ਦੂਜਾ ਜਿੱਥੇ ਕਰਨੀ ਹੋਵੇ ਉੱਥੋਂ ਸ਼ਹਿਰ ਵਿਚ ਮਾਸ ਢਕ ਕੇ ਲਿਆਂਦਾ ਜਾਵੇ। ਹੱਤਿਆ ਚਾਰਦੀਵਾਰੀ ਅੰਦਰ ਹੁੰਦੀ, ਸ਼ਰੇਆਮ ਨਹੀਂ। ਪਰ ਮੁਸਲਮਾਨ ਆਬਾਦੀ ਵਾਲੇ ਪਾਸੇ ਗਾਂ ਆਪ ਚਲੀ ਜਾਂਦੀ ਤਾਂ ਵੀ ਤਣਾਉ ਹੋ ਜਾਂਦਾ। ਮੰਦਰ ਨੇੜੇ ਗਾਂ ਦਾ ਮਾਸ, ਮਸਜਿਦ ਲਾਗੇ ਸੂਰ ਦਾ ਮਾਸ, ਮੁਹੱਰਮ ਵਿਚ ਤਾਜੀਏ ਨੇ ਸਾਡੇ ਪਵਿੱਤਰ ਪਿੱਪਲ ਦੀ ਟਾਹਣੀ ਤੋੜ ਦਿੱਤੀ ਵਰਗੀ ਖ਼ਬਰ ਭੜਕਾਹਟ ਪੈਦਾ ਕਰਨ ਲਈ ਕਾਫੀ ਹੁੰਦੀ।

ਹੌਲੀ ਹੌਲੀ ਮਾਹੌਲ ਸ਼ਾਂਤ ਹੋ ਜਾਂਦਾ। ਆਪਸੀ ਮੱਦਦ ਅਤੇ ਸਾਂਝ ਦੇ ਹਵਾਲੇ ਵੀ ਮਿਲਦੇ। ਹੁਸ਼ਿਆਰਪੁਰ ਸਤੰਬਰ 1883, ਹਿੰਦੂ ਸਿੱਖਾਂ ਦਾ ਵੱਡਾ ਇਕੱਠ ਹੋਇਆ ਜਿਸ ਦੀ ਪ੍ਰਧਾਨਗੀ ਇਕ ਇਸਾਈ ਨੇ ਕੀਤੀ। ਇਸ ਵਿਚ ਏਕਤਾ ਲਈ ਅਪੀਲ ਕੀਤੀ ਗਈ। ਤਿੰਨ ਸਾਲ ਬਾਦ ਫਿਰੋਜ਼ਪੁਰ ਦੇ ਮੁਸਲਮਾਨਾਂ ਨੇ ਰਾਮਲੀਲਾ ਵਾਸਤੇ ਪੈਸੇ ਦਿੱਤੇ। ਸ਼ਹਿਰ ਵਿਚ ਬੀਫ ਦੀਆਂ ਦੁਕਾਨਾਂ ਖੋਲ੍ਹਣ ਦਾ ਫੈਸਲਾ ਹੋ ਗਿਆ। ਮੁਸਲਮਾਨਾਂ ਨੇ ਇਸ ਦੇ ਵਿਰੋਧ ਵਿਚ ਹਿੰਦੂਆਂ ਦੀ ਹਮਾਇਤ ਕੀਤੀ। ਲਾਹੌਰ ਵਿਚ ਹਿੰਦੂ ਮੁਹੱਰਮ ਵਿਚ ਸ਼ਾਮਲ ਹੋਏ। ਈਸਾ ਖੇਲ ਵਿਚ 1893 ਦੀ ਗੜਬੜ ਵਕਤ ਬਹੁਤ ਹਿੰਦੂ ਦੁਕਾਨਦਾਰਾਂ ਨੇ ਮੁਸਲਮਾਨਾਂ ਦੀ ਸਹਾਇਤਾ ਲਈ।[62]

ਇਕ ਅਧਿਐਨ ਤੋਂ ਪਤਾ ਲੱਗਾ ਹੈ ਕਿ ਸਥਾਨਕ ਅਫਸਰ ਕਮਜ਼ੋਰ ਸਨ ਜਾਂ ਫਿਰ ਫਸਾਦ ਦਬਾਉਣ ਵਿਚ ਸੁਸਤ ਸਨ। ਉਨ੍ਹਾਂ ਲਈ ਫਿਰਕਾਪ੍ਰਸਤੀ ਫਾਇਦੇਮੰਦ ਵੀ ਸੀ। ਆਪ ਸ਼ਰਾਰਤ ਕਰਕੇ ਤਾਂ ਉਹ ਗੜਬੜ ਨਹੀਂ ਕਰਵਾਉਂਦੇ ਸਨ ਪਰ ਹੋ ਜਾਂਦੀ ਤਾਂ ਨਿਊਟਰਲ ਰਹਿੰਦੇ। ਉਨ੍ਹਾਂ ਦਾ ਕੇਵਲ ਮਕਸਦ ਅਮਨ ਕਾਨੂੰਨ ਲਾਗੂ ਕਰਨ ਤੱਕ ਰਹਿੰਦਾ।[63]

1880 ਵਿਚ ਮਿਊਂਸਿਪਲ ਬੋਰਡਾਂ ਵਿਚ ਸਰਕਾਰ ਨੇ ਚੋਣਾਂ ਕਰਾਉਣ ਦਾ ਤਜਰਬਾ ਕੀਤਾ। ਸ਼ਾਹੀ ਘਰਾਣੇ ਵਿਚੋਂ ਜਾਂ ਅਮੀਰ ਜਾਂ ਪੜ੍ਹਿਆ ਲਿਖਿਆ ਚੋਣ ਲੜਨ ਜਾਂ ਵੋਟ ਪਾਉਣ ਦਾ ਅਧਿਕਾਰੀ ਹੁੰਦਾ, ਹਰੇਕ ਨਹੀਂ। ਪਰ ਇਹ ਸਕੀਮ ਪਸੰਦ ਨਹੀਂ ਆਈ। ਨਾਮਜ਼ਦਗੀਆਂ ਠੀਕ ਰਹਿਣਗੀਆਂ। ਮੁਸਲਿਮ ਬਹੁਗਿਣਤੀ ਵਾਲੇ ਇਲਾਕੇ ਵਿਚ ਹਿੰਦੂ ਜਿੱਤ ਗਏ। ਕੁੱਲ 96 ਨਗਰਪਾਲਿਕਾਵਾਂ ਵਿਚੋਂ ਹਿੰਦੂ 72 ਥਾਂ ਤੇ ਬਹੁਗਿਣਤੀ ਲੈ ਗਏ, ਮੁਸਲਮਾਨ 12 ਥਾਵਾਂ ਤੇ, ਸਿੱਖ ਕੇਵਲ ਤਰਨਤਾਰਨ ਜਿੱਤ ਸਕੇ। ਗਿਆਰਾਂ ਸ਼ਹਿਰਾਂ ਵਿਚ ਹਿੰਦੂ-ਮੁਸਲਿਮ ਟਾਈ ਪੈ ਗਈ।[64] ਦੋਸ਼ ਲੱਗਾ ਕਿ ਚੁਣੇ ਗਏ ਹਿੰਦੂਆਂ ਨੇ ਇਕ ਫਸਾਦ ਦੌਰਾਨ ਹਿੰਦੂਆਂ ਦੀ ਮਦਦ ਕੀਤੀ ਸੀ। ਨਾਮਜ਼ਦਗੀ ਨਾਲ ਸਰਕਾਰ ਹੱਥ ਕੰਟਰੋਲ ਰਹਿੰਦਾ ਤੇ ਸੰਤੁਲਨ ਬਣਦਾ।[65]

ਦੰਗੇ ਭੜਕਾਉਣ ਵਿਚ ਪ੍ਰੈਸ ਦਾ ਹੱਥ ਹੁੰਦਾ। ਮੁਸਲਮਾਨ ਮਾਲਕੀ ਦੇ ਅਖ਼ਬਾਰ **ਰਫੀਕਿ ਹਿੰਦ, ਰਹਿਬਰਿ ਹਿੰਦ, ਚੌਧਵੀਂ ਸਦੀ** ਅਤੇ **ਪੈਸਾ ਅਖ਼ਬਾਰ** ਸਨ। ਹਿੰਦੂ ਮਾਲਕੀ ਦੇ **ਅਖ਼ਬਾਰਿਆਮ** ਨੇ 1888 ਵਿਚ ਮੰਨਿਆਂ ਕਿ ਪ੍ਰੈਸ ਨੇ ਭੜਕਾਊ ਸਮੱਗਰੀ ਛਾਪੀ ਤੇ ਹਿੰਦੂਆਂ ਨੂੰ ਕਿਹਾ, ਗਊ ਹੱਤਿਆ ਵਿਰੁੱਧ ਵੀ ਅਕਲ ਤੋਂ ਕੰਮ ਲੈਣ। **'ਦ ਟ੍ਰਿਬਿਊਨ** ਨੇ ਫਿਰਕੂ ਕੁੜੱਤਣ ਵਿਰੁੱਧ ਕਈ ਵਾਰ ਲਿਖਿਆ।

ਪੇਂਡੂ ਪੰਜਾਬ ਵਿਚ ਸ਼ਾਂਤੀ ਸੀ, ਸੋ ਕੋਈ ਖ਼ਬਰ ਨਾ ਬਣਦੀ। **ਅਖ਼ਬਾਰਿਆਮ** ਦੇ ਇੰਕਸ਼ਾਫ ਤੋਂ ਪਤਾ ਲੱਗਦਾ ਹੈ ਹਿੰਦੂ-ਮੁਸਲਿਮ ਸੰਬੰਧਾਂ ਦੀ ਜਾਣਕਾਰੀ ਵਾਸਤੇ ਅਖ਼ਬਾਰਾਂ ਦੀ ਸਮੱਗਰੀ ਉਪਯੋਗੀ ਨਹੀਂ ਹੈ।

ਆਮਤੌਰ ਤੇ ਹਿੰਦੂ, ਸਿੱਖ ਤੇ ਮੁਸਲਮਾਨ ਮਿਲ ਜੁਲ ਕੇ ਰਹਿੰਦੇ, ਪਿੰਡ ਵਿਚ, ਬਾਜ਼ਾਰ ਵਿਚ, ਸਕੂਲ ਵਿਚ, ਨੌਕਰੀ ਕਰਦਿਆਂ, ਸਫਰ ਕਰਦਿਆਂ, ਮੇਲੇ ਜਾਂ ਤਿਉਹਾਰ ਦੇ ਦਿਨੀਂ ਠੀਕ ਠਾਕ ਰਹਿੰਦਾ। ਸੂਫੀ ਖਾਨਗਾਹਾਂ ਉੱਤੇ ਹਿੰਦੂ ਵੀ ਜਾਂਦੇ। ਸਹੀ ਹੈ ਕਿ ਇਕ ਦੂਜੇ ਦੇ ਘਰ ਅੰਦਰ ਲੰਘ ਆਉਣਾ ਮੁਮਕਿਨ ਨਹੀਂ ਸੀ। ਸ਼ਹਿਰ ਵਿਚ ਫਸਾਦ ਕਿਸੇ ਵੇਲੇ ਵੀ ਹੋ ਸਕਦਾ ਸੀ। ਆਮ ਪੰਜਾਬੀ ਚਾਹੁੰਦਾ ਸੀ ਜਿਵੇਂ ਸਾਡੇ ਵਡੇਰੇ ਮਿਲਜੁਲ ਕੇ ਰਹਿੰਦੇ ਸਨ ਉਵੇਂ ਰਿਹਾ ਜਾਵੇ।

ਮਾਰਚ 1897 ਪੰਜਾਬ ਦਾ ਮਾਹੌਲ ਉਦੋਂ ਬਹੁਤ ਵਿਗੜ ਗਿਆ ਜਦੋਂ 40 ਸਾਲਾ ਆਰੀਆ ਸਮਾਜੀ ਪੰਡਤ ਲੇਖ ਰਾਮ ਨੂੰ ਛੁਰਾ ਮਾਰ ਕੇ ਮਾਰ ਦਿੱਤਾ। ਉਸਦਾ ਕਤਲ ਹੋ ਸਕਦਾ ਹੈ ਇਹ ਸੋਚਿਆ ਹੀ ਨਹੀਂ ਗਿਆ। ਕਾਤਲ ਫੜਿਆ ਨਹੀਂ ਜਾ ਸਕਿਆ। ਇਸ ਨਾਲ ਆਰੀਆ ਸਮਾਜੀਆਂ ਵਿਚ ਹੋਰ ਕੁੜੱਤਣ ਫੈਲ ਰਹੀ ਸੀ। ਪੁਲਿਸ ਵਲੋਂ ਮੁਸਲਿਮ ਜਥੇਬੰਦੀਆਂ ਦੇ ਦਫਤਰਾਂ ਅਤੇ ਘਰਾਂ ਉੱਪਰ ਬਾਰ ਬਾਰ ਪੁਲਿਸ ਦੇ ਤਲਾਸ਼ੀ ਰੇਡ ਮੁਸਲਮਾਨਾਂ ਵਿਚ ਕੁੜੱਤਣ ਬਣ ਰਹੇ ਸਨ।

ਜਿਹਲਮ ਜ਼ਿਲ੍ਹੇ ਵਿਚ ਪੈਦਾ ਹੋਇਆ ਲੇਖ ਰਾਮ ਧਾਰਮਿਕ ਸੰਵਾਦਾਂ ਵਿਚ ਡਟ ਕੇ ਹਿੱਸਾ ਲੈਂਦਾ, ਖ਼ਾਸ ਕਰਕੇ ਮਿਰਜ਼ਾ ਗੁਲਾਮ ਅਹਿਮਦ ਨਾਲ। ਉਸ ਦੀਆਂ ਕੁਝ ਲਿਖਤਾਂ (ਸਾਰੀਆਂ ਉਰਦੂ ਵਿਚ) ਇਤਰਾਜ਼ਯੋਗ ਸਨ, ਵਿਰੋਧੀਆਂ ਦੀਆਂ ਲਿਖਤਾਂ ਵੀ ਇਤਰਾਜ਼ਯੋਗ ਹੁੰਦੀਆਂ। ਪੰਡਤ ਦੇ ਕਤਲ ਬਾਦ ਕਈ ਸ਼ਹਿਰਾਂ ਵਿਚ ਪੂਰਨ ਬੰਦ ਲੱਗਾ ਰਿਹਾ। ਹਿੰਦੂ ਮੁਸਲਮਾਨ ਇਕ ਦੂਜੇ ਖਿਲਾਫ ਬੰਦ ਦੇ ਅਕਸਰ ਸੱਦੇ ਦਿੰਦੇ।[67]

ਜੇਮਜ਼ ਲਾਇਲ ਨੇ ਇਕ ਪਾਲਿਸੀ ਬਣਾਈ ਕਿ ਸਰਕਾਰੀ ਨੌਕਰੀਆਂ ਵਿਚ ਭਰਤੀ ਵੱਖ-ਵੱਖ ਧਰਮਾਂ ਦੀ ਜਨਗਣਨਾ ਦੀ ਰੇਸ਼ੋ ਅਨੁਸਾਰ ਹੋਇਆ ਕਰੇਗੀ। ਲਾਇਲ 1887-1892 ਪੰਜਾਬ ਦਾ ਗਵਰਨਰ ਰਿਹਾ। ਉਸ ਦੀ ਪਾਲਿਸੀ ਦੀ ਖ਼ਬਰ ਬਾਹਰ ਨਿਕਲੀ ਤਾਂ ਭੜਕਾਹਟ ਫੈਲੀ। ਲਾਇਲ ਨੇ ਮੁਸਲਮਾਨਾਂ ਨੂੰ ਵਧੀਕ ਨੌਕਰੀਆਂ ਦੇ ਦਿੱਤੀਆਂ ਕਿਉਂਕਿ ਜਨਸੰਖਿਆ ਮੁਤਾਬਕ ਉਨ੍ਹਾਂ ਨੂੰ ਘੱਟ ਨੌਕਰੀਆਂ ਮਿਲੀਆਂ ਸਨ। ਸਰਕਾਰ ਉਦੋਂ ਤੱਕ ਹਿੰਦੂਆਂ ਨੂੰ ਨਹੀਂ, ਮੁਸਲਮਾਨਾਂ ਨੂੰ ਨੌਕਰੀਆਂ ਦਿੰਦੀ ਰਹੇਗੀ ਜਦੋਂ ਤੱਕ ਉਨ੍ਹਾਂ ਦੀ ਰੇਸ਼ੋ ਪੂਰੀ ਨਹੀਂ ਹੁੰਦੀ।[68]

ਕੋਈ ਸਰਾਪ ਜਿਹਾ ਲੱਗ ਗਿਆ। ਪੰਜਾਬੀ ਹੁਣ ਆਪਣੇ ਆਪ ਨੂੰ ਪੰਜਾਬੀ ਨਹੀਂ ਦਿੰਦੇ ਸਨ, ਆਪੋ ਆਪਣੇ ਫਿਰਕਿਆਂ ਦੀਆਂ ਚਿੱਪਰਾਂ ਬਣਨ ਲੱਗ ਪਏ। ਜਿਸ ਸ਼ਬਦ ਦੀ ਵਰਤੋਂ ਸਭ ਤੋਂ ਵਧੀਕ ਹੋਈ ਉਹ ਸੀ ਕਮਿਊਨਿਟੀ। ਨਵੇਂ ਪੜ੍ਹੇ ਲਿਖੇ ਪੰਜਾਬੀ ਆਪਣੇ ਆਪ ਦੀ ਪਛਾਣ ਪੰਜਾਬੀ ਨਹੀਂ, ਕਮਿਊਨਿਟੀ ਵਿਚ ਦੇਖਦੇ ਸਨ।[69]

ਨੋਟ ਕਰੋ ਦਇਆਨੰਦ ਐਂਗਲੋਵੈਦਿਕ ਕਾਲਜ (ਡੀ.ਏ.ਵੀ.) ਲਾਹੌਰ 1888 ਵਿਚ ਬਣਿਆ ਜਿਸ ਪਿਛੇ ਆਰੀਆ ਸਮਾਜ ਸੀ। ਇਸ ਪਿਛੋਂ 1892 ਵਿਚ ਲਾਹੌਰ ਇਸਲਾਮੀਆਂ ਕਾਲਜ ਬਣਿਆ, 1892 ਵਿਚ ਹੀ ਖਾਲਸਾ ਕਾਲਜ ਅੰਮ੍ਰਿਤਸਰ ਬਣਿਆ।

× × ×

ਵਾਹੀਯੋਗ ਜ਼ਮੀਨ ਦੀਆਂ ਕੀਮਤਾਂ ਚੜ੍ਹ ਗਈਆਂ। ਮਾਮਲੇ ਦੀ ਦਰ ਘਟ ਗਈ। ਜ਼ਮੀਨ ਉੱਤੇ ਕਰਜ਼ਾ ਮਿਲ ਜਾਂਦਾ। ਇਸ ਨਾਲ ਫਜ਼ੂਲਖਰਚੀ ਦੀ ਆਦਤ ਪੈ ਗਈ। ਗਹਿਣੇ ਪਈ ਜ਼ਮੀਨ ਨਾ ਛੁਡਾਈ ਜਾਂਦੀ ਤਾਂ ਕਿਸਾਨ ਜਾਂ ਆਪ ਵੇਚ ਦਿੰਦਾ ਨਹੀਂ ਤਾਂ ਸੂਦਖੋਰ ਕੁਰਕੀ ਕਰਵਾ ਦਿੰਦਾ। ਕਿਸਾਨ ਪਾਸੋਂ ਜ਼ਮੀਨ ਬਾਣੀਏਂ ਕੋਲ ਜਾਣ ਲੱਗੀ। ਅੱਸੀਵਿਆਂ ਵਿਚ 5 ਲੱਖ ਏਕੜ ਜ਼ਮੀਨ ਪ੍ਰਤੀ ਸਾਲ ਸ਼ਹਿਰੀ ਸੂਦਖੋਰ ਕੋਲ ਜਾਣ ਲੱਗੀ।[70] ਸੂਦਖੋਰਾਂ ਦੇ ਰਿਕਾਰਡ ਸਾੜੇ ਜਾਣ ਲੱਗੇ ਜੋ ਬਾਦ ਵਿਚ ਦੰਗਿਆਂ ਦਾ ਰੂਪ ਧਾਰਦੇ।[71] ਪੱਛਮੀ ਜ਼ਿਲ੍ਹਿਆਂ ਵਿਚ ਮੁਸਲਮਾਨ ਕਿਸਾਨ 76% ਕਰਜ਼ਾਈ ਹੋ ਗਏ, ਮੁਜੱਫਰਾਬਾਦ ਮੀਆਂਵਾਲੀ ਤੇ ਡੇਰਾ ਗਾਜ਼ੀ ਖਾਂ 'ਚ ਇਹ ਗਿਣਤੀ 90% ਸੀ। ਇਨ੍ਹਾਂ ਇਲਾਕਿਆਂ ਵਿਚ ਸੂਦਖੋਰ ਹਿੰਦੂ ਜਾਂ ਸਿੱਖ ਸਨ।[72]

ਰਾਜ ਵਿਚ ਕਿਸਾਨਾਂ ਦੇ ਹਿਤੈਸ਼ੀ ਪੜ੍ਹੇ ਲਿਖੇ ਵਰਗ ਨੇ ਮਾਰਕੀਟ ਇਕਨਾਮਿਕਸ ਦੀ ਬਹਿਸ ਛੇੜ ਦਿੱਤੀ। ਪੰਜਾਬ, ਕਲਕੱਤਾ, ਸ਼ਿਮਲਾ, ਜਿਥੇ ਵਾਇਸਰਾਇ ਗਰਮੀਆਂ ਬਿਤਾਉਂਦਾ ਤੇ ਲੰਡਨ ਤੱਕ ਪਹਿਲਾਂ ਜ਼ਬਾਨੀ ਫਿਰ ਪ੍ਰੈੱਸ ਵਿਚ ਪੰਜਾਬ ਲੈਂਡ ਐਲਿਏਨੇਸ਼ਨ ਐਕਟ ਉੱਪਰ ਚਰਚਾ ਹੋਈ।

1901 ਵਿਚ ਇਹ ਕਾਨੂੰਨ ਲਾਗੂ ਹੋਇਆ। ਸਰਕਾਰੀ ਰਿਕਾਰਡ ਵਿਚ ਜਿਹੜੇ ਕਬੀਲੇ ਜਾਂ ਜਾਤਾਂ ਖੇਤੀਬਾੜੀ ਦਾ ਕਿੱਤਾ ਨਹੀਂ ਕਰਦੀਆਂ, ਉਹ ਕਿਸਾਨ ਦੀ ਜ਼ਮੀਨ ਨਹੀਂ ਖਰੀਦ ਸਕਣਗੇ। ਹਿੰਦੂ ਸੂਦਖੋਰ ਮੁਸਲਮਾਨ ਕਿਸਾਨੀ ਨੂੰ ਦਬਾਏਗਾ ਤਾਂ ਰਾਜ ਵਿਰੁੱਧ ਬਗਾਵਤ ਉੱਠੇਗੀ। ਉਸ ਵਕਤ ਦੇ ਵਾਇਸਰਾਇ ਕਰਜ਼ਨ ਨੂੰ

ਕਿਹਾ ਗਿਆ ਕਿ ਇਸ ਨਾਲ ਇਕਾਨਮੀ ਤਬਾਹ ਹੋ ਜਾਏਗੀ ਪਰ ਕਰਜ਼ਨ ਵਾਸਤੇ ਇਕਾਨਮੀ ਨਾਲੋਂ ਸਾਮਰਾਜ ਦਾ ਹਿਤ ਪਹਿਲਾਂ ਸੀ।[73]

ਪੰਜਾਬ ਦੇ ਖੱਤਰੀਆਂ, ਅਰੋੜਿਆਂ ਅਤੇ ਬਾਣੀਆਂ ਨੇ ਐਕਟ ਵਿਰੁੱਧ ਅੰਦੋਲਨ ਛੇੜਿਆ ਜੋ ਫੇਲ੍ਹ ਹੋ ਗਿਆ।[74] ਹਿੰਦੂ ਮਾਲਕੀ ਵਾਲੇ ਅਖ਼ਬਾਰਾਂ ਨੇ ਅਤੇ ਕਾਂਗਰਸ ਨੇ ਇਸ ਦਾ ਵਿਰੋਧ ਕੀਤਾ ਭਾਵੇਂ ਕਿ 1900 ਦੇ ਅਖੀਰ ਲਾਹੌਰ ਕਾਂਗਰਸ ਸੈਸ਼ਨ ਵਿਚ ਇਸ ਉੱਪਰ ਬਹਿਸ ਨਾ ਕਰਨ ਦਾ ਫੈਸਲਾ ਹੋਇਆ। ਕਾਂਗਰਸ ਦਾ ਐਕਟ ਵਿਰੁੱਧ ਬਿਆਨ ਪੜ੍ਹ ਕੇ ਸੱਯਦ ਅਹਿਮਦ ਨੇ ਕਿਹਾ— ਕਾਂਗਰਸ ਨੇ ਆਪਣਾ ਹਿੰਦੂ ਚਿਹਰਾ ਦਿਖਾ ਦਿੱਤਾ।

ਪਿੱਛੇ ਬੰਨੂ ਦੇ ਡੀਸੀ ਥੌਰਸਬਰਨ ਦਾ ਜ਼ਿਕਰ ਆ ਚੁੱਕਾ ਹੈ ਜਿੱਥੇ ਨਿਕਲਸਨ ਪਿਛੋਂ ਉਸਨੇ ਚਾਰਜ ਲਿਆ ਸੀ। ਸਭ ਤੋਂ ਪਹਿਲਾਂ ਇਸ ਅੰਗਰੇਜ਼ ਨੇ ਕਿਹਾ ਸੀ ਕਿ ਇਸ ਐਕਟ ਦੀ ਲੋੜ ਹੈ। ਗਵਰਨਰ ਕੋਲ ਆਪਣੇ ਖਿਆਲ ਪੇਸ਼ ਕਰਕੇ ਉਹ ਸ਼ਾਂਤ ਨਹੀਂ ਹੋਇਆ। ਉਸਨੇ ਕਿਤਾਬ ਲਿਖੀ **Musalmans and Moneylenders in Punjab** ਜਿਸ ਨਾਲ ਕਲਕੱਤੇ ਅਤੇ ਲੰਡਨ ਉੱਪਰ ਅਸਰ ਹੋਇਆ।[75]

ਇਸ ਵਿਉਂਤ ਦਾ ਏਡਾ ਹੀ ਵੱਡਾ ਸਮਰਥਕ ਆਪਾਂ ਦਿੱਲੀ ਵਿਚ ਦੇਖਿਆ ਸੀ ਜਦੋਂ ਨਿਕਲਸਨ ਦੀ ਮੌਤ ਹੋਈ। ਉਸਦਾ ਪਿਆਰਾ ਪੰਜਾਬੀ ਸਹਾਇਕ ਵਾਹ ਦਾ ਮੁਹੰਮਦ ਹਯਾਤ ਜਿਹੜਾ ਉਸਨੂੰ ਜ਼ਖ਼ਮੀ ਹੋਣ ਪਿਛੋਂ ਹਸਪਤਾਲ ਲਿਆਇਆ ਸੀ। ਹੁਣ ਤੱਕ ਇਹ ਤਕੜਾ ਜ਼ਿਮੀਂਦਾਰ ਹੋ ਚੁੱਕਾ ਸੀ, ਪੰਜਾਬ ਵਿਧਾਨ ਕੌਂਸਲ ਦਾ ਮੈਂਬਰ ਸੀ, ਉਸ ਕਮੇਟੀ ਦਾ ਮੈਂਬਰ ਸੀ ਜਿਸਨੇ ਇਸ ਬਾਰੇ ਰਾਜ ਨੂੰ ਸਲਾਹ ਦੇਣੀ ਹੈ। ਖੱਟੜ ਜੱਟ ਹਯਾਤ ਕਾਂਗਰਸ ਸਮਰਥਕ ਹਰਨਾਮ ਸਿੰਘ ਬਾਰੇ ਕਿਹਾ ਕਰਦਾ ਸੀ, ਮੈਂ ਹਾਂ ਪੰਜਾਬ ਦੇ ਕਿਸਾਨ ਦਾ ਪ੍ਰਤੀਨਿਧ; ਕਾਂਗਰਸੀਆ ਹਰਨਾਮ ਸਿੰਘ ਨਹੀਂ। ਹਰਨਾਮ ਸਿੰਘ ਨੇ ਐਕਟ ਦਾ ਵਿਰੋਧ ਕੀਤਾ ਸੀ।

'ਹਰਨਾਮ ਸਿੰਘ ਤਾਂ ਸ਼ਾਹੀ ਕਾਕਾ ਹੈ ਮੈਂ ਹਾਂ ਜੱਟ ਕਿਸਾਨ।'[77] ਇਹ ਹਰਨਾਮ ਸਿੰਘ ਉਹੀ ਕਪੂਰਥਲੇ ਦਾ ਸ਼ਹਿਜ਼ਾਦਾ ਹੈ ਜਿਹੜਾ ਈਸਾਈ ਹੋ ਗਿਆ ਸੀ। ਇਸ ਦੇ ਇਸ ਫੈਸਲੇ ਕਾਰਨ ਇਸ ਤੋਂ ਕਪੂਰਥਲੇ ਦੀ ਗੱਦੀ ਖੁੱਸ ਗਈ ਸੀ। ਚਾਰਲਸ ਰਿਵਾਜ ਵਾਇਸਰਾਇ ਦੇ ਮਾਲ ਅਤੇ ਖੇਤੀ ਮੈਂਬਰ ਨੇ ਵੀ ਇਹ ਕਹਿ ਕੇ ਹਰਨਾਮ ਸਿੰਘ ਦਾ ਵਿਰੋਧ ਕੀਤਾ ਸੀ— ਦੇਸੀ ਆਰਮੀ ਦਾ ਫੁੱਲ ਕਿਸਾਨੀ ਕਰਕੇ ਟਹਿਕ ਰਿਹਾ ਹੈ।[78]

ਸ਼ਹਿਰੀ ਪੰਜਾਬੀ ਪੇਂਡੂ ਜ਼ਮੀਨ ਨਹੀਂ ਖਰੀਦ ਸਕੇਗਾ, ਇਹ ਐਕਟ ਬਣਨ ਨਾਲ ਪੰਜਾਬ ਦੇ ਅਰਥਚਾਰੇ ਤੇ ਕੋਈ ਬੁਰਾ ਅਸਰ ਨਹੀਂ ਪਿਆ। ਇਸ ਨਾਲ ਸੂਦਖੋਰੀ ਵੀ ਖ਼ਤਮ ਨਹੀਂ ਹੋਈ ਤੇ ਨਾ ਜ਼ਮੀਨ ਵਿਕਣੋਂ ਰੁਕੀ। ਸਕੀਮ ਬਦਲ ਗਈ। ਗਰੀਬੀ ਅਤੇ ਫਜ਼ੂਲਖਰਚੀ ਕਾਰਨ ਕਰਜ਼ੇ ਦੀ ਲੋੜ ਤਾਂ ਰਹਿਣੀ ਸੀ, ਹੁਣ ਜ਼ਿਮੀਂਦਾਰ ਕਰਜ਼ਾ ਦੇਣ ਲੱਗ ਪਏ। ਬਾਣੀਆਂ ਦੀ ਥਾਂ ਜ਼ਿਮੀਂਦਾਰਾਂ ਕੋਲ ਜ਼ਮੀਨ ਆਉਣ ਲੱਗੀ। ਇਸ ਐਕਟ ਤੋਂ ਬਾਦ ਪੂਰਬੀ ਪੰਜਾਬ ਦੇ ਜੱਟਾਂ ਅਤੇ ਪੱਛਮੀ ਪੰਜਾਬ ਦੇ ਅਮੀਰ ਮੁਸਲਮਾਨ ਜ਼ਿਮੀਂਦਾਰਾਂ ਦੀ ਜ਼ਮੀਨ ਵਿਚ ਵਾਧਾ ਹੋਇਆ।[79]

× × ×

ਲਾਰਡ ਕਰਜ਼ਨ (1859–1925) ਵਾਇਸਰਾਇ ਜਿਸਨੇ ਭੂਮੀ ਸੁਧਾਰ ਬਿਲ

ਪਾਸ ਕੀਤਾ ਬ੍ਰਿਟਿਸ਼ ਸਿਆਸਤਦਾਨ ਅਤੇ ਕੇਂਦਰੀ ਏਸ਼ੀਆ ਦਾ ਸਿਆਸੀ ਖੋਜੀ ਸੀ ਜੋ ਰੂਸ ਨੂੰ ਭਾਰਤ ਤੋਂ ਵੱਧ ਤੋਂ ਵੱਧ ਦੂਰ ਰੱਖਣਾ ਚਾਹੁੰਦਾ ਸੀ। ਅਫਰੀਦੀ-ਅੰਗਰੇਜ਼ ਟੱਕਰ 1897 ਨਾਲ ਪਖਤੂਨ ਏਰੀਏ ਦੀ ਸਰਕਾਰ ਦਾ ਮੁਹਾਂਦਰਾ ਹੀ ਬਦਲ ਗਿਆ ਸੀ। ਇਸ ਟੱਕਰ ਤੋਂ ਦੋ ਸਾਲ ਬਾਦ ਉਹ ਭਾਰਤ ਆਇਆ।

1901 ਵਿਚ ਜਦੋਂ ਮਲਕਾ ਵਿਕਟੋਰੀਆ ਦੀ ਮੌਤ ਹੋਈ ਉਦੋਂ ਭਾਰਤ ਵਿਚ ਨਵੀਂ ਹੱਦਬੰਦੀ ਵਾਲਾ ਇਲਾਕਾ ਨਾਰਥ ਵੈਸਟ ਫਰੰਟੀਅਰ ਪ੍ਰੋਵਿੰਸ ਨਕਸ਼ੇ ਤੇ ਆਇਆ। ਬਾਦ ਵਿਚ ਲੋਕ ਇਸ ਨੂੰ ਸਿਰਫ ਫਰੰਟੀਅਰ ਕਹਿੰਦੇ ਰਹੇ। ਇਸ ਇਲਾਕੇ ਤੇ ਪਹਿਲਾਂ ਲਾਹੌਰ ਦਾ ਕੰਟਰੋਲ ਹੁੰਦਾ ਸੀ, ਇਸ ਵਿਚ ਹਜ਼ਾਰਾ, ਪੇਸ਼ਾਵਰ, ਕੋਹਾਟ ਤੇ ਸਿੰਧ ਪਾਰਲੇ ਜ਼ਿਲ੍ਹੇ, ਬੰਨੂ ਅਤੇ ਡੇਰਾ ਇਸਮਾਈਲ ਖਾਨ ਦੇ ਹਿੱਸੇ ਆਉਂਦੇ ਸਨ। ਹੁਣ ਵਾਇਸਰਾਇ ਇਸ ਦਾ ਪ੍ਰਬੰਧ ਕਲਕੱਤੇ ਤੋਂ ਸਿੱਧਾ ਚਲਾਵੇਗਾ, ਲਾਹੌਰ ਜਾਂ ਕੋਈ ਹੋਰ ਵਿਚੋਲਾ ਨਹੀਂ ਹੋਵੇਗਾ।

ਇਸ ਫੈਸਲੇ ਦਾ ਪੰਜਾਬ ਦੀ ਅਫਸਰਸ਼ਾਹੀ ਨੇ ਬੁਰਾ ਮਨਾਇਆ ਪਰ ਇਹ ਤਾਂ ਉਸਦੇ ਮੁਕਾਬਲੇ ਕੁਝ ਵੀ ਨਹੀਂ ਜੋ ਬੰਗਾਲ ਨਾਲ ਹੋਵੇਗਾ। ਸਾਲ 1905 ਵਿਚ ਉਸਨੇ ਬੰਗਾਲ ਦੀ ਵੰਡ ਕੀਤੀ। ਪੱਛਮੀ ਅੱਧ ਵਿਚ ਬਿਹਾਰ ਅਤੇ ਉੜੀਸਾ ਵੀ ਸਨ, ਇਹ ਹਿੰਦੂ ਬਹੁਗਿਣਤੀ ਵਾਲਾ ਬੰਗਾਲ ਸੀ। ਪੂਰਬੀ ਬੰਗਾਲ ਵਿਚ ਆਸਾਮ ਵੀ ਸੀ, ਇਥੇ ਮੁਸਲਿਮ ਬਹੁਗਿਣਤੀ ਹੋ ਗਈ।

ਕਰਜ਼ਨ ਦਾ ਇਹ ਕਹਿਣਾ ਕਿ ਬੰਗਾਲ ਵੰਡ ਪ੍ਰਬੰਧ ਕਰਨ ਦੀ ਸੌਖ ਕਾਰਨ ਕੀਤੀ, ਸਹੀ ਹੈ ਕਿ ਗਲਤ ਪਤਾ ਨਹੀਂ, ਜਿਸ ਦਾ ਪੱਕਾ ਪਤਾ ਹੈ, ਵੱਧ ਰਹੀ ਨੈਸ਼ਨਲਿਸਟ ਲਹਿਰ ਨੂੰ ਰੋਕਣ ਲਈ ਕੀਤਾ। ਕਾਂਗਰਸ ਪਾਰਟੀ ਅਤੇ ਬੰਗਾਲ ਦੇ ਬੁੱਧੀਜੀਵੀ ਮੰਗ ਕਰ ਰਹੇ ਸਨ ਕਿ ਭਾਰਤੀਆਂ ਨੂੰ ਸਵਰਾਜ ਵਿਚ ਭਾਗੀਦਾਰ ਬਣਾਉ, ਕਰਜ਼ਨ ਇਸ ਦੀ ਡਟ ਕੇ ਵਿਰੋਧਤਾ ਕਰ ਰਿਹਾ ਸੀ। ਨਵੰਬਰ 1900, ਇਕ ਖ਼ਤ ਵਿਚ ਉਸਨੇ ਲਿਖਿਆ—ਮਰਨ ਲੱਗੀ ਕਾਂਗਰਸ ਦੀ ਮਦਦ ਕਰੋ ਕਿ ਸ਼ਾਂਤੀ ਨਾਲ ਮਰੇ। ਪਾੜੋ ਤੇ ਰਾਜ ਕਰੋ ਦੀ ਨੀਤੀ ਉੱਤੇ ਅਮਲ ਕਰਦਿਆਂ ਬੰਗਾਲ ਦੀ ਵੰਡ ਤਾਂ ਕੀਤੀ ਹੀ, ਇਸ ਨਾਲ ਬੰਗਾਲੀਆਂ ਦੇ ਸਵੈਮਾਣ ਨੂੰ ਸੱਟ ਮਾਰੀ।

ਹੁਣ ਬੰਗਾਲੀ ਬੁਲਾਰੇ ਅੰਗਰੇਜ਼ੀ ਬੁਲਾਰੇ ਵੀ ਸਨ। ਭਾਰਤ ਦੀਆਂ ਸਾਰੀਆਂ ਜ਼ਬਾਨਾਂ ਬੋਲਦੇ ਨਾਗਰਿਕਾਂ ਵਿਚੋਂ ਬੰਗਾਲੀਆਂ ਦੀ ਅੰਗਰੇਜ਼ੀ ਬੋਲਣ ਦੀ ਗਿਣਤੀ ਸਭ ਤੋਂ ਵਧੀਕ ਸੀ। ਸਿੱਖਿਆ ਦਾ ਮਿਆਰ ਉੱਪਰ ਚੁੱਕਿਆ ਗਿਆ ਤਾਂ ਕਾਂਗਰਸ ਵਿਚ ਉਨ੍ਹਾਂ ਦੀ ਸ਼ਮੂਲੀਅਤ ਵਧੀ, ਲੀਡਰਸ਼ਿਪ ਮਿਲੀ। ਉਨ੍ਹਾਂ ਦੇ ਆਪਣੇ ਬੰਗਾਲ ਵਿਚ ਉਨ੍ਹਾਂ ਨੂੰ ਗ੍ਰਹਿਣ ਲਾ ਦਿੱਤਾ ਗਿਆ। ਵਧੀਆ ਪੜ੍ਹੇ ਲਿਖੇ ਅੰਗਰੇਜ਼ੀ ਬੋਲਣ ਵਾਲੇ ਬੰਗਾਲੀ ਪੂਰਬੀ ਅੱਧ ਵਿਚ ਘੱਟ ਗਿਣਤੀ ਹੋ ਗਏ, ਬੰਗਾਲੀ ਬੋਲਣ ਵਾਲੇ ਪੱਛਮੀ ਅੱਧ ਵਿਚ ਘੱਟ ਗਿਣਤੀ ਹੋ ਗਏ ਜਿਥੇ ਬਿਹਾਰ ਅਤੇ ਉੜੀਸਾ ਚੌਧਰ ਕਰਨਗੇ।

ਬੰਗਾਲ ਵੰਡ ਪਿਛੋਂ ਵਿਦੇਸ਼ੀ ਸਾਮਾਨ ਦੇ ਬਾਈਕਾਟ ਦਾ ਸੱਦਾ ਦਿੱਤਾ ਤੇ ਸਵਦੇਸੀ ਚੀਜ਼ਾਂ ਵਰਤਣ ਤੇ ਜ਼ੋਰ ਦਿਤਾ। ਜਪਾਨ ਤੋਂ 1905 ਵਿਚ ਰਸ਼ੀਆ ਹਾਰ

ਗਿਆ ਤਾਂ ਸੰਕੇਤ ਗਿਆ ਕਿ ਏਸ਼ੀਅਨ ਦੇਸ ਯੋਰਪੀਨ ਦੇਸ਼ ਨੂੰ ਹਰਾ ਸਕਦਾ ਹੈ। ਕਵੀ ਰਾਬਿੰਦਰ ਨਾਥ ਟੈਗੋਰ (1861-1941) ਨੇ ਆਮਾਰ ਸ਼ੋਨਾਰ ਬਾਂਗਲਾ (ਮੇਰਾ ਸੁਨਹਿਰੀ ਬੰਗਾਲ) ਲਿਖੀ ਤੇ ਬੰਕਿਮ ਚੰਦਰ ਚੈਟਰਜੀ ਨੇ ਵੰਦੇ ਮਾਤਰਮ (ਤੈਨੂੰ ਸਲਾਮ ਮਾਂ) ਲਿਖੀ। ਬੰਗਾਲ ਦੀ ਉਸਤਤਿ ਵਿਚ ਲਿਖੀਆਂ ਇਹ ਕਵਿਤਾਵਾਂ ਅੰਦੋਲਨਾਂ ਦੌਰਾਨ ਖ਼ੂਬ ਗਾਈਆਂ ਜਾਂਦੀਆਂ। ਪੂਰਬੀ ਭਾਰਤ ਦੇ ਕੁਝ ਹਿੱਸਿਆਂ ਵਿਚ 1908 ਤੋਂ 1910 ਤੱਕ ਹਿੰਸਾ ਦੀ ਸਿਆਸਤ ਵੀ ਕੀਤੀ ਗਈ।

ਬੰਗਾਲ ਦੀ ਵੰਡ ਦਾ ਵਿਰੋਧ ਕੇਵਲ ਬੰਗਾਲ ਵਿਚ ਨਹੀਂ ਹੋਇਆ। ਕਾਂਗਰਸ ਨੇ ਮੰਗ ਕੀਤੀ ਕਿ ਬਿਹਾਰ ਵੰਡ ਦਾ ਫੈਸਲਾ ਵਾਪਸ ਲਵੋ। ਲਾਲਾ ਲਾਜਪਤ ਰਾਇ ਨੇ 1900 ਦੇ ਲਾਹੌਰ ਕਾਂਗਰਸ ਸੈਸ਼ਨ ਵਿਚ ਹਾਜ਼ਰ ਹੋ ਕੇ ਬਰੈਡਲਾ ਹਾਲ ਉਸਾਰਨ ਵਾਸਤੇ ਮਦਦ ਕੀਤੀ ਜਿਥੇ ਕਾਂਗਰਸ ਦਾ ਦਫਤਰ ਹੋਵੇਗਾ। ਉਹ ਮੈਦਾਨ ਵਿਚ ਕੁੱਦ ਪਿਆ, ਪੂਨੇ ਤੋਂ ਬਾਲ ਗੰਗਾਧਰ ਤਿਲਕ (1856-1920) ਨਿੱਤਰ ਪਏ, ਸ਼ਾਨਦਾਰ ਬੁਲਾਰਾ ਬਿਪਨ ਚੰਦਰ ਪਾਲ (1855-1932) ਆਇਆ, ਇਨ੍ਹਾਂ ਨੂੰ ਲਾਲ-ਬਾਲ-ਪਾਲ ਤਿੱਕੜੀ ਕਹਿੰਦੇ ਸਨ ਜਿਨ੍ਹਾਂ ਦਾ ਸਾਰੇ ਭਾਰਤ ਉੱਪਰ ਅਸਰ ਸੀ।

ਪਰ ਇਹ ਕਹਾਣੀ ਅਜੇ ਅਧੂਰੀ ਹੈ। ਥੋੜ੍ਹਿਆਂ ਨੂੰ ਛੱਡ ਕੇ ਬਹੁਤੇ ਮੁਸਲਮਾਨ ਖੁਸ਼ ਸਨ ਕਿ ਪੂਰਬ ਵਿਚ ਸਾਡੀ ਬਹੁਗਿਣਤੀ ਹੋ ਗਈ ਪਰ ਭਾਰਤ ਦੇ ਬਾਕੀ ਮੁਸਲਮਾਨ ਇਸ ਗੱਲੋਂ ਨਰਾਜ਼ ਸਨ ਕਿ ਹਿੰਦੂ ਇਸ ਦਾ ਵਿਰੋਧ ਕਰ ਰਹੇ ਹਨ। ਸਾਲ 1882 ਵਿਚ ਬੰਕਿਮ ਚੰਦਰ ਚੈਟਰਜੀ ਦਾ ਨਾਵਲ ਅਨੰਦਮਠ ਛਪਿਆ। ਵੰਦੇ ਮਾਤਰਮ ਗੀਤ ਇਸੇ ਵਿਚੋਂ ਹੈ। ਪਾਠਕਾਂ ਨੂੰ ਯਾਦ ਹੋਏਗਾ ਇਸ ਨਾਵਲ ਵਿਚ ਮੁਸਲਮਾਨਾਂ ਖਿਲਾਫ ਨਫਰਤ ਦਾ ਰੰਗ ਹੈ। ਵੰਦੇ ਮਾਤਰਮ ਗੀਤ ਵੀ ਵਿਵਾਦਜਨਕ ਮੁੱਦਾ ਬਣਿਆ।

ਪੂਰਬੀ ਬੰਗਾਲ ਵਿਚ ਏ.ਕੇ. ਫਜ਼ਲੁਲ ਹੱਕ ਅਤੇ ਨਿਬਰਨ ਚੰਦਰ ਦਾਸ ਆਪਣੇ ਰਿਸਾਲਿਆਂ **ਬਾਲਕ** ਅਤੇ **ਭਾਰਤ ਸੁਹਰਦ** ਰਾਹੀਂ ਗ਼ੈਰ ਫਿਰਕੂ ਖਿਆਲ ਛਾਪਦੇ ਰਹੇ ਪਰ ਕੋਈ ਗੰਭੀਰ ਹਿੰਦੂ-ਮੁਸਲਿਮ ਸੰਵਾਦ ਸ਼ੁਰੂ ਨਹੀਂ ਹੋਇਆ, ਜਾਂ ਨਹੀਂ ਹੋ ਸਕਿਆ, ਨਾ ਪੰਜਾਬ ਵਿਚ ਨਾ ਬੰਗਾਲ ਵਿਚ। ਜੋ ਹੋਇਆ ਉਹ ਇਹ ਕਿ ਕਰਜ਼ਨ ਦੇ ਵਾਰਸ ਲਾਰਡ ਮਿੰਟੋ ਨਾਲ ਵੱਡੇ ਤੇ ਪ੍ਰਭਾਵਸ਼ਾਲੀ ਮੁਸਲਮਾਨ ਡੈਪੂਟੇਸ਼ਨ ਦੀ ਮੀਟਿੰਗ ਹੋਈ।

ਮੁਸਲਮਾਨਾਂ ਨੇ ਇਹ ਮੀਟਿੰਗ ਕਰਨੀ ਇਸ ਲਈ ਜ਼ਰੂਰੀ ਸਮਝੀ ਕਿਉਂਕਿ ਇਕ ਤਾਂ ਬੰਗਾਲ ਵੰਡ ਖਿਲਾਫ ਅੰਦੋਲਨ ਚੱਲ ਪਿਆ, ਦੂਜਾ ਲਾਰਡ ਮਾਰਲੇ ਸੈਕਟਰੀ ਆਫ ਸਟੇਟ ਫਾਰ ਇੰਡੀਆ ਨੇ ਮੁਸਲਮਾਨਾਂ ਨੂੰ ਦੱਸ ਦਿੱਤਾ ਕਿ ਕਾਂਗਰਸ ਦੀ ਦੇਰ ਤੋਂ ਹਕੂਮਤ ਵਿਚ ਹਿੱਸਾ ਲੈਣ ਦੀ ਮੰਗ ਨੂੰ ਲੰਡਨ ਹਰੀ ਝੰਡੀ ਦੇ ਸਕਦਾ ਹੈ। ਚੋਣਾਂ ਰਾਹੀਂ ਰਾਜ ਦੀਆਂ ਵਿਧਾਨ ਕੌਂਸਲਾਂ ਵਿਚ ਮੈਂਬਰ ਜਾਣਗੇ। ਮਿੰਟੋ ਦੇ ਮੁਕਾਬਲੇ ਮਾਰਲੇ ਬਹੁਤ ਲਿਬਰਲ ਸੀ। ਕਰਜ਼ਨ ਨੇ ਸਾਫ ਦੱਸ ਦਿੱਤਾ ਸੀ ਕਿ ਮੈਂ ਇਸਦੇ ਖਿਲਾਫ ਹਾਂ ਪਰ ਕਿੰਨੀ ਕੁ ਦੇਰ ਤੱਕ ਇਸ ਨੂੰ ਰੋਕਿਆ ਜਾ ਸਕਦਾ ਹੈ?

ਪਾਵਰ ਵਿਚ ਚੋਣਾਂ ਰਾਹੀਂ ਭਾਈਵਾਲ ਬਣਨ ਨਾਲ ਭਾਰਤੀਆਂ ਨੂੰ ਅੰਸ਼ਿਕ ਰਾਹਤ ਮਿਲੇਗੀ ਪਰ ਰਾਜ ਨੂੰ ਪਤਾ ਸੀ ਸਾਰਾ ਮਾਮਲਾ ਗੁੰਝਲਦਾਰ ਹੈ, ਬੰਗਾਲ ਵੰਡ

ਹੋ ਕੇ ਹਟੀ ਹੈ ਇਹ ਚੋਣਾਂ ਦਾ ਮੁੱਦਾ ਬਣੇਗਾ, ਹਿੰਦੂ ਕਹਿਣਗੇ ਗਲਤ ਹੋਇਆ ਮੁਸਲਮਾਨ ਕਹਿਣਗੇ ਠੀਕ ਹੋਇਆ। ਇਸ ਗਰਮਾ ਗਰਮੀ ਵਿਚ ਫਸਾਦ ਹੋ ਸਕਦੇ ਹਨ। ਰਾਜ ਨਹੀਂ ਚਾਹੁੰਦਾ ਸੀ ਭਾਰਤ ਦੀ ਧਰਤੀ ਤੇ ਮਨੁੱਖੀ ਖ਼ੂਨ ਵਗੇ। ਆਪਸ ਵਿਚ ਲੜਦੇ ਮਰਦੇ ਹਨ ਮਰਨ, ਭਾਰਤ ਲੰਡਨ ਵਿਰੁੱਧ ਨਾ ਲੜੇ।

1 ਅਕਤੂਬਰ 1906 ਦੀ ਇਸ ਮੀਟਿੰਗ ਦਾ ਪਿਛੋਕੜ ਇਹ ਸੀ, ਸੱਯਦ ਅਹਿਮਦ ਦੀ ਮੌਤ 1898 ਵਿਚ ਹੋ ਗਈ ਸੀ, ਮਾਓ ਦੇ ਆਨਰੇਰੀ ਸਕੱਤਰ ਮੁਹਸਿਨ ਉਲ ਮੁਲਕ ਨੇ ਬਹੁਤ ਮਿਹਨਤ ਨਾਲ ਇਹ ਡੈਪੂਟੇਸ਼ਨ ਗਠਿਨ ਕੀਤਾ ਸੀ। ਮਾਓ ਦੇ ਅੰਗਰੇਜ਼ ਪ੍ਰਿੰਸੀਪਲ ਵਿਲੀਅਮ ਆਰਕਬੋਲਡ ਨੇ ਵਾਇਸਰਾਇ ਸਟਾਫ ਨਾਲ ਸੰਪਰਕ ਰੱਖਿਆ ਤਦ ਇਹ ਮੇਲ ਸੰਭਵ ਹੋਇਆ।

ਧਨਾਢ ਜੁਆਨ ਅੰਗਰੇਜ਼ ਦਾ ਵਫਾਦਾਰ ਸਰ ਸੁਲਤਾਨ ਮੁਹੰਮਦ ਸ਼ਾਹ ਆਗ਼ਾ ਖਾਨ 35 ਸਿਆਸੀ ਕੱਦਾਵਰ ਬੰਦੇ ਲੈ ਕੇ ਸ਼ਿਮਲੇ ਪੁੱਜਾ ਜੋ ਭਾਰਤ ਦੇ ਹਰੇਕ ਕੋਨੇ ਤੋਂ ਸਨ। ਪੰਜ ਪੰਜਾਬ ਤੋਂ ਸਨ— ਸ਼ਾਹਪੁਰ ਦਾ ਉਮਰ ਹਯਾਤ ਟਿਵਾਣਾ ਪੰਜਾਬ ਵਿਧਾਨ ਕੌਂਸਲ ਦਾ ਮੈਂਬਰ, ਆਰਮੀ ਲੈਫਟੀਨੈਂਟ ਅਤੇ ਦੋ ਸਟੱਡ ਫਾਰਮਾਂ ਦਾ ਮਾਲਕ, ਦੋ ਲਾਹੌਰ ਦੇ ਵਕੀਲ ਮੀਆਂ ਮੁਹੰਮਦਸ਼ਾਹ ਦੀਨ ਅਤੇ ਮੀਆਂ ਮੁਹੰਮਦ ਸ਼ਫੀ; ਖਵਾਜਾ ਯੂਸਫ ਸ਼ਾਹ ਅਤੇ ਸ਼ੇਖ ਗੁਲਾਮ ਸਦੀਕ ਅੰਮ੍ਰਿਤਸਰ ਦੀਆਂ ਬਾਇਜ਼ਤ ਹਸਤੀਆਂ ਸਨ।

29 ਸਾਲਾ ਆਗਾ ਖਾਨ ਇਸਮਾਈਲੀਆਂ ਦਾ ਨੇਤਾ ਸੀ। ਇਸਮਾਈਲੀਆਂ ਨੂੰ ਸ਼ੀਆ ਮੁਸਲਮਾਨ ਮੰਨਿਆ ਜਾਂਦਾ ਸੀ, ਇਨ੍ਹਾਂ ਦੀ ਗਿਣਤੀ ਥੋੜ੍ਹੀ ਹੀ ਸੀ। ਪਰ ਇਸਲਾਮਿਕ ਫਿਰਕਿਆਂ ਦੇ ਵੱਖਰੇਵੇਂ ਦਾ ਇਥੇ ਕੋਈ ਅਰਥ ਨਹੀਂ, ਸ਼ਰਾ ਦਾ ਕੋਈ ਮਤਲਬ ਨਹੀਂ, ਮਤਲਬ ਕੇਵਲ ਸਿਆਸੀ ਹੈ। ਇਸ ਇਕ ਮਨੋਰਥ ਸਦਕਾ ਭਾਰਤ ਅਤੇ ਪੰਜਾਬ ਦੇ ਸਾਰੇ ਮੁਸਲਮਾਨ ਇਕ ਮੰਚ ਤੇ ਆ ਜੁੜੇ। ਇਸ ਨੂੰ ਜੇ ਆਲ ਇੰਡੀਆ ਮੁਸਲਿਮ ਕਾਂਗਰਸ ਆਖ ਦਿੱਤਾ ਜਾਂਦਾ ਤਾਂ ਗਲਤ ਨਹੀਂ ਹੋਣਾ ਸੀ।

ਡੈਪੂਟੇਸ਼ਨ ਵਲੋਂ ਆਗਾ ਖਾਨ ਨੇ ਜਿਹੜੀ ਤਕਰੀਰ ਪੜ੍ਹੀ ਉਹ ਸੱਯਦ ਹੁਸੈਨ ਬਿਲਗਾਮੀ ਨੇ ਮੁਹਸਿਨ ਉਲ ਮੁਲਕ ਨਾਲ ਮਿਲ ਕੇ ਤਿਆਰ ਕੀਤੀ ਸੀ। ਬਿਲਗਾਮੀ ਨਿਜ਼ਾਮ ਹੈਦਰਾਬਾਦ ਦਾ ਸੀਨੀਅਰ ਅਫਸਰ ਸੀ। ਪੂਰਬ ਵਿਚ ਮੁਸਲਿਮ ਪ੍ਰੋਵਿੰਸ ਖਿਲਾਫ ਉੱਠੇ ਹਿੰਦੂ ਅੰਦੋਲਨ ਉੱਪਰ ਥੀਮ ਕੇਂਦਰਿਤ ਨਹੀਂ ਕੀਤਾ, ਮੁਸਲਮਾਨਾਂ ਵੱਲੋਂ ਸੱਤਾ ਵਿਚ ਭਾਈਵਾਲ ਬਣਨ ਦਾ ਮੁੱਦਾ ਰੱਖਿਆ ਗਿਆ। ਕਿਹਾ ਗਿਆ ਕਿ ਭਵਿੱਖ ਵਿਚ ਵੱਖ-ਵੱਖ ਸਰਕਾਰੀ ਅਦਾਰਿਆਂ, ਵਿਧਾਨ ਕੌਂਸਲਾਂ, ਸਲਾਹਕਾਰ ਕਮੇਟੀਆਂ ਵਿਚ ਸ਼ਮੂਲੀਅਤ ਬਾਰੇ ਆਪਣੀ ਇੱਛਾ ਵਾਇਸਰਾਇ ਰਾਹੀਂ ਲੰਡਨ ਤੱਕ ਪੁਚਾਈ ਜਾਏਗੀ। ਵਾਇਸਰਾਇ ਇਹ ਧਿਆਨ ਰੱਖਣ ਕਿ ਮੁਸਲਮਾਨਾਂ ਦੀ ਗਿਣਤੀ ਕਿੰਨੀ ਹੈ, ਇਹ ਵੀ ਦੇਖਣ ਕਿ ਉਨ੍ਹਾਂ ਦੀ ਸਿਆਸੀ ਮਹੱਤਤਾ ਕਿੰਨੀ ਹੈ, ਇਹ ਵੀ ਦੇਖਣ ਕਿ ਡਿਫੈਂਸ ਵਿਚ ਉਨ੍ਹਾਂ ਨੇ ਕਿੰਨਾ ਵੱਡਾ ਯੋਗਦਾਨ ਪਾਇਆ ਹੈ, ਇਹ ਵੀ ਮਨ ਵਿਚ ਰੱਖਣ ਕਿ ਅਸੀਂ ਸਦੀਆਂ ਤੱਕ ਭਾਰਤ ਉੱਤੇ ਹਕੂਮਤ ਕੀਤੀ ਜੋ ਥੋੜ੍ਹਾ ਸਮਾਂ ਪਹਿਲਾਂ ਖ਼ਤਮ ਹੋਈ।

ਆਗਾ ਖਾਨ ਪੜ੍ਹਦੇ ਗਏ— ਯੋਰਪ ਦੀਆਂ ਪ੍ਰਤੀਨਿਧ ਸੰਸਥਾਵਾਂ ਭਾਰਤੀਆਂ ਲਈ ਨਵੀਆਂ ਹਨ, ਉਨ੍ਹਾਂ ਨੂੰ ਸਾਡੇ ਤੇ ਲਾਗੂ ਕਰਨ ਵਕਤ ਬਹੁਤ ਅਹਿਤਿਆਤ ਵਰਤੀ ਜਾਵੇ। ਸਾਨੂੰ ਬੇਦਰਦ ਬਹੁਗਿਣਤੀ ਅੱਗੇ ਤਰਸ ਦੇ ਪਾਤਰ ਨਾ ਬਣਾਇਆ ਜਾਵੇ। ਭਾਰਤੀ ਮੁਸਲਮਾਨਾਂ ਦੀ ਆਪਣੀ ਵੱਖਰੀ ਪਛਾਣ ਹੈ। ਹਰ ਹਾਲਤ ਵਿਚ ਸਰਕਾਰ ਐਲਾਨ ਕਰੇ ਕਿ ਹਿੰਦੂਆਂ ਨੂੰ ਕਿੰਨੇ ਆਫਿਸ ਦੇਣੇ ਹਨ, ਮੁਸਲਮਾਨਾਂ ਨੂੰ ਕਿੰਨੇ। ਹਿੰਦੂ, ਹਿੰਦੂਆਂ ਨੂੰ ਵੋਟ ਪਾਉਣਗੇ, ਮੁਸਲਮਾਨ ਮੁਸਲਮਾਨਾਂ ਨੂੰ। ਉਸ ਸੂਰਤ ਵਿਚ ਲੜੀਆਂ ਜਾਣ ਵਾਲੀਆਂ ਸੀਟਾਂ ਦੀ ਰੇਸ਼ੋ ਦੱਸੀ ਜਾਵੇ, ਸੀਟਾਂ ਦੀ ਗਿਣਤੀ ਦੱਸੀ ਜਾਵੇ।[83]

ਇਸ ਤਕਰੀਰ ਦੀ ਅਗੇਤੀ ਨਕਲ ਵਾਇਸਰਾਇ ਕੋਲ ਪਹਿਲੋਂ ਪੁਚਾ ਦਿੱਤੀ ਸੀ। ਇਕ ਸਮਕਾਲੀ ਪਾਕਿਸਤਾਨੀ ਇਤਿਹਾਸਕਾਰ ਨੇ ਲੰਡਨ ਜਾ ਕੇ ਇਹ ਫਾਈਲਾਂ ਪੜ੍ਹੀਆਂ ਹਨ। ਉਹ ਦੱਸਦਾ ਹੈ ਕਿ ਵਾਇਸਰਾਇ, ਸੈਕਟਰੀ ਆਫ ਸਟੇਟ ਅਤੇ ਹੋਰ ਅਫਸਰ ਪਹਿਲਾਂ ਹੀ ਵਿਸਥਾਰ ਨਾਲ ਲੰਮਾ ਸਮਾਂ ਇਸ ਤਕਰੀਰ ਉੱਪਰ ਵਿਚਾਰ ਕਰ ਚੁੱਕੇ ਸਨ।[84] ਜਵਾਬ ਵਿਚ ਵਾਇਸਰਾਇ ਨੇ ਕਿਹਾ— ਤੁਹਾਡੀ ਅੱਜ ਇਥੇ ਹਾਜ਼ਰੀ ਦਾ ਕੋਈ ਅਰਥ ਹੈ। ਤੁਸੀਂ ਸਾਰੇ ਇਕ ਵੱਡੀ ਗਿਣਤੀ ਦੇ ਨੁਮਾਇੰਦੇ ਹੋ। ਲਾਰਡ ਮਿੰਟੋ ਨੇ ਅਲੀਗੜ੍ਹ ਦੇ ਮਹੱਤਵ ਦਾ ਜ਼ਿਕਰ ਵੀ ਕੀਤਾ ਜਿਸ ਬਾਰੇ ਤਕਰੀਰ ਵਿਚ ਕੁਝ ਨਹੀਂ ਲਿਖਿਆ ਸੀ, ਕਿਹਾ— ਪੂਰਬੀ ਬੰਗਾਲ ਅਤੇ ਆਸਾਮ ਵਿਚ ਤੁਹਾਡਾ ਭਵਿੱਖ ਸੁਰੱਖਿਅਤ ਕਰ ਦਿੱਤਾ ਹੈ।

ਫਿਰ ਵਾਇਸਰਾਇ ਮੁੱਦੇ ਦੇ ਕੇਂਦਰ ਵਿਚ ਆਇਆ— ਮਿਊਂਸਿਪਲ ਤੋਂ ਲੈ ਕੇ ਵਿਧਾਨ ਕੌਂਸਲ ਤੱਕ ਤੁਸੀਂ ਆਪਣੇ ਪ੍ਰਤੀਨਿਧ ਭੇਜਣੇ ਹਨ। ਮੁਸਲਮਾਨਾਂ ਦੀ ਸ਼ਮੂਲੀਅਤ ਸੱਤਾ ਵਿਚ ਉਸ ਤੋਂ ਘੱਟ ਨਹੀਂ ਕੀਤੀ ਜਾਏਗੀ ਜਿੰਨੀ ਦੇ ਉਹ ਹੱਕਦਾਰ ਹਨ। ਇਥੇ ਮੈਂ ਤੁਹਾਡੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਮਿੰਟੋ ਦਾ ਇਹ ਆਖਰੀ ਵਾਕ ਇਸ ਗੱਲ ਦੀ ਗਾਰੰਟੀ ਸੀ ਕਿ ਮੁਸਲਮਾਨਾਂ ਦੇ ਸਿਆਸੀ ਹੱਕ ਅਤੇ ਆਸ਼ਾਵਾਂ ਦੀ ਇਓਂ ਰਾਖੀ ਕੀਤੀ ਜਾਵੇਗੀ ਕਿ ਆਉਣ ਵਾਲੇ ਕਿਸੇ ਸਿਆਸੀ ਪ੍ਰਬੰਧ ਵਿਚ ਉਹ ਸੁਰੱਖਿਅਤ ਰਹਿਣ।[85]

1 ਅਕਤੂਬਰ 1906 ਨੂੰ ਵੱਖਰੇ ਇਲੈਕਟੋਰੇਟ ਦਾ ਇਤਿਹਾਸਕ ਵਾਅਦਾ ਕਰਨ ਤੋਂ ਪਹਿਲਾਂ ਵਿਚਾਰ ਲਿਆ ਸੀ, ਹਰੇਕ ਪੱਖ ਦੀ ਪਰਖ ਪੜਚੋਲ ਕੀਤੀ ਗਈ ਸੀ।[86] ਇੰਡੀਅਨ ਨੈਸ਼ਨਲ ਕਾਂਗਰਸ ਅਤੇ ਸਾਰੇ ਭਾਰਤ ਵਿਚ ਸਿਆਸੀ ਤੌਰ ਤੇ ਚੇਤੰਨ ਹਿੰਦੂ ਬੰਗਾਲ ਜੋੜਨ ਲੱਗੇ ਹੋਏ ਸਨ ਇਧਰ ਰਾਜ ਨੇ ਸੱਯਦ ਅਹਿਮਦ ਦੇ ਉਤਰਾਧਿਕਾਰੀਆਂ ਨੂੰ ਪੂਰੇ ਭਾਰਤ ਵਿਚ ਵੱਖਰਾ ਇਲੈਕਟੋਰੇਟ ਦੇ ਦਿੱਤਾ।

ਇਕ ਅੰਗਰੇਜ਼ ਅਫਸਰ ਨੇ ਵਾਇਸਰਾਇ ਨੂੰ ਲਿਖਿਆ— ਸੰਖੇਪ ਵਿਚ ਯੂਅਰ ਐਕਸੇਲੈਂਸੀ ਮੈਂ ਇਹ ਕਹਿਣਾ ਹੈ, ਤੁਸੀਂ ਅੱਜ ਜੋ ਕਰ ਦਿੱਤਾ ਉਹ ਵੱਡਾ ਮਾਅਰਕਾ ਹੈ ਜਿਹੜਾ ਭਾਰਤ ਅਤੇ ਭਾਰਤੀ ਇਤਿਹਾਸ ਨੂੰ ਮੁੱਦਤ ਤੱਕ ਪ੍ਰਭਾਵਿਤ ਕਰੇਗਾ। ਤੁਸੀਂ 6.2 ਕਰੋੜ ਲੋਕਾਂ (ਉਦੋਂ ਮੁਸਲਮਾਨਾਂ ਦੀ ਗਿਣਤੀ) ਨੂੰ ਸਾਜ਼ਿਸ਼ਾਂ ਰਚਣ ਵਾਲੀ ਵਿਰੋਧੀ ਧਿਰ (ਕਾਂਗਰਸ) ਦੇ ਚੁੰਗਲ ਵਿਚੋਂ ਸਦਾ ਲਈ ਕੱਢ ਲਿਆ ਹੈ।[87]

ਆਪਣਾ ਮੁਲਾਂਕਣ ਜ਼ਾਹਰ ਕਰਦਿਆਂ ਮੋਰਲੇ ਨੇ ਮਿੰਟੋ ਨੂੰ ਕਿਹਾ ਕਿ ਸ਼ਿਮਲਾ ਮੀਟਿੰਗ ਨੇ ਲੰਡਨ ਦੇ ਕੌਟਨੀਅਨਜ਼ ਦੀ ਪਲੈਨ ਤਾਰ-ਤਾਰ ਕਰ ਦਿੱਤੀ ਹੈ। ਉਸਦਾ ਇਸ਼ਾਰਾ ਹੈਨਰੀ ਕੌਟਨ ਐਮ.ਪੀ. ਵੱਲ ਸੀ ਜਿਸ ਦੁਆਲੇ ਕੁਝ ਕਾਂਗਰਸੀ ਲੀਡਰ ਫਿਰਦੇ ਰਹਿੰਦੇ ਸਨ। ਭਾਰਤ ਬਾਰੇ ਕੌਟਨ ਕਿਹਾ ਕਰਦਾ— ਇਹ ਨੌਕਰਸ਼ਾਹੀ ਬਨਾਮ ਲੋਕਾਂ ਦਾ ਕੇਸ ਹੈ।[88] ਮਾਰਲੇ ਨੂੰ ਇਹ ਦੱਸਣ ਦੀ ਕੀ ਲੋੜ ਕਿ ਹੁਣ ਇਹ ਹਿੰਦੂ ਬਨਾਮ ਮੁਸਲਿਮ ਕੇਸ ਬਣ ਗਿਆ ਹੈ। ਮਿੰਟੋ ਦੇ ਜੀਵਨੀਕਾਰ ਨੇ ਲਿਖਿਆ— ਵਾਇਸਰਾਇ ਦੇ ਸ਼ਬਦਾਂ ਨੂੰ ਇਸਲਾਮਿਕ ਹੱਕਾਂ ਦੇ ਚਾਰਟਰ ਵਜੋਂ ਸਮਝਿਆ ਗਿਆ।

ਇਹ ਪਤਾ ਲੱਗਣ ਤੇ ਕਿ ਸ਼ਿਮਲੇ ਮੁਸਲਮਾਨਾਂ ਦੀ ਵਾਇਸਰਾਇ ਨਾਲ ਮੀਟਿੰਗ ਹੋਣ ਜਾ ਰਹੀ ਹੈ, ਕਲਕੱਤਾ ਦੇ ਅਖ਼ਬਾਰ **ਬੰਗਾਲੀ** ਨੇ 13 ਸਤੰਬਰ ਨੂੰ ਅਪੀਲ ਛਾਪੀ ਕਿ ਵਾਇਸਰਾਇ ਅੱਗੇ ਹਿੰਦੂ ਮੁਸਲਮਾਨ ਇਕੱਠੇ ਪੇਸ਼ ਹੋਣ। ਉਸ ਦੀ ਅਪੀਲ ਦਾ ਕਿਸੇ ਤੇ ਅਸਰ ਨਾ ਹੋਇਆ।[90]

ਸ਼ਿਮਲਾ ਸਰ ਕਰਨ ਤੋਂ ਤਿੰਨ ਮਹੀਨੇ ਮਗਰੋਂ ਢਾਕੇ ਵਿਚ ਆਲ ਇੰਡੀਆ ਮੁਸਲਿਮ ਲੀਗ ਦੀ ਸਥਾਪਨਾ ਹੋਈ। ਤੀਹ ਦਸੰਬਰ 1906 ਨੂੰ ਮੁਸਲਿਮ ਐਜੂਕੇਸ਼ਨ ਕਾਨਫਰੰਸ ਹੋਈ ਜਿਸ ਵਿਚ 3,000 ਡੈਲੀਗੇਟਾਂ ਨੇ ਹਿੱਸਾ ਲਿਆ। ਸਮਝੋ ਲੀਗ ਲਾਂਚ ਕਰ ਦਿੱਤੀ। ਮੋਢੀਆਂ ਵਿਚ ਢਾਕੇ ਦਾ ਨਵਾਬ ਸਲੀਮੁੱਲਾ, ਆਗਾ ਖਾਨ (ਪ੍ਰਧਾਨ ਥਾਪਿਆ), ਵਿਕਾਰ ਉਲ ਮੁਲਕ, ਹਕੀਮ ਅਜਮਲ ਖਾਨ, ਵਕੀਲ ਮੁਹੰਮਦ ਸ਼ਫੀ ਲਾਹੌਰ ਤੋਂ, ਆਗਾ ਖਾਨ ਅਤੇ ਇਹ ਆਖਰੀ ਦੋ, ਸ਼ਿਮਲਾ ਮੀਟਿੰਗ ਵਿਚ ਹਾਜ਼ਰ ਸਨ।

1909 ਵਿਚ ਮਿੰਟੋ ਮਾਰਲੇ ਦੇ ਅਖੌਤੀ ਸੁਧਾਰ ਲੰਡਨ ਦੀ ਪਾਰਲੀਮੈਂਟ ਵਿਚ ਪੇਸ਼ ਹੋਏ। ਕਰਜ਼ਨ ਸਮੇਤ ਕਈਆਂ ਦੀ ਵਿਰੋਧਤਾ ਦੇ ਬਾਵਜੂਦ ਸੱਤਾ ਵੰਡਣ ਅਤੇ ਚੋਣ ਲੜਨ ਦੇ ਅਧਿਕਾਰ ਦਾ ਬਿਲ ਐਕਟ ਹੋ ਗਿਆ।

ਦੋ ਸਾਲ ਬਾਦ ਸਰਕਾਰ ਨੇ 1911 ਵਿਚ ਬੰਗਾਲ ਦੀ ਵੰਡ ਰੱਦ ਕਰ ਦਿੱਤੀ। ਬੰਗਲਾ ਬੋਲਣ ਵਾਲੇ ਇਲਾਕੇ ਫਿਰ ਜੋੜ ਦਿੱਤੇ। ਪੂਰੇ 36 ਸਾਲ ਇਹ ਜੁੜੇ ਰਹਿਣਗੇ। ਬਿਹਾਰ, ਉੜੀਸਾ ਅਤੇ ਆਸਾਮ ਸੁਤੰਤਰ ਪ੍ਰਾਂਤ ਬਣਾ ਦਿੱਤੇ। ਇਕ ਹੋਰ ਵੱਡਾ ਫੈਸਲਾ ਹੋਇਆ। ਰਾਜ ਦਾ ਹੈੱਡ ਕੁਆਰਟਰ ਕਲਕੱਤੇ ਤੋਂ ਦਿੱਲੀ ਆ ਗਿਆ, ਦਿੱਲੀ ਪੰਜਾਬ ਨਾਲੋਂ ਵੱਖ ਕਰ ਦਿੱਤੀ।

ਬੰਗਾਲ ਜੋੜਨ ਦੇ ਫੈਸਲੇ ਨਾਲ ਬੰਗਾਲੀ ਅਤੇ ਹਿੰਦੁਸਤਾਨੀ ਸਾਰੇ ਮੁਸਲਮਾਨਾਂ ਨੂੰ ਸਦਮਾ ਪੁੱਜਾ। ਦੋਸ਼ ਲੱਗਿਆ ਕਿ ਸਰਕਾਰ ਗਰਮਦਲੀਆਂ ਦੀਆਂ ਹਿੰਸਕ ਵਾਰਦਾਤਾਂ ਤੋਂ ਘਬਰਾ ਕੇ ਰਾਜੀਨਾਵਾਂ ਕਰ ਗਈ ਹੈ। ਤੁਰਕੀ, ਮੁਸਲਮਾਨਾਂ ਦੀ ਵਿਸ਼ਵਸ਼ਕਤੀ ਦਾ ਕੇਂਦਰ, ਅੰਗਰੇਜ਼ੀ ਇਲਾਕਿਆਂ ਤੇ ਹਮਲੇ ਕਰ ਰਿਹਾ ਸੀ ਜਿਸ ਕਰਕੇ ਬੇਚੈਨੀ ਸੀ। ਮੁਸਲਮਾਨਾਂ ਦੀ ਇਕ ਹੋਰ ਮੰਗ ਨੇ ਜ਼ੋਰ ਫੜਿਆ।

ਹਿੰਦੂ ਮੁਸਲਮਾਨ ਇਲੀਟ ਕਲਾਸਾਂ ਵਿਚਕਾਰ ਪਾੜਾ ਪੈਂਦਾ ਰਿਹਾ। ਸਾਲ 1907 ਦੇ ਕੋਲੋਨਾਈਜੇਸ਼ਨ ਬਿਲ ਦਾ ਸ਼ੋਰ ਹਟ ਚੁੱਕਾ ਸੀ। ਹਿੰਦੂਆਂ ਦੇ ਉਰਦੂ ਅਖ਼ਬਾਰ **ਹਿੰਦੁਸਤਾਨ**, **ਪੰਜਾਬੀ**, **ਝੰਗ ਸਿਆਲ** ਅਤੇ **ਆਕਾਸ਼** ਮੁਸਲਮਾਨਾਂ ਵਿਰੁੱਧ




1920, ਅੰਗਰੇਜ਼ੀ ਪੰਜਾਬ ਦੇ ਜ਼ਿਲੇ ਅਤੇ ਰਿਆਸਤਾਂ

ਹਮਲਾਵਰ ਸਨ ਤੇ ਮੁਸਲਮਾਨਾਂ ਦੇ ਪੇਪਰ **ਵਤਨ** ਤੇ **ਪੈਸਾ ਅਖ਼ਬਾਰ** ਹਿੰਦੂਆਂ ਤੇ ਨਿਸ਼ਾਨੇ ਸਾਧ ਰਹੇ ਸਨ।

ਬੇਸ਼ਕ ਥੋੜ੍ਹੇ ਸਮੇਂ ਲਈ ਹੀ, ਅਮਨ ਅਮਾਨ ਦੀ ਲੋੜ ਪੈ ਜਾਂਦੀ। ਦਸੰਬਰ 1909 ਵਿਚ ਹਿੰਦੂ ਮਾਲਕੀ ਦੇ **ਅਖਬਾਰਿਆਮ** ਨੇ ਛਾਪਿਆ— ਆਰੀਆ ਸਮਾਜੀ ਅਤੇ ਮੁਸਲਮਾਨ ਅਖ਼ਬਾਰਾਂ ਵਿਚਕਾਰ ਜੋ ਆਪਸੀ ਗਾਲੀ ਗਲੋਚ ਹੋਇਆ ਉਸ ਦੇ ਨਤੀਜੇ ਏਨੇ ਭਿਆਨਕ ਨਿਕਲਣਗੇ ਜਿਨ੍ਹਾਂ ਸਾਹਮਣੇ ਹਜ਼ਾਰ ਬੰਬਾਂ ਦੀ ਤਬਾਹੀ ਤੁੱਛ ਹੋਵੇਗੀ।[91] ਆਪਸੀ ਸਹਿਹੋਂਦ ਦੀ ਲੋੜ ਨਾਲ ਸਹਿਮਤ ਹੁੰਦਿਆਂ **ਪੈਸਾ ਅਖ਼ਬਾਰ** ਦੇ ਸੰਪਾਦਕ ਮਹਿਬੂਬ ਆਲਮ ਨੇ ਜਵਾਬ ਲਿਖਿਆ— ਪੰਜਾਬ ਦੀਆਂ ਵੱਖ-ਵੱਖ ਕਮਿਊਨਿਟੀਆਂ ਵਿਚਕਾਰ ਭਾਰਤੀ ਕੌਮੀਅਤ ਵਿਕਸਿਤ ਹੋ ਸਕਦੀ ਹੈ ਪਰ ਅੰਗਰੇਜ਼ੀ ਰਾਜ ਰਹਿਣਾ ਚਾਹੀਦਾ ਹੈ।[92]

ਕਾਂਗਰਸ ਦਾ ਇਜਲਾਸ ਫਿਰ ਲਾਹੌਰ 1909 ਵਿਚ ਹੋਇਆ ਪਰ ਇਸ ਦੀ ਚੜ੍ਹਤ ਨਹੀਂ ਸੀ। ਬਹੁਤ ਸਾਰੇ ਆਰੀਆ ਸਮਾਜੀ ਤਾਂ ਕਾਂਗਰਸ ਨੂੰ ਨਫਰਤ ਕਰਨ ਲੱਗ ਪਏ ਸਨ।[93] ਆਮ ਹਿੰਦੂ 1907 ਦੀ ਕਾਂਗਰਸ ਫੁੱਟ ਤੋਂ ਦੁਖੀ ਸੀ ਜਦੋਂ ਮਹਾਂਰਾਸ਼ਟਰ ਦੇ ਵੱਡੇ ਕੱਦਾਵਰ ਆਗੂ ਤਿਲਕ ਅਤੇ ਗੋਖਲੇ ਵਿਰੋਧੀ ਖੇਮੇ ਵਿਚ ਚਲੇ ਗਏ। ਨਰਮਦਲੀਆਂ ਨੇ ਗਰਮਦਲੀਆਂ ਯਾਨੀ ਕਿ ਰਾਸ਼ਟਰਵਾਦੀ ਤਿਲਕ ਵਰਗਿਆਂ ਨੂੰ ਕੱਢ ਦਿੱਤਾ।

ਕਾਂਗਰਸ ਜਿੰਨਾ ਮਿੰਟੋ ਮਾਰਲੇ ਸੁਧਾਰਾਂ ਦਾ ਸਿਹਰਾ ਆਪਣੇ ਸਿਰ ਲੈਂਦੀ ਸੀ, ਆਮ ਹਿੰਦੂ ਪੰਜਾਬੀਆਂ ਨੇ ਉਸਨੂੰ ਨਾਪਸੰਦ ਕੀਤਾ। ਉਨ੍ਹਾਂ ਨੂੰ ਲੱਗਦਾ ਸੀ ਕਾਂਗਰਸ ਬੇਅਕਲੀ ਨਾਲ ਰਾਜ ਉੱਪਰ ਦਬਾਉ ਪਾ ਰਹੀ ਹੈ, ਸਾਂਝਾ ਹਿੰਦੂ-ਮੁਸਲਿਮ ਏਜੰਡਾ ਵੀ ਮੂਰਖ ਮੰਗ ਹੈ ਤੇ ਮੁਸਲਮਾਨਾਂ ਲਈ ਸਰਕਾਰ ਨੇ ਵੱਖਰਾ ਇਲੈਕਟੋਰੇਟ ਬਣਾ ਦਿੱਤਾ, ਕਾਂਗਰਸ ਰੋਕ ਨਾ ਸਕੀ। ਲਾਹੌਰ ਦੇ **ਹਿੰਦੁਸਤਾਨ** ਅਖ਼ਬਾਰ ਅਨੁਸਾਰ ਮੁਸਲਮਾਨਾਂ ਲਈ ਵੱਖ ਚੋਣ ਅਖਾੜਾ ਬੰਗਾਲ ਦੀ ਵੰਡ ਤੋਂ ਵਧੀਕ ਨੁਕਸਾਨਦਾਇਕ ਹੈ ਜਿਸ ਨਾਲ ਸਾਰੇ ਫਿਰਕਿਆਂ ਦੀ ਸਾਂਝੀ ਭਾਰਤੀ ਕੌਮ ਨਹੀਂ ਉਸਰ ਸਕੇਗੀ। ਪੰਜਾਬ ਦੇ ਹਿੰਦੂਆਂ ਨੂੰ ਚਾਹੀਦਾ ਹੈ ਕਿ ਆਪਣੇ ਫਿਰਕੂ ਹਿਤ ਬਚਾਉਣ ਖ਼ਾਤਰ ਕਾਂਗਰਸ ਨੂੰ ਛੱਡ ਕੇ 1907 ਵਿਚ ਬਣੀ ਹਿੰਦੂ ਮਹਾਂ ਸਭਾ ਦੀ ਹਮਾਇਤ ਕਰਨ।[94]

ਥੋੜ੍ਹੇ ਸਮੇਂ ਬਾਦ ਪੰਜਾਬ ਦੇ ਹਿੰਦੂ ਸਿੱਖਾਂ ਨੂੰ ਵੀ ਇਉਂ ਲੱਗਣ ਲੱਗਾ ਜਿਵੇਂ ਵੱਖਰੇ ਚੋਣ ਅਖਾੜੇ ਸਾਡੇ ਲਈ ਵੀ ਫਾਇਦੇਮੰਦ ਹਨ। ਹਿੰਦੁਸਤਾਨ ਦੀ ਹਿੰਦੂ ਬਹੁ-ਗਿਣਤੀ ਵਿਚ ਉਹ ਘੱਟ ਗਿਣਤੀ ਵਜੋਂ ਜੇ ਵੱਖ ਚੋਣ ਅਖਾੜਾ ਮੰਗਦੇ ਹਨ ਤਾਂ ਪੰਜਾਬ ਦੇ ਮੁਸਲਿਮ ਬਹੁ ਗਿਣਤੀ ਖਿੱਤੇ ਵਿਚ ਹਿੰਦੂ ਸਿੱਖ ਘੱਟ ਗਿਣਤੀਆਂ ਵੱਖ ਚੋਣ ਅਖਾੜੇ ਵਿਚ ਚੋਣ ਲੜਨ। ਜੇ ਮੁਸਲਮਾਨ ਇਸ ਕਰਕੇ ਵਧੀਕ ਸੱਤਾ ਦੇ ਹੱਕਦਾਰ ਹੋਣ ਕਿ ਉਨ੍ਹਾਂ ਦਾ ਦਿੱਲੀ, ਯੂਪੀ ਅਤੇ ਹੋਰ ਇਲਾਕਿਆਂ ਉੱਤੇ ਰਾਜ ਹੁੰਦਾ ਸੀ ਤਾਂ ਸਿੱਖਾਂ ਦਾ ਕਿਹੜਾ ਪੰਜਾਬ ਉੱਪਰ ਰਾਜ ਨਹੀਂ ਰਿਹਾ?

ਇਕ ਹੋਰ ਅਹਿਮ ਖੇਤਰ, ਵਿੱਦਿਆ ਵਿਚ ਪੰਜਾਬੀ ਮੁਸਲਮਾਨ ਪਛੜ ਰਿਹਾ ਸੀ। ਸਾਲ 1911-12 ਵਿਚ ਪੰਜਾਬੀ ਮੁਸਲਮਾਨ ਜਨਸੰਖਿਆ 53% ਸੀ ਪਰ

ਸਕੂਲਾਂ ਅਤੇ ਕਾਲਜਾਂ ਵਿਚ ਉਹ ਮਸਾਂ 24% ਗਿਣਤੀ ਤੱਕ ਪੁੱਜੇ।

× × ×

ਇਕ ਰੌਸ਼ਨ ਦਿਮਾਗ਼ ਮੁਸਲਮਾਨ ਜਿਹੜਾ 1906 ਦੇ ਸਾਲ ਕਾਂਗਰਸ ਵਿਚ ਦਾਖਲ ਹੋਇਆ ਉਹ ਸੀ ਮੁਹੰਮਦ ਅਲੀ ਜਿਨਾਹ (1876-1948), ਕਰਾਚੀ ਵਿਚ ਗੁਜਰਾਤੀ ਬੋਲਦੇ ਇਸਮਾਇਲੀ ਮਾਪਿਆਂ ਦੇ ਘਰ ਜੰਮਿਆ ਅਤੇ ਲੰਡਨ ਤੋਂ ਲਾਅ ਪੜ੍ਹਕੇ ਆਇਆ। ਸ਼ਿਮਲੇ ਮਿੰਟੋ ਕੋਲ ਪੇਸ਼ ਹੋਏ ਡੈਪੂਟੇਸ਼ਨ ਵਿਚ ਉਹ ਨਹੀਂ ਸੀ। ਮਿੰਟੋ ਦੇ ਐਲਾਨਨਾਮੇ ਦੇ ਤਿੰਨ ਮਹੀਨੇ ਪਿਛੋਂ 1906 ਦੇ ਅਖੀਰ ਕਲਕੱਤੇ ਜਿਹੜਾ ਸਾਲਾਨਾ ਕਾਂਗਰਸ ਸੈਸ਼ਨ ਹੋਇਆ ਉਸ ਦੀ ਪ੍ਰਧਾਨਗੀ ਦਾਦਾ ਭਾਈ ਨੈਰੋਜੀ ਨੇ ਕੀਤੀ। ਜਿਨਾਹ ਇਸ ਸੈਸ਼ਨ ਵਿਚ ਨਾਰੋਜੀ ਦਾ ਨਿੱਜੀ ਸਕੱਤਰ ਸੀ।

1908 ਵਿਚ ਜਿਨਾਹ ਨੇ ਬੰਬੇ ਦੀ ਅਦਾਲਤ ਵਿਚ ਤਿਲਕ ਦਾ ਕੇਸ ਲੜਿਆ ਤੇ ਹਾਰ ਗਿਆ। ਤਿਲਕ ਉੱਪਰ ਦੇਸ ਵਿਰੁੱਧ ਗੱਦਾਰੀ ਦਾ ਦੋਸ਼ ਲੱਗਾ ਸੀ। ਉਸ ਨੂੰ ਦੋ ਸਾਲ ਦੀ ਬਾ ਮਸ਼ੱਕਤ ਕੈਦ ਹੋਈ ਜੋ ਉਸਨੇ ਬਰਮਾ ਵਿਚ ਕੱਟੀ। ਪਰ ਕਾਂਗਰਸ ਦੇ ਲੀਡਰਾਂ ਵਿਚੋਂ ਜੇ ਜਿਨਾਹ ਉੱਪਰ ਕਿਸੇ ਨੇ ਅਸਰ ਕੀਤਾ, ਉਹ ਸੀ ਗੋਖਲੇ। ਗੋਖਲੇ ਨੇ ਆਪਣੇ ਜੁਆਨ ਮੁਸਲਮਾਨ ਮਿੱਤਰ ਬਾਰੇ ਕਿਹਾ—

> ਇਕ ਹੈ ਸਹੀ ਖਰਾ ਆਦਮੀ, ਹਰ ਕਿਸਮ ਦੀ ਫਿਰਕਾਪ੍ਰਸਤੀ ਤੋਂ ਮੁਕਤ,
> ਹਿੰਦੂ-ਮੁਸਲਿਮ ਏਕਤਾ ਦਾ ਸਰਬੋਤਮ ਦੂਤ ਹੋਵੇਗਾ ਇਹ।[96]

ਲਾਅ ਦਾ ਵਿਦਿਆਰਥੀ ਸੀ ਉਦੋਂ ਹੀ ਉਸਨੇ ਫੈਸਲਾ ਕਰ ਲਿਆ ਸੀ ਕਿ ਵਕਾਲਤ ਅਤੇ ਸਿਆਸਤ ਦੋਵੇਂ ਕਰੇਗਾ। ਤੇਤੀ ਸਾਲ ਦੀ ਛੋਟੀ ਉਮਰ ਵਿਚ ਉਸਦੀ ਵਕਾਲਤ ਚਮਕ ਪਈ ਸੀ, ਮਿੰਟੋ ਮਾਰਲੇ ਸੁਧਾਰਾਂ ਬਾਦ ਬੰਬੇ ਦੀ ਮੁਸਲਿਮ ਸੀਟ ਜਿੱਤ ਕੇ ਵਿਧਾਨ ਕੌਂਸਲ ਵਿਚ ਚਲਾ ਗਿਆ। ਚਾਰ ਸਾਲਾਂ ਬਾਦ ਉਹ ਇੰਗਲੈਂਡ ਵਿਚ ਗੋਖਲੇ ਨਾਲ ਅੱਠ ਮਹੀਨੇ ਰਿਹਾ। ਆ ਕੇ ਮੁਸਲਿਮ ਲੀਗ ਵਿਚ ਸ਼ਾਮਲ ਹੋ ਗਿਆ।

1913 ਵਿਚ ਲਏ ਗਏ ਇਸ ਫੈਸਲੇ ਦੀ ਕੜੀ ਤੁਰਕੀ ਅਤੇ ਤੁਰਕੀ ਵਿਚਲੀਆਂ ਇਮਾਰਤਾਂ ਨਾਲ ਜੁੜਦੀ ਸੀ। ਤੁਰਕੀ-ਅੰਗਰੇਜ਼ ਯੁੱਧ ਕਾਰਨ ਹਿੰਦੁਸਤਾਨੀ ਮੁਸਲਮਾਨਾਂ ਵਿਚ ਖਲਬਲੀ ਮਚੀ ਹੋਈ ਸੀ। ਇਟਲੀ ਨੇ 1914 ਵਿਚ ਜਦੋਂ ਲਿਬੀਆ ਦੇ ਤਰਿਪੋਲੀ ਤੇ ਹਮਲਾ ਕੀਤਾ ਉਦੋਂ ਇਹ ਤੁਰਕੀ ਸਲਤਨਤ ਵਿਚ ਸੀ। ਆਪਣਾ ਇਲਾਕਾ ਬਚਾਉਣ ਵਾਸਤੇ ਮਿਸਰ ਵਿਚੋਂ ਲੰਘਣਾ ਸੀ, ਅੰਗਰੇਜ਼ਾਂ ਨੇ ਲਾਂਘੇ ਦੀ ਮਨਾਹੀ ਕਰ ਦਿੱਤੀ। ਬਲਕਾਨ ਜੰਗਾਂ ਵਿਚ (1912-13) ਯੂਨਾਨੀਆਂ, ਬਲਗੇਰੀਅਨਾਂ ਤੇ ਸਰਬਾਂ ਨੇ ਤੁਰਕਾਂ ਦੇ ਛੱਕੇ ਛੁਡਾ ਦਿੱਤੇ ਸਨ।

ਤੁਰਕੀ ਦੀ ਹੱਤਕਪੂਰਨ ਹਾਰ ਤਾਂ ਹੋਈ ਹੀ ਅਗਲੀ ਗੜਬੜ ਇਹ ਹੋਣੀ ਸੀ ਕਿ ਯੋਰਪ ਦੇ ਗ਼ੈਰ ਮੁਸਲਿਮ ਫਿਰਕਿਆਂ ਦਾ ਤੁਰਕੀ ਵਿਚਲੇ ਧਾਰਮਿਕ ਅਸਥਾਨਾਂ ਉੱਪਰ ਕਬਜ਼ਾ ਹੋ ਜਾਏਗਾ ਜਿਸ ਵਿਚ ਮੱਕਾ, ਮਦੀਨਾ, ਨਜਫ, ਕਰਬਲਾ ਅਤੇ ਜੇਰੂਸ਼ਲਮ ਹੈ। ਭਾਰਤ ਦੇ ਮੁਸਲਮਾਨਾਂ ਲਈ ਤੁਰਕੀ ਦਾ ਸੁਲਤਾਨ ਉਨ੍ਹਾਂ ਦਾ ਧਾਰਮਿਕ ਆਗੂ ਵੀ ਸੀ। ਮੁਸਲਮਾਨ ਭਾਰੀ ਸੰਕਟ ਵਿਚ ਬੇਚੈਨ ਸਨ, ਸ਼ੀਆ ਦੀ ਹਮਦਰਦੀ ਵੀ

ਸੁੰਨੀਆਂ ਨਾਲ ਸੀ। ਮੁਸਲਿਮ ਲੀਗ ਨੇ ਤੁਰਕੀ ਕੇਸ ਆਪਣੇ ਹੱਥ ਲੈ ਲਿਆ। ਜਿਨਾਹ ਹੁਣ ਤੱਕ ਇਸ ਮਸਲੇ ਤੇ ਖਾਮੋਸ਼ ਸੀ, ਵੱਖਰੇ ਚੋਣ ਅਖਾੜਿਆਂ ਉੱਤੇ ਕਿੰਤੂ ਪ੍ਰੰਤੂ ਕਰਦਾ ਸੀ, ਲੀਗ ਵਿਚ ਆ ਗਿਆ ਪਰ ਉਸਦੇ ਲਿੰਕ ਅਜੇ ਵੀ ਕਾਂਗਰਸ ਵਿਚ ਬਣੇ ਰਹੇ।

ਇਕ ਸਾਲ ਬਾਦ ਸੰਸਾਰ ਜੰਗ ਛਿੜ ਗਈ। ਤੁਰਕੀ, ਜਰਮਨੀ ਆਦਿਕ ਧੜਿਆਂ ਵਿਚ ਸ਼ਾਮਲ ਹੋ ਗਿਆ ਜਿਹੜੇ ਇੰਗਲੈਂਡ ਦੇ ਦੁਸ਼ਮਣ ਸਨ। ਭਾਰਤੀ ਮੁਸਲਮਾਨ ਉਲਝਣ ਵਿਚ ਫਸ ਗਏ। ਇਕ ਵਧੀਆ ਮੌਕਾ ਹੱਥ ਵਿਚ ਸੀ। ਭਾਰਤੀ ਮੁਸਲਮਾਨਾਂ ਨੂੰ ਸ਼ਾਂਤ ਕਰਨ ਵਾਸਤੇ ਅੰਗਰੇਜ਼ ਕੁਝ ਸਿਆਸੀ ਫੈਸਲੇ ਭਾਰਤੀਆਂ ਦੇ ਹੱਕ ਵਿਚ ਕਰਨ। ਇਸ ਵਾਸਤੇ ਕਾਂਗਰਸ ਅਤੇ ਲੀਗ ਸਾਂਝੀ ਮੰਗ ਵੀ ਉਠਾ ਸਕਦੀ ਹੈ।

ਇਨ੍ਹਾਂ ਆਸਾਂ ਨਾਲ ਲੈਸ ਹੋ ਕੇ ਜਿਨਾਹ ਨੇ ਸਮਰਥਨ ਮੰਗਿਆ। ਗੋਖਲੇ 1915 ਵਿਚ 49 ਸਾਲ ਦਾ ਹੋ ਕੇ ਮਰ ਗਿਆ ਸੀ ਪਰ ਕੈਦ ਦਾ ਝੰਬਿਆ ਤਿਲਕ ਉਸ ਨਾਲ ਸਹਿਮਤ ਹੋ ਗਿਆ। ਦੂਜੀ ਗੰਭੀਰ ਮਦਦਗਾਰ ਇਕ ਆਇਰਿਸ਼ ਔਰਤ ਏਨੀ ਬਸੰਤ ਮਿਲ ਗਈ। ਕਾਂਗਰਸ ਦੀ ਇਸ ਵਰਕਰ ਨੇ ਇੰਡੀਅਨ ਹੋਮ ਰੂਲ ਨੂੰ ਆਪਣਾ ਮਿਸ਼ਨ ਬਣਾ ਲਿਆ ਸੀ।

ਤਿਲਕ, ਬੇਸੰਤ ਅਤੇ ਜਿਨਾਹ ਦੀਆਂ ਕੋਸ਼ਿਸ਼ਾਂ ਸਦਕਾ 1916 ਦੇ ਅਖ਼ੀਰ ਵਿਚ ਲਖਨਊ ਲੀਗ-ਕਾਂਗਰਸ ਦੀ ਸਾਂਝੀ ਮੀਟਿੰਗ ਹੋਈ। ਜਿਨਾਹ 41 ਸਾਲ ਦਾ ਹੋ ਗਿਆਸੀ। ਤੁਰੰਤ ਸਵਰਾਜ ਦਿਓ ਦੀ ਮੰਗ ਰੱਖੀ ਗਈ। ਮਤੇ ਰਾਹੀਂ ਵੱਖ-ਵੱਖ ਚੋਣ ਅਖਾੜਿਆਂ ਨੂੰ ਪ੍ਰਵਾਨਗੀ ਦਿੱਤੀ ਗਈ। ਮੁਸਲਮਾਨ ਹਿੰਦੁਸਤਾਨ ਵਿਚ ਅਤੇ ਹਿੰਦੂ ਸਿੱਖ ਪੰਜਾਬ ਵਿਚ ਸੱਤਾ ਦੇ ਭਾਈਵਾਲ ਬਣਨ।

1857 ਤੋਂ ਬਾਦ ਪਹਿਲੀ ਵਾਰ ਹਿੰਦੂ ਮੁਸਲਮਾਨ ਇਕ ਮੰਚ ਉੱਤੇ ਇਕੱਠੇ ਹੋਏ ਤੇ ਸਵਰਾਜ ਦੀ ਸਾਂਝੀ ਮੰਗ ਦਾ ਐਲਾਨ ਹੋਇਆ।

× × ×

ਮੌਲਾਨਾ ਜ਼ਫਰ ਅਲੀ (1873-1956), ਲਾਹੌਰ ਦੇ **ਜ਼ਮੀਂਦਾਰ** ਅਖ਼ਬਾਰ ਦਾ ਮਾਲਕ ਤੇ ਸੰਪਾਦਕ, ਪੰਜਾਬੀ ਵਿਚ ਤੁਰਕੀ ਦਾ ਚੈਂਪੀਅਨ ਹੋ ਗਿਆ। ਇਹ ਅਖ਼ਬਾਰ 1903 ਵਿਚ ਉਸਦੇ ਪਿਤਾ ਨੇ ਸ਼ੁਰੂ ਕੀਤਾ ਸੀ। ਸਿਆਲਕੋਟ ਵਿਚ ਜੰਮਿਆ ਜੰਜੂਆ ਰਾਜਪੂਤ ਵਜ਼ੀਰਾਬਾਦ ਅਤੇ ਪਟਿਆਲੇ ਦੇ ਸਕੂਲਾਂ ਵਿਚ ਪੜ੍ਹਿਆ। ਫਿਰ ਅਲੀਗੜ੍ਹ ਜਾ ਕੇ ਮਾਓ ਤੋਂ ਬੀਏ ਕੀਤੀ। ਕਾਂਗਰਸ ਦਾ ਹਮਾਇਤੀ, 1907 ਵਾਲੇ ਕੋਲੋਨਾਈਜੇਸ਼ਨ ਬਿਲ ਦਾ ਵਿਰੋਧੀ, ਹਿੰਦੂ ਮੁਸਲਿਮ ਏਕਤਾ ਦਾ ਹਮਾਇਤੀ ਜ਼ਫਰ ਅਲੀ ਇਹ ਵੀ ਚਾਹੁੰਦਾ ਸੀ ਕਿ ਵਿਸ਼ਵ ਭਰ ਦੇ ਮੁਸਲਮਾਨ ਇਕ ਜੰਜ਼ੀਰ ਵਿਚ ਬੱਝ ਜਾਣ। ਉਸਦੇ ਦਲੀਲਪੂਰਨ ਜੋਸ਼ੀਲੇ ਭਾਸ਼ਣ ਅਤੇ ਸਾਹਿਤਕ ਕਲਾ ਵਿਚ ਗੁੰਦੀਆਂ ਲਿਖਤਾਂ ਕਰਕੇ ਉਹ ਪੰਜਾਬੀ ਮੁਸਲਮਾਨ ਜੁਆਨੀ ਦਾ ਹੀਰੋ ਸੀ।

ਬਲਕਾਨ ਜੰਗ ਵੇਲੇ **ਜ਼ਮੀਂਦਾਰ** ਅਖ਼ਬਾਰ ਸਭ ਤੋਂ ਵਧੀਕ ਹਰਮਨ ਪਿਆਰਾ ਸੀ ਜਿਸ ਦੀ ਛਪਣ ਗਿਣਤੀ 20 ਹਜ਼ਾਰ ਸੀ। ਕੋਈ ਜਣਾ ਦੋ ਆਨੇ ਦੋ ਪੈਸਿਆਂ ਦਾ ਇਕ ਅਖ਼ਬਾਰ ਖਰੀਦ ਕੇ ਸਰੋਤਿਆਂ ਨੂੰ ਸੁਣਾਉਂਦਾ।[98] ਜ਼ਫਰ ਅਲੀ ਦੇ ਸਰਕਾਰ

ਵਿਰੋਧੀ ਲੇਖ ਗਰਮ ਹੁੰਦੇ ਸਨ ਕਿ ਬਲਕਾਨ ਵਿਚ ਅੰਗਰੇਜ਼ ਤੁਰਕੀ ਦੀ ਮਦਦ ਕਿਉਂ ਨਹੀਂ ਕਰਦੇ। ਗਾਹੇ ਬਗਾਹੇ ਅਖ਼ਬਾਰ ਤੇ ਬੈਨ ਲੱਗਦੇ, ਜ਼ਫਰ ਅਲੀ ਦੇ ਸਫਰ ਕਰਨ ਉੱਤੇ ਪਾਬੰਦੀ ਲੱਗਦੀ। ਪਰ ਜ਼ਫਰ ਅਲੀ ਦੀ ਚੜ੍ਹਤ ਹੁੰਦੀ ਗਈ। ਉਹ 1913 ਵਿਚ ਕੁਸਤੁਨਤੁਨੀਆਂ ਗਿਆ, ਸੁਲਤਾਨ ਨੂੰ ਮਿਲਿਆ ਤੇ ਪੰਜਾਬ ਵਿਚੋਂ ਸਹਾਇਤਾ ਵਾਸਤੇ ਜੋ ਫੰਡ ਇਕੱਠਾ ਕੀਤਾ ਸੀ ਦੇ ਆਇਆ ਕਿ ਤੁਰਕੀ ਸਫਲ ਹੋਵੇ।

ਪੰਜਾਬ ਤੋਂ ਬਾਹਰ ਕਿਸੇ ਦਾ ਜੇ ਏਨਾ ਸਤਿਕਾਰ ਬਣਿਆ ਜਾਂ ਕਹੋ ਵੱਧ ਬਣਿਆ ਉਹ ਸੀ ਮੁਹੰਮਦ ਅਲੀ (1878-1931), ਇਹ ਜਿਨਾਹ ਨਹੀਂ ਹੈ। ਇਸਦਾ ਅੰਗਰੇਜ਼ੀ ਅਖ਼ਬਾਰ **ਕਾਮਰੇਡ** ਅਤੇ ਉਰਦੂ **ਹਮਦਰਦ** ਦਿੱਲੀ ਤੋਂ ਛਪਦੇ ਸਨ। ਅਬੁਲ ਕਲਾਮ ਅਜ਼ਾਦ ਦੀ ਮਿੱਠੀ ਵਾਰਤਕ **ਅਲਹਿਲਾਲ** ਅਖ਼ਬਾਰ ਵਿਚ ਹੁੰਦੀ ਜੋ ਕਲਕੱਤਿਓਂ ਛਪਦਾ।

ਦਿੱਲੀ ਦੇ ਪੂਰਬ ਵੱਲ 150 ਮੀਟਰ ਦੂਰ ਅਲੀ ਰਾਮਪੁਰ ਵਿਚ ਜੰਮਿਆ, ਮਾਓ ਅਤੇ ਆਕਸਫੋਰਡ ਵਿਚੋਂ ਪੜ੍ਹਿਆ ਆਜ਼ਾਦ, ਮੁਹੰਮਦ ਅਲੀ ਤੋਂ ਦਸ ਸਾਲ ਛੋਟਾ ਸੀ ਤੇ ਜ਼ਫਰ ਅਲੀ ਤੋਂ 15 ਸਾਲ ਛੋਟਾ, ਮੱਕੇ ਜੰਮਿਆ, ਪਿਤਾ ਭਾਰਤੀ ਤੇ ਮਾਂ ਅਰਬ। ਮੁਹੰਮਦ ਅਲੀ ਦਾ ਪਿਤਾ ਰਾਮਪੁਰ ਦੇ ਨਵਾਬ ਦਾ ਅਹਿਲਕਾਰ ਸੀ, ਨਵਾਬ ਨਾਲ ਜਾ ਕੇ ਗਦਰ ਵਿਚ ਅੰਗਰੇਜ਼ਾਂ ਦੀ ਮਦਦ ਕੀਤੀ ਸੀ। ਆਜ਼ਾਦ ਦਾ ਅੱਬੂ ਬਾਗੀਆਂ ਨਾਲ ਸੀ ਜਿਸ ਕਰਕੇ ਮੱਕੇ ਚਲਾ ਗਿਆ ਤੇ ਉੱਥੇ ਹੀ ਮੌਤ ਹੋਈ।

1911 ਤੋਂ ਬਾਦ ਪੂਰੇ ਭਾਰਤ ਦੇ ਮੁਸਲਮਾਨ ਆਜ਼ਾਦ, ਅਲੀ ਅਤੇ ਜ਼ਫਰ ਦੇ ਲਫਜ਼ਾਂ ਨਾਲ ਕੀਲੇ ਗਏ। ਇਹ ਸਾਰੇ ਤੁਰਕੀ ਕਾਜ਼ ਦੇ ਵਕੀਲ ਸਨ।

ਇਕ ਆਦਮੀ ਜਿਹੜਾ ਤੁਰਕੀ ਕਾਜ਼ ਦਾ ਹਮਦਰਦ ਸੀ ਪਰ ਇਸ ਮਸਲੇ ਤੇ ਜੋਸ਼ ਨਹੀਂ ਦਿਖਾਇਆ ਉਹ ਸੀ ਪੰਜਾਬ ਦਾ ਮਹਿਬੂਬ ਸ਼ਾਇਰ ਮੁਹੰਮਦ ਇਕਬਾਲ (1876-1938), ਕਸ਼ਮੀਰੀ ਬ੍ਰਾਹਮਣ, ਦਰਜੀ ਦਾ ਕੰਮ ਕਰਦੇ ਪਿਤਾ ਘਰ ਸਿਆਲਕੋਟ ਵਿਚ ਜੰਮਿਆ, ਲਾਹੌਰ ਦੇ ਪ੍ਰਸਿੱਧ ਸਰਕਾਰੀ ਕਾਲਜ ਵਿਚ ਲਾਹੌਰ ਪੜ੍ਹਿਆ। ਅੰਗਰੇਜ਼ ਸਕਾਲਰ ਟੱਮਸ ਆਰਨੋਲਡ ਤੋਂ ਪ੍ਰਭਾਵਿਤ ਹੋਇਆ। ਇਸਲਾਮ ਦੇ ਸਕਾਲਰ ਟੱਮਸ ਨੇ ਪਹਿਲਾਂ ਮਾਓ ਵਿਚ ਪੜ੍ਹਾਇਆ ਸੀ।

ਅਜੇ ਵੀਹਵਿਆਂ ਵਿਚ ਹੀ ਸੀ ਕਿ ਸ਼ਾਨਦਾਰ ਸ਼ਾਇਰੀ ਕਰਨ ਲੱਗਾ ਜਿਸ ਵਿਚ ਕੌਮੀ ਜਜ਼ਬਾ ਹੁੰਦਾ, ਦੇਸ਼ ਭਗਤੀ ਦਾ ਜਜ਼ਬਾ ਹੁੰਦਾ। ਸਾਰੇ ਜਹਾਂ ਸੇ ਅੱਛਾ ਹਿੰਦੁਸਤਾਂ ਹਮਾਰਾ ਗੀਤ ਖ਼ੂਬ ਚੱਲਿਆ। **ਨਯਾ ਸ਼ਿਵਾਲਾ** ਵਿਚ ਉਹ ਮੁੱਲਾ ਅਤੇ ਪੁਜਾਰੀ ਦੋਹਾਂ ਨੂੰ ਫਿਰਕੂ ਨਫਰਤ ਫੈਲਾਉਣ ਕਾਰਨ ਕੋਸਦਾ ਹੈ। ਇਸ ਕਵਿਤਾ ਵਿਚ ਉਹ ਭਾਰਤੀਆਂ ਨੂੰ ਏਕਤਾ ਦਾ ਨਵਾਂ ਮੰਦਰ ਉਸਾਰਨ ਲਈ ਪੁਕਾਰਦਾ ਹੈ। ਪਰ 1905 ਤੋਂ 1908 ਤੱਕ ਇੰਗਲੈਂਡ ਵਿਚ ਬਿਤਾਏ ਤਿੰਨ ਸਾਲ ਉਸਦੀ ਸੋਚ ਨੂੰ ਬਦਲ ਦਿੰਦੇ ਹਨ।

ਪਹਿਲੀ ਗੱਲ ਤਾਂ ਇਹ ਕਿ ਸੰਸਾਰ ਦੀ ਇਸਲਾਮਿਕ ਵਸੋਂ, ਭਾਰਤ ਨਾਲੋਂ ਉਸ ਵਾਸਤੇ ਵਧੀਕ ਮੁੱਲਵਾਨ ਤਰਜੀਹ ਹੈ। ਦੂਜਾ ਉਸਨੂੰ ਸਮਝ ਆ ਗਈ ਕਿ ਫਕੀਰੀ ਨਹੀਂ, ਉੱਦਮ, ਸਮੇਂ ਦੀ ਲੋੜ ਹੈ। ਉਹ ਭਾਰਤੀ ਮੁਸਲਮਾਨਾਂ ਨੂੰ ਆਖਦਾ ਹੈ ਕਿ

ਗਤੀਸ਼ੀਲਤਾ ਯੋਰਪ ਤੋਂ ਸਿੱਖੋ, ਇਹੋ ਗਤੀਸ਼ੀਲਤਾ ਇਸਲਾਮ ਵਿਚ ਮੌਜੂਦ ਹੈ। ਉਹ ਆਖਦਾ ਹੈ– ਲੋਕੋ ਆਪਣੀਆਂ ਖਾਹਸ਼ਾਂ ਧੁੱਪ ਵਾਂਗ ਲਿਸ਼ਕਾਓ। ਲਹਿਰ ਆਖਦੀ ਹੈ, ਜਦੋਂ ਮੈਂ ਚੱਲਦੀ ਹਾਂ, ਉਦੋਂ ਹੁੰਦੀ ਹਾਂ, ਜਦੋਂ ਰੁਕ ਜਾਂਦੀ ਹਾਂ ਉਦੋਂ ਨਹੀਂ ਹੁੰਦੀ।[99]

ਪਰ ਜੇ ਯੋਰਪ ਕੋਲੋਂ ਸਿੱਖਣ ਲਈ ਬੜਾ ਕੁੱਝ ਹੈ ਤਾਂ ਧਿਆਨ ਰਹੇ ਯੋਰਪ ਰਾਸ਼ਟਰੀ ਮੁਕਾਬਲੇਬਾਜ਼ੀ ਨਾਲ ਬੀਮਾਰ ਹੋ ਗਿਆ ਹੈ ਜਿਸ ਤੋਂ ਮੁਸਲਮਾਨਾਂ ਨੂੰ ਬਚ ਕੇ ਰਹਿਣ ਦੀ ਲੋੜ ਹੈ। ਯਾਦ ਰੱਖੋ ਇਸਲਾਮ ਦੇ ਬੌਧਿਕ ਕਲਚਰ ਨੇ ਸਪੇਨ ਅਤੇ ਸਿਸਿਲੀ ਰਾਹੀਂ ਯੂਰਪ ਨੂੰ ਧੱਕਾ ਲਾ ਕੇ ਪ੍ਰਗਤੀ ਵੱਲ ਤੋਰਿਆ ਸੀ।

ਆਉਣ ਵਾਲੀ ਅਗਲੀ ਜ਼ਿੰਦਗੀ ਵਿਚ ਉਰਦੂ ਫਾਰਸੀ ਜ਼ਬਾਨ ਰਾਹੀਂ ਉਹ ਹਿੰਦੁਸਤਾਨ ਦਾ ਨਹੀਂ ਇਸਲਾਮ ਦਾ ਸ਼ਾਇਰ ਅਖਵਾਏਗਾ। ਜਦੋਂ ਤੁਰਕੀ ਦੀ ਹੱਤਕ ਹੋ ਰਹੀ ਸੀ, ਬੰਗਾਲ ਫਿਰ ਜੋੜ ਦਿੱਤਾ। 1909–13 ਦੌਰਾਨ ਉਸਨੇ **ਸ਼ਿਕਵਾ** ਅਤੇ **ਜਵਾਬਿ ਸ਼ਿਕਵਾ** ਸ਼ਾਹਕਾਰ ਰਚੇ। ਬੇਸ਼ਕ ਇਕ ਰੱਬ ਦੇ ਮੁਰੀਦ ਹਨ ਪਰ ਮੁਸਲਮਾਨ ਥਾਂ ਥਾਂ ਖੁਆਰ ਹੋ ਰਹੇ ਹਨ। ਗ਼ੈਰ ਮੁਸਲਮਾਨ ਐਸ਼ ਕਰ ਰਹੇ ਹਨ। ਲਾਹੌਰ ਦੀਆਂ ਭੀੜਾਂ ਸੁੰਨ ਹੋ ਜਾਂਦੀਆਂ ਸਨ ਜਦ ਉਹ ਗਾ ਕੇ ਆਪਣੀਆਂ ਨਜ਼ਮਾਂ ਸੁਣਾਉਂਦਾ। ਇਕਬਾਲ ਰਾਜ ਦੇ ਖਿਲਾਫ ਨਹੀਂ ਸੀ, ਸੋ ਤੁਰਕੀ ਮਸਲੇ ਤੇ ਖਾਮੋਸ਼।

ਬੌਧਿਕ ਹਲਕਿਆਂ ਵਿਚ ਉਸਦੀ ਬੱਲੇ ਬੱਲੇ ਸੀ ਪਰ ਉਹ ਸ਼ਹਿਰੀ ਮਿਜਾਜ਼ ਦਾ ਸੀ। ਈਰਾਨੀ ਤਹਿਜ਼ੀਬ ਦਾ ਕਾਇਲ ਕਿ ਕਿਸਾਨੀ ਨਾਲ ਕੋਈ ਰਾਬਤਾ ਨਾ ਬਣਿਆ ਤੇ ਅੰਗਰੇਜ਼ਾਂ ਨਾਲੋਂ ਕਦੀ ਰਾਬਤਾ ਨਾ ਟੁੱਟਿਆ।

ਤੁਰਕੀ ਮਸਲੇ ਤੇ ਇਕਬਾਲ ਅਤੇ ਜ਼ਫਰ ਅਲੀ ਦੇ ਵਿਚਕਾਰ ਜਿਹੇ ਖਲੋਤਾ ਸੀ ਕੈਂਬਰਿਜ ਪੜ੍ਹਿਆ ਫਜ਼ਲ ਹੁਸੈਨ (1877–1936), ਉਸਦੇ ਭੱਟੀ ਵਡੇਰੇ[101] ਸਿੱਖ ਰਾਜ ਵਿਚ ਉਚ ਅਹੁਦਿਆਂ ਤੇ ਸਨ, ਫਜ਼ਲ ਦੇ ਪਿਤਾ ਹੁਸੈਨ ਬਖਸ਼ ਨੂੰ ਅੰਗਰੇਜ਼ ਰਾਜ ਵੇਲੇ ਨਿੱਕੇ ਮੋਟੇ ਕੰਮ ਕਰਕੇ ਗੁਜ਼ਾਰਾ ਚਲਾਉਣਾ ਪਿਆ। ਤਾਂ ਵੀ ਯੋਗਤਾ ਅਤੇ ਸਖ਼ਤ ਮਿਹਨਤੀ ਸੁਭਾਉ ਹੋਣ ਕਰਕੇ ਹੁਸੈਨ ਬਖ਼ਸ਼ ਪੇਸ਼ਾਵਰ ਦਾ ਜ਼ਿਲ੍ਹਾ ਜੱਜ ਲੱਗਾ। ਪਹਿਲੇ ਪੰਜਾਬੀ ਮੁਸਲਮਾਨ ਨੇ ਇਹ ਪਦਵੀ ਹਾਸਲ ਕੀਤੀ। ਉਸਦੀ ਦਿਲੀ ਇੱਛਾ ਸੀ ਉਸਦਾ ਬੇਟਾ ਆਈ.ਸੀ.ਐਸ. ਕਰੇ, ਇਸ ਲਈ 1898 ਵਿਚ ਕੈਂਬਰਿਜ ਦਾਖਲ ਕਰਵਾ ਦਿੱਤਾ।[102]

ਕੈਂਬਰਿਜ ਦਾ ਇਕ ਰਸਾਲਾ ਇਕ ਰੌਸ਼ਨ ਦਿਮਾਗ਼ ਪੰਜਾਬੀ ਉਨ੍ਹੀਵੀਂ ਸਦੀ ਵਿਚੋਂ ਲੰਘਦੇ ਮੁਸਲਮਾਨ ਬਾਰੇ ਇਉਂ ਬਿਆਨ ਕਰਦਾ ਹੈ। ਅਗਸਤ 25, 1900 ਨੂੰ ਫ਼ਜ਼ਲ ਨੇ ਲਿਖਿਆ–

> ਔਸਤਨ ਬੁੱਧੀਜੀਵੀ ਤੋਂ ਵਧੀਕ ਯੋਗਤਾ, ਉੱਚੇ ਖਾਨਦਾਨ ਵਿਚ ਜੰਮਿਆ ਪਲਿਆ, ਨੈਤਿਕ ਸ਼ੁੱਧਤਾ ਅਤੇ ਹਿੰਮਤ ਦਾ ਮਾਲਕ, ਜਿਸਮਾਨੀ ਤੌਰ ਤੇ ਵਧੀਆ ਕੀ ਮੈਂ ਹੁਣ ਇਸ ਕਰਕੇ ਘਟੀਆ ਹਾਂ ਕਿਉਂਕਿ ਮੈਂ ਅੰਗਰੇਜ਼ ਦੇ ਘਰ ਨਹੀਂ ਜੰਮਿਆ ? ਮੈਨੂੰ ਗੁਲਾਮੀ ਝੱਲਣੀ ਪਵੇਗੀ ਕਿਉਂਕਿ ਮੈਂ ਭਾਰਤੀ ਹਾਂ ? ਭਾਰਤੀ ਜੀਵਨ ਵਿਚ ਪ੍ਰਸ਼ੰਸਾਯੋਗ ਬਹੁਤਾ ਕੁਝ ਨਹੀਂ ਹੈ ਤਾਂ ਵੀ ਮੈਨੂੰ ਆਪਣੇ ਦੇਸ ਲਈ ਕੋਈ ਸ਼ਰਮਿੰਦਗੀ ਨਹੀਂ। ਮੈਂ ਇਸ ਮਿੱਟੀ ਨਾਲ ਅਖੰਡ

> ਅਤੇ ਅਟੁੱਟ ਹਾਂ ਜਿਸ ਨਾਲ ਮੈਂ ਦੋ ਤਿੰਨ ਹਜ਼ਾਰ ਸਾਲ ਪਹਿਲਾਂ ਜੁੜਿਆ ਸੀ। ਰਿਆਸਤਾਂ ਵੇਲੇ ਇਹ ਦੇਸ ਨਿੱਕੇ ਨਿੱਕੇ ਟੋਟਿਆਂ ਵਿਚ ਖਿੰਡਿਆ ਪਿਆ ਸੀ। ਇਸ ਨੇ ਇਕ ਹੋਣਾ ਵੀ ਨਹੀਂ ਸੀ ਜੇ ਕਿਤੇ ਤਕੜਾ ਮਿਲੀਟੈਂਟ ਹਾਕਮ ਇਸਨੂੰ ਹੂੰਝ ਨਾ ਦਿੰਦਾ। ਪਰ ਉਦੋਂ ਆਜ਼ਾਦ ਖ਼ੁਦਮੁਖ਼ਤਾਰ ਰਾਜਿਆਂ ਵੇਲੇ ਇਕ ਸਮਾਜਕ ਵਰਦਾਨ ਸੀ, ਸਦਾਚਾਰਕ ਪਵਿੱਤਰਤਾ ਸੀ ਤੇ ਛਾਤੀ ਵਿਚ ਧਰਮ ਸੀ। ਲੋੜ ਕਿਸ ਚੀਜ਼ ਦੀ ਸੀ ? ਬਸ ਇਕ ਸਿਆਸੀ ਕੜੀ ਚਾਹੀਦੀ ਸੀ ਜੋ ਇਨ੍ਹਾਂ ਆਜ਼ਾਦ ਰਾਜਿਆਂ ਨੂੰ ਜੋੜੀ ਰੱਖਦੀ, ਇਕ ਫੈਡਰਲ ਯੂਨੀਅਨ; ਪਰ ਮੰਦੇ ਭਾਗ ਭ੍ਰਿਸ਼ਟਾਚਾਰ ਕਾਰਨ ਦੇਸ਼, ਦਨਦਨਾਉਂਦੇ ਹਮਲਾਵਰਾਂ ਅੱਗੇ ਟਿਕ ਨਾ ਸਕਿਆ। ਉੱਤਰ ਪੱਛਮ ਤੋਂ ਹੱਲਾ ਦਰ ਹੱਲਾ ਹੁੰਦਾ ਰਿਹਾ।[103]

ਭਾਰਤ ਨੇ ਖ਼ੁਦਮੁਖ਼ਤਾਰੀ ਕਿਵੇਂ ਗੁਆਈ, ਇਹ ਹੈ ਇਕ ਰਾਜਪੂਤ ਨਜ਼ਰੀਏ ਤੋਂ ਦਿੱਤਾ ਉੱਤਰ। ਕੈਂਬਰਿਜ ਤੋਂ ਪਹਿਲਾਂ ਉਹ ਸਰਕਾਰੀ ਕਾਲਜ ਲਾਹੌਰ ਪੜ੍ਹਿਆ। ਮੁਹੰਮਦ ਇਕਬਾਲ ਉਸਦਾ ਜਮਾਤੀ ਸੀ। ਫਜ਼ਲ ਤੋਂ ਆਈ.ਸੀ.ਐਸ. ਤਾਂ ਨਾ ਕੀਤੀ ਗਈ, ਲਾਅ ਕਰਕੇ ਉਹ ਸਿਆਲਕੋਟ ਵਕਾਲਤ ਕਰਨ ਲੱਗਾ ਤੇ ਚਾਰ ਸਾਲ ਬਾਦ 1905 ਵਿਚ ਲਾਹੌਰ ਆ ਗਿਆ।

ਡਾਇਰੀ ਵਿਚ ਉਸ ਵਲੋਂ ਕੀਤੀਆਂ ਗਈਆਂ ਐਂਟਰੀਆਂ ਵਿਚੋਂ ਗਜ਼ਬ ਦੀ ਜਾਣਕਾਰੀ ਮਿਲਦੀ ਹੈ। ਰੀਤਾਂ ਰਿਵਾਜ, ਰਸਮਾਂ, ਮਨੋਵਿਗਿਆਨ, ਸਮਾਜਕ ਤਣਾਉ, ਗੱਲ ਕੀ ਵੀਹਵੀਂ ਸਦੀ ਦੇ ਸ਼ੁਰੂਆਤੀ ਦੌਰ ਦਾ ਸਾਰਾ ਕੁੱਝ। ਇੰਗਲੈਂਡ ਤੋਂ ਲਾਅ ਕਰਕੇ ਆਏ ਭਾਣਜੇ ਦੇ ਸਵਾਗਤ ਵਿਚ ਉਸਦਾ ਮਾਮਾ ਆਪਣੇ ਨਿਵਾਸ ਬਟਾਲੇ ਵਿਚ ਹਿੰਦੂਆਂ ਤੇ ਮੁਸਲਮਾਨਾਂ ਨੂੰ ਸ਼ਾਨਦਾਰ ਦਾਅਵਤ ਦਿੰਦਾ ਹੈ। ਸਿਆਲਕੋਟ ਵਿਚ ਫਜ਼ਲ ਕਿਰਾਏ ਦੇ ਮਕਾਨ ਵਿਚ ਰਹਿੰਦਾ ਹੈ ਜਿਹੜਾ ਕੌਲ ਨਾਮ ਦਾ ਹਿੰਦੂ ਵਕੀਲ ਖ਼ਾਲੀ ਕਰ ਗਿਆ ਕਿਉਂਕਿ ਵਕਾਲਤ ਨਹੀਂ ਚੱਲੀ। ਮੁਸਲਮਾਨ ਬਹੁਗਿਣਤੀ ਵਾਲੀ ਵਸੋਂ ਵਿਚ ਵਕਾਲਤ ਮੁਸਲਮਾਨਾਂ ਨਾਲੋਂ ਹਿੰਦੂਆਂ ਦੀ ਵਧੀਕ ਚਲਦੀ ਹੁੰਦੀ।

ਜਦੋਂ ਫਜ਼ਲ ਸਫਲ ਹੋ ਜਾਂਦਾ ਹੈ, ਹਿੰਦੂ ਵਕੀਲ ਈਰਖਾ ਵੀ ਕਰਦੇ ਹਨ ਵੈਰ ਭਾਵਨਾ ਵੀ ਹੈ। ਚੰਗੀ ਸ਼ੁਹਰਤ ਵਾਲਾ ਸਥਾਪਤ ਵਕੀਲ ਪ੍ਰਭਦਿਆਲ ਫਜ਼ਲ ਦੇ ਘਰ ਉਸ ਨੂੰ ਉਸ ਦੀ ਐਲਬਮ ਦੇਣ ਆਉਂਦਾ ਹੈ, ਉਸ ਵਿਚ ਘਬਰਾਹਟ ਹੈ, ਬਕਵਾਸੀ ਜਿਹੇ ਮਜ਼ਾਕ ਸੁਣਾਉਂਦਾ ਹੈ, ਸਲੀਕੇ ਵਾਲੀ ਜ਼ਬਾਨ ਭੁੱਲ ਰਿਹਾ ਹੈ।[104]

ਦਿਲਚਸਪ ਗੱਲ ਇਹ ਕਿ ਫਜ਼ਲ 1905 ਵਿਚ ਜਦੋਂ ਲਾਹੌਰ ਆਇਆ, ਕਾਂਗਰਸ ਵਿਚ ਸ਼ਾਮਲ ਹੋ ਗਿਆ, ਇਹ ਉਹੀ ਸਾਲ ਹੈ ਜਦੋਂ ਬੰਗਾਲ ਵੰਡ ਹੋਈ। ਉਹ 1906 ਵਿਚ ਢਾਕੇ ਗਿਆ ਜਿੱਥੇ ਮੁਸਲਿਮ ਲੀਗ ਲਾਂਚ ਹੋਈ। ਆ ਕੇ ਉਸਨੇ ਲਾਹੌਰ ਲੀਗ ਦਾ ਪੰਜਾਬ ਯੂਨਿਟ ਖੋਲ੍ਹ ਦਿੱਤਾ। ਬੈਰਿਸਟਰ ਮੀਆਂ ਮੁਹੰਮਦ ਸ਼ਫੀ (1869-1932) ਨੇ ਲੀਗ ਦਾ ਜੋ ਪ੍ਰਾਂਤਕ ਯੂਨਿਟ ਪਹਿਲਾਂ ਖੋਲ੍ਹਿਆ ਹੋਇਆ ਸੀ, ਇਸ ਵਿਚ ਮਿਲਾ ਦਿੱਤਾ। ਸ਼ਫੀ ਲਾਹੌਰ ਦਾ ਅਰਾਈਂ ਸੀ ਤੇ ਫਜ਼ਲ ਤੋਂ ਨੌਂ ਸਾਲ ਪਹਿਲਾਂ ਇੰਗਲੈਂਡੋਂ ਪੜ੍ਹ ਕੇ ਆਇਆ ਸੀ। ਇਹ ਵੀ ਢਾਕੇ ਗਿਆ ਸੀ।

ਅੰਜੁਮਨਿ ਹਿਮਾਇਤਿ ਇਸਲਾਮ ਲਾਹੌਰ ਨਾਲ ਫਜ਼ਲ ਹੁਸੈਨ ਪਹਿਲੋਂ ਹੀ ਵਾਬਸਤਾ ਸੀ, ਉਸਨੇ ਇਸਲਾਮੀਆ ਕਾਲਜ ਨੂੰ ਮਜ਼ਬੂਤ ਕਰਨਾ ਚਾਹਿਆ। ਬਲਕਾਨ ਜੰਗਾਂ ਦੌਰਾਨ 1913 ਵਿਚ ਉਹ ਪੂਰੀ ਤਰ੍ਹਾਂ ਸਿਆਸਤ ਵਿਚ ਕੁੱਦ ਪਿਆ।[105]

ਕਾਮਯਾਬ ਵਕੀਲ, ਸਿਆਸੀ ਇੱਛਾਵਾਂ ਪ੍ਰਬਲ, ਰਾਸ਼ਟਰਵਾਦੀ ਫਜ਼ਲ ਉਨ੍ਹਾਂ ਦੋ ਪੰਜਾਬੀਆਂ 'ਚੋਂ ਇਕੋ ਇਕ ਸੀ ਜਿਹੜੇ ਪੰਜਾਬ ਯੂਨੀਵਰਸਿਟੀ ਦੇ ਹਲਕੇ ਤੋਂ ਜਿੱਤ ਕੇ ਵਿਧਾਨ ਕੌਂਸਲ ਵਿਚ ਜਾਣ ਲਈ ਤਤਪਰ ਸਨ, ਯੂਨੀਵਰਸਿਟੀ ਵਿਚ ਬਹੁਗਿਣਤੀ ਵੋਟਰ ਹਿੰਦੂ ਸਨ। ਦੂਜਾ ਉਮੀਦਵਾਰ ਕਪੂਰਥਲੇ ਦਾ ਰਾਜਾ ਹਰਨਾਮ ਸਿੰਘ ਸੀ ਜਿਸ ਬਾਰੇ ਆਪਾਂ ਪਹਿਲਾਂ ਪੜ੍ਹ ਚੁੱਕੇ ਹਾਂ।

ਕਾਂਗਰਸ ਦਾ ਉਮੀਦਵਾਰ ਹੋਣ ਦੇ ਬਾਵਜੂਦ  ਫਜ਼ਲ ਨੂੰ ਪਤਾ ਸੀ ਮੈਂ ਹਾਰਾਂਗਾ ਕਿਉਂਕਿ ਮੁਸਲਮਾਨ ਹਾਂ। ਹੋਇਆ ਕੀ, ਹਰਨਾਮ ਸਿੰਘ ਦੇ ਕਾਗਜ਼ ਇਸ ਕਰਕੇ ਰੱਦ ਹੋ ਗਏ ਕਿ ਉਹ ਤਾਂ ਰਿਆਸਤ ਤੋਂ ਸੀ, ਬ੍ਰਿਟਿਸ਼ ਪੰਜਾਬ ਤੋਂ ਹੈ ਹੀ ਨਹੀਂ ਸੀ। ਫਜ਼ਲ ਵਿਧਾਨ ਕੌਂਸਲ ਵਿਚ ਚਲਾ ਗਿਆ। ਤਜਰਬੇ ਨਾਲ ਜਾਣ ਗਿਆ ਕਿ ਵੱਖਰੇ ਚੋਣ ਅਖਾੜੇ ਦਾ ਕੀ ਲਾਭ ਹੈ।

ਇਸ ਪਿਛੋਂ 1916 ਦੇ ਅਖ਼ੀਰ ਤੱਕ ਉਹ ਕਾਂਗਰਸ ਅਤੇ ਲੀਗ ਦੀਆਂ ਮੀਟਿੰਗਾਂ ਵਿਚ ਜਾਂਦਾ ਰਿਹਾ, ਜਿਨਾਹ, ਤਿਲਕ, ਬੇਸੰਤ ਨਾਲ ਰਲ ਕੇ ਕਾਂਗਰਸ-ਲੀਗ ਪੈਕਟ ਤਿਆਰ ਕੀਤਾ।[106] ਦੋਵਾਂ ਜਥੇਬੰਦੀਆਂ ਨੇ ਵੱਖ-ਵੱਖ ਵੋਟ ਖੇਤਰ ਪਾਲਿਸੀ ਸਵੀਕਾਰ ਕੀਤੀ। ਦਸ ਮਹੀਨੇ ਬਾਦ ਅਕਤੂਬਰ 1917 ਵਿਚ ਫਜ਼ਲ ਦੀ ਚੇਅਰ ਅਧੀਨ ਪੰਜਾਬ ਪੁਲਿਟਿਕਲ ਕਾਨਫਰੰਸ ਹੋਈ ਜਿਸ ਵਿਚ ਲਖਨਊ ਪੈਕਟ ਪ੍ਰਵਾਨ ਹੋਇਆ। ਇਸ ਕਾਨਫਰੰਸ ਦੀ ਸੁਆਗਤੀ ਕਮੇਟੀ ਦਾ ਚੇਅਰਮੈਨ ਬ੍ਰਹਮੋ ਸਮਾਜ ਦਾ ਹਿੰਦੂ ਵਪਾਰੀ ਲਾਲਾ ਹਰਕਿਸ਼ਨ ਲਾਲ ਵੀ ਸੀ।

ਪੰਜਾਬ ਵਾਸਤੇ ਪੁਲਿਟਿਕਲ ਸੁਧਾਰਾਂ ਦੀ ਮੰਗ 1912 ਵਿਚ ਕੀਤੀ ਗਈ ਸੀ ਜਿਸ ਦਾ ਗਵਰਨਰ ਓਡਵਾਇਰ ਨੇ ਡਟ ਕੇ ਵਿਰੋਧ ਕੀਤਾ ਸੀ। ਇਸ 1916 ਵਾਲੀ ਕਾਨਫਰੰਸ ਨੇ ਸਾਬਤ ਕਰ ਦਿੱਤਾ ਕਿ ਪੰਜਾਬ ਉੱਪਰ ਲੱਗਦਾ ਦੋਸ਼ ਕਿ ਇਹ ਸਿਆਸੀ ਸਰਗਰਮੀ ਕਰਨ ਤੋਂ ਨਿਕੰਮਾ ਹੈ, ਗਲਤ ਹੈ। ਪੰਜਾਬ ਅਤੇ ਭਾਰਤ ਨੇ ਸਹੀ ਹਲਚਲ ਹੁੰਦੀ ਦੇਖੀ।[107]

ਫਜ਼ਲ ਪੰਜਾਬ ਕਾਂਗਰਸ ਦਾ ਪ੍ਰਧਾਨ ਹੋ ਗਿਆ ਤੇ ਪੰਜਾਬ ਮੁਸਲਿਮ ਲੀਗ ਦਾ ਜਨਰਲ ਸਕੱਤਰ[108]। ਸ਼ਫੀ ਵਾਲੀ ਪੰਜਾਬ ਲੀਗ ਵੱਖ ਕਰ ਕੇ ਫਜ਼ਲ ਹੁਸੈਨ ਦੀ ਪ੍ਰਗਤੀਸ਼ੀਲ ਲੀਗ ਨੂੰ ਆਲ ਇੰਡੀਆ ਲੀਗ ਨੇ ਮਾਨਤਾ ਦਿੱਤੀ।

× × ×

ਅਗਸਤ 1914 ਤੋਂ ਨਵੰਬਰ 1918 ਤੱਕ 6,83,149 ਜੁਆਨ ਕੁੱਲ ਫੌਜੀ ਭਰਤੀ ਕੀਤੀ ਜਿਨ੍ਹਾਂ ਵਿਚੋਂ ਪੰਜਾਬ ਦੇ 3,49,688 ਲਗਭਗ 60% ਸਨ।[109] ਰਕਰੂਟਮੈਂਟ ਦੇ ਸਾਰੇ ਅਖ਼ਤਿਆਰ ਗਵਰਨਰ ਓਡਵਾਇਰ ਨੂੰ ਦਿੱਤੇ ਗਏ ਜਿਸਨੇ ਸਾਰੇ ਦੇਸ ਵਿਚੋਂ ਭਰਤੀ ਕਰਨੀ ਸੀ। ਤੁਰਕੀ ਕਿਉਂਕਿ ਜਰਮਨਾਂ ਨਾਲ ਸੀ, ਮਿਡਲ ਈਸਟ

ਦੇ ਤੇਲ ਭੰਡਾਰ ਅਤੇ ਸੁਏਜ਼ ਨਹਿਰ ਜੰਗੀ ਨੁਕਤੇ ਤੋਂ ਅਹਿਮ ਥਾਂ ਸਨ। ਹਜ਼ਾਰਾਂ ਦੀ ਗਿਣਤੀ ਵਿਚ ਭਾਰਤੀ ਸਿਪਾਹੀ ਕੇਵਲ ਫਰਾਂਸ ਵਿਚ ਨਹੀਂ, ਇਰਾਕ, ਮਿਸਰ ਅਤੇ ਪੂਰਬੀ ਅਫਰੀਕਾ ਤੱਕ ਭੇਜੇ ਗਏ। ਸ਼ੁਰੂ ਵਿਚ ਫਰਾਂਸ ਅਤੇ ਬਗਦਾਦ ਵਿਚ ਜਾਨੀ ਨੁਕਸਾਨ ਵਧੀਕ ਹੋਏ। ਜ਼ਿਲ੍ਹਾ ਲਾਹੌਰ ਡਿਵੀਜ਼ਨ ਦੇ ਦੋ ਬਰੀਗੇਡ ਥੋੜ੍ਹੇ ਕੁ ਹਫਤਿਆਂ ਵਿਚ ਅੱਧੇ ਸਿਪਾਹੀ ਮਰਵਾ ਬੈਠੇ। ਇਸ ਨਾਲ ਨਵੀਂ ਭਰਤੀ ਦੀ ਸਮੱਸਿਆ ਖੜ੍ਹੀ ਹੋਣੀ ਹੀ ਸੀ।

ਸਮੱਸਿਆ ਦੂਰ ਕਰਨ ਲਈ ਰਾਜ ਨੇ ਨਵੀਆਂ ਵਿਉਂਤਾਂ ਬਣਾਈਆਂ। ਜਿਹੜਾ ਮਾਰਸ਼ਲ ਨਸਲਾਂ ਦਾ ਰੋਸਟਰ ਬਣਾਇਆ ਸੀ ਉਸ ਵਿਚ ਨਵੇਂ ਜਾਤ ਗੋਤ ਲਿਖ ਦਿੱਤੇ। ਪਹਿਲਾਂ ਇਉਂ ਸੀ ਕਿ ਮੁਸਲਮਾਨ ਅਫਸਰ ਰਾਵਲਪਿੰਡੀ ਭਰਤੀ ਕਰੇਗਾ, ਸਿੱਖ ਅੰਮ੍ਰਿਤਸਰ, ਡੋਗਰਾ ਜਲੰਧਰ ਤੇ ਹਿੰਦੂ ਜਾਟ ਦਿੱਲੀ ਵਿਚ ਭਰਤੀ ਕਰਨਗੇ। ਇਹ ਪ੍ਰਣਾਲੀ ਬੰਦ। ਹਰੇਕ ਜ਼ਿਲ੍ਹੇ ਵਿਚ ਭਰਤੀ ਹੋਇਆ ਕਰੇਗੀ।

ਆਰਮੀ ਅਫਸਰ ਨਹੀਂ, ਡੀਸੀ ਭਰਤੀ ਅਫਸਰ ਹੋਵੇਗਾ। ਅਸੀਂ ਦੇਖ ਆਏ ਹਾਂ ਕਿ ਪੰਜਾਬੀ ਜ਼ਿਲ੍ਹੇ ਦੀ ਆਬਾਦੀ ਵਾਸਤੇ ਡੀਸੀ ਹੀ ਸਰਕਾਰ ਹੁੰਦਾ।[110] ਸਿਵਲ ਤੇ ਮਿਲਟਰੀ ਅਫਸਰਾਂ ਦਾ ਕਾਰਜ ਖੇਤਰ ਪਹਿਲਾਂ ਵੱਖ-ਵੱਖ ਹੁੰਦਾ ਸੀ ਪਰ ਵਧੀਕ ਭਰਤੀ ਕਰਨ ਦੇ ਮਨੋਰਥ ਨਾਲ ਦੋਵੇਂ ਵਿੰਗ ਜੋੜ ਦਿੱਤੇ।[111]

ਪਿੰਡ ਤੱਕ ਹਰੇਕ ਅਹੁਦੇਦਾਰ ਨੂੰ ਭਰਤੀ ਕੋਟਾ ਅਲਾਟ ਕਰ ਦਿੱਤਾ। ਕਈ ਪਿੰਡ ਮਿਲ ਕੇ ਇਕ ਜ਼ੈਲ ਬਣਦੀ, ਜ਼ੈਲ ਦਾ ਮੁਖੀ ਜ਼ੈਲਦਾਰ ਹੁੰਦਾ ਜੋ ਕੋਈ ਵੱਡਾ ਜ਼ਿਮੀਂਦਾਰ ਹੁੰਦਾ। ਉਸ ਨੂੰ ਕਿਹਾ ਜਾਂਦਾ— ਘੱਟੋ ਘੱਟ ਇੰਨੇ ਰਕਰੂਟ ਦੇਹ। ਉਹ ਅੱਗੇ ਇਹ ਗਿਣਤੀ ਆਪਣੇ ਅਧੀਨ ਪਿੰਡਾਂ ਦੇ ਨੰਬਰਦਾਰਾਂ ਵਿਚ ਵੰਡ ਦਿੰਦਾ।

ਕੁਝ ਅਸਰ ਰਸੂਖ਼ ਵਾਲੇ ਹੋਰ ਪੰਜਾਬੀਆਂ ਨੂੰ ਵੀ ਜ਼ਿੰਮੇਵਾਰੀ ਸੌਂਪੀ ਗਈ। ਵੱਡੇ ਜ਼ਿਮੀਂਦਾਰ, ਪੱਛਮੀ ਜ਼ਿਲ੍ਹਿਆਂ ਦੀਆਂ ਖਾਨਗਾਹਾਂ ਦੇ ਪੀਰ ਅਤੇ ਸਜਾਦੇ ਨਸ਼ੀਨ, ਕੇਂਦਰੀ ਪੰਜਾਬ ਦੇ ਧਨਾਡ ਸਿੱਖ, ਪੂਰਬ ਦੇ ਧਨੀ ਹਿੰਦੂ ਜਾਟ ਚਾਰ ਸਾਲ ਭਰਤੀਆਂ ਕਰਦੇ ਰਹਿਣਗੇ। ਜੇ ਇਨਾਮ ਕੰਮ ਨਹੀਂ ਕਰਦਾ ਤਾਂ ਡਰਾਵਾ ਦਿਉ। ਇਕ ਲੱਖ 80 ਹਜ਼ਾਰ ਏਕੜ ਜ਼ਮੀਨ ਉਨ੍ਹਾਂ ਅਫਸਰਾਂ ਅਤੇ ਜੁਆਨਾਂ ਵਾਸਤੇ ਰੱਖ ਲਈ ਜੋ ਜੰਗੀ ਬਹਾਦਰੀ ਦਿਖਾਉਣਗੇ। ਪੰਦਰਾਂ ਹਜ਼ਾਰ ਨਹਿਰੀ ਜ਼ਮੀਨ ਉਨ੍ਹਾਂ ਵਾਸਤੇ ਹੀ ਰੱਖੀ ਜਿਹੜੇ ਕੋਟੇ ਤੋਂ ਵੱਧ ਭਰਤੀ ਕਰਵਾਉਣਗੇ।[112]

ਰੁਤਬਿਆਂ ਦਾ ਲਾਲਚ ਵੱਖਰਾ ਦਿੱਤਾ ਗਿਆ, ਸ਼ਾਹਪੁਰ ਦਾ ਉਮਰ ਹਯਾਤ ਟਿਵਾਣਾ ਖ਼ੁਦ ਯੁੱਧ ਲੜਨ ਹਿੱਤ ਗਿਆ। ਉਸਨੂੰ ਸਰ ਦਾ ਖਿਤਾਬ ਮਿਲਿਆ। ਬੇਦੀ, ਸਰ ਖੇਮ ਸਿੰਘ ਬੇਦੀ ਹੋ ਗਿਆ, ਰੋਹਤਕ ਦਾ ਜਾਟ ਸਰ ਛੋਟੂ ਰਾਮ ਹੋ ਗਿਆ। ਉਸਨੂੰ ਰਾਇ ਸਾਹਿਬ ਵੀ ਕਿਹਾ ਜਾਂਦਾ (ਰਾਇ ਮਾਇਨੇ ਰਾਜਾ)। ਨਵੇਂ ਰੁਤਬੇ ਘੜੇ—ਨਵਾਬ ਸਾਹਿਬ, ਖਾਨ ਸਾਹਿਬ, ਖਾਨ ਬਹਾਦੁਰ, ਰਾਇ ਬਹਾਦੁਰ ਆਦਿ ਆਦਿ। ਹੋਰਾਂ ਨੂੰ ਸਨਮਾਨ ਦੀ ਕਿਰਪਾਨ, ਧਨ, ਜ਼ਮੀਨਾਂ ਮਿਲੀਆਂ। ਆਪਣੀ ਸ਼ਾਨ ਵਿਚ ਵਾਧਾ ਕਰਨ ਲਈ ਪੰਜਾਬੀਆਂ ਨੇ ਜੋਸ਼ ਵਿਚ ਦੌੜਾਂ ਲਾ ਦਿੱਤੀਆਂ ਤਾਂ ਕਿ ਵੱਧ ਤੋਂ ਵੱਧ ਭਰਤੀ ਅਤੇ ਰਾਸ਼ਣ ਦੇ ਸਕਣ।

ਓਡਵਾਇਰ ਅਤੇ ਉਸਦੀ ਟੀਮ ਨੇ ਦੋ ਮੁਸ਼ਕਲਾਂ ਨਾਲ ਵੀ ਸਿੱਝਣਾ ਹੈ। ਦਿੱਲੀ ਜੰਮਿਆ ਕਾਇਸਥ ਲਾਲਾ ਹਰਦਿਆਲ (1884–1939) ਅਤੇ ਉੱਤਰੀ ਅਮਰੀਕਾ ਵਿਚ ਬੈਠਾ ਸਿੱਖਾਂ ਦਾ ਇਕ ਧੜਾ ਗਦਰ ਪਾਰਟੀ ਚਲਾ ਰਹੇ ਸਨ। ਇਨਕਲਾਬੀ, ਆਰੀਆ ਸਮਾਜੀ, ਪੜ੍ਹੇ ਲਿਖੇ ਲਾਲਾ ਹਰਦਿਆਲ ਨੇ 1913 ਵਿਚ ਗਦਰ ਪਾਰਟੀ ਬਣਾ ਲਈ ਜਦੋਂ ਉਹ ਕੈਲੀਫੋਰਨੀਆ ਵਿਚ ਜਲਾਵਤਨੀ ਭੁਗਤ ਰਿਹਾ ਸੀ। ਗਦਰ ਦੇ ਮੈਂਬਰਾਂ ਨੇ ਅਮਰੀਕਾ ਵਸਦੇ ਪੰਜਾਬੀਆਂ ਅੱਗੇ ਦੇਸ਼ਭਗਤੀ ਅਤੇ ਇਨਕਲਾਬ ਦੀਆਂ ਅਪੀਲਾਂ ਕੀਤੀਆਂ ਤੇ **ਗਦਰ** ਅਖ਼ਬਾਰ ਕੱਢਿਆ ਜਿਹੜਾ ਉਰਦੂ, ਪੰਜਾਬੀ ਅਤੇ ਗੁਜਰਾਤੀ ਵਿਚ ਛਪਦਾ ਸੀ।

1914 ਦੀਆਂ ਗਰਮੀਆਂ ਵਿਚ 350 ਭਾਰਤੀ ਜਿਨ੍ਹਾਂ ਵਿਚ ਵਧੀਕ ਸਿੱਖ ਸਨ ਕਾਮਾਗਾਟਾ ਮਾਰੂ ਸਮੁੰਦਰੀ ਜਹਾਜ਼ ਤੇ ਸਵਾਰ ਹੋ ਕੇ ਕੈਨੇਡਾ ਗਏ। ਵੈਨਕੂਵਰ ਸ਼ਹਿਰ ਉਨ੍ਹਾਂ ਦੇ ਦਾਖਲੇ ਤੇ ਪਾਬੰਦੀ ਲਾ ਦਿੱਤੀ ਤੇ ਸਣੇ ਜਹਾਜ਼ ਭਾਰਤ ਤੋਰ ਦਿੱਤੇ। ਉਨ੍ਹਾਂ ਵਿਚੋਂ ਕੁਝ ਗਦਰ ਪਾਰਟੀ ਤੋਂ ਪ੍ਰਭਾਵਤ ਸਨ। ਜਦੋਂ ਜਹਾਜ਼ ਕਲਕੱਤੇ ਬੰਦਰਗਾਹ ਤੇ ਪੁੱਜਾ ਉਨ੍ਹਾਂ ’ਤੇ ਫਾਇਰਿੰਗ ਹੋਈ, 18 ਸਿੱਖ ਸ਼ਹੀਦ ਹੋਏ 25 ਜ਼ਖ਼ਮੀ।

ਅਕਤੂਬਰ 1914 ਤੋਂ ਸਤੰਬਰ 1915 ਤੱਕ ਪੰਜਾਬ ਵਿਚ ਬੰਬ ਧਮਾਕੇ ਹੋਏ, ਡਕੈਤੀਆਂ ਹੋਈਆਂ। ਸ਼ੱਕ ਕਾਮਾਗਾਟਾ ਮਾਰੂ ਜਹਾਜ਼ ਵਾਲੇ ਗਦਰੀਆਂ ਤੇ ਹੋਇਆ। ਜੰਗੀ ਫਰੰਟਾਂ ਤੋਂ ਦੁਖਦਾਈ ਖ਼ਬਰਾਂ ਆਉਂਦੀਆਂ, ਗਦਰੀ ਉਨ੍ਹਾਂ ਦਾ ਲਾਭ ਉਠਾ ਕੇ ਭਰਤੀ ਵਿਚ ਵਿਘਨ ਪਾਉਣਾ ਚਾਹੁੰਦੇ। ਪਰ ਛੇਤੀ ਹੀ ਉਨ੍ਹਾਂ ਦੀ ਲਹਿਰ ਦਬ ਗਈ ਤੇ ਰਾਜ ਨੂੰ ਖ਼ਤਰੇ ਤੋਂ ਮੁਕਤੀ ਮਿਲੀ।

ਅੰਗਰੇਜ਼ ਦੀ ਫੌਜ ਵਿਚ ਭਰਤੀ ਹੋਣ ਦਾ ਮਤਲਬ ਹੈ ਤੁਰਕੀ ਵਿਰੁੱਧ ਜੰਗ। ਕੀ ਪੰਜਾਬ ਅਤੇ ਭਾਰਤ ਦੇ ਮੁਸਲਮਾਨ ਤੁਰਕੀ ਖਿਲਾਫ ਲੜਨਗੇ ? ਅੰਗਰੇਜ਼ ਕਹਿ ਰਿਹਾ ਸੀ– ਅਸੀਂ ਜਰਮਨਾਂ ਖਿਲਾਫ ਲੜ ਰਹੇ ਹਾਂ। ਜਰਮਨ ਗੁੱਟ ਨਾਲ ਰਲ ਕੇ ਤੁਰਕੀ ਨੇ ਗਲਤੀ ਕੀਤੀ ਹੈ। ਅਸੀਂ ਤੁਰਕੀ ਵਿਰੁੱਧ ਹਾਂ ਇਸਲਾਮ ਵਿਰੁੱਧ ਨਹੀਂ।

ਤੁਰਕੀ ਨੇ ਅਜੇ ਕਿਸੇ ਗੁੱਟਬੰਦੀ ਨਾਲ ਰਲਣ ਦਾ ਐਲਾਨ ਨਹੀਂ ਕੀਤਾ ਸੀ। ਜਦੋਂ ਭਾਰਤੀ ਲੀਡਰਾਂ ਜਿਵੇਂ ਮੁਹੰਮਦ ਅਲੀ ਤੇ ਉਸਦੇ ਭਰਾ ਸ਼ੌਕਤ ਅਲੀ ਨੇ ਸੁਲਤਾਨ ਨੂੰ ਤਾਰ-ਸੰਦੇਸ਼ ਭੇਜ ਕੇ ਕਿਹਾ ਸੀ ਕਿ ਕਿਸੇ ਗੁੱਟ ਵਿਚ ਨਹੀਂ ਰਲਣਾ, ਨਿਉਟਰਲ ਰਹਿ, ਇਨ੍ਹਾਂ ਦੀ ਸਲਾਹ ਮੰਨੀ ਨਹੀਂ ਗਈ ਤਾਂ ਕੀ ਇਹ ਤੁਰਕੀ ਵਿਰੁੱਧ ਜੰਗ ਲੜਨ ? ਜ਼ਫਰ ਅਲੀ ਤੇ ਆਜ਼ਾਦ ਵੀ ਅਜਿਹਾ ਨਹੀਂ ਕਰਨਗੇ। ਇਨ੍ਹਾਂ ਨੂੰ ਕੈਦ ਵਿਚ ਬੰਦ ਕਰ ਦਿੱਤਾ ਤੇ ਪੇਪਰ ਛਾਪਣ ਤੇ ਪਾਬੰਦੀ ਲਾ ਦਿੱਤੀ। ਪੰਜਾਬ ਤੇ ਹਿੰਦੁਸਤਾਨ ਦੇ ਮੁਸਲਮਾਨਾਂ ਦੀ ਹਮਦਰਦੀ ਇਨ੍ਹਾਂ ਚਾਰਾਂ ਨਾਲ ਸੀ।

ਇਸ ਦਾ ਇਕ ਸਬੂਤ ਇਹ ਹੈ ਕਿ 1917 ਵਿਚ ਮੁਹੰਮਦ ਅਲੀ ਨੂੰ ਲੀਗ ਦਾ ਪ੍ਰਧਾਨ ਥਾਪ ਦਿੱਤਾ। ਸੈਸ਼ਨ ਵਿਚ ਕਲਕੱਤਿਓਂ ਗੈਰ ਹਾਜ਼ਰ ਅਲੀ ਦੀ ਫੋਟੋ ਖ਼ਾਲੀ ਕੁਰਸੀ ਉੱਤੇ ਰੱਖ ਕੇ ਕਲਕੱਤਾ ਸੈਸ਼ਨ ਪੂਰਾ ਕੀਤਾ। ਲੀਗ ਦੀ ਸਾਖ ਬਣ ਚੁੱਕੀ ਸੀ।

ਪੰਜਾਬ ਦੇ ਮੁਸਲਮਾਨ ਸਰਦਾਰਾਂ, ਖਾਨ ਬਹਾਦਰਾਂ, ਪੀਰਾਂ ਤੇ ਸ਼ਹਿਜ਼ਾਦਿਆਂ ਨੇ ਭਰਤੀ ਵਾਸਤੇ ਕਸਰ ਨਹੀਂ ਰਹਿਣ ਦਿੱਤੀ। ਰਾਵਲਪਿੰਡੀ, ਜਿਹਲਮ, ਗੁਜਰਾਤ,

ਸ਼ਾਹਪੁਰ, ਗੁਜਰਾਂਵਾਲਾ, ਸਿਆਲਕੋਟ ਅਤੇ ਲਾਹੌਰ ਤੋਂ ਲੱਖਾਂ ਰਕਰੂਟਾਂ ਦੀ ਭਰਤੀ ਹੋਈ। ਜੱਟ ਸਿੱਖ ਅਤੇ ਹਿੰਦੂ ਜਾਟ ਉਤਸ਼ਾਹ ਨਾਲ ਭਰਤੀ ਹੋਏ। ਪੰਜਾਬੀ ਮੁਸਲਮਾਨਾਂ ਦਾ ਇਕ ਧੜਾ ਬਰੇਲਵੀ ਹੈ, ਸ਼ਾਇਦ ਸਭ ਤੋਂ ਵੱਡਾ ਧੜਾ, ਇਸ ਦੇ ਪੀਰ ਮੌਲਾਨਾ ਅਹਿਮਦ ਰਜ਼ਾ ਬਰੇਲਵੀ (1856-1921) ਨੇ ਅੰਗਰੇਜ਼ਾਂ ਦੇ ਹੱਕ ਵਿਚ ਫਤਵਾ ਜਾਰੀ ਕਰ ਦਿੱਤਾ। ਮੌਲਾਨਾ ਨੇ ਐਲਾਨ ਕੀਤਾ ਕਿ ਓਟੋਮਾਨ ਸਲਤਨਤ ਦੇ ਹਾਕਮ ਪੈਗੰਬਰ ਦੇ ਪਰਿਵਾਰ ਵਿਚੋਂ ਨਹੀਂ ਹਨ ਇਸ ਲਈ ਉਹ ਮੁਸਲਮਾਨਾਂ ਦੇ ਖਲੀਫੇ ਨਹੀਂ। ਇਸ ਫਤਵੇ ਨੇ ਬਾਕੀ ਪੀਰਾਂ ਦੀ ਹਿਚਕਚਾਹਟ ਦੂਰ ਕਰ ਦਿੱਤੀ, ਵੱਡੇ ਪੱਧਰ ਤੇ ਭਰਤੀ ਹੋਈ।[114]

ਰਾਜ ਨੇ ਜੰਗੀ ਲੋੜਾਂ ਪੂਰੀਆਂ ਕਰ ਦਿੱਤੀਆਂ। ਸਿਵਲ ਅਤੇ ਮਿਲਟਰੀ ਅਫਸਰ ਇਕੱਠੇ ਹੋਣ ਕਰਕੇ ਫੌਜੀ ਬਿਊਰੋਕਰੇਸੀ ਹੋਂਦ ਵਿਚ ਆਈ। ਲੈਂਡਲਾਰਡਾਂ ਵਲੋਂ ਪਿੰਡਾਂ ਵਿਚ ਕੈਂਪ ਲਾ ਕੇ ਭਰਤੀ ਦੀ ਪ੍ਰਕ੍ਰਿਆ ਨੇ ਪ੍ਰਭਾਵਸ਼ਾਲੀ ਪੇਂਡੂ ਮਿਲਟਰੀ ਲਾਬੀ ਪੈਦਾ ਕਰ ਦਿੱਤੀ।[115]

ਜੁਲਾਈ 1918 ਵਿਚ ਕਾਂਗਰਸ-ਲੀਗ ਦੀ ਸਾਂਝੀ ਅਪੀਲ ਨੇ ਪ੍ਰਤੀਕਰਮ ਦਿੱਤਾ ਕਿ ਮਾਂਟੇਗੋ ਸੁਧਾਰ ਅਮਲ ਵਿਚ ਲਿਆਂਦੇ ਜਾਣ। ਮਾਂਟੇਗੋ ਸੈਕਟਰੀ ਆਫ ਸਟੇਟ ਫਾਰ ਇੰਡੀਆ ਸੀ, ਉਸਨੇ 1917 ਵਿਚ ਸਾਰੇ ਭਾਰਤ ਦਾ ਦੌਰਾ ਕੀਤਾ ਸੀ। 1919 ਦੇ ਅਖ਼ੀਰ ਵਿਚ ਵਾਇਸਰਾਇ ਚੈਮਸਫੋਰਡ ਨੇ ਸੁਧਾਰ ਕੀਤੇ। ਇਹ ਸੁਧਾਰ ਨਾਮ ਦੇ ਹੀ ਸਨ ਕੇਵਲ, ਕਿ ਇੰਪੀਰੀਅਲ ਲੈਜਿਸਲੇਟਿਵ ਕੌਂਸਲ ਦਾ ਨਾਮ ਹੁਣ ਸੈਂਟਰਲ ਲੀਗ ਅਸੈਂਬਲੀ ਹੋਵੇਗਾ।

ਗਿਣੇ ਚੁਣੇ ਮਰਦ ਵੋਟਰ ਵੋਟ ਦੇ ਅਧਿਕਾਰੀ ਹੋਣਗੇ, ਕੌਂਸਲ ਵਿਚ 10% ਮੈਂਬਰ ਚੋਣ ਰਾਹੀਂ ਤੇ ਬਾਕੀ ਨਾਮਜ਼ਦਗੀਆਂ ਰਾਹੀਂ ਜਾਣਗੇ, ਚੁਣੇ ਮੈਂਬਰਾਂ ਨੂੰ ਮਾੜੇ ਮੋਟੇ ਮਹਿਕਮੇ ਦੇਖਭਾਲ ਲਈ ਗਵਰਨਰ ਦੇ ਸਕਦਾ ਹੈ। ਨਾਮਜ਼ਦ ਮੈਂਬਰ ਹਨ ਵੀ 90% ਤੇ ਉਨ੍ਹਾਂ ਦੀ ਤਾਕਤ ਵੀ ਚੁਣੇ ਹੋਇਆਂ ਨਾਲੋਂ ਵਧੀਕ ਹੋਵੇਗੀ। ਹਾਂ, ਆਈ.ਸੀ.ਐਸ. ਅਤੇ ਆਰਮੀ ਵਿਚ ਅਫਸਰ ਵਜੋਂ ਭਰਤੀ ਹੋਣੀ ਕੁਝ ਆਸਾਨ ਕਰ ਦਿੱਤੀ।

ਮੁਸਲਮਾਨਾਂ ਸਿੱਖਾਂ ਦੇ ਵੱਖ-ਵੱਖ ਚੋਣ ਖੇਤਰ ਬਣਾ ਦਿੱਤੇ, ਘੱਟ ਗਿਣਤੀਆਂ ਨੂੰ ਰਤਾ ਵਧੀਕ ਪ੍ਰਤੀਨਿਧਤਾ ਮਿਲੀ। ਸ਼ਹਿਰੀ ਅਤੇ ਪੇਂਡੂ ਸੀਟਾਂ ਦੀ ਵੰਡ ਕੀਤੀ। ਪੇਂਡੂ ਸੀਟ ਤੇ ਉਹੀ ਚੋਣ ਲੜੇਗਾ ਜਿਸ ਕੋਲ ਜ਼ਮੀਨ ਹੈ। ਖੇਤੀ ਕਰਨ ਵਾਲਿਆਂ ਦੀਆਂ ਲਿਸਟਾਂ ਰਿਕਾਰਡ ਵਿਚ ਸਨ। ਕਿਸਾਨੀ ਨੂੰ ਲੀਡ ਮਿਲੀ।

ਜਿਹੜੇ 2000 ਰੁਪਿਆ ਇਨਕਮ ਟੈਕਸ ਦਿੰਦੇ ਜਾਂ 50 ਰੁਪਿਆ ਨਗਰ ਕੌਂਸਲ ਟੈਕਸ ਦਿੰਦੇ ਸਨ ਉਨ੍ਹਾਂ ਨੂੰ ਵੋਟ ਦਾ ਹੱਕ ਮਿਲਿਆ। ਪਿੰਡ ਵਿਚ ਸਰਕਾਰ ਪ੍ਰਤੀ ਵਫਾਦਾਰੀ ਅਤੇ ਜਾਇਦਾਦ ਦੋਵੇਂ ਚਾਹੀਦੀਆਂ ਸਨ। ਸਾਰੇ ਕਮਿਸ਼ਨਡ ਜਾਂ ਨਾਨ ਕਮਿਸ਼ਨਡ ਆਰਮੀ ਅਫਸਰ, ਸਾਰੇ ਜਗੀਰਦਾਰ, ਜ਼ੈਲਦਾਰ, ਨੰਬਰਦਾਰ, ਸਫੈਦਪੋਸ਼ ਤੇ ਸਾਰੇ ਕਿਸਾਨ ਜਿਹੜੇ ਘੱਟੋ ਘੱਟ 25 ਰੁਪਏ ਸਾਲਾਨਾ ਮਾਮਲਾ ਦਿੰਦੇ, ਵੋਟ ਪਾਉਣ ਦੇ ਹੱਕਦਾਰ ਸਨ। ਜਿਹੜੇ ਰੂਲ ਫਰੇਮ ਕੀਤੇ ਗਏ ਉਸ ਤੋਂ ਵੋਟਰਾਂ ਦੀ ਪੇਂਡੂ ਸ਼ਹਿਰੀ ਰੇਸ਼ੋ

ਇਹ ਬਣੀ, ਪੰਜਾਬ ਦੇ ਸਿੱਖ 20 : 1, ਮੁਸਲਮਾਨ 7 : 1 ਅਤੇ ਹਿੰਦੂ 3 : 1 ਪੇਂਡੂ ਸ਼ਹਿਰੀ ਸਨ।

ਨਵੀਆਂ ਪ੍ਰਾਂਤਕ ਕੌਂਸਲਾਂ ਵਿਚ ਜਾਣ ਦੇ ਇੱਛੁਕ ਕਾਂਗਰਸੀਏ ਵੀ ਸਨ ਤੇ ਲੀਗੀਏ ਵੀ ਪਰ ਜੰਗ ਖ਼ਤਮ ਹੋਇਆਂ ਅਜੇ ਦੋ ਮਹੀਨੇ ਹੀ ਹੋਏ ਸਨ ਕਿ ਸਰਕਾਰ ਨੇ ਗਦਰ ਵਿਰੋਧੀ ਇੰਤਜ਼ਾਮ ਸ਼ੁਰੂ ਕਰ ਦਿੱਤੇ। ਯੁੱਧ ਕਮੇਟੀ ਦਾ ਚੇਅਰਮੈਨ ਅੰਗਰੇਜ਼ ਜੱਜ ਸਰ ਸਿਡਨੀ ਰੋਲਟ ਸੀ। ਰੂਸ ਵਿਚ 1917 ਦਾ ਇਨਕਲਾਬ ਆ ਚੁੱਕਾ ਸੀ। ਅੰਗਰੇਜ਼ ਨੂੰ ਡਰ ਸੀ ਕਿ ਰੂਸ ਅਤੇ ਜਰਮਨੀ ਰਲ ਕੇ ਭਾਰਤ ਵਿਚ ਗਦਰ ਦੇ ਹਾਲਾਤ ਪੈਦਾ ਕਰ ਸਕਦੇ ਹਨ। ਮੌਂਟਫੋਰਡ ਨੇ ਕਿਹਾ ਜ਼ਰੂਰ ਸੀ ਕਿ ਰਾਜ ਨੂੰ ਭਾਰਤੀਆਂ ਦੀ ਵਫਾਦਾਰੀ ਉੱਪਰ ਯਕੀਨ ਹੈ ਪਰ ਫਿਰ ਰੋਲਟ ਬਿਲ ਕਿਉਂ ਪੇਸ਼ ਕੀਤਾ ਜਾ ਰਿਹਾ ਹੈ ? ਇਸ ਬਿਲ ਨੇ ਸਰਕਾਰ ਨੂੰ ਬਿਨਾਂ ਮੁਕੱਦਮਾ ਚਲਾਏ ਭਾਰਤੀਆਂ ਨੂੰ ਗ੍ਰਿਫਤਾਰ ਕਰਨ ਦੇ ਅਧਿਕਾਰ ਦੇ ਦੇਣੇ ਹਨ, ਸ਼ੱਕੀ ਗੱਦਾਰਾਂ ਵਿਰੁੱਧ ਸੁਣਵਾਈ ਦੌਰਾਨ ਬੰਦੀਆਂ ਨੂੰ ਅਪੀਲ ਕਰਨ ਦੀ ਆਗਿਆ ਨਹੀਂ ਮਿਲੇਗੀ। ਕਿਸੇ ਗੱਦਾਰ ਦੀ ਜੇਬ ਵਿਚੋਂ ਜੇ ਗਦਰ ਨਾਲ ਸੰਬੰਧਤ ਕੋਈ ਪਰਚਾ ਪਰਚੀ ਫੜਿਆ ਗਿਆ, ਦੋ ਸਾਲ ਦੀ ਕੈਦ ਹੋਵੇਗੀ। ਚੰਗੇ ਭਲੇ ਅਮਨ ਅਮਾਨ ਦੇ ਸਮੇਂ ਇਹੋ ਜਿਹਾ ਬਿਲ ਭਾਰਤੀਆਂ ਨਾਲ ਜ਼ਿਆਦਤੀ ਸੀ। ਇੰਨਾ ਤਣਾਉ ਤਾਂ ਜੰਗ ਸ਼ੁਰੂ ਹੋਣ ਵੇਲੇ ਨਹੀਂ ਸੀ ਜਿੰਨਾ ਜੰਗ ਮੁੱਕਣ ਵੇਲੇ ਹੋ ਗਿਆ। ਮਹਿੰਗਾਈ ਛਾਲਾਂ ਮਾਰ ਕੇ ਵੱਧ ਰਹੀ ਸੀ, ਭਾਅ ਦੁੱਗਣੇ ਹੋ ਗਏ।[117] ਬਹੁਤਿਆਂ ਦਾ ਖ਼ਿਆਲ ਸੀ ਕਿ ਜਬਰਨ ਫੌਜੀ ਭਰਤੀ ਕੀਤੀ ਗਈ ਸੀ ਤੇ ਹੁਣ ਜੰਗ ਮੁੱਕਣ ਤੇ ਫੌਜੀ ਘਰਾਂ ਨੂੰ ਤੋਰ ਦਿੱਤੇ ਜਿਨ੍ਹਾਂ ਨੂੰ ਕੰਮ ਲੱਭਣ ਵਿਚ ਦਿੱਕਤ ਆ ਰਹੀ ਸੀ।

ਸੱਠ ਸਾਲ ਤੋਂ ਅੰਗਰੇਜ਼ਾਂ ਦਾ ਭਾਰਤ ਉੱਪਰ ਪੂਰਾ ਕੰਟਰੋਲ ਚੱਲਦਾ ਆ ਰਿਹਾ ਸੀ। ਪਰ ਅਚਾਨਕ ਸਰਕਾਰ ਨੂੰ ਇਹ ਕੀ ਪਿੱਸੂ ਪੈ ਗਏ ? ਕੇਵਲ ਭਾਰਤ ਬੇਚੈਨ ਨਹੀਂ ਸੀ, ਮੋਹਨਦਾਸ ਨਾਮ ਦਾ ਇਕ ਗੁਜਰਾਤੀ ਜੁਆਨ ਦੱਖਣੀ ਅਫਰੀਕਾ ਦੇ ਪ੍ਰਛਾਵਿਆਂ ਵਿਚੋਂ ਪ੍ਰਗਟ ਹੋ ਰਿਹਾ ਸੀ, ਉਸਨੇ ਅੰਗਰੇਜ਼ਾਂ ਵਲੋਂ ਭਾਰਤ ਦੁਆਲੇ ਵਲਿਆ ਰੱਸਾ ਢਿੱਲਾ ਕਰਨਾ ਸੀ ਤੇ ਅਜਿਹਾ ਕਰਨ ਲਈ ਬਿਹਤਰ ਘਾੜਤਾਂ ਘੜਨੀਆਂ ਸਨ।

-o-

# ਅਧਿਆਇ ਸੱਤਵਾਂ
# 1919-1922 : ਆਜ਼ਾਦੀ ਲਈ ਏਕਾ

ਫਰਵਰੀ 1919 ਦੇ ਅਖ਼ੀਰ ਵਿਚ ਬੇਚੈਨ ਭਾਰਤ ਨੇ ਰੋਲਟ ਕਾਨੂੰਨ ਬਾਰੇ ਮਹਾਤਮਾ ਗਾਂਧੀ ਦੀ ਆਵਾਜ਼ ਸੁਣੀ। ਉਸਨੇ ਕਿਹਾ— ਅਸੀਂ ਇਸ ਐਕਟ ਵਿਰੁੱਧ ਸਤਿਆਗ੍ਰਹਿ ਕਰਾਂਗੇ। ਸਤਿਆਗ੍ਰਹਿ ਦਾ ਮਤਲਬ ਹੈ ਸੱਚ ਦਾ ਪੱਲਾ ਫੜਨਾ। 1913 ਵਿਚ ਦੱਖਣੀ ਅਫਰੀਕਾ ਦੇ ਹਜ਼ਾਰਾਂ ਭਾਰਤੀਆਂ ਨੂੰ ਗਾਂਧੀ ਨੇ ਸਤਿਆਗ੍ਰਹਿ ਰਾਹੀਂ ਰਾਹਤ ਦਿਵਾਈ ਸੀ, ਸਫਲਤਾ ਮਿਲੀ ਸੀ। ਗਾਂਧੀ ਦੀ ਭਾਰਤ ਵਾਪਸੀ ਤੋਂ ਦੋ ਸਾਲ ਬਾਦ 1917 ਵਿਚ ਬਿਹਾਰ ਦੇ ਚੰਪਾਰਨ ਜ਼ਿਲ੍ਹੇ ਵਿਚ ਯੂਰਪੀਨ ਕਾਰਖਾਨੇਦਾਰਾਂ ਤੋਂ ਨੀਲ ਉਤਪਾਦਕ ਕਿਸਾਨਾਂ ਨੂੰ ਸਤਿਆਗ੍ਰਹਿ ਰਾਹੀਂ ਇਨਸਾਫ ਦੁਆਇਆ ਸੀ। ਅਹਿਮਦਾਬਾਦ ਦੇ ਕੱਪੜਾ ਮਿਲ ਮੁਲਾਜ਼ਮਾਂ ਨੂੰ ਤੇ ਖੇਡਾ ਜ਼ਿਲ੍ਹਾ ਗੁਜਰਾਤ ਦੇ ਕਿਸਾਨਾਂ ਦੀਆਂ ਮੰਗਾਂ ਦੀ ਪੂਰਤੀ ਇਸ ਤੋਂ ਅਗਲੇ ਸਾਲ ਸਤਿਆਗ੍ਰਹਿ ਰਾਹੀਂ ਕਰਵਾਈ ਸੀ।

ਦੱਖਣੀ ਅਫਰੀਕਾ, ਚੰਪਾਰਨ, ਅਹਿਮਦਾਬਾਦ, ਖੇਡਾ ਅਤੇ ਸਤਿਆਗ੍ਰਹਿ, 1919 ਵਿਚ ਪੰਜਾਬੀਆਂ ਵਾਸਤੇ ਇਹ ਕੋਈ ਅਜੀਬ ਅਤੇ ਨਵਾਂ ਜਿਹਾ ਸਿਲਸਿਲਾ ਸੀ ਜਿਸ ਬਾਰੇ ਉਨ੍ਹਾਂ ਨੂੰ ਕੋਈ ਪਤਾ ਨਹੀਂ। ਗਾਂਧੀ ਵਲੋਂ ਜਿਹੜੇ ਬਿਆਨ ਆ ਰਹੇ ਸਨ, ਪੰਜਾਬੀਆਂ ਵਾਸਤੇ ਕੁਝ ਗੁੰਝਲਦਾਰ ਸਨ। ਪੰਜਾਬੀਆਂ ਨੂੰ ਪਹਿਲੀ ਵਾਰ ਪਤਾ ਲੱਗਾ ਕਿ ਗਲਤ ਕਾਨੂੰਨ ਦਾ ਸ਼ਰੇਆਮ ਵਿਰੋਧ ਹੋ ਸਕਦਾ ਹੈ ਤੇ ਕਿਹਾ ਜਾ ਸਕਦੈ ਕਿ ਅਸੀਂ ਨੀ ਇਸਨੂੰ ਮੰਨਦੇ। ਗਾਂਧੀ ਅਤੇ ਵੀਹ ਮਰਦ ਔਰਤਾਂ ਨੇ ਇਕ ਪ੍ਰਤਿੱਗਿਆ ਦਾ ਖਰੜਾ ਤਿਆਰ ਕਰਕੇ ਦਸਖ਼ਤ ਕੀਤੇ ਤੇ ਅਹਿਮਦਾਬਾਦ ਤੋਂ ਪ੍ਰੈੱਸ ਵਿਚ ਖਬਰ ਰਿਲੀਜ਼ ਕਰ ਦਿੱਤੀ। ਗੰਭੀਰ ਭਾਰਤੀਆਂ ਨੂੰ ਵੀ ਇਸ ਤੇ ਅਮਲ ਕਰਨ ਦਾ ਸੱਦਾ ਦਿੱਤਾ—

> ਜਦੋਂ ਤੱਕ ਰੋਲਟ ਐਕਟ ਵਾਪਸ ਨਹੀਂ ਲਿਆ ਜਾਂਦਾ, ਅਸੀਂ ਧਰਮ ਦੀ ਸਹੁੰ ਚੁੱਕਦਿਆਂ ਪ੍ਰਣ ਕਰਦੇ ਹਾਂ ਕਿ ਅਸੀਂ ਇਸਨੂੰ ਨਹੀਂ ਮੰਨਾਂਗੇ। ਅਸੀਂ ਇਹ ਵੀ ਵਾਅਦਾ ਕਰਦੇ ਹਾਂ ਕਿ ਸੱਚੇ ਮਾਰਗ ਤੇ ਚੱਲਦਿਆਂ ਅਸੀਂ ਜੀਵਨ, ਵਿਅਕਤੀ ਅਤੇ ਜਾਇਦਾਦ ਵਿਰੁੱਧ ਹਿੰਸਾ ਤੋਂ ਦੂਰ ਰਹਾਂਗੇ।[1]

ਬੀ.ਜੀ. ਹੋਰਨੀਮਨ, **ਬੰਬੇ ਕਰਾਨੀਕਲ** ਦਾ ਸੰਪਾਦਕ, ਦੋ ਔਰਤਾਂ ਸਰੋਜਨੀ ਨਾਇਡੂ ਕਵਿਤ੍ਰੀ ਤੇ ਬੰਬੇ ਦੀ ਮਿੱਲ ਮਾਲਕ ਉਮਰ ਸੋਭਾਨੀ ਮੁਸਲਮਾਨ ਬੀਬੀ, ਵੱਲਭ ਭਾਈ ਪਟੇਲ ਅਹਿਮਦਾਬਾਦ ਦਾ ਵਕੀਲ ਅਤੇ ਗਾਂਧੀ ਦਸਖ਼ਤ ਕਰਨ ਵਾਲਿਆਂ ਵਿਚ ਸਨ। ਇਹ ਬਿਆਨ ਪੰਜਾਬੀਆਂ ਨੇ ਆਪਣੇ ਆਪਣੇ ਅਖ਼ਬਾਰਾਂ ਵਿਚ ਪੜ੍ਹਿਆ।

ਛੇ ਦਹਾਕਿਆਂ ਤੋਂ, ਯਾਨੀ ਕਿ 1857 ਤੋਂ ਬਾਦ ਬਾਰਸੂਖ ਬੰਦਿਆਂ ਨੇ ਕਦੀ ਅਜਿਹੀ ਮਨਸ਼ਾ ਦਾ ਐਲਾਨ ਨਹੀਂ ਕੀਤਾ ਸੀ ਕਿ ਉਹ ਸਾਮਰਾਜੀ ਕਾਨੂੰਨ ਮੰਨਣ ਤੋਂ ਇਨਕਾਰ ਕਰਨਗੇ। ਇਸ ਵਿਚ ਅੰਗਰੇਜ਼ਾਂ ਵਿਰੁੱਧ ਬਗਾਵਤ ਦਾ ਐਲਾਨ ਨਹੀਂ ਸੀ। ਗਾਂਧੀ ਤਾਂ ਹੁਣ ਤੱਕ ਪਹਿਲੀ ਸੰਸਾਰ ਜੰਗ ਵਿਚ ਭਾਰਤੀ ਫੌਜੀਆਂ ਦੀ ਭਰਤੀ ਦੇ ਹੱਕ ਵਿਚ ਰਿਹਾ ਸੀ।

ਗਾਂਧੀ ਵਲੋਂ ਦੂਜਾ ਫੈਸਲਾ ਇਹ ਲਿਆ ਗਿਆ ਕਿ ਰਾਜ ਖਿਲਾਫ ਅੰਦੋਲਨ ਕਰਨ ਵਾਸਤੇ ਹਿੰਦੂ ਮੁਸਲਮਾਨ ਇਕੱਠੇ ਰਹਿਣੇ ਚਾਹੀਦੇ ਹਨ। ਲਖਨਊ ਪੈਕਟ ਨਾਲ ਪਹਿਲੋਂ ਹੀ ਕਾਂਗਰਸ ਅਤੇ ਲੀਗ ਇਕ ਰਿਸ਼ਤੇ ਵਿਚ ਬੱਝ ਗਏ ਸਨ। ਅਸੀਂ ਦੇਖ ਆਏ ਹਾਂ, ਫਜ਼ਲ ਹੁਸੈਨ ਕਾਂਗਰਸ ਅਤੇ ਲੀਗ ਦੋਵਾਂ ਨੂੰ ਪੰਜਾਬ ਵਿਚ ਇਕੱਲਾ ਲੀਡ ਦੇ ਰਿਹਾ ਸੀ। ਸਾਲ 1919 ਵਿਚ 50 ਸਾਲ ਨੂੰ ਢੁੱਕਿਆ ਗਾਂਧੀ ਹਿੰਦੂ ਮੁਸਲਿਮ ਏਕਤਾ ਦਾ ਰਿਸ਼ਤਾ ਹੋਰ ਪੀਡਾ ਕਰਨ ਦਾ ਇੱਛੁਕ ਸੀ।

1915 ਵਿਚ ਗਾਂਧੀ ਜਦੋਂ ਭਾਰਤ ਪਰਤਿਆ ਉਸ ਦੀ ਦੋ ਮੁਸਲਮਾਨ ਲੀਡਰਾਂ ਨਾਲ ਮਿੱਤਰਤਾ ਹੋ ਗਈ। ਇਕ ਸ਼ਿਮਲੇ ਡੈਪੂਟੇਸ਼ਨ ਉੱਪਰ ਗਿਆ ਦਿੱਲੀ ਦਾ ਅਜਮਲ ਖਾਨ, ਦੂਜਾ ਲੰਡਨੋਂ ਡਾਕਟਰ ਦੀ ਟ੍ਰੇਨਿੰਗ ਲੈ ਕੇ ਆਇਆ ਦਿੱਲੀ ਦਾ ਮੁਖ਼ਤਾਰ ਅਹਿਮਦ ਅਨਸਾਰੀ ਜਿਸਨੂੰ 1918 ਵਿਚ ਆਲ ਇੰਡੀਆ ਮੁਸਲਿਮ ਲੀਗ ਦਾ ਪ੍ਰਧਾਨ ਚੁਣ ਲਿਆ ਗਿਆ। ਲਖਨਊ ਪੈਕਟ ਦਾ ਸਮਰਥਨ ਕਰਦਿਆਂ ਗਾਂਧੀ ਕਲਕੱਤੇ 1917 ਦੇ ਲੀਗ ਸੈਸ਼ਨ ਵਿਚ ਹਾਜ਼ਰ ਹੋਣ ਗਿਆ। ਮੌਲਾਨਾ ਮੁਹੰਮਦ ਅਲੀ ਦੀ ਤਸਵੀਰ ਕੁਰਸੀ ਉੱਪਰ ਸੁਸ਼ੋਭਿਤ ਸੀ, ਉਸ ਨਾਲ ਤੇ ਉਸਦੇ ਵੱਡੇ ਭਰਾ ਸ਼ੌਕਤ ਅਲੀ ਨਾਲ ਵੀ ਗਾਂਧੀ ਦੀ ਮਿੱਤਰਤਾ ਹੋ ਗਈ। ਪਬਲੀਕਲੀ ਤੇ ਪ੍ਰਾਈਵੇਟਲੀ ਗਾਂਧੀ ਵਾਇਸਰਾਇ ਨੂੰ ਇਨ੍ਹਾਂ ਦੀ ਰਿਹਾਈ ਕਰਨ ਲਈ ਆਖ ਚੁੱਕਾ ਸੀ।

ਇਸ ਸਭ ਕਾਸੇ ਬਾਰੇ ਮੁਸਲਮਾਨਾਂ ਤੇ ਗੈਰ ਮੁਸਲਮਾਨਾਂ ਨੂੰ ਪਤਾ ਸੀ। ਜਦੋਂ ਰੋਲਟ ਐਕਟ ਆਇਆ ਇਸ ਵਿਰੁੱਧ ਭਾਰਤੀ ਪ੍ਰਤੀਕਰਮ ਵਜੋਂ ਗਾਂਧੀ ਨੇ ਨਾ ਕੇਵਲ ਸਤਿਆਗ੍ਰਹਿ ਦਾ ਸੱਦਾ ਦਿੱਤਾ ਉਸਨੇ ਹਿੰਦੂਆਂ ਮੁਸਲਮਾਨਾਂ ਨੂੰ ਕਿਹਾ— ਰੱਬ ਨੂੰ ਹਾਜ਼ਰ ਜਾਣ ਕੇ ਐਲਾਨ ਕਰੋ ਕਿ ਅਸੀਂ ਇਕ ਪਿਤਾ ਦੇ ਬੱਚਿਆਂ ਵਾਂਗ ਵਰਤਾਂਗੇ। ਇਕ ਦੂਜੇ ਦੇ ਦੁੱਖ ਵਿਚ ਇਉਂ ਸ਼ਾਮਲ ਹੋਵਾਂਗੇ ਜਿਵੇਂ ਦੁੱਖ ਦੂਜੇ ਦਾ ਨਹੀਂ ਮੇਰਾ ਹੈ। ਇਸ ਦੁੱਖ ਤੋਂ ਮੁਕਤ ਹੋਣ ਲਈ ਮਦਦਗਾਰ ਹੋਵਾਂਗੇ।[2]

ਗਾਂਧੀ ਦੇ ਐਲਾਨ ਤੋਂ ਤਿੰਨ ਹਫਤੇ ਪਹਿਲਾਂ 4 ਫਰਵਰੀ ਨੂੰ ਲਾਹੌਰ, ਰੋਲਟ ਐਕਟ ਦਾ ਸਭ ਤੋਂ ਪਹਿਲਾਂ ਵਿਰੋਧ ਹੋਇਆ। ਵਕੀਲ ਦੁਨੀ ਚੰਦ ਨੇ ਭਾਰਤੀ ਸਭਾ ਬਣਾਈ ਸੀ, ਇਸ ਵਿਚ ਫਜ਼ਲ ਹੁਸੈਨ ਸੀ, ਨਵਾਂ ਉੱਠ ਰਿਹਾ ਵਕੀਲ ਗੋਕਲ ਚੰਦ ਨਾਰੰਗ ਸੀ, ਬ੍ਰਾਹਮਣ ਆਰੀਆ ਸਮਾਜੀ ਉੱਘਾ ਵਕੀਲ ਰਾਮਭੁਜ ਦੱਤ ਤੇ ਵਪਾਰੀ ਲਾਲਾ ਹਰਕਿਸ਼ਨ ਲਾਲ ਸੀ ਜਿਸਨੇ ਫਜ਼ਲ ਹੁਸੈਨ ਵਾਲੀ 1917 ਦੀ ਕਾਨਫਰੰਸ ਦਾ ਸਮਰਥਨ ਕੀਤਾ ਸੀ ਤੇ ਹੁਣ **'ਦ ਟ੍ਰਿਬਿਊਨ** ਸੰਭਾਲ ਰਿਹਾ ਸੀ ਅਤੇ ਦੁਨੀ ਚੰਦ ਸਨ।

ਏਨੇ ਬਾਰਸੂਖ ਬੰਦਿਆਂ ਦੀ ਹਾਜ਼ਰੀ ਦੇ ਬਾਵਜੂਦ ਮੀਟਿੰਗ ਵਿਚ ਬੰਦਿਆਂ ਦੀ

ਗਿਣਤੀ ਘੱਟ ਸੀ। ਪਰ ਗਾਂਧੀ ਦੇ ਐਲਾਨ ਤੋਂ ਬਾਦ ਅਗਲੀ ਮੀਟਿੰਗ ਦੀ ਤਸਵੀਰ ਵੱਖਰੀ ਸੀ, 9 ਮਾਰਚ ਦੀ ਮੀਟਿੰਗ ਵਿਚ ਭਾਰੀ ਇਕੱਠ ਹੋਇਆ ਤੇ ਸਭ ਧਰਮਾਂ ਦੇ ਬੰਦੇ ਆਏ। ਪ੍ਰਧਾਨਗੀ ਕਰਦੇ ਫਜ਼ਲ ਹੁਸੈਨ ਨੂੰ ਕਹਿਣਾ ਪਿਆ ਕਿ ਭਾਰਤੀਆਂ ਦਾ ਹੱਕ ਹੈ ਕਿ ਉਹ ਰੋਲਟ ਐਕਟ ਵਿਰੁੱਧ ਸ਼ਾਂਤ ਪ੍ਰਦਰਸ਼ਨ ਕਰਨ।[3]

ਭਾਰਤ ਵਿਚ ਵਿਆਪਕ ਰੋਸ ਦੇ ਬਾਵਜੂਦ ਰੋਲਟ ਐਕਟ 18 ਮਾਰਚ ਨੂੰ ਲਾਗੂ ਹੋ ਗਿਆ। ਗਾਂਧੀ ਦਾ ਪ੍ਰਤੀਕਰਮ ਸੀ ਕਿ 30 ਮਾਰਚ ਐਤਵਾਰ ਨੂੰ ਸਾਰੇ ਭਾਰਤ ਵਿਚ ਹੜਤਾਲ ਕੀਤੀ ਜਾਵੇ। ਬਾਦ ਵਿਚ ਇਹ ਤਰੀਕ ਬਦਲ ਕੇ 6 ਅਪ੍ਰੈਲ ਕਰ ਦਿੱਤੀ ਗਈ। ਇਸ ਦਿਨ ਇਹ ਸਮਝੋ ਜਿਵੇਂ ਸਾਡੀ ਬੇਇਜ਼ਤੀ ਕੀਤੀ ਗਈ ਹੋਵੇ, ਪ੍ਰਾਰਥਨਾ ਕਰੋ, ਹੋ ਸਕੇ ਤਾਂ ਵਰਤ ਰੱਖੋ। ਹੜਤਾਲ, ਅਰਦਾਸ ਤੇ ਵਰਤ ਨਾਲ ਕੀ ਹੋਵੇਗਾ ? ਪੰਜਾਬੀਆਂ ਨੂੰ ਗੱਲ ਸਮਝ ਵਿਚ ਨਾ ਆਈ।

ਨਾ ਪੰਜਾਬ ਦੇ ਲੋਕ ਨਾ ਅੰਗਰੇਜ਼ ਹਾਕਮ ਉਸ ਲਈ ਤਿਆਰ ਸਨ ਜੋ ਅਚਾਨਕ ਹੋ ਗਿਆ, ਵਿਆਪਕ ਹਿੰਸਾ ਫੈਲੀ। ਗਾਂਧੀ ਹੱਕਾ ਬੱਕਾ ਰਹਿ ਗਿਆ। ਜੁਲਾਈ ਵਿਚ ਉਸਨੇ ਮੰਨਿਆ ਕਿ ਪੰਜਾਬ ਨੂੰ ਅਜੇ ਸਿਖਾਇਆ ਹੀ ਨਹੀਂ ਗਿਆ ਸੀ ਕਿ ਅਹਿੰਸਾ ਕੀ ਹੁੰਦੀ ਹੈ, ਸਤਿਆਗ੍ਰਹਿ ਕੀ ਹੁੰਦਾ ਹੈ, ਇਸ ਦਾ ਸੱਦਾ ਦੇ ਕੇ ਹਿਮਾਲਾ ਜਿਹੀ ਭਿਅੰਕਰ ਗਲਤੀ ਕੀਤੀ।[4] ਅੰਗਰੇਜ਼ ਅਫਸਰਾਂ ਵਿਚ ਬਹੁਤਿਆਂ ਨੇ ਪ੍ਰਣ ਕਰ ਲਿਆ ਕਿ ਉਹ ਲੀਡਰਾਂ ਨੂੰ ਆਪਹੁਦਰੇ ਲੋਕਾਂ ਦੀ ਅਗਵਾਈ ਕਰਨੋਂ ਹਰ ਹੀਲੇ ਰੋਕਣਗੇ। ਜੋ ਹੁੰਦੈ ਹੋ ਜਾਏ, ਸਮਰਾਜੀ ਕਾਨੂੰਨਾਂ ਨੂੰ ਲਾਗੂ ਕਰਨਗੇ।

ਇਸ ਮਸਲੇ ਤੇ ਮਾਈਕਲ ਓਡਵਾਇਰ (1864-1940) ਪੰਜਾਬ ਦਾ ਲੈਫਟੀਨੈਂਟ ਗਵਰਨਰ ਤੇ 1913 ਤੋਂ ਬਾਦ ਸੰਸਾਰ ਜੰਗ ਸਮੇਂ ਦਾ ਪ੍ਰਬੰਧਕ ਆਪਣੇ ਮਿਸ਼ਨ ਵਿਚ ਦ੍ਰਿੜ੍ਹ ਅਤੇ ਸਪੱਸ਼ਟ ਸੀ। ਸਰਕਾਰ ਨੇ 1850 ਤੋਂ ਬਾਦ ਪੰਜਾਬ ਵਿਚ ਬਹੁਤ ਸਾਰੇ ਆਇਰਿਸ਼ ਅਫਸਰ ਲਾਏ। ਉਨ੍ਹਾਂ ਵਿਚੋਂ ਇਕ ਓਡਵਾਇਰ ਸੀ। ਲਾਰੰਸ ਭਰਾਵਾਂ ਅਤੇ ਨਿਕਲਸਨ ਵਾਂਗ ਕੈਥੋਲਿਕ ਸੀ। ਆਇਰਿਸ਼ ਲੋਕ ਬਰਤਾਨੀਆ ਦੀ ਪਰਜਾ ਵੀ ਹੋਣ ਤੇ ਸਾਮਰਾਜ ਦੇ ਏਜੰਟ ਵੀ, ਇਹ ਕਿਵੇਂ ਸੰਭਵ ਹੈ ? ਇਸ ਰੌਚਕ ਸਵਾਲ ਦਾ ਜਵਾਬ ਇਸ ਕਿਤਾਬ ਦੇ ਦਾਇਰੇ ਵਿਚ ਨਹੀਂ ਆਉਂਦਾ।[5] ਪਿਤਾ ਮਾਈਕਲ ਕਾਊਂਟੀ ਟਿੱਪਰੇਰੀ ਦਾ ਜ਼ਿਮੀਂਦਾਰ ਸੀ। ਉਸ ਦੇ ਚੌਦਾਂ ਬੱਚਿਆਂ ਵਿਚੋਂ ਇਹ ਛੇਵਾਂ ਸੀ। ਉਸਨੇ 1885 ਵਿਚ ਆਈਸੀਐਸ ਜੱਇਨ ਕੀਤੀ ਤੇ ਸਾਰੀ ਸਰਵਿਸ ਪੰਜਾਬ ਰਹਿ ਕੇ ਕੀਤੀ। ਬਸ ਥੋੜ੍ਹੇ ਕੁ ਸਮੇਂ ਲਈ ਫਰੰਟੀਅਰ ਵਿਚ ਮਾਲ ਕਮਿਸ਼ਨਰ ਰਿਹਾ ਸੀ।

ਓਡਵਾਇਅਰ ਦਾ ਦਾਅਵਾ ਸੀ ਕਿ ਪੇਂਡੂ ਜਨਤਾ ਦਾ ਭਲਾ ਤਦ ਹੋ ਸਕੇਗਾ ਜੇ ਸਿਆਸੀ ਸੁਧਾਰਾਂ ਦੀ ਮੰਗ ਰੋਕੀ ਜਾਵੇ। ਅਨਪੜ੍ਹ ਲੋਕ, ਨਾ ਚੁਣੀਆਂ ਹੋਈਆਂ ਸਰਕਾਰਾਂ ਵੱਲ ਰੁਚਿਤ ਹਨ ਨਾ ਇਨ੍ਹਾਂ ਬਾਰੇ ਕੁਝ ਜਾਣਦੇ ਹਨ।[6] ਸ਼ਹਿਰੀ ਪੰਜਾਬੀਆਂ ਦੇ ਸਿਆਸੀ ਹਿਤ ਹਨ। ਫਜ਼ਲ ਹੁਸੈਨ, ਦੁਨੀ ਚੰਦ, ਹਰਕਿਸ਼ਨ ਲਾਲ, ਨਾਰੰਗ ਅਤੇ ਚੌਧਰੀ ਇਤਬਾਰਯੋਗ ਬੰਦੇ ਨਹੀਂ। ਮੋਂਟਫੋਰਡ ਨੇ ਦੇਸੀ ਲੋਕਾਂ ਨੂੰ ਵਿਧਾਨ ਕੌਂਸਲਾਂ ਵਿਚ ਚੁਣਨ ਦੀ ਗਲਤ ਪਿਰਤ ਪਾ ਦਿੱਤੀ। ਜਿਥੇ ਕਿਧਰੇ ਗੜਬੜ ਦਿੱਸੇ, ਤਾਕਤ ਨਾਲ ਫੌਰਨ ਦਬਾਈ ਜਾਵੇ। ਸ਼ੇਖ ਸਾਅਦੀ ਦਾ ਵਾਕ ਓਡਵਾਇਰ ਅਕਸਰ ਆਪਣੇ

ਅਫਸਰਾਂ ਨੂੰ ਸੁਣਾਇਆ ਕਰਦਾ— ਨਦੀ ਕਿਨਾਰੇ ਹੋਈ ਮੋਰੀ ਜਿਹੜੀ ਨਿੱਕੀ ਜਿਹੀ ਡਲੀ ਨਾਲ ਬੰਦ ਹੋ ਸਕਦੀ ਹੈ, ਜੇ ਬੰਦ ਨਾ ਕੀਤੀ ਤਾਂ ਹਾਥੀ ਦੇ ਡੋਬ ਜਿੰਨਾ ਪਾੜ ਪਾ ਸਕਦੀ ਹੈ।[7] ਜਿਹੜਾ ਰੋਸ ਪ੍ਰਦਰਸ਼ਨ ਹਿੰਦੂਆਂ ਮੁਸਲਮਾਨਾਂ ਨੂੰ ਇਕੱਠੇ ਕਰ ਦੇਵੇ ਓਡਵਾਇਰ ਵਾਸਤੇ ਸਭ ਤੋਂ ਵੱਧ ਇਤਰਾਜ਼ਯੋਗ ਹੈ। ਹਿੰਦੂ-ਮੁਸਲਿਮ ਸਵਾਲ ਸਾਮਰਾਜ ਹੱਲ ਕਰੇ, ਭਾਰਤੀਆਂ ਦਾ ਇਸ ਨਾਲ ਕੋਈ ਲੈਣ ਦੇਣ ਨਹੀਂ।

× × ×

ਗਾਂਧੀ ਦੀ ਪੁਕਾਰ ਤੇ ਪੰਜਾਬ ਕਾਂਗਰਸ ਨੇ ਵੀ ਲਾਹੌਰ ਤੋਂ 6 ਅਪ੍ਰੈਲ 1919 ਨੂੰ ਹੜਤਾਲ ਅਤੇ ਰੋਸ ਰੈਲੀ ਕਰਨ ਦਾ ਸੱਦਾ ਦੇ ਦਿੱਤਾ। ਇਸ ਤੋਂ ਦੋ ਦਿਨ ਪਹਿਲਾਂ ਯਾਨੀ 4 ਅਪ੍ਰੈਲ ਨੂੰ ਸ਼ਹਿਰ ਦੇ ਮੁਹਤਬਰਾਂ, ਦੁਨੀ ਚੰਦ, ਨਾਰੰਗ ਅਤੇ ਚੌਧਰੀ ਆਦਿਕ ਲੀਡਰਾਂ ਦੀ ਡੀਸੀ ਹਿਊ ਫਾਈਸਨ ਨਾਲ ਲਾਹੌਰ ਮੀਟਿੰਗ ਹੋਈ ਜਿਸ ਵਿਚ ਫੈਸਲਾ ਹੋਇਆ ਕਿ ਹੜਤਾਲੀ ਵਰਕਰ ਕਿਤੇ ਵਧੀਕੀ ਨਹੀਂ ਕਰਨਗੇ ਤੇ ਸਰਕਾਰ ਦਖ਼ਲ ਨਹੀਂ ਦੇਵੇਗੀ।

ਨਿਸ਼ਚਿਤ ਦਿਨ ਲਾਹੌਰ ਦਾ ਕਾਰੋਬਾਰ ਠੀਕ ਰਿਹਾ ਅਤੇ ਫੈਕਟਰੀਆਂ ਸ਼ਾਂਤ ਕੰਮ ਕਰਦੀਆਂ ਰਹੀਆਂ। ਐਫ.ਸੀ. ਕਾਲਜ ਅਤੇ ਯੂਨੀਵਰਸਿਟੀ ਵਿਚਕਾਰ ਨੀਲਾ ਗੁੰਬਜ ਚੌਕ ਨੇੜੇ ਹੜਤਾਲੀਆਂ ਅਤੇ ਪੁਲਿਸ ਵਿਚਕਾਰ ਭੇੜ ਹੋਣ ਲੱਗਾ ਸੀ ਜੋ ਨਾਰੰਗ ਅਤੇ ਚੌਧਰੀ ਵਰਗਿਆਂ ਦੇ ਦਖ਼ਲ ਨਾਲ ਟਲ ਗਿਆ। ਬਹੁਤ ਵੱਡਾ ਜਲੂਸ ਜਿਸ ਵਿਚ ਬਹੁਤੇ ਹਿੰਦੂ ਵਿਦਿਆਰਥੀ ਅਤੇ ਮੁਸਲਮਾਨ ਮਜ਼ਦੂਰ ਤੇ ਬੇਰੁਜ਼ਗਾਰ ਲੋਕ ਸ਼ਾਮਲ ਸਨ ਨੂੰ ਕਿਹਾ ਗਿਆ ਕਿ ਬਰਾਡਲੇ ਹਾਲ ਵੱਲ ਚੱਲੋ। ਇਹ ਯੂਨੀਵਰਸਿਟੀ ਦੇ ਉੱਤਰ ਪੱਛਮ ਵੱਲ ਹੈ। ਇਥੇ ਰੈਲੀ ਹੋਣੀ ਸੀ।

ਚੌਧਰੀ ਨੇ ਲਾਹੌਰੀਆਂ ਨੂੰ ਕਿਹਾ ਕਿ ਸਤਿਆਗ੍ਰਹਿ ਕਰਨ ਵਾਲਿਆਂ ਨੂੰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਬਹੁਤ ਸਾਰੇ ਲਾਹੌਰੀਆਂ ਨੇ ਵਰਤ ਰੱਖਿਆ। 8 ਅਪ੍ਰੈਲ ਨੂੰ ਟ੍ਰਿਬਿਊਨ ਨੇ ਖ਼ਬਰ ਛਾਪੀ— ਲਾਹੌਰ ਦੇ ਦੇਸਭਗਤਾਂ ਨੇ ਗਾਂਧੀ ਜੀ ਦਾ ਹਰ ਬੋਲ ਈਮਾਨਦਾਰੀ ਨਾਲ ਪੁਗਾਇਆ, ਆਤਮ ਸੰਜਮ ਅਤੇ ਸ਼ਾਨ ਜ਼ਾਹਰ ਹੋਏ।[8]

ਬਰਾਡਲੇ ਹਾਲ ਦੀ ਸਫਲ ਰੈਲੀ ਬਾਦ ਅਗਲੇ ਦਿਨ ਓਡਵਾਇਰ ਨੇ ਸਖ਼ਤ ਲਫ਼ਜ਼ਾਂ ਵਿਚ ਚਿਤਾਵਣੀ ਦਿੱਤੀ ਕਿ ਜਿਸ ਪੰਜਾਬ ਅੰਦਰ ਜੰਗ ਦੇ ਦਿਨੀਂ ਗੜਬੜ ਨਹੀਂ ਹੋਣ ਦਿੱਤੀ, ਹੁਣ ਅਮਨ ਦੇ ਸਮੇਂ ਗੜਬੜ ਨਹੀਂ ਹੋਣ ਦਿਆਂਗਾ। ਅੰਦੋਲਨਕਾਰੀ ਲੀਡਰ ਜ਼ਿੰਮੇਵਾਰ ਹੋਣਗੇ।[9] ਦੋ ਦਿਨ ਬਾਦ 9 ਅਪ੍ਰੈਲ ਨੂੰ ਹਿੰਦੂਆਂ ਨੇ ਰਾਮ ਨੌਮੀ ਦਾ 20 ਹਜ਼ਾਰ ਬੰਦਿਆਂ ਦਾ ਕਾਫਲਾ ਤੋਰ ਲਿਆ ਜਿਸ ਵਿਚ ਕਾਫੀ ਗਿਣਤੀ ਵਿਚ ਮੁਸਲਮਾਨ ਵੀ ਸ਼ਾਮਲ ਹੋਏ।[10] ਫਜ਼ਲ ਹੁਸੈਨ ਦਾ ਬੇਟਾ ਅਜ਼ੀਮ ਹੁਸੈਨ ਦਸਦਾ ਹੈ ਕਿ ਉਸ ਦਿਨ ਹਿੰਦੂ-ਮੁਸਲਮਾਨਾਂ ਨੇ ਇਕੋ ਗਲਾਸ ਵਿਚ ਪਾਣੀ ਪੀਤਾ ਅਤੇ ਪੱਗਾਂ ਵਟਾਈਆਂ।[11]

ਭਾਸ਼ਣ ਕਰਦਿਆਂ ਚੌਧਰੀ ਨੇ ਹਜੂਮ ਨੂੰ ਕਿਹਾ— ਇਸ ਵਕਤ ਸਭ ਤੋਂ ਵੱਡੀ ਜ਼ਰੂਰਤ ਹਿੰਦੂ-ਮੁਸਲਮਾਨ ਏਕਤਾ ਦੀ ਹੈ। ਸੱਯਦ ਮੁਹੰਮਦ ਸ਼ਾਹ, ਐਕਸਟਰਾ ਅਸਿਸਟੈਂਟ ਕਮਿਸ਼ਨਰ ਨੇ ਨੋਟ ਕੀਤਾ ਕਿ ਪਹਿਲੀ ਵਾਰ ਅਜਿਹਾ ਦੇਖਿਆ ਕਿ ਭੀੜ

ਨੇ ਨਾ ਕਿਸੇ ਅਫਸਰ ਦਾ ਆਦਰ ਕੀਤਾ ਨਾ ਅਫਸਰਾਂ ਤੋਂ ਕੋਈ ਡਰਿਆ।[12] ਸੱਯਦ ਨੂੰ ਜਿਹੜੀ ਅਫਸਰੀ ਮਿਲੀ ਹੋਈ ਸੀ, ਉਹੀ ਉੱਚੀ ਤੋਂ ਉੱਚੀ ਆਸਾਮੀ ਸੀ ਜੋ ਕਿਸੇ ਭਾਰਤੀ ਨੂੰ ਮਿਲ ਸਕਦੀ ਸੀ। ਅਜ਼ੀਮ ਹੁਸੈਨ ਨੇ ਦੱਸਿਆ— ਇਹ ਵੀ ਕਮਾਲ ਦੀ ਗੱਲ ਹੋਈ ਕਿ ਬਾਦਸ਼ਾਹੀ ਮਸਜਿਦ ਦੇ ਉੱਚੇ ਪਲੇਟਫਾਰਮ ਤੋਂ ਮੁਸਲਮਾਨ ਸੰਗਤ ਅੱਗੇ ਹਰਕਿਸ਼ਨ ਲਾਲ ਤੇ ਚੌਧਰੀ ਨੂੰ ਬੋਲਣ ਦੀ ਆਗਿਆ ਮਿਲੀ।[13]

ਡਾ. ਸੈਫੁੱਦੀਨ ਕਿਚਲੂ ਅਤੇ ਡਾ. ਸੱਤਪਾਲ ਦੀ ਅਗਵਾਈ ਵਿਚ ਹਿੰਦੂ-ਸਿੱਖਾਂ ਦਾ ਅੰਦੋਲਨ ਵੀ ਕਾਮਯਾਬ ਰਿਹਾ। ਕਿਚਲੂ ਵਕੀਲ ਸੀ, ਫਿਲਾਸਫੀ ਵਿਚ ਪੀ ਐਚ.ਡੀ. ਅਤੇ ਸੱਤਪਾਲ ਡਾਕਟਰ ਸੀ, ਜੰਗ ਦੌਰਾਨ ਇਕ ਸਾਲ ਅਦਨ ਵਿਚ ਜ਼ਖ਼ਮੀ ਫੌਜੀਆਂ ਦਾ ਇਲਾਜ ਕਰਦਾ ਰਿਹਾ ਸੀ। ਅੰਮ੍ਰਿਤਸਰ ਦੀ ਰੈਲੀ 30 ਮਾਰਚ ਨੂੰ ਹੋਈ ਜਿਸ ਵਿਚ 30 ਹਜ਼ਾਰ ਬੰਦਿਆਂ ਨੇ ਭਾਗ ਲਿਆ। ਔਰਤਾਂ ਵੀ ਸ਼ਾਮਲ ਹੋਈਆਂ, ਵਰਤ ਰੱਖਿਆ ਅਤੇ ਗਾਂਧੀ ਦੇ ਸੱਤਿਆਗ੍ਰਹਿ ਅਸੂਲਾਂ ਤੇ ਪਾਬੰਦ ਰਹਿਣ ਹਿੱਤ ਦਸਖ਼ਤ ਕਰਕੇ ਅਹਿਦ ਕੀਤਾ।[14]

ਅੰਮ੍ਰਿਤਸਰ ਵਿਚ ਦੂਜੀ ਰੈਲੀ 6 ਅਪ੍ਰੈਲ ਨੂੰ ਹੋਈ। ਰਾਵਲਪਿੰਡੀ, ਗੁੱਜਰਾਂਵਾਲਾ, ਹਾਫਿਜ਼ਾਬਾਦ, ਬਟਾਲਾ, ਸਿਆਲਕੋਟ, ਜਲੰਧਰ, ਲੁਧਿਆਣਾ, ਅੰਬਾਲਾ ਆਦਿ ਵਿਚ ਵੀ ਰੈਲੀਆਂ ਹੋਈਆਂ। ਕੁਝ ਥਾਵਾਂ ਤੇ ਔਰਤਾਂ ਨੇ ਵਰਤ ਰੱਖੇ ਪਰ ਘਰਾਂ ਵਿਚ ਹੀ ਰਹੀਆਂ। ਪੰਜਾਬ ਪੁਲੀਸ ਦੀ ਖੁਫੀਆ ਰਿਪੋਟ ਹੈ— ਰੋਲਟ ਐਕਟ ਦਾ ਵਿਰੋਧ ਅਤੇ ਗਾਂਧੀ ਦੀ ਸ਼ਲਾਘਾ ਪ੍ਰਤੱਖ ਹੈ ਤੇ ਵਿਆਪਕ ਹੈ।[15]

ਇਸ ਤਰ੍ਹਾਂ ਪੰਜਾਬੀ ਹਿੰਦੂ ਸਿੱਖ ਤੇ ਮੁਸਲਮਾਨ ਪਹਿਲਾਂ ਕਦੀ ਇਕੱਠੇ ਨਹੀਂ ਹੋਏ ਸਨ। ਰੋਲਟ ਐਕਟ, ਗਾਂਧੀ ਅਤੇ ਤੁਰਕੀ ਮਸਲੇ ਤੋਂ ਬਿਨਾਂ ਸਥਾਨਕ ਕਾਰਨ ਵੀ ਰੈਲੀਆਂ ਵਿਚ ਵੱਡੇ ਇਕੱਠ ਕਰਨ ਲਈ ਸਹਾਈ ਹੋਏ। ਜੇ ਮੁਸਲਮਾਨ ਤੁਰਕੀ ਕਾਰਨ ਬੇਚੈਨ ਸਨ ਤਾਂ ਹਿੰਦੂ ਵਪਾਰੀ ਕਪਾਹ ਅਤੇ ਦਾਣੇ ਦੇ ਕਾਰੋਬਾਰ ਵਿਚ ਘਾਟਾ ਖਾ ਰਹੇ ਸਨ; ਦੋਵੇਂ ਇਕ ਦੂਜੇ ਦੇ ਨੇੜੇ ਆਉਣ ਲਈ ਮਜਬੂਰ ਸਨ।

ਲਾਹੌਰ ਵਿਚ ਫਜ਼ਲ ਹੁਸੈਨ ਅਤੇ ਹਰਕਿਸ਼ਨ ਲਾਲ ਨੂੰ ਓਡਵਾਇਰ ਵਿਰੁੱਧ ਗਿਲਾ ਸੀ ਕਿ ਉਹ ਸ਼ਹਿਰੀ ਲੀਡਰਾਂ ਨੂੰ ਨਫਰਤ ਕਰਦਾ ਹੈ। ਆਰੀਆ ਸਮਾਜ ਆਮ ਹਿੰਦੂ ਨੂੰ ਸਮਾਜਕ ਮੇਲ ਜੋਲ ਲਈ ਉਤਸ਼ਾਹਿਤ ਕਰ ਰਿਹਾ ਸੀ, ਉੱਧਰ ਆਮ ਮੁਸਲਮਾਨ ਜ਼ਫਰ ਅਲੀ ਅਤੇ ਇਕਬਾਲ ਦੀਆਂ ਤੁਰਕੀ ਬਾਰੇ ਲਿਖਤਾਂ ਪੜ੍ਹ ਰਹੇ ਸਨ, ਜੋਸ਼ ਵਿਚ ਆ ਰਹੇ ਸਨ। ਇਨ੍ਹਾਂ ਕਾਰਨਾਂ ਕਰਕੇ ਰੋਲਟ ਵਿਰੁੱਧ ਗਾਂਧੀ ਦੇ ਸੱਦੇ ਤੇ ਲਾਹੌਰ ਮਿਲ ਜੁਲ ਕੇ ਸਤਿਆਗ੍ਰਹਿ ਲਈ ਤਿਆਰ ਸੀ।[17]

ਇਹ ਭਾਂਪਦਿਆਂ ਕਿ ਪੰਜਾਬੀਆਂ ਨੂੰ ਸਤਿਆਗ੍ਰਹਿ ਬਾਰੇ ਬਿਹਤਰ ਜਾਣਕਾਰੀ ਹੋਵੇ, ਸਤਪਾਲ-ਕਿਚਲੂ ਨੇ ਅੰਮ੍ਰਿਤਸਰ ਅਤੇ ਰਾਮਭੁਜ ਦੱਤ ਚੌਧਰੀ ਨੇ ਗਾਂਧੀ ਨੂੰ ਲਾਹੌਰ ਆਉਣ ਦੀ ਬੇਨਤੀ ਕੀਤੀ। ਪੱਛਮੀ ਭਾਰਤ ਤੋਂ ਗਾਂਧੀ ਦੂਰ ਦਾ ਸਫਰ ਮੁਕਾ ਕੇ ਪੰਜਾਬ ਵਿਚ ਦਾਖ਼ਲ ਹੋਣ ਵਾਲਾ ਹੀ ਸੀ ਕਿ ਦਿੱਲੀ ਦੇ ਦੱਖਣ ਵਿਚ ਪਲਵਲ ਸਟੇਸ਼ਨ ਤੇ ਗ੍ਰਿਫਤਾਰ ਕਰ ਲਿਆ। ਗਾਂਧੀ ਨੂੰ ਮਾਲ ਗੱਡੀ ਵਿਚ ਬਿਠਾ ਕੇ ਬੰਬੇ ਵੱਲ ਤੋਰ ਲਿਆ, ਕਿਚਲੂ ਤੇ ਸੱਤਪਾਲ 10 ਅਪ੍ਰੈਲ ਨੂੰ ਅੰਮ੍ਰਿਤਸਰੋਂ ਗਵਰਨਰ ਦੇ ਹੁਕਮ

ਨਾਲ ਗ੍ਰਿਫਤਾਰ ਕਰਕੇ ਦਿੱਲੀ ਭੇਜ ਦਿੱਤੇ।

ਗਾਂਧੀ, ਕਿਚਲੂ ਤੇ ਸੱਤਪਾਲ ਦੀਆਂ ਗ੍ਰਿਫਤਾਰੀਆਂ ਤੋਂ ਗੁੱਸੇ ਵਿਚ ਆ ਕੇ ਲਾਹੌਰ ਤੇ ਅੰਮ੍ਰਿਤਸਰ ਦੇ ਪੰਜਾਬੀਆਂ ਨੇ ਉਸੇ ਦਿਨ ਹੜਤਾਲ ਅਤੇ ਸਤਿਆਗ੍ਰਹਿ ਦਾ ਐਲਾਨ ਕਰ ਦਿੱਤਾ। ਓਡਵਾਇਰ ਅਤੇ ਉਸਦੇ ਅਫਸਰ ਏਨਾ ਵੱਡਾ ਜਲੂਸ ਦੇਖ ਕੇ ਹੈਰਾਨ ਰਹਿ ਗਏ ਜਿਸ ਵਿਚ ਹਿੰਦੂ ਮੁਸਲਮਾਨ ਇਕੱਠੇ ਤੁਰ ਰਹੇ ਸਨ।

1925 ਵਿਚ ਓਡਵਾਇਰ ਆਪਣੀ ਕਿਤਾਬ **ਇੰਡੀਆ ਐਜ਼ ਆਈ ਨਿਊ ਇਟ** ਵਿਚ ਅਪ੍ਰੈਲ 1919 ਦੀਆਂ ਘਟਨਾਵਾਂ ਬਾਰੇ ਆਪਣਾ ਪੱਖ ਇਉਂ ਰੱਖਦਾ ਹੈ—'ਜੋ ਹੋਇਆ ਉਹ ਜ਼ਮੀਨੀ ਸਚਾਈਆਂ ਨੂੰ ਪਰਖਦਿਆਂ ਨਹੀਂ ਹੋਇਆ, ਉਕਸਾਹਟ ਕਰਕੇ ਹੋਇਆ। ਅੰਗਰੇਜ਼ ਰੂਸ ਦਾ ਇਨਕਲਾਬ ਦੇਖ ਰਹੇ ਸਨ, ਅਫਗਾਨਿਸਤਾਨ ਤੇ ਜਰਮਨ ਵਿਚਲੀਆਂ ਘਟਨਾਵਾਂ ਦੇਖ ਰਹੇ ਸਨ, 1857 ਦਾ ਗਦਰ ਅੱਖਾਂ ਅੱਗੇ ਘੁੰਮ ਗਿਆ, ਸਿਵਲ-ਮਿਲਟਰੀ ਅਫਸਰ ਇਕੱਠੇ ਹੋ ਗਏ ਸਨ, ਉਨ੍ਹਾਂ ਨੂੰ ਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਬਚਾਉਣਾ ਜ਼ਰੂਰੀ ਲੱਗਣ ਲੱਗਾ। ਦਸ ਅਪ੍ਰੈਲ ਨੂੰ ਲਾਹੌਰ ਘੋੜਸਵਾਰ ਸੈਨਾ ਅਤੇ ਤੋਪਖਾਨਾ ਤਿਆਰ ਸੀ।' ਗਵਰਨਰ ਨੇ ਪੁਲਿਸ ਨੂੰ ਕਿਹਾ—ਜੇ ਫਾਇਰ ਖੋਲ੍ਹਣਾ ਪਿਆ ਤਾਂ ਇਸ ਦਾ ਮਤਲਬ ਹਵਾਈ ਫਾਇਰ ਨਹੀਂ, ਸਮਝੇ ?[18]

ਰੋਸ ਪ੍ਰਦਰਸ਼ਨ ਦੌਰਾਨ ਇਸ ਦਿਨ ਖ਼ਤਰਨਾਕ ਹਿੰਸਾ ਹੋਈ। ਦਿਖਾਵਾਕਾਰੀਆਂ ਨੇ ਬੈਂਕ, ਡਾਕਖਾਨੇ ਅਤੇ ਰੇਲਵੇ ਸਟੇਸ਼ਨ ਤੇ ਹਮਲੇ ਕੀਤੇ, ਪੁਲਿਸ ਨੇ ਫਾਇਰਿੰਗ ਕੀਤੀ। ਅਨੇਕ ਅੰਦੋਲਨਕਾਰੀਆਂ ਤੋਂ ਇਲਾਵਾ ਪੰਜ ਅੰਗਰੇਜ਼ ਕਤਲ ਹੋਏ। ਤਿੰਨ ਬੈਂਕ ਮੈਨੇਜਰਾਂ ਨੂੰ ਤੇ ਇਕ ਰੇਲਵੇ ਮੁਲਾਜ਼ਮ ਨੂੰ ਉਨ੍ਹਾਂ ਦੇ ਦਫਤਰਾਂ ਵਿਚ ਮਾਰਿਆ। ਮਿਸ ਮਾਰਸਿਲਾ ਸ਼ੇਰਵੁੱਡ, ਅੰਗਰੇਜ਼ ਮਿਸ਼ਨਰੀ ਆਪਣਾ ਸਕੂਲ ਬੰਦ ਕਰਕੇ ਸਾਈਕਲ ਤੇ ਪਰਤ ਰਹੀ ਸੀ ਉਸ ਨਾਲ ਬਦਸਲੂਕੀ ਕੀਤੀ। ਇਸ ਉਲਝੀ ਤਾਣੀ ਵਿਚ ਹਿੰਸਾ ਦੀ ਖ਼ਬਰ ਲਾਹੌਰ ਅੱਪੜ ਗਈ ਜਿੱਥੇ ਗੋਰਿਆਂ ਵਿਚ ਘਬਰਾਹਟ ਫੈਲੀ।

ਅੰਮ੍ਰਿਤਸਰ ਦੀ ਦੁਖਦਾਈ ਹਿੰਸਾ ਯੋਜਨਾਬੱਧ ਜਾਂ ਯੋਜਨਾਰਹਿਤ ਕੋਈ ਬਗਾਵਤ ਨਹੀਂ ਸੀ। ਇਹ ਤਿੰਨ ਲੀਡਰਾਂ ਦੀ ਗ੍ਰਿਫਤਾਰੀ ਵਿਰੁਧ ਆਇਆ ਅਚਨਚੇਤੀ ਗੁੱਸਾ ਸੀ। ਓਡਵਾਇਰ ਮੰਨਦਾ ਹੈ— ਦਸ ਅਪ੍ਰੈਲ ਦੀ ਹਿੰਸਾ ਕਿਚਲੂ ਅਤੇ ਸੱਤਪਾਲ ਖ਼ਤਰਨਾਕ ਬਾਗੀਆਂ ਦੀ ਗ੍ਰਿਫਤਾਰੀ ਕਾਰਨ ਅੰਮ੍ਰਿਤਸਰ ਵਿਚ ਭੜਕ ਪਈ।[19]

ਲਾਹੌਰ ਕੋਈ ਅੰਗਰੇਜ਼ ਨਾ ਮਰਿਆ ਨਾ ਜ਼ਖ਼ਮੀ ਹੋਇਆ। ਚੌਧਰੀ ਅੰਦੋਲਨਕਾਰੀਆਂ ਦੀ ਅਗਵਾਈ ਕਰਦਿਆਂ ਸ਼ਾਂਤ ਪ੍ਰਦਰਸ਼ਨ ਕਰੀ ਗਿਆ। ਓਡਵਾਇਰ ਅਤੇ ਉਸਦੇ ਅਫਸਰਾਂ ਨੇ ਸਮਝਿਆ ਕਿ ਭੀੜ ਅੰਗਰੇਜ਼ਾਂ ਦੇ ਕੁਆਰਟਰਾਂ ਵੱਲ ਜਾ ਰਹੀ ਹੈ ਤੇ ਫਾਇਰ ਖੋਲ੍ਹ ਦਿੱਤਾ। ਇਕ ਦਿਖਾਵਾਕਾਰੀ ਨੇ ਦੱਸਿਆ— ਸਾਡੀ ਮਨਸ਼ਾ ਕਿਸੇ ਨੂੰ ਨੁਕਸਾਨ ਪੁਚਾਉਣਾ ਨਹੀਂ ਸੀ, ਅਸੀਂ ਫੈਸਲਾ ਕੀਤਾ ਹੋਇਆ ਸੀ ਕਿ ਕੋਈ ਅੰਗਰੇਜ਼ ਰਸਤੇ ਵਿਚ ਮਿਲ ਵੀ ਜਾਵੇ ਤਾਂ ਇਹ ਦੇਖੇ ਕਿ ਅਸੀਂ ਦੁਖਗ੍ਰਸਤ ਹਾਂ।[20] ਅੰਮ੍ਰਿਤਸਰ ਅਤੇ ਲਾਹੌਰ ਦੀ ਗੱਨਫਾਇਰ ਨਾਲ ਤਿੰਨ ਦਰਜਨ ਅੰਦੋਲਨਕਾਰੀ ਮਰੇ ਜਾਂ ਜ਼ਖ਼ਮੀ ਹੋਏ। ਲਾਹੌਰ ਵਿਚ ਕੁਝ ਉਹ ਮਰੇ ਜਿਨ੍ਹਾਂ ਨੇ ਗਾਂਧੀ ਦੀ ਤਸਵੀਰ ਚੁੱਕੀ ਹੋਈ ਸੀ।

10 ਅਤੇ 13 ਅਪ੍ਰੈਲ ਤੱਕ ਦੇ ਚਾਰ ਦਿਨ ਲਾਹੌਰ ਵਿਚ ਗੋਰੇ ਦਾ ਹੁਕਮ ਨਹੀਂ ਚੱਲਿਆ। 11 ਅਪ੍ਰੈਲ 1919, ਜੁਮੇ ਦੇ ਦਿਨ ਬਾਦਸ਼ਾਹੀ ਮਸਜਿਦ ਵਿਚ 35,000 ਬੰਦਿਆਂ ਦਾ ਇਕੱਠ ਹੋਇਆ ਜਿਸ ਵਿਚ ਹਿੰਦੂ ਤੇ ਸਿੱਖ ਸ਼ਾਮਲ ਹੋਏ, ਤਿੰਨਾਂ ਧਰਮਾਂ ਦੇ ਲੀਡਰਾਂ ਨੇ ਭਾਸ਼ਣ ਕੀਤੇ। ਦੋ ਤਿਹਾਈ ਬੰਦੇ ਗਰੀਬ ਮੁਸਲਮਾਨ ਸਨ। ਏਨੀ ਵੱਡੀ ਗਿਣਤੀ ਦਾ ਇਕੱਠ ਤੇ ਉਹ ਵੀ ਸਾਰੇ ਧਰਮਾਂ ਜਾਤਾਂ ਦਾ ਮਿਲਿਆ ਜੁਲਿਆ, ਪਹਿਲੋਂ ਕਦੀ ਨਹੀਂ ਹੋਇਆ ਸੀ। ਇਥੇ ਭਾਸ਼ਣ ਕਰਦਿਆਂ ਚੌਧਰੀ ਨੇ ਇਕੱਠ ਉੱਪਰ ਸੰਤੋਸ਼ ਪ੍ਰਗਟ ਕੀਤਾ ਤੇ ਸਰਬਸੰਮਤੀ ਨਾਲ ਰੋਲਟ ਐਕਟ ਵਿਰੁੱਧ ਮਤਾ ਪਾਸ ਕੀਤਾ। ਉਸਨੇ ਓਡਵਾਇਰ ਨੂੰ ਵੰਗਾਰਿਆ— ਸ਼ਸਤਰਬਧ ਫੌਜਾਂ ਉੱਪਰ ਨਿਰਭਰ ਨਾ ਹੋ, ਨੇਕੀ, ਇਨਸਾਫ ਅਤੇ ਨੈਤਿਕ ਤਾਕਤ ਬਚਾ ਸਕਦੀ ਹੈ ਕੇਵਲ।[21]

ਕਮਾਲ ਇਹ ਹੋਈ ਕਿ ਇਸ ਭਾਰੀ ਇਕੱਠ ਵਿਚ ਫਜ਼ਲ ਹੁਸੈਨ ਗੈਰ ਹਾਜ਼ਰ ਰਿਹਾ। ਉਸਨੂੰ ਇਹ ਯਕੀਨ ਹੀ ਨਹੀਂ ਸੀ ਕਿ ਅੰਦੋਲਨ ਸ਼ਾਂਤ ਰਹੇਗਾ।[22] ਤਾਂ ਵੀ ਓਡਵਾਇਰ ਉਸਨੂੰ ਗ੍ਰਿਫਤਾਰ ਕਰਨਾ ਚਾਹੁੰਦਾ ਸੀ। ਭਾਰਤ ਸਰਕਾਰ ਦੇ ਹੁਕਮ ਸਦਕਾ ਉਸਦਾ ਗ੍ਰਿਫਤਾਰੀ ਵਾਰੰਟ ਵਾਪਸ ਲੈ ਲਿਆ ਗਿਆ।[23] ਪੰਜਾਬ ਮੁਸਲਿਮ ਲੀਗ ਵਿਚ ਫਜ਼ਲ ਹੁਸੈਨ ਦੇ ਸ਼ਰੀਕ, ਸਫਲ ਵਕੀਲ ਮੀਆਂ ਮੁਹੰਮਦ ਸ਼ਫੀ ਨੇ ਕੋਸ਼ਿਸ਼ ਕੀਤੀ ਕਿ ਰਾਜ ਦੇ ਸਿਵਲ ਅਫਸਰਾਂ ਅਤੇ ਲਾਹੌਰ ਦੇ ਕੱਦਾਵਾਰ ਲੀਡਰਾਂ ਵਿਚਕਾਰ ਮੇਲ ਜੋਲ ਬਣੇ। ਲੀਡਰ, ਲੱਗਦਾ ਹੈ ਇਸ ਲਈ ਤਿਆਰ ਸਨ ਪਰ ਓਡਵਾਇਰ ਸਮਝਦਾ ਸੀ ਸ਼ਫੀ ਸ਼ਹਿਰੀ ਲੀਡਰ ਹੈ, ਆਮ ਜਨਤਾ ਦਾ ਨਹੀਂ। ਉਸਨੇ ਕੁਝ ਹੋਰ ਕਰਨਾ ਸੀ।

ਓਡਵਾਇਰ ਅਨੁਸਾਰ ਮਸਲੇ ਦਾ ਹੱਲ ਮਿਲਟਰੀ ਕਰੇਗੀ। ਮਸਜਿਦ ਨੇੜੇ ਨਿਹੱਥੇ ਨਾਗਰਿਕ ਆਰਮੀ ਦੀਆਂ ਗੋਲੀਆਂ ਨੇ 2 ਤਰੀਕ ਨੂੰ ਫੁੰਡ ਦਿੱਤੇ। ਦੋ ਦਿਨ ਬਾਦ 14 ਅਪ੍ਰੈਲ ਨੂੰ ਚੌਧਰੀ, ਹਰਕਿਸ਼ਨ ਲਾਲ ਤੇ ਦੁਨੀ ਚੰਦ ਗ੍ਰਿਫਤਾਰ ਕਰ ਲਏ ਤੇ ਲਾਹੌਰ ਉੱਪਰ ਮਾਰਸ਼ਲ ਲਾਅ ਲਾ ਦਿੱਤਾ, ਕਰਨਲ ਫਰੈਂਕ ਜਾਨਸਰ ਇਸਦਾ ਮਿਲਟਰੀ ਕਮਾਂਡਰ।

ਬਰਤਾਨੀਆ ਰਾਜ ਦਾ ਭਾਰਤ ਵਿਚ ਸਭ ਤੋਂ ਕਰੂਰ ਕਾਰਾ ਅੰਮ੍ਰਿਤਸਰ ਵਿਚ ਕੀਤਾ ਗਿਆ। ਬ੍ਰਿਗੇਡੀਅਰ ਜਨਰਲ ਡਾਇਰ (ਮਿਊਰੀ ਵਿਚ ਸ਼ਰਾਬ ਕੱਢਦੇ ਆਇਰਿਸ਼ ਪਿਤਾ ਦੇ ਘਰ ਜਨਮ) ਜਲੰਧਰ ਤੈਨਾਤ ਸੀ। ਉਸ ਨੂੰ ਅੰਮ੍ਰਿਤਸਰ ਸ਼ਹਿਰ ਦੀ ਕਮਾਨ ਓਡਵਾਇਰ ਨੇ ਸੌਂਪ ਦਿੱਤੀ।

ਸ਼ਹਿਰ ਦੇ ਐਨ ਵਿਚਕਾਰ ਇਕ ਮੈਦਾਨ ਸੀ ਜਿਸ ਦਾ ਨਾਮ ਜਲ੍ਹਿਆਂਵਾਲਾ ਬਾਗ ਸੀ ਜਿਸਦੇ ਤਿੰਨ ਪਾਸੇ ਇਮਾਰਤਾਂ ਸਨ। ਐਤਵਾਰ 13 ਅਪ੍ਰੈਲ ਨੂੰ ਵਿਸਾਖੀ ਦਾ ਮੇਲਾ ਸੀ। ਇਥੇ ਹਿੰਦੂਆਂ, ਸਿੱਖਾਂ, ਮੁਸਲਮਾਨਾਂ ਦਾ ਦਸ ਹਜ਼ਾਰ ਦਾ ਇਕੱਠ ਸੀ। ਡਾਇਰ ਨੇ ਮੀਟਿੰਗ ਕਰਨ ਉੱਪਰ ਪਾਬੰਦੀ ਲਾ ਦਿੱਤੀ ਸੀ। ਕੁਝ ਲੀਡਰਾਂ ਨੇ ਇਹ ਪਾਬੰਦੀ ਤੋੜਨ ਵਾਸਤੇ ਜਲ੍ਹਿਆਂ ਵਾਲੇ ਬਾਗ ਵਿਚ ਇਕੱਠੇ ਹੋਣ ਲਈ ਕਿਹਾ ਸੀ। ਬਹੁਤੇ ਲੋਕਾਂ ਨੂੰ ਪਾਬੰਦੀ ਬਾਰੇ ਜਾਣਕਾਰੀ ਨਹੀਂ ਸੀ।

ਸਰੋਤੇ ਆਪਣੇ ਕਿਸੇ ਲੀਡਰ ਦਾ ਭਾਸ਼ਣ ਸੁਣ ਰਹੇ ਸਨ ਕਿ ਸ਼ਾਮੀ 4.30 ਵਜੇ

ਡਾਇਰ ਆ ਗਿਆ। ਉਸ ਦੀ ਆਪਣੀ ਲਿਖੀ ਰਿਪੋਟ ਅਨੁਸਾਰ ਉਸ ਨਾਲ 50 ਬੰਦੂਕਧਾਰੀ ਹਿੰਦੂ, ਸਿੱਖ, ਮੁਸਲਮਾਨ ਸਿਪਾਹੀ ਸਨ, 40 ਗੋਰਖੇ ਖੁਖਰੀਆਂ ਨਾਲ ਲੈਸ ਸਨ। ਫੌਜ ਨੇ ਉਸ ਪਾਸੇ ਨਾਕਾ ਲਾ ਲਿਆ ਜਿਧਰ ਗੇਟ ਸੀ। ਨਿਕਲਣ ਵਾਸਤੇ ਇਹੀ ਇਕ ਰਸਤਾ ਸੀ। ਬਗੈਰ ਖਿੰਡ ਜਾਣ ਦਾ ਹੁਕਮ ਦਿੱਤਿਆਂ ਉਸਨੇ ਹੁਕਮ ਦਿੱਤਾ—ਫਾਇਰ।

ਰਾਜ ਦੇ ਦੇਸੀ ਸਿਪਾਹੀਆਂ ਨੇ ਹੁਕਮ ਮੰਨਦਿਆਂ ਦਸ ਮਿੰਟ ਤੱਕ ਫਾਇਰਿੰਗ ਕੀਤੀ ਜਦੋਂ ਤੱਕ ਉਨ੍ਹਾਂ ਦੇ ਮੈਗਜ਼ੀਨਾਂ ਵਿਚੋਂ ਕਾਰਤੂਸ ਮੁੱਕ ਨਹੀਂ ਗਏ। ਕੋਈ ਗੋਲੀ ਖਾਲੀ ਨਾ ਗਈ। ਡਾਇਰ ਦੀ ਰਪਟ ਅਨੁਸਾਰ 1650 ਰੌਂਦ ਫਾਇਰ ਕੀਤੇ। ਫਾਇਰਿੰਗ ਰੁਕੀ, ਕਰਫਿਊ ਦਾ ਐਲਾਨ ਹੋ ਗਿਆ। ਡਾਇਰ ਦੇ ਸ਼ਬਦਾਂ ਵਿਚ— ਸ਼ਹਿਰ ਪੂਰੀ ਤਰ੍ਹਾਂ ਖਾਮੋਸ਼ ਹੋ ਗਿਆ, ਇਕ ਵੀ ਬੰਦਾ ਨਹੀਂ ਦਿਸਦਾ ਸੀ।[24] ਮੁਰਦਿਆਂ ਅਤੇ ਜ਼ਖ਼ਮੀਆਂ ਕੋਲ ਕੁੱਤਿਆਂ ਅਤੇ ਗਿਰਝਾਂ ਤੋਂ ਬਿਨਾਂ ਹੋਰ ਕੋਈ ਨਹੀਂ ਸੀ।

13 ਤਰੀਕ ਦੀ ਸ਼ਾਮ ਨੂੰ ਓਡਵਾਇਰ ਨੇ ਲਾਹੌਰ ਵਿਚ, ਅੰਮ੍ਰਿਤਸਰ ਬਾਰੇ ਕੁਝ ਅਫਵਾਹਾਂ ਸੁਣੀਆਂ। 14 ਅਪ੍ਰੈਲ ਸਵੇਰੇ ਤਿੰਨ ਵਜੇ ਦੋ ਅੰਗਰੇਜ਼ ਅਫਸਰ ਅੰਮ੍ਰਿਤਸਰ ਤੋਂ ਲਾਹੌਰ ਜਾ ਕੇ ਓਡਵਾਇਰ ਨੂੰ ਮਿਲੇ ਤੇ ਦੱਸਿਆ ਕਿ ਡਾਇਰ ਦੇ ਫੌਜੀਆਂ ਨੇ 200 ਬੰਦੇ ਮਾਰ ਦਿੱਤੇ, ਕਿ ਦੇਸੀ ਸਿਪਾਹੀਆਂ ਨੇ ਫਾਇਰ ਦਾ ਹੁਕਮ ਮੰਨਣੋਂ ਇਨਕਾਰ ਕਰ ਦਿੱਤਾ ਸੀ, ਫਿਰ ਗੋਰਿਆਂ ਨੇ ਇਹ ਕੰਮ ਕੀਤਾ।[25] ਇਨ੍ਹਾਂ ਦੋ ਗੋਰਿਆਂ ਕੋਲ ਕੱਚੀ ਪੱਕੀ ਅਫਵਾਹ ਹੋਣ ਦਾ ਅਰਥ ਹੈ ਅਪ੍ਰੈਲ ਮਹੀਨੇ ਸਰਕਾਰ ਵਿਚ ਉਥਲ ਪੁਥਲ ਸੀ।

ਬਾਦ ਵਿਚ 14 ਅਪ੍ਰੈਲ ਨੂੰ ਓਡਵਾਇਰ ਕੋਲ ਡਾਇਰ ਦੀ ਆਪਣੀ ਇਸ ਨਰਸੰਘਾਰ ਦੀ ਰਿਪੋਟ ਪੁੱਜ ਗਈ। ਓਡਵਾਇਰ ਨੇ ਡਾਇਰ ਨੂੰ ਵਾਪਸ ਸੰਦੇਸ਼ ਭੇਜਿਆ—ਸਹੀ ਕੀਤਾ। ਲੈਫਟੀਨੈਂਟ ਗਵਰਨਰ ਵਲੋਂ ਪ੍ਰਵਾਨ।[26] ਅੰਮ੍ਰਿਤਸਰ ਨੂੰ ਉਸ ਦੇ ਪਾਪਾਂ ਦੀ ਸਜ਼ਾ ਦੇਣ ਵਾਸਤੇ ਬਿਜਲੀ ਅਤੇ ਪਾਣੀ ਦਾ ਕੁਨੈਕਸ਼ਨ ਕੱਟ ਦਿੱਤਾ। ਜਿਸ ਗਲੀ ਵਿਚ ਮਿਸ ਸ਼ੇਰਵੁੱਡ ਨਾਲ ਬਦਸਲੂਕੀ ਕੀਤੀ ਗਈ ਸੀ, ਜਿਹੜਾ ਉਸ ਗਲੀ ਵਿਚੋਂ ਦੀ ਲੰਘੇਗਾ, 200 ਗਜ਼ ਤੱਕ ਗੋਡਿਆਂ ਕੂਹਣੀਆਂ ਭਾਰ ਰਿੜ੍ਹ ਕੇ ਜਾਏਗਾ।

ਕਈ ਦਿਨਾਂ ਤੱਕ ਸੈਂਸਰ ਲੱਗੀ ਹੋਣ ਕਰਕੇ ਭਾਰਤ ਨੂੰ ਇਸ ਨਰਸੰਘਾਰ ਬਾਰੇ ਹਨੇਰੇ ਵਿਚ ਰੱਖਿਆ ਗਿਆ। ਕਿੰਨੇ ਮਰੇ, ਕੀ ਕੀ ਸਜ਼ਾਵਾਂ ਮਿਲੀਆਂ ਹਫਤਿਆਂ ਤੱਕ ਦੁਨੀਆਂ ਨੂੰ ਪਤਾ ਨਾ ਲੱਗਾ। ਸਰਕਾਰੀ ਅੰਕੜਿਆਂ ਅਨੁਸਾਰ 379 ਮਰੇ, 1000 ਬਾਗ ਵਿਚ ਜ਼ਖ਼ਮੀ ਹੋਏ। ਅਸਲ ਗਿਣਤੀ ਕਿਤੇ ਵਧੀਕ ਸੀ।

ਪੰਜਾਬ ਵਿਚ ਮੂੰਹ ਜ਼ਬਾਨੀ ਇਸ ਕਤਲਿਆਮ ਦੀਆਂ ਖ਼ਬਰਾਂ ਪੁੱਜਦੀਆਂ ਰਹੀਆਂ ਜਿਸਦੇ ਪ੍ਰਤੀਕਰਮ ਵਿਚ ਪ੍ਰਦਰਸ਼ਨ ਹੁੰਦੇ, ਇਹ ਪ੍ਰਦਰਸ਼ਨ ਅਕਸਰ ਹਿੰਸਕ ਹੋ ਜਾਂਦੇ, ਇਨ੍ਹਾਂ ਉੱਪਰ ਓਡਵਾਇਰ ਦੀ ਫੌਜ ਹਮਲਾ ਕਰਦੀ ਤਾਂ ਪੂਰਾ 1857 ਦੇ ਗਦਰ ਵਾਲਾ ਖੂਨੀ ਮਾਹੌਲ ਹੁੰਦਾ। ਗੁੱਜਰਾਂ ਵਾਲੇ ਪ੍ਰਾਪਰਟੀ ਦਾ ਨੁਕਸਾਨ ਕੀਤਾ ਤਾਂ ਏਅਰਫੋਰਸ ਦੇ ਜਹਾਜ਼ਾਂ ਨੇ ਮੁਸਲਮਾਨਾਂ, ਹਿੰਦੂਆਂ, ਸਿੱਖਾਂ ਦੀ ਭੀੜ ਤੇ ਬੰਬ ਸੁੱਟੇ,

ਮਸ਼ੀਨ ਗਨਜ਼ ਨਾਲ ਫਾਇਰਿੰਗ ਕੀਤੀ।

14 ਤੇ 15 ਅਪ੍ਰੈਲ ਨੂੰ ਹਵਾਈ ਅਟੈਕ ਨਾਲ 12 ਬੰਦੇ ਮਰੇ ਅਤੇ 24 ਜ਼ਖ਼ਮੀ ਹੋਏ। ਸੋਲਾਂ ਤਰੀਕ ਨੂੰ ਗੁਜਰਾਂਵਾਲਾ ਜ਼ਿਲ੍ਹੇ ਅਤੇ ਕਈ ਹੋਰਨੀ ਥਾਈਂ ਮਾਰਸ਼ਲ ਲੱਅ ਲਾ ਦਿੱਤਾ। ਗੁਜਰਾਂ ਵਾਲੇ ਦੇ ਮਾਰਸ਼ਲ ਲਾਅ ਨੋਟਿਸ ਨੰ. 2 ਵਿਚ ਦੁਕਾਨਦਾਰਾਂ ਨੂੰ ਤਾੜਨਾ ਕੀਤੀ ਗਈ ਸੀ ਕਿ ਜੇ ਫੌਜੀਆਂ ਦੀ ਸੇਵਾ ਕਰਨ ਤੋਂ ਇਨਕਾਰ ਕੀਤਾ ਤਾਂ ਸੜਕ ਤੇ ਕੋੜੇ ਮਾਰੇ ਜਾਣਗੇ। ਨੋਟਿਸ ਨੰ. 7 ਵਿਚ ਨਗਰਵਾਸੀਆਂ ਨੂੰ ਹੁਕਮ ਸੀ ਕਿ ਜਦੋਂ ਕਿਤੇ ਸਾਹਮਣੇ ਅਫਸਰ ਦਿਸੇ, ਤੁਰਤ ਘੋੜੇ ਤੋਂ ਉਤਰ ਕੇ ਸਲੂਟ ਮਾਰੋ।[27] ਲਾਹੌਰ ਵਿਚ ਕਰਨਲ ਜਾਨਸਨ ਨੇ ਤਿੰਨ ਕਾਲਜਾਂ ਦੇ ਵਿਦਿਆਰਥੀਆਂ ਨੂੰ ਵੱਖ-ਵੱਖ ਥਾਵਾਂ ਤੇ ਕਈ ਕਈ ਵਾਰ ਫੌਜੀ ਅਫਸਰਾਂ ਅੱਗੇ ਪੇਸ਼ ਹੋਣ ਲਈ ਕਿਹਾ। ਇਕ ਦਿਨ ਤਾਂ ਪੂਰੀ ਗਰਮੀ ਵਿਚ ਵਿਦਿਆਰਥੀਆਂ ਨੂੰ 17 ਮੀਲ ਪੈਦਲ ਤੋਰਿਆ ਗਿਆ।[28] ਮਾਰਸ਼ਲ ਲਾਅ ਦੇ ਫੌਰੀ ਮੁਕੱਦਮਿਆਂ ਰਾਹੀਂ ਅਨੇਕਾਂ ਨੂੰ ਫਾਂਸੀ ਜਾਂ ਲੰਮੀ ਕੈਦ ਦੀ ਸਜ਼ਾ ਮਿਲੀ।

ਰਾਜ ਨੇ ਉਹ ਇਨਕਲਾਬੀ ਸਾਜ਼ਸ਼ ਕੁਚਲ ਦਿੱਤੀ ਜਿਹੜੀ ਹੋਈ ਹੀ ਨਹੀਂ ਸੀ। ਅੰਮ੍ਰਿਤਸਰ ਤੇ ਲਾਹੌਰ ਨਾਰਮਲ ਹੋ ਗਏ। ਗਾਂਧੀ ਨੇ ਸਤਿਆਗ੍ਰਹਿ ਰੋਕ ਦਿੱਤਾ। ਪਰ ਰਾਜ ਦੀ ਇੱਜ਼ਤ ਖੇਹ ਹੋ ਗਈ। ਛੇਤੀ ਹੀ ਪਿਛੋਂ ਡਾਇਰ ਤੇ ਓਡਵਾਇਰ ਲੰਡਨ ਬੁਲਾ ਲਏ ਪਰ ਜਿਹੜੇ ਮਾਨ ਸਨਮਾਨ ਉਨ੍ਹਾਂ ਨੂੰ ਮਿਲੇ ਸਨ ਉਹ ਬਦਸਤੂਰ ਕਾਇਮ ਰਹੇ। ਹੋਰ ਸਨਮਾਨ ਵੀ ਗੋਰਿਆਂ ਨੇ ਦਿੱਤੇ। ਰੁਡਯਾਰਡ ਕਿਪਲਿੰਗ ਨੇ ਧਨ ਦੀ ਥੈਲੀ ਦੇ ਕੇ ਡਾਇਰ ਦਾ ਸਨਮਾਨ ਕੀਤਾ। ਇਨ੍ਹਾਂ ਕਰਤੂਤਾਂ ਕਾਰਨ ਅੰਗਰੇਜ਼ਾਂ ਤੇ ਭਾਰਤੀਆਂ ਵਿਚਲੀ ਵਿੱਥ ਵਿਚ ਵਾਧਾ ਹੋਇਆ।

× × ×

ਮਈ ਵਿਚ ਓਡਵਾਇਰ ਦੀ ਥਾਂ ਲਾਹੌਰ ਵਿਚ ਐਡਵਰਡ ਮੈਕਲਾਗਨ ਆ ਗਿਆ। ਅਕਤੂਬਰ ਵਿਚ ਲਾਰਡ ਹੰਟਰ, ਇਕ ਜੱਜ ਪੰਜਾਬ ਵਿਚਲੀ ਹਿੰਸਾ ਦੀ ਤੱਥ ਖੋਜ ਕਮੇਟੀ ਦਾ ਚੇਅਰਮੈਨ ਬਣ ਕੇ ਆਇਆ। ਸਾਮਰਾਜ ਨੂੰ ਕੌਣ ਹਰਾ ਸਕਦਾ ਹੈ? ਬੰਦੂਕ ਇਸ ਕੋਲ ਇਕੋ ਹਥਿਆਰ ਥੋੜ੍ਹਾ ਸੀ? ਫੌਜ ਵਿਚ ਭਰਤੀ ਪੰਜਾਬੀ ਕਿਸਾਨ ਨੂੰ ਖਿੱਚ ਪਾਉਂਦੀ, ਪੜ੍ਹੇ ਲਿਖੇ ਬੇਰੁਜ਼ਗਾਰਾਂ ਅੱਗੇ ਰਿਜ਼ਕ ਦੀ ਗਾਜਰ ਰੱਖਦੀ, ਲੀਡਰਾਂ ਵਾਸਤੇ ਕੌਂਸਲਾਂ ਦੀ ਮੈਂਬਰੀ ਹੁੰਦੀ, ਅਮੀਰਾਂ ਅਤੇ ਵਿਹਲੜਾਂ ਵਾਸਤੇ ਰੁਤਬੇ ਹੁੰਦੇ। 1919 ਦੇ ਅਖੀਰ ਵਿਚ ਮੀਆਂ ਮੁਹੰਮਦ ਸ਼ਫੀ ਨੂੰ ਦਿੱਲੀ ਵਾਇਸਰਾਇ ਕੌਂਸਲ ਦਾ ਮੈਂਬਰ ਲੈ ਲਿਆ।

ਰਾਜ ਨੂੰ ਉਮੀਦ ਸੀ ਕਿ ਹਿੰਦੂ-ਮੁਸਲਮ ਪਾੜਾ ਫਿਰ ਪੈ ਸਕਦਾ ਹੈ। ਨੌਕਰੀਆਂ ਲਈ ਮੁਕਾਬਲਾ, ਮੈਂਬਰੀਆਂ, ਰੁਤਬੇ, ਅਜਿਹੇ ਲਾਲਚ ਹਨ ਜਿਨ੍ਹਾਂ ਦੀ ਖੋਹਾ ਖੋਹੀ ਵਿਚ ਫਿਰਕੂ ਸ਼ਰੀਕਾ ਪੈਦਾ ਹੋਣਾ ਬੜਾ ਆਸਾਨ ਹੈ।

ਗਾਂਧੀ ਬੰਬਈ ਪੁੱਜਿਆ ਤਾਂ ਰਿਹਾਈ ਕਰ ਦਿੱਤੀ ਪਰ ਪੰਜਾਬ ਵਿਚ ਦਾਖਲੇ ਤੇ ਪਾਬੰਦੀ ਲਾ ਦਿੱਤੀ। ਸੋ ਰੇੜਕਾ ਅਜੇ ਮੁੱਕਿਆ ਨਹੀਂ। ਅੰਮ੍ਰਿਤਸਰ, ਦਿੱਲੀ, ਅਹਿਮਦਾਬਾਦ ਅਤੇ ਬੰਬੇ ਵਿਚ ਪ੍ਰਦਰਸ਼ਨਕਾਰੀਆਂ ਵੱਲੋਂ ਭੜਕੀ ਹਿੰਸਾ ਨੇ ਗਾਂਧੀ

ਦੇ ਸਤਿਆਗ੍ਰਹਿ ਦਾ ਨਾਸ ਮਾਰ ਦਿੱਤਾ। ਇਸੇ ਕਰਕੇ ਉਸਨੇ ਆਪਣੀ ਨਾ-ਮਿਲਵਰਤਣ ਲਹਿਰ ਨੂੰ, ਸਤਿਆਗ੍ਰਹਿ ਨੂੰ ਮੁਲਤਵੀ ਕਰਦਿਆਂ ਵੱਡੀ ਭੀੜ ਸਾਹਮਣੇ ਖਲੋ ਕੇ 13 ਅਪ੍ਰੈਲ ਨੂੰ ਕਿਹਾ ਸੀ– ਜੇ ਅੰਗਰੇਜ਼ਾਂ ਨੂੰ ਵੱਢਣ ਟੁੱਕਣ ਨਾਲ ਸਵਰਾਜ ਮਿਲਣਾ ਹੈ ਫਿਰ ਮੈਨੂੰ ਨੀ ਚਾਹੀਦਾ ਸਵਰਾਜ।[29] ਉਹ ਪੰਜਾਬ ਨਾਲ ਰਾਬਤਾ ਕਾਇਮ ਕਰੇਗਾ।

ਅਕਤੂਬਰ ਦੇ ਅਖ਼ੀਰ ਵਿਚ ਜਦੋਂ ਪੰਜਾਬ ਆਉਣ ਤੇ ਪਾਬੰਦੀ ਚੁੱਕ ਲਈ ਗਈ, ਇਹ ਜਾਣਨ ਲਈ ਕਿ ਕਿਥੇ ਕਿਥੇ ਕੀ ਕੀ ਹੋਇਆ, ਮਹਾਤਮਾ ਗਾਂਧੀ ਲਾਹੌਰ ਪੁੱਜਾ। ਹੰਟਰ ਕਮੇਟੀ ਦੀਆਂ ਸ਼ਰਤਾਂ ਅਤੇ ਹਵਾਲਿਆਂ ਤੋਂ ਨਿਰਾਸ਼ ਹੋ ਕੇ ਕਾਂਗਰਸ ਨੇ ਆਪਣੀ ਤੱਥ ਖੋਜ ਕਮੇਟੀ ਬਣਾ ਲਈ, ਗਾਂਧੀ ਇਕ ਮੈਂਬਰ ਸੀ। ਲਾਹੌਰ ਉਹ ਜੇਲ੍ਹ ਵਿਚ ਬੰਦ ਰਾਮਭੁਜ ਦੱਤ ਚੌਧਰੀ ਦੇ ਘਰ ਮਹਿਮਾਨ ਰਿਹਾ। ਅੰਮ੍ਰਿਤਸਰ, ਗੁੱਜਰਾਂਵਾਲਾ, ਕਸੂਰ, ਲਾਇਲਪੁਰ ਅਤੇ ਦਰਜਣ ਹੋਰ ਥਾਵਾਂ ਤੇ ਗਿਆ। ਪੰਜਾਬ ਨਾਲ ਰਿਸ਼ਤਾ ਬਣਾਉਣ ਵਾਸਤੇ ਹਰ ਹਰਬਾ ਵਰਤਿਆ।

ਲਾਹੌਰ ਰੇਲਵੇ ਸਟੇਸ਼ਨ ਉੱਤੇ ਖੁਸ਼ਆਮਦੀਦ ਕਹਿਣ ਲਈ ਮਨੁੱਖਤਾ ਦੀ ਲੰਮੀ ਨਦੀ ਪੁੱਜੀ ਸੀ। ਹਿੰਦੂ, ਸਿੱਖ, ਮੁਸਲਮਾਨ ਸਭ। ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਉਸਨੂੰ ਸਿਰੋਪਾ ਦਿੱਤਾ। ਫਿਰ ਵੱਡੀ ਭੀੜ ਮਸਜਿਦ ਵਿਚ ਲੈ ਗਈ। ਬਹੁਤੀਆਂ ਪੰਜਾਬੀ ਔਰਤਾਂ ਖੱਦਰ ਪਹਿਨਣ ਲੱਗੀਆਂ, ਚਰਖਾ ਤਾਂ ਪਹਿਲੋਂ ਹੀ ਕੱਤਦੀਆਂ ਸਨ। ਪੰਜਾਬੀਆਂ ਦੀ ਖੁੱਲ੍ਹਦਿਲੀ ਅਤੇ ਸਾਦਗੀ ਤੋਂ ਪ੍ਰਭਾਵਿਤ ਹੋਇਆ, ਖ਼ੁਦ ਵੀ ਛੇਤੀ ਉਨ੍ਹਾਂ ਵਿਚ ਘੁਲ ਮਿਲ ਗਿਆ। 'ਬੇਕਾਬੂ ਹੋ ਕੇ ਕੁੱਝ ਪੰਜਾਬੀਆਂ ਨੇ ਹਿੰਸਕ ਕਾਰਵਾਈਆਂ ਕੀਤੀਆਂ, ਬੇਇਜ਼ਤ ਹੋ ਕੇ ਬਾਕੀਆਂ ਨੂੰ ਗੋਡਿਆਂ ਕੂਹਣੀਆਂ ਭਾਰ ਰਿੜ੍ਹਨਾ ਪਿਆ।'[30]

ਉਸਨੇ ਜਲ੍ਹਿਆਂਵਾਲਾ ਬਾਗ ਯਾਦਗਾਰ ਉਸਾਰਨ ਵਾਸਤੇ ਦਾਨ ਮੰਗਦਿਆਂ ਕਿਹਾ– ਇਸ ਯਾਦਗਾਰ ਨੂੰ ਦੇਖ ਕੇ ਕਿਸੇ ਦੇ ਮਨ ਵਿਚ ਬੁਰਾਈ ਦੀ ਭਾਵਨਾ, ਬਦਲੇ ਦੀ ਭਾਵਨਾ ਨਹੀਂ ਉੱਠਣੀ ਚਾਹੀਦੀ, ਇਹ ਸਾਡੇ ਦੁੱਖ ਦੀ ਕਹਾਣੀ ਸੁਣਾਏਗਾ, ਬੇਕਸੂਰ ਲੋਕਾਂ ਦੀਆਂ ਕੁਰਬਾਨੀਆਂ ਯਾਦ ਕਰਾਏਗਾ।[31] ਜਦੋਂ ਉਸਨੇ ਕਿਹਾ– ਜੇ ਫੰਡ ਘੱਟ ਰਿਹਾ, ਮੈਂ ਅਹਿਮਦਾਬਾਦ ਵਾਲਾ ਆਪਣਾ ਆਸ਼ਰਮ ਵੇਚ ਦਿਆਂਗਾ। ਧੜਾ ਧੜ ਪੈਸੇ ਇਕੱਠੇ ਹੋਣ ਲੱਗੇ। ਸ਼ੁਰੂ ਵਿਚ ਦਾਨ ਦੇਣੋਂ ਲੋਕ ਇਸ ਕਰਕੇ ਨਹੀਂ ਹਿਚਕਚਾਏ ਕਿ ਮੋਇਆਂ ਨਾਲ ਹਮਦਰਦੀ ਨਹੀਂ, ਉਸ ਦਾ ਕਾਰਨ ਰਾਜ ਦੀ ਦਹਿਸ਼ਤ ਸੀ।

ਤੁਰਕੀ ਦੇ ਮਸਲੇ ਤੋਂ ਘਬਰਾਏ ਮੁਸਲਮਾਨ ਲੀਡਰਾਂ ਨੇ ਨਵੰਬਰ ਵਿਚ ਗਾਂਧੀ ਨੂੰ ਦਿੱਲੀ ਸੱਦਿਆ। ਉਨ੍ਹਾਂ ਨੂੰ ਲੱਗਦਾ ਸੀ ਹਾਰਿਆ ਸੁਲਤਾਨ ਸਾਡਾ ਸੁੰਨੀ ਮੁਸਲਮਾਨਾਂ ਦਾ ਖ਼ਲੀਫਾ ਹੈ ਤੇ ਸ਼ੀਆ ਇਸ ਲਈ ਸੰਕਟ ਵਿਚ ਸਨ ਕਿ ਅਰਬ ਅਤੇ ਇਰਾਕ ਵਿਚ ਪਵਿੱਤਰ ਇਸਲਾਮਿਕ ਥਾਵਾਂ ਗੈਰ-ਮੁਸਲਿਮ ਲੋਕਾਂ ਹੱਥ ਆ ਜਾਣਗੀਆਂ ਜੋ ਪਹਿਲਾਂ ਤੁਰਕੀ ਦੇ ਕੰਟਰੋਲ ਵਿਚ ਸਨ। ਕੀ ਕੀਤਾ ਜਾਵੇ ?

ਦਿੱਲੀ ਵਿਚ ਇਕੱਠੇ ਹੋਏ ਮੁਸਲਮਾਨਾਂ ਨੇ ਗੁਜਰਾਤੋਂ ਆਇਆ ਹਿੰਦੂ ਮਿੱਤਰ

ਦੇਖਿਆ। 1918 ਲਾਇਡ ਜਾਰਜ ਇੰਗਲੈਂਡ ਦੇ ਪ੍ਰਧਾਨ ਮੰਤਰੀ ਦਾ ਵਾਦਾ ਯਾਦ ਕਰਾਂਦਿਆਂ ਕਿ ਉਹ ਤੁਰਕੀ ਦੀ ਦੌਲਤ ਖੋਹਣ ਨਹੀਂ ਜਾਣਗੇ ਨਾ ਏਸ਼ੀਆ ਮਾਈਨਰ ਦੀਆਂ ਮਹਾਨ ਥਾਵਾਂ ਦੱਬਣ ਜਾਵਾਂਗੇ, ਮੁਸਲਮਾਨਾਂ ਨੇ ਗਾਂਧੀ ਤੋਂ ਪੁੱਛਿਆ ਕਿ ਉਨ੍ਹਾਂ ਨੇ ਵਾਦਾ ਖਿਲਾਫੀ ਕੀਤੀ, ਧੋਖਾ ਕੀਤਾ ਤੇ ਸਾਡੀਆਂ ਪਵਿੱਤਰ ਥਾਵਾਂ ਭਿੱਟ ਦਿੱਤੀਆਂ। ਇਸ ਬਾਰੇ ਭਾਰਤੀ ਮੁਸਲਮਾਨਾਂ ਦਾ ਕੀ ਪ੍ਰਤੀਕਰਮ ਹੋਵੇ ?

ਜਵਾਬ ਦਿੰਦਿਆਂ ਗਾਂਧੀ ਨੇ ਕਿਹਾ— ਨਾ ਮਿਲਵਰਤਣ। ਅੰਗਰੇਜ਼ਾਂ ਨੇ ਆਪਣੇ ਧੜਿਆਂ ਨਾਲ ਰਲ ਕੇ ਤੁਰਕੀ ਨਾਲ ਧੋਖਾ ਕੀਤਾ ਹੈ, ਰੱਬ ਭਾਰਤੀਆਂ ਨੂੰ (ਕੇਵਲ ਮੁਸਲਮਾਨਾਂ ਨੂੰ ਨਹੀਂ) ਸ਼ਕਤੀ ਦਏਗਾ ਕਿ ਉਹ ਅੰਗਰੇਜ਼ ਰਾਜ ਦਾ ਬਾਈਕਾਟ ਕਰਨ। ਰਾਜ ਤੋਂ ਮਿਲੇ ਮਾਨ ਸਨਮਾਨ ਅੰਗਰੇਜ਼ਾਂ ਨੂੰ ਮੋੜ ਦਿਉ, ਉਨ੍ਹਾਂ ਦੀਆਂ ਕੌਂਸਲਾਂ ਦੀਆਂ ਮੈਂਬਰੀਆਂ ਤਿਆਗ ਦਿਉ। ਅਖੌਤੀ ਸੁਧਾਰ ਕਮੇਟੀਆਂ ਦਾ ਵੀ ਬਾਈਕਾਟ ਕਰੋ। ਇਸ ਸਲਾਹ ਨਾਲ ਦਿੱਲੀ ਦੀ ਸੰਗਤ ਜੋਸ਼ ਵਿਚ ਆ ਗਈ।

× × ×

ਦਸੰਬਰ 1919 ਦਾ ਸਾਲਾਨਾ ਕਾਂਗਰਸ ਸੈਸ਼ਨ ਅੰਮ੍ਰਿਤਸਰ ਵਿਚ ਹੋਇਆ। ਇਸ ਵਾਰ ਪੰਜਾਬ ਦੌਰੇ ਦੌਰਾਨ ਗਾਂਧੀ ਦਾ ਜਲੌਂ ਸਿਖਰ ਤੇ ਸੀ। ਸਥਾਨ ਜਲਿਆਂਵਾਲੇ ਬਾਗ ਨੇੜੇ ਰੱਖਿਆ ਗਿਆ। ਇਕ ਸਾਲ ਪਹਿਲਾਂ ਅੰਮ੍ਰਿਤਸਰ ਦੇ ਨਾਗਰਿਕਾਂ ਨੇ ਡਾ. ਕਿਚਲੂ ਦੀ ਅਗਵਾਈ ਵਿਚ ਮੰਗ ਕੀਤੀ ਸੀ ਕਿ 1919 ਦਾ ਸੈਸ਼ਨ ਇਥੇ ਹੋਵੇ। ਉਨ੍ਹੀਂ ਦਿਨੀਂ ਹੀ ਅੰਮ੍ਰਿਤਸਰ ਆਲ ਇੰਡੀਆ ਮੁਸਲਿਮ ਲੀਗ ਦੀ ਕਾਨਫਰੰਸ ਅਜਮਲ ਖਾਨ ਦੀ ਪ੍ਰਧਾਨਗੀ ਹੇਠ ਹੋਣੀ ਸੀ। ਦੂਜੀ ਮੁਸਲਿਮ ਕਾਨਫਰੰਸ ਇਥੇ ਹੀ ਸੈਂਟਰਲ ਖਿਲਾਫਤ ਦੀ ਹੋਣੀ ਸੀ ਜਿਸ ਵਿਚ ਤੁਰਕੀ ਜੰਗ ਹਾਰਨ ਤੋਂ ਬਾਦ ਦੀ ਵਿਉਂਤਬੰਦੀ ਵਿਚਾਰੀ ਜਾਏਗੀ।

ਸਰਕਾਰ ਨੇ ਸਰਕਾਰੀ ਕੌਂਸਲਾਂ ਵਿਚ ਸ਼ਾਮਲ ਹੋਣ ਦੇ ਇਛੁਕ ਲੀਡਰਾਂ ਦੀਆਂ ਰਿਹਾਈਆਂ ਕਰ ਦਿੱਤੀਆਂ, ਅਲੀ ਭਰਾ, ਜ਼ਫਰ ਅਲੀ, ਕਿਚਲੂ, ਸੱਤਪਾਲ ਬਾਹਰ ਆ ਗਏ। ਪੰਜਾਬ ਘਟਨਾਵਾਂ ਦੇ ਦੁਖ ਨਾਲ ਬਹੁਤ ਕਾਂਗਰਸੀ ਲੀਡਰਾਂ ਦਾ ਰਵੱਈਆ ਸਖ਼ਤ ਹੋ ਗਿਆ ਸੀ ਤੇ ਰਾਜ ਉੱਤੇ ਇਤਬਾਰ ਕਰਨ ਦਾ ਮੂਡ ਨਹੀਂ ਸੀ। ਤੁਰਕੀ ਮਸਲੇ ਕਾਰਨ ਮੁਸਲਮਾਨ ਵੀ ਗੁੱਸੇ ਅਤੇ ਦੁਖ ਵਿਚ ਸਨ।

ਗਾਂਧੀ ਨੇ ਸਲਾਹ ਦਿੱਤੀ ਕਿ ਇਕ ਵਾਰ ਕੌਂਸਲਾਂ ਨੂੰ ਅਜ਼ਮਾ ਕੇ ਦੇਖ ਲਉ। ਕਾਂਗਰਸ ਦੇ ਚੇਅਰਮੈਨ ਮੋਤੀ ਲਾਲ ਨਹਿਰੂ ਤੇ ਜਿਨਾਹ ਨੇ ਗਾਂਧੀ ਨੂੰ ਜੋ ਸਹਾਇਤਾ ਦਿੱਤੀ ਉਸ ਦੀ ਪੂਰੀ ਸ਼ਾਨ ਬਣੀ। ਲੋਕਮਾਨੀਆ ਤਿਲਕ (ਪੂਨੇ ਤੋਂ) ਅਤੇ ਕਲਕੱਤੇ ਤੋਂ ਚਿੱਤਰੰਜਨ ਦਾਸ ਵਰਗੇ ਵੱਡੀ ਤਾਕਤ ਦੇ ਲੀਡਰਾਂ ਨੇ ਬੇਸ਼ਕ ਵਿਰੋਧ ਕੀਤਾ, ਤਾਂ ਵੀ ਮਤਾ ਪਾਸ ਹੋ ਗਿਆ ਕਿ ਸੁਧਾਰ ਐਕਟ ਬੇਸ਼ਕ ਕੁਢੱਬਾ ਅਤੇ ਨਿਰਾਸ਼ਾਜਨਕ ਹੈ, ਇਸ ਨੂੰ ਆਪਣਾ ਕੰਮ ਕਰੀ ਜਾਣ ਦਿਉ। ਗਾਂਧੀ ਨੇ ਦਲੀਲ ਦਿੱਤੀ ਕਿ ਅਲੀ ਭਰਾਵਾਂ ਦੀ ਰਿਹਾਈ ਇਸ ਗੱਲ ਦਾ ਸੰਕੇਤ ਹੈ ਕਿ ਅੰਗਰੇਜ਼ ਸੰਭਵ ਹੈ ਭਾਰਤੀ ਜਜ਼ਬੇ ਦਾ ਆਦਰ ਕਰਨ ਜਿਸ ਵਿਚ ਪੰਜਾਬ ਅਤੇ ਖਿਲਾਫਤ ਵੀ ਹੈ।

ਅੰਮ੍ਰਿਤਸਰ ਗਾਂਧੀ ਵਲੋਂ ਤਿਆਰ ਕੀਤਾ ਜਲ੍ਹਿਆਂਵਾਲੇ ਬਾਗ ਦੇ ਕਤਲਿਆਮ

ਵਾਲਾ ਮਤਾ ਵਿਵਾਦਜਨਕ ਸੀ। ਓਡਵਾਇਰ ਦੀ ਪਾਲਿਸੀ ਅਤੇ ਡਾਇਰ ਦੀ ਕਰਤੂਤ ਦੀ ਨਿੰਦਿਆ ਦੇ ਨਾਲ ਨਾਲ ਭਾਰਤੀਆਂ ਨੇ ਜਿਹੜੀ ਹਿੰਸਾ ਕੀਤੀ ਉਸ ਨੂੰ ਵੀ ਨਿੰਦਿਆ ਗਿਆ ਸੀ। ਬਾਕੀ ਲੀਡਰ ਭਾਰਤੀਆਂ ਵੱਲੋਂ ਹਿੰਸਾ ਵਾਲਾ ਵਾਕ ਕਟਵਾਉਣਾ ਚਾਹੁੰਦੇ ਸਨ। ਗਾਂਧੀ ਨੇ ਪੁਰਜ਼ੋਰ ਲਫਜ਼ਾਂ ਵਿਚ ਕਿਹਾ— ਸਰਕਾਰ ਪਾਗਲ ਹੋ ਗਈ ਸੀ ਪਰ ਸਾਡੇ ਲੋਕ ਵੀ ਤਾਂ ਪਾਗਲ ਹੋ ਗਏ। ਮੈਂ ਆਖਦਾ ਹਾਂ ਪਾਗਲਪਣ ਦਾ ਜਵਾਬ ਪਾਗਲਪਣ ਨਾਲ ਨਹੀਂ ਸਮਝਦਾਰੀ ਨਾਲ ਦਿਉ, ਵਿਜੇ ਤੁਹਾਡੀ ਹੋਵੇਗੀ।[34] ਗਾਂਧੀ ਦਾ ਵਾਕ ਸ਼ਾਮਲ ਕਰ ਲਿਆ ਗਿਆ।

ਗਾਂਧੀ ਦਾ ਸਟੈਂਡ ਨਿਰੀ ਥਿਉਰੀ ਨਹੀਂ ਸੀ। ਜੇ ਰਾਜ ਵਿਰੁੱਧ ਲੜਨਾ ਪਿਆ, ਜਿਸਦੀ ਕਿ ਸੰਭਾਵਨਾ ਹੈ, ਉਸਦੀ ਇੱਛਾ ਸੀ ਭਾਰਤੀ ਲੋਕ ਉੱਚ ਇਖਲਾਕ ਵਾਲੇ ਹੋਣ, ਜੋ ਮੂਰਖਤਾ 1857 ਵਿਚ ਕੀਤੀ ਸੀ, ਉਹ ਨਾ ਦੁਹਰਾਉਣ।

ਅੰਮ੍ਰਿਤਸਰ ਵਿਚ ਕੁਝ ਨਵੀਆਂ ਗੱਲਾਂ ਹੋਈਆਂ। ਕਿਸਾਨ ਅਤੇ ਔਰਤਾਂ ਇਸ ਕਾਨਫਰੰਸ ਵਿਚ ਸ਼ਾਮਲ ਹੋਏ। ਗਾਂਧੀ ਨੂੰ ਕਿਹਾ ਗਿਆ ਕਿ ਕਾਂਗਰਸੀ ਢਾਂਚਾ ਮੁੜ ਮੁਰੰਮਤ ਮੰਗਦਾ ਹੈ। ਹੁਣ ਪਿੰਡਾਂ ਵਿਚ ਯੂਨਿਟ ਕਾਇਮ ਕਰੋ। ਮੁਸਲਿਮ ਲੀਗ ਸੈਸ਼ਨ ਵਿਚ ਤਕਰੀਰ ਕਰਦਿਆਂ ਸ਼ੌਕਤ ਅਲੀ ਇਹ ਕਹਿ ਕੇ ਰੋ ਪਿਆ— ਗੋਰਿਆਂ ਦੇ ਚਾਰ ਪੈਸਿਆਂ ਖ਼ਾਤਰ ਮੇਰੇ ਸਿਪਾਹੀ ਮੁਸਲਮਾਨ ਭਰਾਵਾਂ ਨੇ ਤੁਰਕੀ ਵਿਰੁੱਧ ਹਥਿਆਰ ਚੁੱਕੇ। ਖਿਲਾਫਤ ਰੈਲੀ ਵਿਚ ਕਿਹਾ ਗਿਆ— ਜਦੋਂ ਹਿੰਦੂ ਤੁਰਕੀ ਮਸਲੇ ਤੇ ਮੁਸਲਮਾਨਾਂ ਦੀ ਹਮਾਇਤ ਵਿਚ ਆ ਖਲੋਤਾ ਹੈ, ਮੁਸਲਮਾਨ ਗਊ ਹੱਤਿਆ ਬੰਦ ਨਹੀਂ ਕਰ ਸਕਦੇ?

ਕਾਂਗਰਸ ਸੈਸ਼ਨ ਦੀ ਸਵਾਗਤੀ ਕਮੇਟੀ ਦਾ ਚੇਅਰਮੈਨ ਅੰਮ੍ਰਿਤਸਰ ਵਿਚ ਸਵਾਮੀ ਸ਼ਰਧਾਨੰਦ (1856-1926), ਵਿਲੱਖਣ ਸ਼ਖਸੀਅਤ ਸੀ। ਸਵਾਮੀ ਨੂੰ 1917 ਤੋਂ ਪਹਿਲਾਂ ਮੁਣਸ਼ੀ ਰਾਮ ਕਹਿੰਦੇ ਸਨ। ਉਹ ਜਲੰਧਰ ਨੇੜੇ ਜੰਮਿਆ, ਲਾਹੌਰ ਲਾਅ ਦਾ ਵਿਦਿਆਰਥੀ, ਪੰਜਾਬ ਆਰੀਆ ਸਮਾਜ ਦਾ ਮੁਖੀ ਸੀ ਜਿਸਨੇ ਵੈਦਿਕ ਪਰੰਪਰਾ ਦਾ ਅਨੁਸਾਰੀ ਕਾਲਜ ਗੁਰੂਕੁਲ ਕਾਂਗੜੀ ਹਰਦਵਾਰ ਨੇੜੇ ਖੋਲ੍ਹਿਆ, ਇਥੇ ਗਾਂਧੀ 1915 ਵਿਚ ਉਸਨੂੰ ਮਿਲਿਆ। ਦੋਵਾਂ ਨੂੰ ਸਾਂਝੇ ਮਿੱਤਰ ਚਾਰਲਸ ਐਂਡਰਿਊਜ਼ ਨੇ ਮਿਲਾਇਆ। ਰੋਲਟ ਐਕਟ ਵਿਰੋਧੀ ਮੁਹਿੰਮ ਵਿਚ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਦਸਖ਼ਤ ਕੀਤੇ, ਉਨ੍ਹਾਂ ਵਿਚ ਸ਼ਰਧਾਨੰਦ ਸੀ, ਸਾਰੇ ਦੇਸ਼ ਵਿਚ ਉਹ ਉਦੋਂ ਪ੍ਰਸਿੱਧ ਹੋਇਆ ਜਦੋਂ ਦਿੱਲੀ ਵਿਚ ਵਿਰੋਧ ਪ੍ਰਦਰਸ਼ਨ ਦੌਰਾਨ ਉਸਨੇ ਛਾਤੀ ਨੰਗੀ ਕਰਕੇ ਰਾਜ ਦੇ ਸਿਪਾਹੀਆਂ ਨੂੰ ਗੋਲੀ ਦਾਗਣ ਲਈ ਕਿਹਾ। ਸਵਾਮੀ ਸ਼ਰਧਾਨੰਦ ਅਤੇ ਤੁਰਕੀ ਦੇ ਹਮਦਰਦ ਮੁਸਲਮਾਨ ਇਕ ਮੰਚ ਤੇ ਦੁਖ ਸੁਖ ਦੇ ਭਾਈਵਾਲ ਦਿਸ ਰਹੇ ਹਨ, ਅੰਮ੍ਰਿਤਸਰ ਕਾਂਗਰਸ ਵਿਚ ਇਹ ਨਵੀਂ ਗੱਲ ਦਿਸੀ।

× × ×

ਹਿੰਦੂ ਮੁਸਲਿਮ ਫਰੰਟ ਇਕੱਠਾ ਕਰਨ ਲਈ ਮਾਹੌਲ ਨੇ ਸਹਾਇਤਾ ਕੀਤੀ। ਮੁਹੰਮਦ ਅਲੀ ਦੀ ਅਗਵਾਈ ਵਿਚ ਇਕ ਡੈਪੂਟੇਸ਼ਨ ਮਾਰਚ 1920 ਵਿਚ ਇੰਗਲੈਂਡ ਪ੍ਰਾਈਮ ਮਿਨਿਸਟਰ ਲਾਇਡ ਜਾਰਜ ਨੂੰ ਮਿਲ ਕੇ ਇਹ ਕਹਿਣ ਵਾਸਤੇ ਗਿਆ ਕਿ

ਸਾਡੀਆਂ ਪਵਿੱਤਰ ਥਾਵਾਂ ਦੀ ਬੇਅਦਬੀ ਨਾ ਹੋਵੇ ਇਸ ਲਈ ਉਨ੍ਹਾਂ ਨੂੰ ਤੁਰਕੀ ਦੇ ਕੰਟਰੋਲ ਵਿਚ ਰਹਿਣ ਦਿਉ। ਪ੍ਰਧਾਨ ਮੰਤਰੀ ਨੇ ਉੱਤਰ ਦਿੱਤਾ— ਜਿਹੜਾ ਜਰਮਨੀ ਅਤੇ ਆਸਟਰੀਆ ਨੂੰ ਮਿਲਿਆ ਹੈ ਉਸ ਸੁਹਣੇ ਨਿੱਕੇ ਜਿਹੇ ਹੌਲਨਾਕ ਇਨਸਾਫ ਤੋਂ ਤੁਰਕੀ ਕਿਵੇਂ ਬਚ ਸਕੇਗਾ ?[35]

ਮਈ ਦੇ ਅੱਧ ਵਿਚ ਪਤਾ ਲੱਗ ਗਿਆ ਯੋਰਪ ਤੁਰਕੀ ਨਾਲ ਕੀ ਕਰੇਗਾ। ਤੁਰਕੀ ਨੂੰ ਕੇਵਲ ਆਪਣੀਆਂ ਬਸਤੀਆਂ ਅਤੇ ਯੂਨਾਨੀ ਬਹੁਗਿਣਤੀ ਬਸਤੀਆਂ ਨਹੀਂ ਛੱਡਣੀਆਂ ਪੈਣੀਆਂ, ਮੱਕਾ ਮਦੀਨਾ ਵੀ ਅੰਗਰੇਜ਼ ਪੱਖੀ ਗੁੱਟ ਕੋਲ ਰਹੇਗਾ। ਫਰਾਂਸ ਸੀਰੀਆ ਨੂੰ ਸੰਭਾਲੇਗਾ, ਅੰਗਰੇਜ਼ ਇਰਾਕ ਦੀ 'ਰਾਖੀ' ਕਰਨਗੇ। ਇਰਾਕ ਵਿਚ ਕਰਬਲਾ, ਨਜਫ ਅਤੇ ਫਲਸਤੀਨ ਹੈ, ਜੇਰੂਸਲਮ ਵੀ, ਇਸਲਾਮ ਦੀਆਂ ਸਾਰੀਆਂ ਕੇਂਦਰੀ ਥਾਵਾਂ ਈਸਾਈ ਦੇਸਾਂ ਦੇ ਕਬਜ਼ੇ ਵਿਚ ਚਲੀਆਂ ਗਈਆਂ।

ਇਨ੍ਹਾਂ ਖ਼ਬਰਾਂ ਨੇ ਭਾਰਤੀ ਮੁਸਲਮਾਨਾਂ ਦਾ ਕਰੋਧ ਅਸਮਾਨ ਤੱਕ ਪੁਚਾ ਦਿੱਤਾ। ਇਸ ਪਿਛੋਂ ਮਈ ਵਿਚ ਹੀ ਪੰਜਾਬ ਦੀਆਂ ਘਟਨਾਵਾਂ ਬਾਰੇ ਹੰਟਰ ਕਮੇਟੀ ਦੀ ਰਿਪੋਟ ਭਾਰਤ ਲਈ ਹੱਤਕਪੂਰਨ ਸੀ। ਬੇਸ਼ਕ ਡਾਇਰ ਨੂੰ ਗਲਤ ਫੈਸਲਾ ਲੈਣ ਕਰਕੇ ਦੋਸ਼ੀ ਠਹਿਰਾਇਆ ਗਿਆ ਪਰ ਓਡਵਾਇਰ ਨੂੰ ਸਾਫ ਬਰੀ ਕਰ ਦਿੱਤਾ। ਇਸ ਤੋਂ ਵੀ ਬੁਰਾ ਇਹ ਹੋਇਆ ਕਿ ਰਾਜ ਸਭਾ ਨੇ ਡਾਇਰ ਨੂੰ ਸ਼ਾਬਾਸ਼ ਅਤੇ ਬਰਤਾਨੀਆ ਦੇ ਪ੍ਰਸੰਸਕਾਂ ਨੇ 20,000 ਪੌਂਡ ਦੀ ਰਕਮ ਤੇ ਸਨਮਾਨ ਚਿੰਨ੍ਹ ਕਿਰਪਾਨ ਭੇਟ ਕੀਤੀ।

ਇਉਂ ਲੱਗਾ ਕਿ ਪੰਜਾਬ ਨੂੰ ਨਹੀਂ ਅੰਗਰੇਜ਼ ਨੇ ਭਾਰਤ ਨੂੰ ਗਾਲ ਦੇ ਦਿੱਤੀ। ਮੁਸਲਮਾਨਾਂ ਦੀ ਅੰਗਰੇਜ਼ਾਂ ਵਿਰੁੱਧ ਨਫਰਤ ਵਿਚ ਹਿੰਦੂ ਸਿੱਖ ਸ਼ਾਮਲ ਹੋ ਗਏ। ਗਾਂਧੀ ਨੂੰ ਲੱਗਾ, ਹਿੰਦੂ ਮੁਸਲਮਾਨ ਇਕੱਠੇ ਹੋਏ ਹਨ, ਹੁਣ ਆਜ਼ਾਦੀ ਵਾਸਤੇ ਹੱਲਾ ਬੋਲਣ ਦੀ ਉਹ ਘੜੀ ਆ ਗਈ ਹੈ ਜਿਹੜੀ ਸੌ ਸਾਲ ਵਿਚ ਪਹਿਲਾ ਵੱਡਾ ਸ਼ੁੱਭ ਮੌਕਾ ਹੋਵੇਗੀ। ਅਗਸਤ 1920[36] ਵਿਚ ਇਹ ਸ਼ਬਦ 'ਸ਼ੁਭ ਮੌਕਾ' ਗਾਂਧੀ ਨੇ ਕਈ ਵਾਰ ਵਰਤਿਆ। ਮਈ 1920 ਤੋਂ ਬਾਦ ਗਾਂਧੀ ਨੇ ਕਾਂਗਰਸ, ਮੁਸਲਿਮ ਲੀਗ ਅਤੇ ਖਿਲਾਫਤ ਕਾਨਫਰੰਸ ਨੂੰ ਇਕੱਠਿਆਂ ਸ਼ਾਂਤਮਈ ਨਾ ਮਿਲਵਰਤਣ ਦੀ ਪਾਲਿਸੀ ਯੁੱਧ ਲੜਨ ਵਾਸਤੇ ਦਿੱਤੀ।

ਨਾ-ਮਿਲਵਰਤਨ ਪੈਂਤੜਾ ਸਭ ਤੋਂ ਪਹਿਲਾਂ ਖਿਲਾਫਤ ਨੇ ਮਨਜ਼ੂਰ ਕੀਤਾ, ਬਾਦ ਵਿਚ ਸਾਰੇ ਆ ਗਏ। ਸਭ ਧਿਰਾਂ ਵਲੋਂ ਗਜ਼ਬ ਦਾ ਮਿਲਵਰਤਣ ਮਿਲਿਆ। ਸਵਾਮੀ ਸ਼ਰਧਾਨੰਦ ਇਸ ਦੇ ਹੱਕ ਵਿਚ ਸੀ, ਹਿੰਦੂਆਂ ਦਾ ਹੀਰੋ ਤਿਲਕ ਵੀ, ਲਾਲਾ ਲਾਜਪਤ ਰਾਇ 1926 ਦੇ ਸ਼ੁਰੂ ਵਿਚ ਭਾਰਤ ਆ ਗਿਆ ਸੀ, ਉਹ ਵੀ ਜੰਗ ਲੱਗਣ ਕਰਕੇ ਲੰਡਨ ਵਿਚ ਫਸਿਆ ਰਿਹਾ, ਉਥੋਂ ਅਮਰੀਕਾ ਚਲਾ ਗਿਆ, ਜੰਗ ਦਾ ਸਾਰਾ ਸਮਾਂ ਅਮਰੀਕਾ ਵਿਚ ਰਿਹਾ। ਅਲੀ ਭਰਾ ਅਤੇ ਅਬੁਲ ਕਲਾਮ ਅਜ਼ਾਦ ਨਿੱਤਰ ਪਏ। ਜਿਨਾਹ ਨੇ ਕਿਹਾ ਕਿ ਅਸੂਲਨ ਮੈਂ ਇਸਦੇ ਹੱਕ ਵਿਚ ਹਾਂ ਪਰ ਪੜਾਅ-ਦਰ-ਪੜਾਅ ਪ੍ਰੋਗਰਾਮ ਠੀਕ ਨਹੀਂ। ਤਾਜਾ ਰਿਹਾਅ ਹੋਇਆ ਜ਼ਫਰ ਅਲੀ, ਕਿਚਲੂ, ਵਧੀਆ ਬੁਲਾਰਾ ਅੱਤਾ ਉੱਲਾ ਸ਼ਾਹ ਬੁਖਾਰੀ ਅੰਮ੍ਰਿਤਸਰ ਤੋਂ ਨਾ-ਮਿਲਵਰਤਣ ਦੀ ਲਹਿਰ ਦੇ ਸਮਰਥਕ ਹੋ ਗਏ। ਇਕਬਾਲ ਅਤੇ ਫਜ਼ਲ ਹੁਸੈਨ ਇਸ ਤੋਂ ਪਰੇ ਹਟੇ ਰਹੇ।

ਕੁਝ ਦਿਨ ਨਵੰਬਰ 1919 ਦੇ ਅਖ਼ੀਰ ਵਿਚ ਇਕਬਾਲ ਅਤੇ ਫਜ਼ਲ ਹੁਸੈਨ ਨੇ ਲਾਹੌਰ ਦੀ ਖਿਲਾਫਤ ਕਮੇਟੀ ਦੀ ਰਹਿਨੁਮਾਈ ਕੀਤੀ, ਜਿਸ ਵਿਚ ਫਜ਼ਲ ਹੁਸੈਨ ਪ੍ਰਧਾਨ ਸੀ ਅਤੇ ਇਕਬਾਲ ਸਕੱਤਰ[37]। ਨਾਮਿਲਵਰਤਣ ਵਿਚ ਇਨ੍ਹਾਂ ਦੀ ਕੋਈ ਰੁਚੀ ਨਾ ਰਹੀ। ਕੁਝ ਮਹੀਨਿਆਂ ਪਿਛੋਂ ਅਲੀ ਭਰਾਵਾਂ ਦੀ ਪ੍ਰੇਰਨਾ ਸਦਕਾ ਬਹੁਤ ਸਾਰੇ ਪ੍ਰੋਫੈਸਰ ਅਤੇ ਵਿਦਿਆਰਥੀ ਅਲੀਗੜ੍ਹ ਦੇ ਸਰਕਾਰ ਪੱਖੀ ਮਾਓ ਕਾਲਜ ਵਿਚ ਚਲੇ ਗਏ ਅਤੇ ਨਵਾਂ ਵਿਦਿਅਕ ਅਦਾਰਾ ਜਾਮੀਆ ਮਿਲੀਆ ਇਸਲਾਮੀਆ ਸ਼ੁਰੂ ਕਰ ਦਿੱਤਾ। ਗਾਂਧੀ ਨੇ ਇਕਬਾਲ ਨੂੰ ਇਸਦਾ ਪਹਿਲਾ ਰੈਕਟਰ (ਵਾਈਸ ਚਾਂਸਲਰ) ਲੱਗਣ ਵਾਸਤੇ ਕਿਹਾ—ਮੁਸਲਿਮ ਨੈਸ਼ਨਲ ਯੂਨੀਵਰਸਿਟੀ ਤੁਹਾਨੂੰ ਸੱਦਦੀ ਹੈ[38], ਸ਼ਾਇਰ ਨੇ ਸੱਦਾ ਪ੍ਰਵਾਨ ਨਹੀਂ ਕੀਤਾ।

ਸਤੰਬਰ 1920 ਵਿਚ ਲਾਲਾ ਲਾਜਪਤ ਰਾਇ ਨੇ ਕਲਕੱਤੇ ਕਾਂਗਰਸ ਸੈਸ਼ਨ ਦੀ ਪ੍ਰਧਾਨਗੀ ਕੀਤੀ ਜਿਸਨੇ ਨਾਮਿਲਵਰਤਣ ਅੰਦੋਲਨ ਦਾ ਸਮਰਥਨ ਕੀਤਾ। ਆਪਣੀ ਮੀਟਿੰਗ ਵਿਚ ਮੁਸਲਿਮ ਲੀਗ ਨੇ ਵੀ ਇਹੀ ਕੀਤਾ। ਪਿਛੋਂ ਜਦੋਂ ਨਾਗਪੁਰ ਵਿਚ ਕਾਂਗਰਸ ਸੈਸ਼ਨ ਹੋਇਆ, ਜਿਨ੍ਹਾਂ ਨੇ ਪਹਿਲਾਂ ਕਲਕੱਤੇ ਵਿਰੋਧਤਾ ਕੀਤੀ ਸੀ ਉਹ ਵੀ ਨਾਲ ਤੁਰ ਪਏ। ਨਾਗਪੁਰ ਵਿਚ ਸਨਾਤਨੀ ਹਿੰਦੂ ਮਦਨ ਮੋਹਨ ਮਾਲਵੀਆ ਅਤੇ ਜਿਨਾਹ ਨਾਮਿਲਵਰਤਣ ਦੇ ਹਾਮੀ ਨਹੀਂ ਸਨ।

ਇਸ ਸੈਸ਼ਨ ਵਿਚ ਜਦੋਂ ਗਾਂਧੀ ਦੀ ਪੂਰੀ ਚੜ੍ਹਤ ਸੀ ਜਿਨਾਹ ਨੇ ਕਾਂਗਰਸ ਛੱਡ ਦਿੱਤੀ। ਜਿਨਾਹ ਨੂੰ ਲੱਗਦਾ ਸੀ ਕਿ ਵਿਆਪਕ ਅੰਦੋਲਨ ਆਖਰ ਹਿੰਸਾ ਉਕਸਾਉਣਗੇ। ਉਸਨੂੰ ਇਸ ਗੱਲ ਦੀ ਵੀ ਤਕਲੀਫ ਹੋਈ ਕਿ ਕਾਂਗਰਸ 'ਸਾਮਰਾਜ ਦੇ ਅੰਦਰ ਸਵਰਾਜ' ਦਾ ਨਾਅਰਾ ਛੱਡ ਕੇ 'ਸਵਰਾਜ' ਦੇ ਨਾਅਰੇ ਤੇ ਆ ਗਈ ਹੈ, ਸਵਰਾਜ ਸਾਮਰਾਜ ਦੇ ਅੰਦਰ ਹੋਵੇ ਚਾਹੇ ਬਾਹਰ। ਭਾਰਤੀ ਲੋਕਾਂ ਨੂੰ 1920 ਵਿਚ ਸਾਮਰਾਜ ਬੁਰਾ ਲੱਗਣ ਲੱਗ ਪਿਆ ਸੀ ਪਰ ਜਿਨਾਹ ਚਾਹੁੰਦਾ ਸੀ ਕਿ ਲੜ ਰਹੇ ਵੱਖ-ਵੱਖ ਧੜਿਆਂ ਦੀ ਵਿਚੋਲਗੀ ਵਾਸਤੇ ਕੋਈ ਬਾਹਰਲੀ ਤਾਕਤ ਚਾਹੀਦੀ ਹੈ ਤਾਕਿ ਆਖਰੀ ਹੰਭਲਾ ਮਾਰਿਆ ਜਾਵੇ।

ਇਹ ਉਸੇ ਤਰ੍ਹਾਂ ਦੀ ਪੁਜੀਸ਼ਨ ਸੀ ਜਿਹੜੀ 1880 ਅਤੇ 1890ਵਿਆਂ ਵਿਚ ਸੱਯਦ ਅਹਿਮਦਖਾਨ ਦੀ ਰਹੀ। ਨਾਗਪੁਰ ਵਿਚ ਕਈ ਹਿੰਦੂਆਂ ਅਤੇ ਮੌਲਵੀਆਂ ਦੇ ਖਿਆਲ ਵੀ ਇਸ ਨਾਲ ਮੇਲ ਖਾਂਦੇ ਸਨ। ਬਹੁਤੇ ਭਾਰਤੀ 1920 ਵਿਚ ਸੋਚਣ ਲੱਗੇ ਸਨ ਕਿ ਬਰਤਾਨੀਆ ਰਾਜ ਨੂੰ ਦਫਾ ਕਰਨਾ ਚਾਹੀਦਾ ਹੈ।

1920 ਅਤੇ 1921 ਵਿਚ ਨਾ ਮਿਲਵਰਤਣ ਲਹਿਰ ਹੈਰਾਨੀਜਨਕ ਸਪੀਡ ਨਾਲ ਦੌੜਨ ਲੱਗੀ। ਕਾਂਗਰਸ, ਲੀਗ ਅਤੇ ਖਿਲਾਫਤ ਨੇ ਏਜੰਡਾ ਪੇਸ਼ ਕੀਤਾ ਜਿਸ ਵਿਚ ਇਹ ਜਾਂ ਇਨ੍ਹਾਂ ਵਿਚੋਂ ਕੁਝ ਨੁਕਤੇ ਸ਼ਾਮਲ ਕੀਤੇ ਜਾਣ—

* ਨਵੀਆਂ ਕੌਂਸਲਾਂ ਤੋਂ ਦੂਰ ਹਟੋ
* ਸਾਮਰਾਜ ਵਲੋਂ ਪ੍ਰਾਪਤ ਰੁਤਬੇ ਅਤੇ ਅਹੁਦੇ ਵਾਪਸ ਕਰੋ
* ਰਾਜ ਦੇ ਕਾਲਜਾਂ ਵਿਚ ਦਾਖਲੇ ਨਾ ਲਵੋ
* ਰਾਜ ਦੀਆਂ ਅਦਾਲਤਾਂ ਦਾ ਤਿਆਗ ਕਰੋ

* ਸਰਕਾਰੀ ਨੌਕਰੀਆਂ ਤੋਂ ਅਸਤੀਫੇ ਦਿਉ
* ਟੈਕਸ ਤਾਰਨੇ ਬੰਦ ਕਰੋ
* ਰਾਜ ਦੀ ਪੁਲਿਸ ਅਤੇ ਆਰਮੀ ਛੱਡੋ

ਹਾਂ ਮੁਖੀ ਮਨੋਰਥ ਵੀ ਸਨ। ਕਾਂਗਰਸ ਵਾਸਤੇ (ੳ) ਵੀਹ ਲੱਖ ਚਰਖੇ (ਅ) ਤਿਲਕ ਸਵਰਾਜ ਫੰਡ ਲਈ ਇਕ ਕਰੋੜ ਰੁਪਏ (ਅਗਸਤ 1920 ਵਿਚ ਤਿਲਕ ਦੀ ਮੌਤ ਹੋਈ) ਅਤੇ (ੲ) ਇਕ ਕਰੋੜ ਕਾਂਗਰਸ ਮੈਂਬਰ।

ਕਾਂਗਰਸ, ਲੀਗ ਅਤੇ ਖਿਲਾਫਤ ਦੇ ਸਾਂਝੇ ਫਰੰਟ ਨੇ ਗਾਂਧੀ ਨੂੰ ਆਪਣਾ ਲੀਡਰ ਮੰਨ ਲਿਆ ਸੀ। ਗਾਂਧੀ ਨੇ ਕਿਹਾ— ਜੇ ਨੈਗੇਟਿਵ ਤੇ ਪਾਜ਼ਿਟਿਵ ਉੱਪਰ ਲਿਖਿਤ ਟੀਚੇ ਹਾਸਲ ਹੋ ਜਾਣ, ਇਕ ਸਾਲ ਵਿਚ ਸਵਰਾਜ ਪ੍ਰਾਪਤ ਕਰ ਲਵਾਂਗੇ। ਪਹਿਲੇ ਦੋ ਨਾਲੋਂ ਅਖੀਰਲੇ ਪੰਜ ਨੁਕਤੇ ਪੂਰ ਚਾੜ੍ਹਨੇ ਮੁਸ਼ਕਲ ਵੀ ਸਨ ਖ਼ਤਰਨਾਕ ਵੀ ਤੇ ਗਾਂਧੀ ਦਾ ਸ਼ਾਂਤਮਈ ਅਹਿੰਸਕ ਅੰਦੋਲਨ ਵੀ ਰੁਕਾਵਟ ਲੱਗਦਾ ਸੀ।

ਮਈ 1920 ਵਿਚ ਗਾਂਧੀ ਨੇ ਆਪਣੇ ਮੁਸਲਮਾਨ ਜੁੱਟਾਂ ਨੂੰ ਕਹਿ ਦਿੱਤਾ ਸੀ— ਸਾਥੋਂ ਜਾਂ ਸਾਡੀ ਸ਼ਹਿ ਨਾਲ ਜੇ ਇਕ ਵੀ ਕਤਲ ਹੋ ਗਿਆ, ਮੈਂ ਅੰਦੋਲਨ ਛੱਡ ਦਿਆਂਗਾ।[39] ਬਾਕੀਆਂ ਨੂੰ ਵੀ ਇਹ ਗੱਲ ਸਮਝ ਆ ਗਈ। ਜੇ ਗਾਂਧੀ ਤੋਂ ਕੋਈ ਉਮੀਦ ਹੈ ਤਾਂ ਨਾਮਿਲਵਰਤਣ ਵਿਚ ਲੱਗੇ ਵਰਕਰਾਂ ਨੂੰ ਅਹਿੰਸਾ ਇਕ ਪਾਲਿਸੀ ਵਜੋਂ ਮੰਨਣੀ ਪਵੇਗੀ ਭਾਵੇਂ ਅਸੂਲਨ ਉਨ੍ਹਾਂ ਨੂੰ ਇਹ ਪਸੰਦ ਨਾ ਹੋਵੇ।

ਖਿਲਾਫਤੀਆਂ ਨੇ ਆਪਣੇ ਸੁਝਾਅ ਰੱਖੇ। ਇਕ, ਅੰਗਰੇਜ਼ਾਂ ਨੇ ਇਸਲਾਮ ਦੇ ਪਾਕਿ ਥਾਂ ਭਿੱਟ ਦਿੱਤੇ ਹਨ, ਇਸ ਦੇ ਰੋਸ ਵਜੋਂ ਅਫਗਾਨਿਸਤਾਨ ਵੱਲ ਕੂਚ ਕੀਤਾ ਜਾਏ, ਦੂਜਾ, ਅਫਗਾਨਿਸਤਾਨ ਨੂੰ ਆਖਿਆ ਜਾਵੇ ਕਿ ਭਾਰਤ ਤੇ ਹਮਲਾ ਕਰੇ। ਪਹਿਲੇ ਸੁਝਾਅ ਉੱਪਰ ਅਮਲ ਕਰਦਿਆਂ ਫਰੰਟੀਅਰ ਦੇ ਮੁਸਲਮਾਨ ਅਫਗਾਨਿਸਤਾਨ ਵੱਲ ਤੁਰ ਪਏ, ਨੁਕਸਾਨ ਉਠਾ ਕੇ ਪਰਤ ਆਏ। 'ਅਫਗਾਨਿਸਤਾਨ ਵੱਲ ਕੂਚ ਅਤੇ ਅਫਗਾਨਿਸਤਾਨ ਵਲੋਂ ਹਮਲਾ, ਦੋਵਾਂ ਨਾਲੋਂ ਨਾਮਿਲਵਰਤਣ ਲਹਿਰ ਹਰ ਪੱਖੋਂ ਸਹੀ ਹੈ', ਗਾਂਧੀ ਨੇ ਕਿਹਾ।

1 ਅਗਸਤ 1920 ਤੋਂ ਸਨਮਾਨ ਚਿੰਨ੍ਹ ਵਾਪਸ ਹੋਣੇ ਸ਼ੁਰੂ ਹੋ ਗਏ, ਹਜ਼ਾਰਾਂ ਵਿਦਿਆਰਥੀ ਸਰਕਾਰੀ ਕਾਲਜ ਛੱਡ ਗਏ, ਸੈਂਕੜੇ ਵਕੀਲਾਂ ਨੇ ਅਦਾਲਤਾਂ ਵਲੋਂ ਮੂੰਹ ਫੇਰ ਲਿਆ ਤੇ ਨਵੰਬਰ ਵਿਚ ਮੁੱਖ ਸਿਆਸੀ ਲੀਡਰਾਂ ਨੇ ਵਿਧਾਨ ਕੌਂਸਲਾਂ ਲਈ ਚੋਣਾਂ ਦਾ ਬਾਈਕਾਟ ਕਰ ਦਿੱਤਾ।

ਭਾਰਤ ਵਿਚ ਅਸਾਧਾਰਣ ਘਟਨਾਵਾਂ ਦਿਖਾਈ ਦੇਣ ਲੱਗੀਆਂ। ਉੱਚ-ਜਾਤੀ ਦੇ ਹਿੰਦੂ ਅਛੂਤ ਬਸਤੀਆਂ ਵਿਚ ਜਾਣ ਲੱਗੇ। ਮੁਸਲਮਾਨਾਂ ਨੇ ਗਊ ਹੱਤਿਆ ਕੀਤੇ ਬਗੈਰ ਈਦ ਮਨਾਈ। ਸ਼ਹਿਰੀ ਲੋਕਾਂ ਨੇ ਪਿੰਡਾਂ ਵੱਲ ਰੁਖ਼ ਕੀਤਾ, ਔਰਤਾਂ ਨੇ ਘਰ ਦੇ ਬੂਹੇ ਤੋਂ ਬਾਹਰ ਕਦਮ ਰੱਖਿਆ, ਖੱਦਰ ਪਹਿਨਣਾ ਅਤੇ ਵਿਦੇਸ਼ੀ ਕੱਪੜੇ ਦਾ ਬਾਈਕਾਟ ਕਰਨਾ, ਕਈ ਥਾਂ ਸਾੜ ਦੇਣਾ ਆਦਿਕ ਸ਼ੁਰੂ ਹੋਇਆ। ਲੱਖਾਂ ਚਰਖਿਆਂ ਦੀ ਘੂਕਰ ਸੁਣੀ ਗਈ, ਤਿਲਕ ਫੰਡ ਦਾ ਟੀਚਾ ਪੂਰਾ ਹੋਇਆ ਤੇ ਕਾਂਗਰਸ ਵਿਚ ਸੱਠ ਲੱਖ ਭਰਤੀ ਹੋਈ।

ਜਿਉਂ ਜਿਉਂ ਅੰਦੋਲਨ ਤਿੱਖਾ ਹੁੰਦਾ ਗਿਆ, 1921 ਦੇ ਅਖ਼ੀਰ ਤੱਕ ਹਜ਼ਾਰਾਂ ਨੇ ਅਹਿੰਸਕ ਰਹਿੰਦੇ ਹੋਏ ਕਾਨੂੰਨ ਦਾ ਬਾਈਕਾਟ ਕੀਤਾ ਤੇ ਜੇਲ੍ਹਾਂ ਵਿਚ ਗਏ। ਅਸਲ ਕ੍ਰਿਸ਼ਮਾ ਇਹ ਕਿ ਰਾਜ ਦਾ ਡਰ ਜਾਂਦਾ ਰਿਹਾ, ਬੇਅਰਾਮੀ ਨਾ ਰਹੀ। ਅਲਾਹਾਬਾਦ ਤੋਂ ਮੋਤੀ ਲਾਲ ਨਹਿਰੂ, ਕਲਕੱਤੇ ਤੋਂ ਚਿਤਰੰਜਨ ਦਾਸ, ਦਿੱਲੀ ਦੇ ਹਕੀਮ ਅਜਮਲ ਖਾਨ ਅਤੇ ਐਮ.ਏ. ਅਨਸਾਰੀ, ਪੰਜਾਬ ਦੇ ਲਾਲਾ ਲਾਜਪਤ ਰਾਇ ਖੁਸ਼ੀ ਖੁਸ਼ੀ ਜੇਲ੍ਹੀਂ ਗਏ।

ਹਰ ਪੱਧਰ ਤੇ ਨਵੇਂ ਲੀਡਰ ਆਏ, ਲੋਕਲ, ਪ੍ਰਾਂਤਕ ਅਤੇ ਨੈਸ਼ਨਲ : ਯੂਪੀ ਤੋਂ ਜਵਾਹਰ ਲਾਲ ਨਹਿਰੂ, ਗੁਜਰਾਤ ਤੋਂ ਵੱਲਭ ਭਾਈ ਪਟੇਲ, ਬੰਗਾਲ ਤੋਂ ਸੁਭਾਸ਼ ਚੰਦਰ ਬੋਸ, ਬਿਹਾਰ ਤੋਂ ਰਾਜਿੰਦਰ ਪ੍ਰਸਾਦ, ਮਦਰਾਸ ਤੋਂ ਰਾਜਗੋਪਾਲ ਆਚਾਰੀਆ ਸਾਰੇ ਜੇਲ੍ਹ ਗਏ ਤੇ ਕੌਮੀ ਲੀਡਰ ਹੋ ਗਏ। ਅੰਦੋਲਨ ਦੇ ਕੇਂਦਰ ਵਿਚ ਤੇ ਸ਼੍ਰੋਮਣੀ ਬੁਲਾਰਿਆਂ ਵਿਚ ਯੂਪੀ ਦੇ ਅਲੀ ਬ੍ਰਦਰਜ਼, ਬੰਗਾਲ ਦੇ ਅਬੁਲ ਕਲਾਮ ਆਜ਼ਾਦ ਅਤੇ ਫਰੰਟੀਅਰ ਪ੍ਰਾਂਤ ਦੇ ਅਬਦੁਲ ਗੱਫਾਰ ਖਾਨ ਨੇ ਜੇਲ੍ਹ ਭੁਗਤੀ।

ਕਿਚਲੂ, ਲਾਹੌਰ ਦੇ ਦੁਨੀ ਚੰਦ, ਅੰਬਾਲੇ ਦੇ ਦੂਜੇ ਦੁਨੀ ਚੰਦ, ਸਿਆਲਕੋਟ ਦੇ ਆਗਾ ਸਫਦਰ ਸਮੇਤ 50 ਵਕੀਲਾਂ ਨੇ ਪੰਜਾਬ ਵਿਚ ਵਕਾਲਤ ਛੱਡ ਦਿੱਤੀ, ਰਾਜ ਦਾ ਕਾਨੂੰਨ ਤੋੜਿਆ, ਜੇਲ੍ਹ ਦੀ ਹਵਾ ਖਾਧੀ। ਡਾ. ਸੱਤਪਾਲ ਆਪਣੀ ਉਮਰ ਦੇ ਸਭ ਤੋਂ ਵਧੀਆ ਸਾਲ ਜੇਲ੍ਹ ਵਿਚ ਗੁਜ਼ਾਰੇਗਾ।

ਇਕ ਨਵੀਂ ਘਟਨਾ ਨੇ ਸਿੱਖਾਂ ਦੀ ਸਥਿਤੀ ਬਦਲ ਦਿੱਤੀ। ਸਾਲ 1919 ਵਿਚ ਕੁਝ ਵਫਾਦਾਰ ਸਿੱਖ ਡਾਇਰ ਨੂੰ ਜਲ੍ਹਿਆਂ ਵਾਲੇ ਕਤਲਿਆਮ ਪਿਛੋਂ ਸਿਰੋਪਾ ਦੇਣਾ ਚਾਹੁੰਦੇ ਸਨ, ਹੋਰ ਸਿੱਖਾਂ ਨੇ ਆਜ਼ਾਦੀ ਹਾਸਲ ਕਰਨ ਲਈ ਨਵੀਂ ਜਥੇਬੰਦੀ ਸਿੱਖ ਲੀਗ ਕਾਇਮ ਕਰ ਲਈ, ਸਿਆਲਕੋਟ ਦੇ ਬਾਬਾ ਖੜਕ ਸਿੰਘ (1868–1963) ਨੂੰ ਪ੍ਰਧਾਨ ਥਾਪ ਦਿੱਤਾ ਜਿਹੜਾ ਜਲ੍ਹਿਆਂਵਾਲੇ ਬਾਗ ਦੇ ਸਾਕੇ ਤੋਂ ਵਲੂੰਧਰਿਆ ਗਿਆ ਸੀ।

ਭ੍ਰਿਸ਼ਟ ਅਤੇ ਅੱਯਾਸ਼ ਮਹੰਤਾਂ ਤੋਂ ਗੁਰਦੁਆਰਿਆਂ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈਣ ਲਈ ਨਵੇਂ ਮਾਹੌਲ ਵਿਚ ਅਕਾਲੀ ਦਲ ਬਣ ਗਿਆ। ਇਨ੍ਹਾਂ ਸਿੱਖ ਸੁਧਾਰਕਾਂ ਨੇ ਗੁਰਦੁਆਰਿਆਂ ਦੀ ਸੰਭਾਲ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾ ਲਈ। ਉਨ੍ਹਾਂ ਦੇ ਯਤਨਾਂ ਦਾ ਡਟ ਕੇ ਵਿਰੋਧ ਹੋਇਆ। ਲਗਭਗ 100 ਸਿੱਖ ਨਨਕਾਣਾ ਸਾਹਿਬ ਅੰਦਰ ਕਬਜ਼ਾ ਲੈਣ ਗਏ, ਸਾਰੇ ਦੇ ਸਾਰੇ ਕਤਲ ਕਰ ਦਿੱਤੇ।

ਇਸ ਪਿਛੋਂ ਬਾਬਾ ਖੜਕ ਸਿੰਘ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਗਏ ਪਰ ਡੀਸੀ ਨੇ ਉਸਨੂੰ ਦਰਬਾਰ ਸਾਹਿਬ ਦੀਆਂ ਚਾਬੀਆਂ ਦੇਣ ਤੋਂ ਇਨਕਾਰ ਕਰ ਦਿੱਤਾ। ਫਲਸਰੂਪ ਅੰਦੋਲਨ ਚੱਲ ਪਿਆ, 198 ਬੰਦੇ ਗ੍ਰਿਫਤਾਰ ਕੀਤੇ ਜਿਨ੍ਹਾਂ ਵਿਚ ਸ਼੍ਰੋਮਣੀ ਕਮੇਟੀ ਦੇ ਤਿੰਨ ਪ੍ਰਧਾਨ, ਚਾਰ ਸਕੱਤਰ ਤੇ ਸਾਰੀ ਦੀ ਸਾਰੀ ਕਾਰਜਕਾਰਨੀ ਸੀ।[40] ਸਰਕਾਰ ਕੋਲ ਕੁੰਜੀਆਂ ਸੌਂਪਣ ਤੋਂ ਇਲਾਵਾ ਕੋਈ ਚਾਰਾ ਨਹੀਂ ਸੀ।

ਦੋ ਸਾਲ ਬਾਦ ਜਦੋਂ ਪੰਜਾਬ ਕਾਂਗਰਸ ਦਾ ਪ੍ਰਧਾਨ ਆਗਾ ਸਫਦਰ ਗ੍ਰਿਫਤਾਰ ਕਰ ਲਿਆ ਤਾਂ ਉਸਦੀ ਥਾਂ ਖੜਕ ਸਿੰਘ ਨੂੰ ਪ੍ਰਧਾਨਗੀ ਮਿਲੀ, ਖੜਕ ਸਿੰਘ ਨੂੰ

ਗ੍ਰਿਫਤਾਰ ਕਰ ਲਿਆ। ਸਰਦੂਲ ਸਿੰਘ ਕਵੀਸ਼ਰ (1886–1963) ਸਿੱਖ ਲੀਗ ਅਤੇ ਪੰਜਾਬ ਕਾਂਗਰਸ ਦਾ ਸਕੱਤਰ ਅਨੇਕਾਂ ਵਿਚੋਂ ਗ੍ਰਿਫਤਾਰੀ ਦੇਣ ਵਾਲੇ ਇਕ ਸਨ।

× × ×

ਹਿੰਦੂ-ਮੁਸਲਿਮ ਅਤੇ ਸਿੱਖ-ਮੁਸਲਿਮ ਵਿਚਕਾਰ ਅੰਗਰੇਜ਼, ਭਾਰਤੀਆਂ ਦੀ ਮਦਦ ਨਾਲ ਰਾਜ ਫਿਰ ਝਗੜਾ ਕਰਵਾਉਣ ਵਿਚ ਕਾਮਯਾਬ ਹੋ ਗਿਆ। ਹਕੂਮਤ ਵਿਰੁੱਧ ਲੜਦੇ ਲੜਦੇ ਆਪੋ ਵਿਚ ਲੜ ਪਏ। ਜੇ ਇਕਬਾਲ ਨਾ-ਮਿਲਵਰਤਣ ਅੰਦੋਲਨ ਵਿਚ ਸ਼ਾਮਲ ਹੋ ਜਾਂਦਾ, ਜੇਲ੍ਹ ਚਲਾ ਜਾਂਦਾ ਤਾਂ ਇਸ ਦੁਰਘਟਨਾ ਨੂੰ ਰੋਕ ਸਕਦਾ। ਭਰਪੂਰ ਕੋਸ਼ਿਸ਼ਾਂ ਦੇ ਬਾਵਜੂਦ ਮੁਸਲਿਮ ਪੰਜਾਬ ਨਾ-ਮਿਲਵਰਤਣ ਲਹਿਰ ਵਿਚ ਕੁੱਦਣ ਲਈ ਤਿਆਰ ਨਾ ਹੋਇਆ, ਜ਼ਫਰ ਅਲੀ ਅਤੇ ਕਿਚਲੂ ਵਾਹ ਲਾ ਕੇ ਥੱਕ ਗਏ। ਫਜ਼ਲ ਹੁਸੈਨ ਬੀਤੇ ਸਾਲ ਪੰਜਾਬ ਕਾਂਗਰਸ ਅਤੇ ਪੰਜਾਬ ਲੀਗ ਦਾ ਪ੍ਰਧਾਨ ਸੀ। ਨਵੰਬਰ 1920 ਵਿਚ ਉਸਨੇ ਐਲਾਨ ਕਰ ਦਿੱਤਾ ਕਿ ਉਹ ਨਵੀਂ ਕੌਂਸਲ ਵਿਚ ਜਾਣ ਲਈ ਚੋਣ ਲੜੇਗਾ।

ਉਦੋਂ ਤੱਕ ਬਹੁਤ ਸਾਰੇ ਪੰਜਾਬੀਆਂ ਦਾ ਵਿਸ਼ਵਾਸ ਸੀ ਕਿ ਫਜ਼ਲ ਹੁਸੈਨ ਵਿਚ ਹਿੰਦੂ-ਮੁਸਲਿਮ ਏਕਤਾ ਕਾਇਮ ਰੱਖਦਿਆਂ ਪੰਜਾਬ ਦੀ ਅਗਵਾਈ ਸਵਰਾਜ ਤੱਕ ਕਰ ਸਕਣ ਦੀ ਸਮਰੱਥਾ ਹੈ।[41] ਉਸ ਵਲੋਂ ਨਾ-ਮਿਲਵਰਤਣ ਲਹਿਰ ਨੂੰ ਰੱਦ ਕਰਨ ਨਾਲ ਸਰਕਾਰ ਨੇ ਚੁਸਤੀ ਫੁਰਤੀ ਨਾਲ ਅੰਦੋਲਨ ਨੂੰ ਸੱਟ ਮਾਰੀ।

ਇਥੇ ਇਕ ਹੋਰ ਵੱਡੀ ਕਮੀ ਨਜ਼ਰ ਆਈ, ਕਾਂਗਰਸ ਅਤੇ ਮੁਸਲਿਮ ਲੀਗ ਦੋਵਾਂ ਨੇ ਪੰਜਾਬੀ ਕਿਸਾਨ ਨਾਲ ਰਾਬਤਾ ਨਹੀਂ ਰੱਖਿਆ। ਰਾਜ ਨੇ ਆਪਣੇ ਪ੍ਰਾਜੈਕਟਾਂ ਵਿਚ ਕਿਸਾਨੀ ਦੀ ਖੁਸ਼ਹਾਲੀ ਦਾ ਸਭ ਤੋਂ ਵੱਡਾ ਪ੍ਰਾਜੈਕਟ ਰੱਖਿਆ ਤੇ ਸਿਰੇ ਲਾਇਆ, ਕਿਸਾਨ ਖੁਸ਼ਹਾਲ ਹੋਏ। ਖੱਦਰ, ਚਰਖੇ ਅਤੇ ਹੋਰ ਤਰੀਕਿਆਂ ਰਾਹੀਂ ਗਾਂਧੀ ਨੇ ਪੇਂਡੂ ਭਾਰਤ ਨਾਲ ਰਾਬਤਾ ਬਣਾਇਆ। 1919 ਕਾਂਗਰਸ ਦੇ ਸਾਲਾਨਾ ਇਜਲਾਸ ਵਿਚ ਅੰਮ੍ਰਿਤਸਰ ਕਿਸਾਨਾਂ ਨੇ ਹਾਜ਼ਰੀ ਭਰੀ ਪਰ 1920-21 ਤੱਕ ਸੱਚ ਹੈ ਕਿ ਕਾਂਗਰਸ ਅਤੇ ਲੀਗ ਸ਼ਹਿਰੀਆਂ ਦੀਆਂ ਪਾਰਟੀਆਂ ਰਹੀਆਂ। ਨਾ-ਮਿਲਵਰਤਣਕਾਰੀਆਂ ਦੇ ਏਜੰਡੇ ਵਿਚ ਪੇਂਡੂ-ਸ਼ਹਿਰੀ ਪਾੜਾ ਮੇਟਣਾ ਸ਼ਾਮਿਲ ਨਹੀਂ ਸੀ।

ਆਪਣੇ ਪੱਤੇ ਹੁਸ਼ਿਆਰੀ ਨਾਲ ਸੁੱਟਦਿਆਂ ਫਜ਼ਲ ਹੁਸੈਨ ਜਿਹੜਾ ਕਿ ਸਫਲ ਵਕੀਲ ਸੀ, ਨਾ ਜ਼ਿਮੀਂਦਾਰ, ਨਾ ਕਿਸਾਨ, ਕੁੱਲ ਪੰਜਾਬੀ ਕਿਸਾਨੀ, ਹਿੰਦੂ, ਸਿੱਖ, ਮੁਸਲਿਮ ਦਾ ਪ੍ਰਤੀਨਿਧ ਬੁਲਾਰਾ ਹੋ ਗਿਆ, ਅੰਗਰੇਜ਼ਾਂ ਦੀ ਵਿਉਂਤ ਅਨੁਸਾਰ ਵਿਧਾਨ ਕੌਂਸਲ ਉੱਪਰ ਹਾਵੀ ਹੋ ਗਿਆ। ਨਾ-ਮਿਲਵਰਤਣ ਲਹਿਰ ਦੇ ਵਿਰੋਧੀਆਂ ਤੇ ਸਰਕਾਰ ਦੇ ਵਫਾਦਾਰਾਂ ਨੂੰ ਮਜ਼ਬੂਤ ਕਰਨ ਲਈ ਫਜ਼ਲ ਹੁਸੈਨ ਅਤੇ ਲਾਲਾ ਹਰਕਿਸ਼ਨ ਲਾਲ ਪੰਜਾਬ ਦੇ ਵਜ਼ੀਰ ਥਾਪ ਦਿੱਤੇ। ਉਹ ਬੰਦੇ ਜਿਨ੍ਹਾਂ ਨੂੰ ਓਡਵਾਇਰ ਨਫਰਤ ਕਰਦਾ ਸੀ, ਜਿਹੜੇ ਰੋਲਟ ਐਕਟ ਵਿਰੁੱਧ ਛਾਤੀਆਂ ਤਾਣ ਕੇ ਖਲੋਤੇ ਸਨ, ਰਾਜ ਦਾ ਹਿੱਸਾ ਹੋ ਗਏ। ਦਬਾ ਦੇਣ ਨਾਲੋਂ ਸਿਆਸਤਦਾਨ ਨੂੰ ਖੁਸ਼ ਕਰ ਲੈਣਾ ਵਧੀਕ ਚਤੁਰਾਈ ਦਾ ਕੰਮ ਹੈ।

ਉਦੋਂ ਪੰਜਾਬ ਦਾ ਲਾਲਾ ਲਾਜਪਤ ਰਾਇ 57 ਸਾਲ ਦਾ ਸੀ ਜਦੋਂ ਉਹ ਹਿੰਦੁਸਤਾਨ ਦੇ ਵੱਡੇ ਲੀਡਰਾਂ ਵਿਚ ਸ਼ੁਮਾਰ ਹੋਣ ਲੱਗਾ ਸੀ। ਮੀਟਿੰਗਾਂ ਕਰਨ ਵਿਰੁੱਧ ਪਾਬੰਦੀ ਤੋੜਨ ਕਾਰਨ ਦਸੰਬਰ 1921 ਵਿਚ ਉਸਨੂੰ ਗ੍ਰਿਫਤਾਰ ਕਰ ਲਿਆ। ਗਾਂਧੀ ਤੋਂ ਪੰਜ ਸਾਲ ਉਮਰ ਵਿਚ ਵੱਡਾ, ਹਰੇਕ ਭਾਂਤ ਦੇ ਪੰਜਾਬੀ ਹਿੰਦੂਆਂ ਦਾ ਹੀਰੋ, ਹਿੰਮਤੀ, ਨਾ-ਮਿਲਵਰਤਣੀਆਂ ਤੇ ਹਿੰਦੂ-ਮੁਸਲਿਮ ਏਕਤਾ ਦਾ ਇੱਛੁਕ ਇਕ ਥਾਂ ਮਾਰ ਖਾ ਗਿਆ। ਮੁਸਲਮਾਨ, ਉਸ ਨਾਲ ਨਹੀਂ ਸਨ, ਉਸਨੇ ਉਨ੍ਹਾਂ ਨਾਲ ਨੇੜਤਾ ਕਾਇਮ ਕਰਨ ਦਾ ਯਤਨ ਵੀ ਨਹੀਂ ਕੀਤਾ। ਜੂਨ 1920 ਵਿਚ ਉਸਨੇ ਕਹਿ ਦਿੱਤਾ ਸੀ ਕਿ ਮੁਸਲਮਾਨ ਹਿੰਦੂਆਂ ਤੋਂ ਬੇਹੱਦ ਮੱਦਦ ਦੀ ਆਸ ਨਾ ਰੱਖਣ, ਅਫਗਾਨਿਸਤਾਨ ਆ ਕੇ ਹਿੰਦੁਸਤਾਨ ਤੇ ਕਬਜ਼ਾ ਕਰ ਲਏ, ਇਹ ਸਾਨੂੰ ਹਿੰਦੂਆਂ ਨੂੰ ਮਨਜ਼ੂਰ ਨਹੀਂ।[42]

ਡਾਇਰ ਅਤੇ ਓਡਵਾਇਰ ਨੇ ਪੰਜਾਬੀਆਂ ਦੇ ਦਿਲਾਂ ਵਿਚੋਂ ਰਾਜ ਲਈ ਸਤਿਕਾਰ ਤਾਂ ਘਟਾ ਦਿੱਤਾ ਇਨਾਮਾਂ, ਸਨਮਾਨਾਂ, ਰੁਤਬਿਆਂ ਦੀ ਲਾਲਸਾ ਨਹੀਂ ਮਰੀ। ਅਹਿੰਸਾ ਦੀ ਪੁਕਾਰ ਅਤੇ ਪਾਰਟੀ ਲਈ ਦਾਨ ਦੀ ਮੰਗ ਨੇ ਵੀ ਵਧੀਕ ਅਸਰ ਨਾ ਕੀਤਾ। ਗਾਂਧੀ ਨੇ 1920 ਤੇ ਫਿਰ 1921 ਵਿਚ ਪੰਜਾਬ ਦੌਰਾ ਕੀਤਾ ਕਿ ਨਾ ਮਿਲਵਰਤਣ ਲਹਿਰ ਵਿਚ ਕੁੱਦੋ, ਪੁਲਸ ਰਿਕਾਰਡ ਅਨੁਸਾਰ ਅੰਗਰੇਜ਼ਾਂ ਉੱਪਰ ਕੀਤੀ ਹਿੰਸਾ ਦੀ ਆਲੋਚਨਾ ਪੰਜਾਬੀਆਂ ਨੂੰ ਚੰਗੀ ਨਹੀਂ ਲੱਗੀ, ਉਹ ਕੋਈ ਸੁਪਰਮੈਨ ਨਹੀਂ ਲੱਗਾ, ਰੁਤਬੇ ਵਾਪਸ ਕਰੋ, ਪੈਸੇ ਦਿਉ, ਗਹਿਣੇ ਦਿਉ ਆਦਿਕ ਪੰਜਾਬੀਆਂ ਨੂੰ ਪਸੰਦ ਨਾ ਆਏ।[43]

ਸਟੇਜਾਂ ਤੋਂ ਅੰਗਰੇਜ਼ਾਂ ਵਿਰੁੱਧ ਜ਼ਫਰ ਅਲੀ ਦੀਆਂ ਦਹਾੜਾਂ, ਰਾਜ ਲਈ ਫਿਕਰ ਦਾ ਕਾਰਨ ਸਨ। ਉਸ ਦਾ ਅਸਰ ਖੁੰਢਾ ਕਰਨ ਲਈ ਵਫਾਦਾਰ ਮੁਸਲਮਾਨ ਕੰਮ ਆਏ। ਆਪਣੇ ਭਾਈਬੰਦਾਂ ਨੂੰ ਸਮਝਾਇਆ ਕਿ ਤੁਰਕੀ ਦਾ ਮਸਲਾ ਸਿਆਸੀ ਹੈ ਧਾਰਮਿਕ ਨਹੀਂ। ਤੇ ਸਾਡੀ ਰਵਾਇਤ ਰਹੀ ਹੈ ਕਿ ਪਰਜਾ ਨੇ ਰਾਜੇ ਦਾ ਅਦਬ ਕਰਨਾ ਹੈ ਬੇਸ਼ਕ ਹਜ਼ਾਰਾਂ ਮੀਲ ਦੂਰ ਬੈਠਾ ਹੋਵੇ।[44]

ਮੌਲਾਨਾ ਅਬੁਲ ਕਲਾਮ ਅਜ਼ਾਦ ਇਨ੍ਹਾਂ ਗੱਲਾਂ ਨੂੰ ਦਲੀਲਾਂ ਰਾਹੀਂ ਕਟਦਾ, ਨਾ ਮਿਲਵਰਤਣ ਅੰਦੋਲਨਾਂ ਵਿਚ ਭਾਸ਼ਣ ਦਿੰਦਾ। ਆਜ਼ਾਦ ਵੱਡਾ ਵਿਦਵਾਨ ਅਤੇ ਵਧੀਆ ਬੁਲਾਰਾ ਹੋਣ ਸਦਕਾ ਬਹੁਤ ਸਤਿਕਾਰਿਆ ਜਾਂਦਾ ਪਰ ਉਹ ਪੰਜਾਬੀ ਨਹੀਂ ਸੀ ਜਿਸ ਕਰਕੇ ਪੰਜਾਬ ਤੇ ਉਸਦਾ ਅਸਰ ਨਾ ਹੁੰਦਾ।

ਨਾਮਿਲਵਰਤਣ ਨੂੰ ਹੋਰ ਝਟਕੇ ਲੱਗੇ। ਸਭ ਤੋਂ ਵੱਡਾ ਝਟਕਾ ਤੁਰਕੀ ਤੋਂ ਹੀ ਲੱਗਾ, ਉਭਰਦਾ ਹੋਇਆ ਉਥੋਂ ਦਾ ਆਧੁਨਿਕ ਮੁਸਲਿਮ ਲੀਡਰ ਮੁਸਤਫਾ ਕਮਾਲ ਫੈਸਲਾ ਕਰੀ ਬੈਠਾ ਸੀ ਕਿ ਸੁਲਤਾਨ ਨੂੰ ਗੱਦੀਓਂ ਉਤਾਰਨਾ ਹੈ, ਉਸ ਤੁਰਕੀ ਸੁਲਤਾਨ ਨੂੰ ਜਿਸ ਵਾਸਤੇ ਭਾਰਤੀ ਮੁਸਲਮਾਨ ਜਾਨ ਵਾਰਨ ਲਈ ਤਿਆਰ ਸਨ। ਖਿਲਾਫਤ ਕਾਨਫਰੰਸ ਵਿਚ ਭਾਰਤੀ ਮੁਸਲਮਾਨਾਂ ਨੇ ਮਤਾ ਪਾਸ ਕਰਕੇ ਕਮਾਲ ਅਤੇ ਸੁਲਤਾਨ ਕੋਲ ਅਰਜ਼ ਕੀਤੀ ਕਿ ਇਕ ਹੋ ਜਾਓ, ਪਰ ਉਹ ਤਾਂ ਸ਼ਰੇਆਮ ਆਪੋ ਵਿਚ ਲੜ ਰਹੇ ਸਨ।

ਘੋਰ ਨਿਰਾਸ਼ਤਾ ਵਿਚ ਡੁੱਬੇ ਮੁਹੰਮਦ ਅਲੀ ਨੇ ਕਿਹਾ— ਜੇ ਅਫਗਾਨ ਫੌਜ

ਭਾਰਤ ਤੇ ਹਮਲਾ ਕਰੇ, ਮੈਂ ਸਹਾਇਤਾ ਕਰਾਂਗਾ। ਹਿੰਦੂ ਤੈਸ਼ ਵਿਚ ਆ ਗਏ, ਵਾਇਸਰਾਇ ਲਾਰਡ ਰੀਡਿੰਗ ਵੀ। ਗਾਂਧੀ ਦੇ ਇਸ਼ਾਰੇ ਤੇ ਅਲੀ ਭਰਾਵਾਂ ਨੇ ਮਾਫੀ ਮੰਗੀ ਪਰ ਨੁਕਸਾਨ ਤਾਂ ਹੋ ਚੁੱਕਾ ਸੀ।

ਸ਼ੱਕ ਅਤੇ ਸ਼ਰੀਕੇ ਕਾਰਨ ਹੇਠਲੀ ਪੱਧਰ ਉੱਤੇ ਹਿੰਦੂ-ਮੁਸਲਮਾਨ ਇਤਬਾਰ ਨੂੰ ਖੋਰਾ ਲੱਗ ਚੁੱਕਾ ਸੀ। ਜਦੋਂ ਪੰਜਾਬ ਦੇ ਲੀਡਰਾਂ ਨੇ ਫਤਵੇ ਰਾਹੀਂ ਪੁਲਸ ਅਤੇ ਆਰਮੀ ਦੇ ਸਿਪਾਹੀਆਂ ਨੂੰ ਨੌਕਰੀਆਂ ਛੱਡਣ ਲਈ ਕਿਹਾ ਤਾਂ ਇਸ ਨੂੰ ਹਿੰਦੂ ਅਖ਼ਬਾਰਾਂ ਨੇ ਪੂਰਾ ਸਿਰ ਤੇ ਚੁੱਕਿਆ। ਇਸ ਕਰਕੇ ਨਹੀਂ ਕਿ ਇਸ ਨਾਲ ਨਾ-ਮਿਲਵਰਤਣ ਦਾ ਕੋਈ ਲੈਣ ਦੇਣ ਸੀ। ਹਿੰਦੂ ਇਸ ਲਈ ਖੁਸ਼ ਸਨ ਕਿ ਇਉਂ ਕਰਨ ਨਾਲ ਪੁਲਸ ਅਤੇ ਫੌਜ ਵਿਚੋਂ ਮੁਸਲਮਾਨਾਂ ਦਾ ਦਬਦਬਾ ਜਾਂਦਾ ਰਹੇਗਾ। ਇਕ ਸਕਾਲਰ ਨੇ ਲਿਖਿਆ— ਫਤਵੇ ਦਾ ਕੋਈ ਅਸਰ ਨਾ ਹੋਇਆ, ਕਿਸੇ ਨੇ ਮੰਨਿਆਂ ਈ ਨਾ।[45] ਪੁਰਾਣੀ ਆਦਤ ਪਰਤਣ ਲੱਗੀ, ਰਾਜ ਕੋਈ ਸਮੱਸਿਆ ਨਹੀਂ, ਸਮੱਸਿਆ ਇਕ ਦੂਜੇ ਤੋਂ ਹੈ।

ਕਿਸੇ ਸੂਰਤ ਵਿਚ ਵੀ ਰਾਜ ਆਪਣਾ ਭਰਤੀ ਏਜੰਡਾ ਖੰਡਿਤ ਨਹੀਂ ਹੋਣ ਦਏਗਾ। ਜੁਲਾਈ 1921, ਅਲੀ ਭਰਾਵਾਂ ਨੇ ਕਰਾਚੀ ਵਿਚ ਜਦੋਂ ਐਲਾਨ ਕੀਤਾ ਕਿ ਜੇ ਅੰਗਰੇਜ਼ ਮੁਸਤਫਾ ਕਮਾਲ ਵਿਰੁੱਧ ਜੰਗ ਲੜਦੇ ਹਨ ਤਾਂ ਮੁਸਲਮਾਨ ਫੌਜ ਦੀ ਨੌਕਰੀ ਛੱਡ ਦੇਣ, ਸਰਕਾਰ ਨੇ ਉਨ੍ਹਾਂ ਨੂੰ ਗ੍ਰਿਫਤਾਰ ਕਰਨ ਦਾ ਫੈਸਲਾ ਕੀਤਾ। ਗਾਂਧੀ ਅਤੇ ਕਾਂਗਰਸ ਨੇ ਕਿਹਾ— ਹਰ ਸੂਰਤ ਵਿਚ ਅਸੀਂ ਅਲੀ ਭਰਾਵਾਂ ਦੇ ਹੱਕ ਵਿਚ ਖੜ੍ਹਾਂਗੇ। ਪਰ ਨਾ-ਮਿਲਵਰਤਣ ਲਹਿਰ ਖ਼ੁਦ ਤੂਫਾਨ ਵਿਚ ਘਿਰ ਗਈ।

ਕਈ ਪਾਸਿਓਂ ਝੱਖੜ ਝੁੱਲਿਆ। ਅਗਸਤ 1921 ਵਿਚ ਮਾਲਾਬਾਰ (ਦੱਖਣੀ ਭਾਰਤ ਵਿਚ) ਦੇ ਮਲਿਆਲੀ ਬੋਲਦੇ ਮੋਪਲਾ ਮੁਸਲਮਾਨ ਸਰਕਾਰ ਅਤੇ ਆਪਣੇ ਹਿੰਦੂ ਜ਼ਿਮੀਂਦਾਰਾਂ ਵਿਰੁੱਧ ਉੱਠ ਖਲੋਤੇ। ਬਹੁਤ ਸਾਰੇ ਹਿੰਦੂ ਮਾਰੇ ਗਏ, ਬਚਦਿਆਂ ਨੂੰ ਕਲਮਾ ਪੜ੍ਹਾ ਦਿੱਤਾ। ਵੱਡੀ ਪੱਧਰ ਤੇ ਸੈਨਾ ਨਾਲ ਇਸ ਬਗਾਵਤ ਨੂੰ ਦਬਾਉਂਦਿਆਂ ਬਹੁਤ ਮੋਪਲਾ ਮੁਸਲਮਾਨ ਮਰੇ। ਇਹ ਸਥਾਨਕ ਸਮੱਸਿਆ ਕਾਰਨ ਪੈਦਾ ਹੋਈ ਬਗਾਵਤ ਸੀ ਜਿਸਦਾ ਖਿਲਾਫਤ ਜਾਂ ਨਾ-ਮਿਲਵਰਤਣ ਲਹਿਰ ਨਾਲ ਕੋਈ ਲੈਣ ਦੇਣ ਨਹੀਂ ਸੀ। ਕਾਫੀ ਸਮੇਂ ਤੱਕ ਤਾਂ ਭਾਰਤੀਆਂ ਨੂੰ ਇਸ ਦਾ ਪਤਾ ਹੀ ਨਹੀਂ ਲੱਗਾ। ਪਰ ਜਦੋਂ ਮੁਸਲਮਾਨਾਂ ਵੱਲੋਂ ਹਿੰਦੂਆਂ ਨੂੰ ਮਾਰਨ ਅਤੇ ਧਰਮ ਪਰਿਵਰਤਨ ਦੀਆਂ ਖ਼ਬਰਾਂ ਪੁੱਜਣ ਲੱਗੀਆਂ, ਹਿੰਦੂ-ਮੁਸਲਿਮ ਏਕਤਾ ਨੂੰ ਸੱਟ ਵੱਜਣੀ ਸੁਭਾਵਕ ਸੀ।

ਜਿਸ ਨਾ-ਮਿਲਵਰਤਣ ਅੰਦੋਲਨ ਬਾਰੇ ਗਾਂਧੀ ਨੇ ਕਿਹਾ ਸੀ— ਸਿਖਰ ਤੇ ਪੁੱਜ ਗਿਆ ਹੈ ਫਰਵਰੀ 1922 ਵਿਚ ਹੇਠਾਂ ਉਤਰ ਆਇਆ। ਦੱਖਣੀ ਗੁਜਰਾਤ ਵਿਚ ਬਰਦੋਲੀ ਦੇ ਕਿਸਾਨਾਂ ਨੇ ਫੈਸਲਾ ਕਰ ਲਿਆ ਕਿ ਟੈਕਸ ਨਹੀਂ ਦਿਆਂਗੇ। ਉੱਥੇ ਸਤਿਆਗ੍ਰਹਿ ਸਿਖਲਾਈ ਪ੍ਰਾਪਤ ਸੈਂਕੜੇ ਵਰਕਰ ਸਨ। ਇਕ ਵਾਰ ਬਰਦੋਲੀ ਵਿਚ ਸਵਰਾਜ ਦਾ ਝੰਡਾ ਝੁੱਲੇਗਾ ਤਾਂ ਦੂਜੀਆਂ ਥਾਵਾਂ ਤੇ ਵੀ ਇਹੋ ਹੋਏਗਾ। ਜਦੋਂ ਤਰੀਕ ਨੇੜੇ ਆਈ, ਗਾਂਧੀ ਨੇ ਇਸ ਦੀ ਪਲੈਨ ਬਾਰੇ ਸਵਾਲ ਪੁੱਛੇ। ਉਸ ਕੋਲ ਜਨਵਰੀ ਵਿਚ ਰਿਪੋਟਾਂ ਆਈਆਂ ਸਨ ਕਿ ਕਲਕੱਤਾ, ਅਲਾਹਾਬਾਦ ਤੇ ਪੰਜਾਬ ਦੇ ਸਤਿਆਗ੍ਰਹੀਆਂ ਵਿਚ ਅਨੁਸ਼ਾਸਨ ਨਹੀਂ।[46] ਦੋ ਮਹੀਨੇ ਪਹਿਲਾਂ ਜਦੋਂ ਬੰਬੇ ਵਿਚ

ਹਿੰਦੂ ਮੁਸਲਮਾਨਾਂ ਦੀ ਭੀੜ ਨੇ ਪ੍ਰਿੰਸ ਆਫ ਵੇਲਜ਼ ਦਾ ਸਵਾਗਤ ਕਰਦੇ ਯੂਰੇਸ਼ੀਅਨਾਂ, ਯਹੂਦੀਆਂ ਅਤੇ ਪਾਰਸੀ ਮਰਦਾਂ ਔਰਤਾਂ ਨੂੰ ਤੰਗ ਪ੍ਰੇਸ਼ਾਨ ਕੀਤਾ ਸੀ ਉਦੋਂ ਦਸੰਬਰ 1921 ਵਿਚ ਗਾਂਧੀ ਨੇ ਬਿਆਨ ਦਿੱਤਾ— ਆਪਣੇ ਵਿਹਾਰ ਰਾਹੀਂ ਭਾਰਤੀ ਹਰੇਕ ਅੰਗਰੇਜ਼ ਨੂੰ ਦਿਖਾਉਣ ਕਿ ਉਹ ਭਾਰਤ ਦੇ ਦੂਰ ਦਰਾਜ ਕੋਨੇ ਤੇ ਆਪਣੇ ਆਪ ਨੂੰ ਇਉਂ ਸੁਰੱਖਿਅਤ ਸਮਝੇ ਜਿਵੇਂ ਉਹ ਬੰਦੂਕ ਦੀ ਨਾਲੀ ਦੇ ਪਿੱਛੇ ਬੈਠਾ ਸਮਝਦਾ ਹੈ। ਇਸ ਬਿਆਨ ਨਾਲ ਕੁੱਝ ਸਤਿਆਗ੍ਰਹੀ ਨਾਰਾਜ਼ ਹੋ ਗਏ ਸਨ।

× × ×

8 ਫਰਵਰੀ ਨੂੰ ਖ਼ਬਰ ਮਿਲੀ ਕਿ ਗੋਰਖਪੁਰ, ਪੂਰਬੀ ਯੂਪੀ, ਚੌਰੀ ਚੌਰਾ ਸਥਾਨ ਤੇ, 4000 ਹਿੰਦੂ ਮੁਸਲਮਾਨਾਂ ਦੀ ਗੁਸੈਲੀ ਭੀੜ ਨੇ 22 ਪੁਲਸੀਏ ਟੋਟੇ ਟੋਟੇ ਕਰ ਦਿੱਤੇ। ਗਾਂਧੀ ਨੇ ਫੈਸਲਾ ਕਰ ਲਿਆ ਤੇ ਅਹਿਮਦਾਬਾਦ ਤੋਂ ਜਾਰੀ ਕੀਤੇ ਬਿਆਨ ਰਾਹੀਂ ਉਸਨੇ ਕਿਹਾ ਕਿ ਬਰਦੋਲੀ ਅੰਦੋਲਨ ਖ਼ਤਮ ਕਰ ਦਿੱਤਾ ਗਿਆ ਹੈ। ਜਿਹੜੇ ਨਾਮਿਲਵਰਤਣੀਏਂ ਹਜ਼ਾਰਾਂ ਦੀ ਗਿਣਤੀ ਵਿਚ ਜੇਲ੍ਹਾਂ ਵਿਚ ਬੰਦ ਸਨ ਉਨ੍ਹਾਂ ਨੂੰ ਜੋ ਸੱਟ ਲੱਗੀ ਉਸਤੋਂ ਉਹ ਦੇਰ ਬਾਦ ਰਾਜ਼ੀ ਹੋ ਸਕੇ। ਜੇਲ੍ਹ ਵਿਚੋਂ ਲਾਜਪਤ ਰਾਇ ਨੇ ਗਾਂਧੀ ਨੂੰ 70 ਪੰਨਿਆਂ ਦਾ ਖ਼ਤ ਲਿਖਿਆ ਜਿਸ ਵਿਚ ਆਪਣਾ ਗੁੱਸਾ ਤੇ ਵਿਰੋਧ ਪ੍ਰਗਟਾਇਆ।[48]

ਅਪ੍ਰੈਲ 1919, ਪੰਜਾਬ ਆਉਂਦੇ ਗਾਂਧੀ ਨੂੰ ਰੋਕ ਕੇ ਗ੍ਰਿਫਤਾਰ ਕੀਤਾ ਸੀ ਤਾਂ ਪੰਜਾਬ ਵਿਚ ਕਿੱਡਾ ਜ਼ਬਰਦਸਤ ਹਿੰਸਕ ਪ੍ਰਤੀਕਰਮ ਹੋਇਆ, ਉਸ ਨੂੰ ਚੇਤੇ ਕਰਦਿਆਂ ਹਾਲੇ ਤੱਕ ਗਾਂਧੀ ਨੂੰ ਹੱਥ ਨਹੀਂ ਪਾਇਆ ਸੀ। ਹੁਣ ਭਾਰਤੀਆਂ ਦੇ ਹੌਸਲੇ ਢਹਿ ਗਏ ਸਨ, ਸੋ ਗ੍ਰਿਫਤਾਰੀ ਤੋਂ ਕੋਈ ਖ਼ਤਰਾ ਨਹੀਂ। ਅਹਿਮਦਾਬਾਦ ਸਾਜ਼ਿਸ਼ ਦਾ ਮੁਕੱਦਮਾ ਚਲਾ ਕੇ ਗਾਂਧੀ ਨੂੰ 6 ਸਾਲ ਕੈਦ ਦੀ ਸਜ਼ਾ ਸੁਣਾਈ।

ਨਾਮਿਲਵਰਤਣ ਰੈਲੀ ਨੂੰ ਡੇਢ ਸਾਲ ਬੀਤ ਗਿਆ, ਜਿਸ ਸਵਰਾਜ ਨੇ ਇਕ ਸਾਲ ਦੇ ਸਮੇਂ ਵਿਚ ਆ ਜਾਣਾ ਸੀ ਅਜੇ ਦੂਰ ਹੈ। ਰਾਜ ਨੂੰ ਵੀ ਕੁਝ ਝਟਕੇ ਵਜੇ। ਅਗਸਤ 1920 ਵਿਚ ਮੌਤ ਤੋਂ ਪਹਿਲੋਂ ਤਿਲਕ ਨੇ ਸ਼ਿਕਾਇਤ ਕੀਤੀ ਕਿ ਗਾਂਧੀ ਭਾਰਤੀਆਂ ਤੋਂ ਐਵੇਂ ਵਾਧੂ ਆਸਾਂ ਲਾਈ ਬੈਠਾ ਹੈ। ਉਹ ਠੀਕ ਕਹਿ ਰਿਹਾ ਸੀ। ਅਹਿੰਸਾ, ਅੰਗਰੇਜ਼ਾਂ ਦਾ ਨੁਕਸਾਨ ਨਹੀਂ ਕਰਨਾ, ਜੇਲ੍ਹਾਂ ਵਿਚ ਜਾਉ, ਹਿੰਦੂ-ਮੁਸਲਿਮ ਏਕਾ ਕਰੋ, ਰੁਤਬੇ ਤਿਆਗੋ, ਫੰਡ ਲਈ ਪੈਸੇ ਦਿਉ, ਛੂਆਛਾਤ ਖ਼ਤਮ ਕਰੋ, ਲੰਮੀ ਲਿਸਟ ਉੱਪਰ ਲਿਖੀ ਹਰ ਚੀਜ਼ ਦੀ ਲੋੜ ਹੈ ਪਰ ਸਾਰਾ ਕੁਝ ਬੜਾ ਕੀਮਤੀ ਹੈ। ਇਸ ਦੇ ਮੁਕਾਬਲੇ ਰਾਜ ਦੀ ਸੇਵਾ ਕਰੋਗੇ ਫਾਇਦਾ ਉਠਾਉਗੇ। ਹਿੰਦੂ-ਮੁਸਲਿਮ ਨਫਰਤ ਵਿਚ ਸਿਆਸੀ ਫਾਇਦਾ ਹੈ।

ਜਿਸ ਚਬੂਤਰੇ ਉੱਪਰ ਹਿੰਦੂ-ਮੁਸਲਿਮ ਏਕਤਾ ਤਿੰਨ ਸਾਲ ਤੋਂ ਟਿਕੀ ਹੋਈ ਸੀ ਉਸ ਦਾ ਇਕ ਥੰਮ੍ਹ ਥੋਥਾ ਨਿਕਲਿਆ। ਤੁਰਕੀ ਦੇ ਸੁਲਤਾਨ ਦੀ ਬਹਾਲੀ ਦੀ ਨਾ ਇਸਲਾਮ ਨੂੰ ਲੋੜ ਸੀ ਨਾ ਭਾਰਤ ਨੂੰ। ਮੁਸਤਫਾ ਕਮਾਲ ਨੇ ਖਿਲਾਫਤ ਖ਼ਤਮ ਕਰ ਦਿੱਤੀ, ਇਸਲਾਮ ਬਚਿਆ ਰਿਹਾ ਤੇ ਭਾਰਤ ਵੀ। ਖਿਲਾਫਤ ਦੇ ਹੱਕ ਵਿਚ ਜਦੋਂ ਲੜਾਈ ਖ਼ਤਮ ਹੋ ਗਈ ਹੈ, ਮੁਸਲਮਾਨਾਂ ਨੇ ਸੋਚਿਆ— ਹੁਣ ਹਿੰਦੂਆਂ ਦੀ ਮਦਦ

ਲੈਣ ਅਤੇ ਦੇਣ ਦੀ ਕੀ ਲੋੜ? ਇਵੇਂ ਹੀ ਹਿੰਦੂਆਂ ਸਿੱਖਾਂ ਨੂੰ ਲੱਗਾ, ਏਕਤਾ ਵਾਲਾ ਖਾਹਮਖਾਹ ਦਾ ਭਾਰ ਸਿਰੋਂ ਉਤਰਿਆ।

ਹੋਰ ਮੁਸਲਮਾਨਾਂ ਵਾਂਗ ਅਲੀ ਭਰਾ ਵੀ ਗਾਂਧੀ ਅਤੇ ਉਸਦੀ ਕਾਂਗਰਸ ਤੋਂ ਪਰੇ ਸਰਕਣ ਲੱਗੇ। ਇਵੇਂ ਹੀ ਹਿੰਦੂ, ਜਿਵੇਂ ਸਵਾਮੀ ਸ਼ਰਧਾਨੰਦ ਮੋਪਲਾ ਬਗਾਵਤ ਤੋਂ ਦੁਖੀ ਸੀ, ਭਾਵੇਂ ਘੱਟ ਡਿਗਰੀ ਵਿਚ ਸਹੀ, ਲਾਜਪਤ ਰਾਇ ਵੀ। ਜਲ੍ਹਿਆਂਵਾਲੇ ਬਾਗ ਦੀ ਘਟਨਾ ਤੋਂ ਬਾਦ ਵੀ ਪੰਜਾਬੀ ਹਿੰਦੂਆਂ ਮੁਸਲਮਾਨਾਂ ਨੂੰ ਲੱਗਣ ਲੱਗਾ ਕਿ ਇਸ ਦੇਸੀ ਗਵਾਂਢੀ ਨਾਲੋਂ ਅੰਗਰੇਜ਼ ਨਾਲ ਸਾਂਝ ਭਿਆਲੀ ਠੀਕ ਹੈ।

ਪਰ ਸਾਰੇ ਹਿੰਦੂ ਮੁਸਲਮਾਨ ਇਉਂ ਨਹੀਂ ਸਨ। ਨਾਮਿਲਵਰਤਣ ਅੰਦੋਲਨ ਫੇਲ ਹੋ ਗਿਆ ਤਾਂ ਵੀ ਆਜ਼ਾਦੀ ਪ੍ਰਾਪਤ ਕਰਨ ਹਿਤ ਸਾਰੇ ਧਰਮਾਂ ਦੇ ਲੋਕ ਬੱਝਵੇਂ ਸੰਘਰਸ਼ ਨਾਲ ਪੱਕੀ ਤਰ੍ਹਾਂ ਜੁੜੇ ਰਹੇ। ਜਿਹੜੇ ਸਾਂਝੇ ਸੰਘਰਸ਼ ਤੋਂ ਲਾਂਭੇ ਹਟ ਗਏ ਉਨ੍ਹਾਂ ਨੂੰ ਵੀ ਅਹਿਸਾਸ ਰਿਹਾ ਕਿ ਤਿੰਨ ਸਾਲ ਦੇ ਏਕੇ ਦਾ ਕੋਈ ਜਲਵਾ ਜ਼ਰੂਰ ਸੀ। ਮੁਹੰਮਦ ਅਲੀ ਦਾ ਜੀਵਨੀਕਾਰ, ਅਫਜ਼ਲ ਇਕਬਾਲ ਪਿਛੋਂ ਜਾ ਕੇ ਲਿਖੇਗਾ—

> ਇਨ੍ਹਾਂ ਘਟਨਾਵਾਂ ਨੇ ਆਧੁਨਿਕ ਭਾਰਤ ਦੇ ਵਿਕਾਸ ਵਿਚ ਮਾਨਸਿਕ ਸੁਰੱਖਿਆ ਦਾ ਅਹਿਸਾਸ ਕਰਵਾਇਆ। ਪਹਿਲੀ ਵਾਰ ਭਾਰਤ ਨੇ ਏਡੀ ਵੱਡੀ ਜ਼ਬਰਦਸਤ ਲਹਿਰ ਦੇਖੀ ਜਿਸ ਨਾਲ ਦੇਸ ਹਿੱਲ ਗਿਆ ਅਤੇ ਹਕੂਮਤ ਨੂੰ ਲਕਵਾ ਮਾਰ ਗਿਆ। ਪਹਿਲੀ ਵਾਰ ਭਾਰਤ ਨੂੰ ਏਕਤਾ ਕਾਰਨ ਮਾਣ ਅਤੇ ਹੌਸਲਾ ਹੋਇਆ। ਪਹਿਲੀ ਵਾਰ ਇਕ ਦੂਜੇ ਨੂੰ ਦਿਲੋਂ ਚਾਹੁੰਦਿਆਂ ਹਿੰਦੂਆਂ ਮੁਸਲਮਾਨਾਂ ਨੇ ਇਕ ਗਲਾਸ ਵਿਚੋਂ ਪਾਣੀ ਪੀਤਾ।[49]

ਲਹਿਰ ਦਾ ਸ਼ੁਕਰਾਨਾ, ਮਧਵਰਗੀ ਹਿੰਦੂ ਲਹੌਰੀਏ ਨੂੰ ਕੋਈ ਮੁਸਲਮਾਨ ਛੂਹ ਲੈਂਦਾ, ਘਰ ਜਾ ਕੇ ਕੱਪੜੇ ਬਦਲਦਾ ਹੁੰਦਾ। ਹੁਣ ਇਹ ਗੱਲ ਨਾ ਰਹੀ।[50] ਗਾਂਧੀ ਨਾਲ ਮਤਭੇਦ ਰੱਖਦਿਆਂ ਲਾਜਪਤ ਰਾਇ ਨੇ ਕਿਹਾ—

> ਸੱਚ ਹੈ ਕਿ 1919 ਤੋਂ ਲੈ ਕੇ 1921 ਤੱਕ ਭਾਰਤ ਦੇ ਹਿੰਦੂ ਮੁਸਲਮਾਨ ਮਿਲ ਕੇ ਚੱਲੇ। ਭਾਰਤ ਦੇ ਇਤਿਹਾਸ ਵਿਚ ਪਹਿਲੀ ਵਾਰ ਹੋਇਆ ਕਿ ਉੱਤਰੀ ਭਾਰਤ ਦੀ ਸਭ ਤੋਂ ਵੱਡੀ ਮਸਜਿਦ ਵਿਚ ਜਾ ਕੇ ਕਿਸੇ ਕਾਫਰ ਨੇ ਭਾਸ਼ਣ ਦਿੱਤਾ।[51]

-o-

# ਅਧਿਆਇ ਅੱਠਵਾਂ
# 1922-1942 : ਮਿਲਵਰਤਣ ਅਤੇ ਵੰਡ ਦਾ ਹੋਕਾ

ਸਾਰੇ ਭਾਰਤ ਦੇ ਸੰਦਰਭ ਵਿਚ ਦੇਖੀਏ ਤਾਂ ਸਾਬਤ ਹੁੰਦਾ ਹੈ ਕਿ ਨਾ-ਮਿਲਵਰਤਣ ਲਹਿਰ ਦਾ ਲਾਭ ਲੀਗ ਅਤੇ ਖਿਲਾਫਤ ਨਾਲੋਂ ਕਾਂਗਰਸ ਨੂੰ ਜ਼ਿਆਦਾ ਹੋਇਆ ਕਿਉਂਕਿ ਇਨ੍ਹਾਂ ਦੋਵਾਂ ਨਾਲੋਂ ਕਾਂਗਰਸ ਵਧੀਕ ਸੰਗਠਿਤ ਸੀ। ਸੱਠ ਲੱਖ ਮੈਂਬਰ ਭਰਤੀ ਹੋ ਚੁੱਕੇ ਸਨ ਤੇ ਪਿੰਡਾਂ ਵਿਚ ਕਦਮ ਰੱਖ ਲਿਆ ਗਿਆ। ਪਿੰਡ, ਸ਼ਹਿਰ, ਜ਼ਿਲ੍ਹਾ, ਪ੍ਰਾਂਤ ਲੈਵਲ ਤੇ ਕਮੇਟੀਆਂ ਬਣ ਗਈਆਂ। ਅੰਦੋਲਨ ਮੁਤਲਵੀ ਕਰਨ ਨਾਲ ਗਤੀਵਿਧੀਆਂ ਰੁਕੀਆਂ ਨਹੀਂ। ਪੰਜਾਬ ਕਾਂਗਰਸ ਵਿਚ 1922 ਤੋਂ ਬਾਦ ਸੰਯੁਕਤ ਢਾਂਚਾ ਜਿਹੜਾ ਸਾਰੇ ਪੰਜਾਬੀਆਂ ਦੇ ਹਿਤਪੂਰਨ ਦੀ ਕਸਮ ਖਾਂਦਾ ਸੀ ਹੁਣ ਸੁੰਗੜ ਗਿਆ।

ਪ੍ਰਾਂਤ ਦਾ ਭਵਿੱਖ ਹੁਣ ਨਾ-ਮਿਲਵਰਤਣ ਦਾ ਨਹੀਂ ਸਗੋਂ ਸਟੇਟ ਨਾਲ ਮਿਲਵਰਤਣ ਦਾ ਰਹੇਗਾ, ਖ਼ਾਸ ਕਰਕੇ 1923 ਵਿਚ ਬਣੀ ਯੂਨੀਅਨਿਸਟ ਪਾਰਟੀ, ਪੰਜਾਬ ਸਰਕਾਰ ਵਲੋਂ ਪੈਦਾ ਕੀਤੀ ਖੇਤੀ ਨੀਤੀ ਦੀਆਂ ਨੀਹਾਂ ਉੱਪਰ ਵਿਕਾਸ ਕਰੇਗੀ।[1] ਨਵੀਂ ਪਾਰਟੀ ਦੋ ਆਦਮੀਆਂ ਦੀ ਸ਼ਕਤੀ ਵਿਚੋਂ ਪੈਦਾ ਹੋਈ, ਫਜ਼ਲ ਹੁਸੈਨ ਤੇ ਛੋਟੂ ਰਾਮ (1881-1945), ਰੋਹਤਕ ਦਾ ਇਕ ਜਾਟ ਵਕੀਲ, ਚਾਰ ਸਾਲ (1916-20) ਕਾਂਗਰਸ ਦਾ ਮੈਂਬਰ ਰਿਹਾ, ਸੰਸਾਰ ਜੰਗ ਵਕਤ ਡਟ ਕੇ ਰੰਗਰੂਟ ਭਰਤੀ ਕਰਵਾਉਣ ਵਾਲਾ ਚੈਂਪੀਅਨ ਛੋਟੂ ਰਾਮ ਪ੍ਰਾਂਤਕ ਕੌਂਸਲ ਵਿਚ ਪੂਰਬੀ ਪੰਜਾਬ ਦੇ ਜਾਟਾਂ ਦੀ ਨੁਮਾਇੰਦਗੀ ਕਰਨ ਲੱਗਾ।

ਜਿਹੜੇ ਕਹਿੰਦੇ ਕਹਾਉਂਦੇ ਮੁਸਲਮਾਨ ਤੇ ਸਿੱਖ ਜ਼ਿਮੀਂਦਾਰ 1920-23 ਦੀ ਪੰਜਾਬ ਕੌਂਸਲ ਵਿਚ ਗਏ ਉਨ੍ਹਾਂ ਵਿਚ ਫਿਰੋਜ਼ਖਾਨ ਨੂਨ (1893-1970), ਲਾਹੌਰ ਤੇ ਆਕਸਫੋਰਡ ਤੋਂ ਪੜ੍ਹਿਆ, ਸ਼ਾਹਪੁਰ ਸਰਗੋਧੇ ਦੇ ਟਿਵਾਣਿਆਂ ਦਾ ਰਿਸ਼ਤੇਦਾਰ ਸੀ। ਅਹਿਮਦਯਾਰ ਖਾਨ ਦੌਲਤਾਨਾ (ਮੌਤ 1940), ਮਖਦੂਮ ਰਜ਼ਾ ਸ਼ਾਹ ਗਿਲਾਨੀ ਮੁਲਤਾਨੋਂ, ਸੁੰਦਰ ਸਿੰਘ ਮਜੀਠੀਆ (1872-1941), ਲਾਹੌਰੋਂ ਪੜ੍ਹਿਆ ਪੰਜਾਬ ਦਾ ਸਭ ਤੋਂ ਵੱਡਾ ਜ਼ਿਮੀਂਦਾਰ, ਜੋਗਿੰਦਰਾ ਸਿੰਘ (1877-1946), ਬਾਬਾ ਕਰਤਾਰ ਸਿੰਘ ਬੇਦੀ, ਗੁਰੂ ਨਾਨਕ ਦੇਵ ਜੀ ਦਾ ਵੰਸ਼ਜ ਸ਼ਾਮਲ ਸਨ।

ਸ਼ਹਿਰ ਦਾ ਵਕੀਲ ਫਜ਼ਲ ਇਨ੍ਹਾਂ ਜ਼ਿਮੀਂਦਾਰਾਂ ਤੋਂ ਵੱਖਰਾ ਸੀ। ਉਹ ਇਨ੍ਹਾਂ ਸਾਰਿਆਂ ਦਾ ਸਲਾਹਕਾਰ ਬਣ ਗਿਆ। ਇਨ੍ਹਾਂ ਜ਼ਿਮੀਂਦਾਰਾਂ ਦੀ ਸਹਾਇਤਾ ਨਾਲ ਤੇ ਸਰਕਾਰ ਦੇ ਥਾਪੜੇ ਨਾਲ ਵਜ਼ੀਰ ਫਜ਼ਲ ਹੁਸੈਨ ਅਤੇ ਛੋਟੂ ਰਾਮ ਨੇ ਪੰਜਾਬ ਦੀ ਕਿਸਾਨੀ ਦੇ ਹਿਤਪੂਰਨ ਵਾਲੀ ਯੂਨੀਅਨਿਸਟ ਪਾਰਟੀ ਖੜ੍ਹੀ ਕਰ ਦਿੱਤੀ। ਫਜ਼ਲ ਨੇ ਪੰਜਾਬ ਦੇ ਸ਼ਹਿਰੀ ਵਰਗ ਦੇ ਦਿਲ ਵੀ ਜਿੱਤ ਲਏ ਕਿਉਂਕਿ ਪੰਜਾਬ ਦੇ ਕਾਲਜਾਂ,

ਸਰਕਾਰੀ ਵਿਭਾਗਾਂ ਅਤੇ ਪ੍ਰਾਂਤ ਦੀਆਂ ਨਗਰ ਕੌਂਸਲਾਂ ਵਿਚ ਮੁਸਲਮਾਨਾਂ ਦਾ ਕੋਟਾ ਵਧਵਾ ਲਿਆ।

ਨਵੰਬਰ 1921 ਵਿਚ ਉਸਨੇ ਬਤੌਰ ਵਜ਼ੀਰ ਯਕੀਨੀ ਕਰ ਲਿਆ ਸੀ ਕਿ ਲਾਹੌਰ ਦੇ ਸਰਕਾਰੀ ਕਾਲਜ ਅਤੇ ਮੈਡੀਕਲ ਕਾਲਜ ਵਿਚ ਮੁਸਲਮਾਨ, ਹਿੰਦੂ ਅਤੇ ਸਿੱਖ ਵਿਦਿਆਰਥੀਆਂ ਲਈ ਕੋਟਾ 2 : 2 : 1 ਰੇਸ਼ੋ ਦਾ ਰਿਜ਼ਰਵ ਹੋਵੇਗਾ। ਮੁਸਲਮਾਨਾਂ ਦੇ 40% ਕੋਟੇ ਨਾਲ ਬਹੁਤ ਵਿਕਾਸ ਹੋਵੇਗਾ ਕਿਉਂਕਿ 1917-18 ਵਿਚ ਉਨ੍ਹਾਂ ਦਾ ਹਿੱਸਾ 15.2% ਸੀ। ਮੈਡੀਕਲ ਕਾਲਜ ਵਿਚ ਤਾਂ ਇਸ ਤੋਂ ਕਿਤੇ ਬੁਰਾ ਹਾਲ ਸੀ।[2]

1923 ਦੇ ਸ਼ੁਰੂ ਵਿਚ ਫਜ਼ਲ, ਪੰਜਾਬ ਨਗਰ ਨਿਗਮਾਂ ਵਿਚ ਮੁਸਲਮਾਨਾਂ ਦੀ ਰੇਸ਼ੋ ਵਧਾਉਣ ਵਿਚ ਫਿਰ ਕਾਮਯਾਬ ਹੋ ਗਿਆ, ਲਾਹੌਰ ਵਿਚ ਵੀ। ਉਸਦੀ ਦਲੀਲ ਸੀ ਕਿ ਜਿੰਨੀ ਗਿਣਤੀ ਪੰਜਾਬ ਵਿਚ ਮੁਸਲਮਾਨਾਂ ਦੀ ਹੈ ਉਹੀ ਰੇਸ਼ੋ ਦਾਖਲਿਆਂ ਅਤੇ ਨੌਕਰੀਆਂ ਵਿਚ ਹੋਵੇ। ਹਿੰਦੂਆਂ ਨੂੰ ਇਹ ਗੱਲ ਚੁਭਣ ਲੱਗੀ ਕਿਉਂਕਿ ਉਨ੍ਹਾਂ ਦਾ ਹਿੱਸਾ ਘਟਣ ਲੱਗਾ। ਕਸ਼ਮੀਰੀ ਪਿਛੋਕੜ ਦੇ ਧਨਾਢ ਪੰਡਿਤ ਰਾਜਾ ਨਰਿੰਦਰ ਨਾਥ ਨੇ ਕੌਂਸਲ ਵਿਚ ਮਤਾ ਪੇਸ਼ ਕੀਤਾ ਕਿ ਫਜ਼ਲ ਦੀ ਤਨਖ਼ਾਹ ਵਿਚ ਕਟੌਤੀ ਕੀਤੀ ਜਾਵੇ। ਹਰਕਿਸ਼ਨ ਲਾਲ ਅਤੇ ਮਜੀਠੀਆ ਸਮੇਤ ਕੌਂਸਲ ਦੇ ਸਾਰੇ ਹਿੰਦੂ ਸਿੱਖਾਂ ਨੇ ਨਾਥ ਦੇ ਮਤੇ ਦੀ ਹਮਾਇਤ ਵਿਚ ਵੋਟ ਪਾਈ ਪਰ ਮਤਾ ਪਾਸ ਨਾ ਹੋਇਆ।

ਹਿੰਦੂ ਸਿੱਖ ਫਜ਼ਲ ਵਿਰੁੱਧ ਫਿਰਕਾਪ੍ਰਸਤ ਹੋਣ ਦਾ ਇਲਜ਼ਾਮ ਲਾਈ ਜਾਂਦੇ, ਨਤੀਜਾ ਇਹ ਨਿਕਲਦਾ ਕਿ ਉਹ ਮੁਸਲਮਾਨਾਂ ਵਿਚ ਹੋਰ ਜੜ੍ਹਾਂ ਫੜੀ ਜਾਂਦਾ। ਜਦੋਂ 1923 ਦੇ ਅਖ਼ੀਰ ਵਿਚ ਨਵੀਆਂ ਚੋਣਾਂ ਹੋਈਆਂ, ਯੂਨੀਅਨਿਸਟ, ਕੌਂਸਲ ਵਿਚ ਸਪਸ਼ਟ ਬਹੁਮੱਤ ਨਾਲ ਜਿੱਤ ਗਏ। ਹਿੰਦੂ ਮੈਂਬਰਾਂ ਨੇ ਪੁਰਜ਼ੋਰ ਯਤਨ ਕੀਤਾ ਕਿ ਫਜ਼ਲ ਨੂੰ ਵਜ਼ੀਰ ਨਾ ਲਿਆ ਜਾਵੇ। ਸਰਕਾਰ ਫਜ਼ਲ ਦੇ ਕੇਵਲ ਪੱਖ ਵਿਚ ਨਹੀਂ ਖਲੋਤੀ, ਹਰਕਿਸ਼ਨ ਲਾਲ ਦੀ ਥਾਂ ਤੇ ਫਜ਼ਲ ਦੇ ਹਮਾਇਤੀ ਛੋਟੂ ਰਾਮ ਨੂੰ 'ਹਿੰਦੂ ਵਜ਼ੀਰ' ਨਿਯੁਕਤ ਕਰ ਦਿੱਤਾ। ਗਵਰਨਰ ਮੈਲਕਮ ਹੇਲੀ ਉੱਪਰ ਛੋਟੂ ਰਾਮ ਵਿਰੁੱਧ ਸਿਆਸੀ ਦਬਾਉ ਜਿੰਨਾ ਪੈ ਸਕਦਾ ਸੀ ਪਿਆ ਪਰ ਪਰਵਾਹ ਨਹੀਂ।

ਮੁਸਲਿਮ ਲੀਗ ਦੇ ਪ੍ਰਤੀਨਿਧ ਵਜੋਂ ਸ਼ਾਇਰ ਇਕਬਾਲ ਕੌਂਸਲ ਵਿਚ ਆ ਗਿਆ। ਪ੍ਰਾਂਤ ਦੇ ਸ਼ਹਿਰੀ ਮੁਸਲਮਾਨ ਚਾਹੁੰਦੇ ਸਨ ਕਿ ਫਜ਼ਲ ਕੌਂਸਲ ਵਿਚ ਮੋਹਰੀ ਰੋਲ ਨਿਭਾਏ। ਕਿਸਾਨਾਂ ਦਾ ਹਿਤੈਸ਼ੀ ਅਤੇ ਪੰਜਾਬ ਦੇ ਮੁਸਲਮਾਨਾਂ ਦੇ ਖੈਰਖਵਾਹ 1924 ਵਿਚ ਫਜ਼ਲ ਜਿੰਨੀ ਤਾਕਤ ਹੋਰ ਕਿਸੇ ਭਾਰਤੀ ਸਿਆਸਤਦਾਨ ਵਿਚ ਨਹੀਂ ਸੀ।

ਬੇਸ਼ਕ ਸਰਕਾਰ ਨੇ ਹਿੰਦੂ ਲੀਡਰ ਪਰੇ ਧੱਕ ਦਿੱਤੇ ਸਨ ਤਾਂ ਵੀ ਉਹ ਗਾਂਧੀ ਵੱਲ ਨਾ ਗਏ ਜਿਹੜਾ ਸਿਹਤ ਵਿਗੜਨ ਕਾਰਨ ਜੇਲੋਂ 1924 ਵਿਚ ਰਿਹਾਅ ਕਰ ਦਿੱਤਾ ਸੀ। ਉਨ੍ਹਾਂ ਨੂੰ ਗਾਂਧੀ ਦਾ ਮੁਸਲਮਾਨਾਂ ਦੇ ਹੱਕ ਵਿਚ ਅਤੇ ਸਰਕਾਰ ਦੇ ਵਿਰੋਧ ਵਿਚਲਾ ਪੈਂਤੜਾ ਪਸੰਦ ਨਹੀਂ ਸੀ। ਉਹ ਉਸਦੇ ਸਭ ਯਤਨਾਂ ਤੋਂ ਪਰੇ ਹਟੇ ਰਹੇ।[3] ਰਿਹਾਅ ਹੋਣ ਤੋਂ ਜਲਦੀ ਪਿਛੋਂ ਉਹ ਹਿੰਦੂ-ਮੁਸਲਿਮ ਸੰਬੰਧ ਸੁਧਾਰਨ ਲਈ ਲਾਹੌਰ ਆਇਆ।

1924, ਇਸ ਮੀਟਿੰਗ ਵਿਚ ਗਾਂਧੀ ਨੇ ਫਜ਼ਲ ਨੂੰ ਮਨਾਉਣਾ ਚਾਹਿਆ। ਮੀਟਿੰਗ ਬਾਦ ਗਾਂਧੀ ਨੇ ਕਿਹਾ— ਮੀਆਂ ਸਾਹਿਬ ਨਾਲ ਬਿਤਾਇਆ ਸਮਾਂ ਖ਼ੁਸ਼ਗਵਾਰ ਸੀ। ਉਹ ਸਾਫ ਅਦਬ ਅਦਾਬ ਵਾਲਾ ਮਨੁੱਖ ਹੈ। ਗੱਲਬਾਤ ਦੌਰਾਨ ਉਹ ਦਲੀਲਯੁਕਤ ਅਤੇ ਭਰੋਸੇਯੋਗ ਰਿਹਾ।[4] ਪਰ ਪੰਜਾਬ ਦੇ ਹਿੰਦੂ ਲੀਡਰ ਉਸਨੂੰ ਨਾਪਸੰਦ ਕਰਦੇ ਸਨ, ਉਸ ਤੋਂ ਦੂਰੀ ਬਣਾ ਕੇ ਰੱਖਦੇ ਸਨ। ਇਨ੍ਹਾਂ ਹਾਲਾਤ ਵਿਚ ਗਾਂਧੀ ਉਸ ਨਾਲ ਕੋਈ ਸਿਆਸੀ ਸੰਬੰਧ ਕਾਇਮ ਨਾ ਕਰ ਸਕਿਆ।

ਅਗਸਤ 1924, ਪੰਜਾਬ ਦੇ ਚੀਫ ਸਕੱਤਰ ਨੇ ਮਾਂਟਫੋਰਡ ਸਕੀਮ ਦੀ ਤਾਰੀਫ ਕਰਦਿਆਂ ਲਿਖਿਆ ਕਿ ਤੇਜ਼ੀ ਨਾਲ ਦੋ ਮੁੱਖ ਧਿਰਾਂ, ਹਿੰਦੂ-ਮੁਸਲਮਾਨ ਇਕ ਦੂਜੀ ਤੋਂ ਪਰੇ ਹਟ ਰਹੀਆਂ ਹਨ, ਇਸੇ ਤਰ੍ਹਾਂ ਪੇਂਡੂ ਅਤੇ ਸ਼ਹਿਰੀ ਹਿਤਾਂ ਵਿਚਕਾਰ ਟਕਰਾਅ ਕਾਰਨ ਇਨ੍ਹਾਂ ਵਿਚ ਵੀ ਪਾੜਾ ਪੈ ਰਿਹਾ ਹੈ।[5] ਚੀਫ ਸਕੱਤਰ ਦੇ ਮੁਲਾਂਕਣ ਨੂੰ ਲਾਲਾ ਲਾਜਪਤ ਰਾਇ, ਇਸ ਵੇਲੇ ਕੇਂਦਰੀ ਅਸੈਂਬਲੀ ਦਾ ਮੈਂਬਰ, ਦੀ ਲਿਖਤ ਸਹੀ ਸਾਬਤ ਕਰਦੀ ਹੈ। 'ਦ ਟ੍ਰਿਬਿਊਨ ਵਾਸਤੇ ਲੇਖ ਲੜੀ ਵਿਚ ਲਾਲਾ ਨੇ ਦਲੀਲ ਦਿੱਤੀ ਸੀ ਕਿ ਪੰਜਾਬੀ ਮੁਸਲਮਾਨ, ਹਿੰਦੂ ਸਿੱਖ ਹਿਤਾਂ ਨੂੰ ਨਜ਼ਰਅੰਦਾਜ਼ ਕਰ ਰਿਹਾ ਹੈ ਇਸ ਕਰਕੇ ਪੰਜਾਬ ਨੂੰ ਮੁਸਲਿਮ ਬਹੁਗਿਣਤੀ ਅਤੇ ਹਿੰਦੂ ਬਹੁਗਿਣਤੀ ਵਾਲੇ ਦੋ ਹਿੱਸਿਆਂ ਵਿਚ ਵੰਡ ਦਿੱਤਾ ਜਾਣਾ ਚਾਹੀਦਾ ਹੈ। ਲਾਜਪਤ ਰਾਇ ਨੇ ਇਹੋ ਸਲਾਹ ਬੰਗਾਲ ਵੰਡ ਬਾਰੇ ਦਿੱਤੀ ਸੀ।

ਮੁਹੰਮਦ ਅਲੀ ਦੇ ਘਰ ਠਹਿਰੇ ਹੋਏ ਗਾਂਧੀ ਨੇ ਦਿੱਲੀ ਵਿਚ ਫੈਸਲਾ ਕੀਤਾ ਕਿ ਹਿੰਦੂ ਮੁਸਲਿਮ ਏਕਤਾ ਲਈ 21 ਦਿਨ ਦਾ ਵਰਤ ਰੱਖਿਆ ਜਾਵੇ। ਭਾਂਪਦਿਆਂ ਕਿ ਪੰਜਾਬ ਦਾ ਹਿੰਦੂ, ਗਾਂਧੀ ਨੂੰ ਮੁਸਲਮਾਨਾਂ ਦਾ ਹਮਦਰਦ ਸਮਝਣ ਲੱਗਾ ਹੈ, ਗਵਰਨਰ ਹੇਲੀ ਨੇ ਦਸੰਬਰ 1924 ਵਿਚ ਸੋਚਿਆ ਕਿ ਸਾਡੇ ਹਿੰਦੂ, ਮੁਸਲਿਮ ਗੱਠਜੋੜ ਤੋਂ ਫਾਇਦਾ ਲੈਣ ਦੀ ਥਾਂ ਸਰਕਾਰ ਤੋਂ ਫਾਇਦਾ ਉਠਾਉਣ ਬਾਰੇ ਸੋਚਣ ਲੱਗਣਗੇ।[6] ਇਕ ਸਾਲ ਬਾਦ ਜਦੋਂ ਪੰਜਾਬੀ ਹਿੰਦੂ ਕਾਂਗਰਸ ਤੋਂ ਪਰੇ ਹਟ ਕੇ ਹਿੰਦੂ ਸਭਾ ਵੱਲ ਸਰਕ ਪਏ, ਹੇਲੀ ਨੇ ਫਜ਼ਲ ਨੂੰ ਤਰੱਕੀ ਦੇ ਕੇ ਗਵਰਨਰ ਦੀ ਕਾਰਜਕਾਰਨੀ ਦਾ ਬਤੌਰ ਭੋਂ ਸੁਧਾਰ ਮੈਂਬਰ ਲੈ ਲਿਆ।

ਲੱਗਿਆ ਇਉਂ ਜਿਵੇਂ ਫਜ਼ਲ ਦੀ ਤਰੱਕੀ ਹੋ ਗਈ ਹੋਵੇ, ਅਸਲ ਵਿਚ ਇਹ ਕੁੱਝ ਅੰਗਰੇਜ਼ ਪੱਖੀ ਹਿੰਦੂਆਂ ਦੇ ਗਲ ਵਿਚ ਸੰਗਲੀ ਪਾ ਕੇ ਬੁਰਕੀ ਸੁੱਟਣ ਵਾਂਗ ਸੀ। ਹੇਲੀ ਇਕ ਦਸੰਬਰ 1925 ਨੂੰ ਵਾਇਸਰਾਇ ਵੱਲ ਖ਼ਤ ਲਿਖਦਾ ਹੈ, 'ਇਕ ਵਜ਼ੀਰ ਜਿਹੜਾ ਚੰਗੀ ਤਨਖ਼ਾਹ ਲੈਂਦਾ ਹੈ ਤੇ ਸਰਕਾਰ ਦਾ ਤਾਬਿਆਦਾਰ ਹੈ, ਉਸ ਨੂੰ ਬਹੁਤਾ ਜ਼ਿਆਦਾ ਸਿਰ ਵੀ ਨਹੀਂ ਚੜ੍ਹਾਉਣਾ ਚਾਹੀਦਾ।[7]' ਫਜ਼ਲ ਨੇ ਵਜ਼ਾਰਤ ਦੀ ਜਿਹੜੀ ਕੁਰਸੀ ਖਾਲੀ ਕੀਤੀ ਸੀ ਉਹ ਮੁਸਲਮਾਨ ਨੂੰ ਨਹੀਂ, ਅੰਗਰੇਜ਼ਾਂ ਦੇ ਵਫਾਦਾਰ ਜੋਗਿੰਦਰਾ ਸਿੰਘ ਨੂੰ ਦਿੱਤੀ ਗਈ ਜਿਸਨੂੰ ਲਾਹੌਰ ਦੇ ਹਿੰਦੂਆਂ ਦੀ ਹਮਾਇਤ ਹਾਸਲ ਸੀ।

ਫਜ਼ਲ ਨੇ ਨਗਰ ਕੌਂਸਲਾਂ ਵਿਚ ਮੁਸਲਮਾਨ ਮੈਂਬਰਾਂ ਦੀ ਗਿਣਤੀ ਵਧਵਾ ਦਿੱਤੀ ਸੀ ਇਸ ਕਰਕੇ ਹਿੰਦੂਆਂ ਨੇ ਇਨ੍ਹਾਂ ਦੀ ਚੋਣ ਦਾ ਬਾਈਕਾਟ ਕਰ ਦਿੱਤਾ। ਸਰਕਾਰ ਵਲੋਂ ਬੁਰਕੀ ਮਿਲ ਗਈ ਤਾਂ ਬਾਈਕਾਟ ਵਾਪਸ ਲੈ ਲਿਆ। ਮਈ 1925 ਵਿਚ ਨਾਥ

ਜੋ ਬਾਈਕਾਟ ਦੇ ਖਿਲਾਫ਼ ਸੀ ਨੇ ਗਵਰਨਰ ਨੂੰ ਕਿਹਾ— ਪੰਜਾਬ ਵਿਚ ਮੁਸਲਮਾਨਾਂ ਦੀ ਚੌਧਰ ਨਾਲੋਂ ਤਾਂ ਹਿੰਦੂ, ਸਵਰਾਜ ਪ੍ਰਾਪਤੀ ਦੀ ਮੰਗ ਦੂਰ ਸਰਕਾ ਸਕਦੇ ਹਨ।[8]

1926 ਦੀਆਂ ਚੋਣਾਂ ਵਿਚ ਗ਼ੈਰ ਕਾਂਗਰਸੀ ਅੰਗਰੇਜ਼ ਪੱਖੀ ਗੱਠਜੋੜ ਨੇ ਹਿੰਦੂ ਖੇਤਰਾਂ ਵਿਚ ਸਵਰਾਜੀਆਂ ਨੂੰ ਹਰਾ ਦਿੱਤਾ। ਹੇਲੀ ਦੀ ਪਾਲਿਸੀ ਕਾਮਯਾਬ। ਬਹੁਤ ਸਾਰੇ ਪ੍ਰਾਂਤਾਂ ਵਿਚ ਕਾਂਗਰਸ ਦੀ ਕਾਰਗੁਜ਼ਾਰੀ ਚੰਗੀ ਰਹੀ ਪਰ ਪੰਜਾਬ ਵਿਚ ਹਿੰਦੂਆਂ ਨੇ ਨਾਮਿਲਵਰਤਣੀਏ ਆਲ ਇੰਡੀਆ ਕਾਂਗਰਸੀਆਂ ਨੂੰ ਅੰਗੂਠਾ ਦਿਖਾ ਦਿੱਤਾ।

ਵਧੀਆ ਨਿਭਾਈ ਭੂਮਿਕਾ ਸਦਕਾ ਕੈਂਬਰਿਜ ਪੜ੍ਹੇ ਮਨੋਹਰ ਲਾਲ ਨੂੰ ਸਿੱਖਿਆ ਮੰਤਰੀ ਲਾ ਦਿੱਤਾ। ਪੇਂਡੂ ਹਿੰਦੂ ਛੋਟੂ ਰਾਮ ਨੂੰ ਪਾਸੇ ਕਰਕੇ ਮਨੋਹਰ ਲਾਲ ਲਹੌਰੀਏ ਨੂੰ ਕੁਰਸੀ ਦਿੱਤੀ। ਮੁਸਲਿਮ ਯੂਨੀਅਨਿਸਟਾਂ ਦੀ ਹਮਾਇਤ ਵੀ ਚਾਹੀਦੀ ਸੀ, ਸੋ ਆਕਸਫੋਰਡੋਂ ਪੜ੍ਹੇ ਸ਼ਾਹਪੁਰ ਦੇ ਜ਼ਿਮੀਂਦਾਰ ਫਿਰੋਜ਼ਖਾਨ ਨੂਨ ਨੂੰ ਤੀਜਾ ਵਜ਼ੀਰ ਲੈ ਲਿਆ।

ਫਜ਼ਲ ਅਤੇ ਯੂਨੀਅਨਿਸਟਾਂ ਦਾ ਸਿਆਸੀ ਕਾਰੋਬਾਰ ਠੀਕ ਚਲਦਾ ਰਿਹਾ। ਯੂਨੀਅਨਿਸਟਾਂ ਦੇ ਦਬਾਉ ਕਾਰਨ ਸਰਕਾਰ ਨੂੰ ਨਹਿਰੀ ਮਾਮਲਾ ਘਟਾਉਣਾ ਪਿਆ। ਰਾਜ ਨੇ 1926 ਵਿਚ ਫਜ਼ਲ ਨੂੰ ਸਰ ਦਾ ਖਿਤਾਬ ਦੇ ਦਿੱਤਾ। ਇਸੇ ਸਾਲ ਇਕ ਹੋਰ ਕਾਨੂੰਨ ਬਣਾਇਆ ਜਿਸ ਨਾਲ ਯੂਨੀਅਨਿਸਟਾਂ ਨੇ 1901 ਦੇ ਕਿਸਾਨ ਪੱਖੀ ਐਕਟ ਵਿਚਲੀਆਂ ਕੁੱਝ ਚੋਰ ਮੋਰੀਆਂ ਬੰਦ ਕਰ ਦਿੱਤੀਆਂ। ਪੇਂਡੂ ਵਸੋਂ ਕਰਜ਼ਈ ਹੋਣ ਲੱਗੀ ਤਾਂ ਸੂਦਖੋਰਾਂ ਵਾਸਤੇ ਜ਼ਰੂਰੀ ਹੋ ਗਿਆ ਕਿ ਆਮਦਨ ਦਾ ਤੀਜਾ ਹਿੱਸਾ ਟੈਕਸ ਦੇਣ।

1928 ਵਿਚ ਫਜ਼ਲ ਹੁਸੈਨ ਜਦੋਂ ਮਾਮਲਾ ਮੈਂਬਰ ਸੀ, ਲੈਂਡ ਰੈਵੇਨਿਊ ਐਕਟ ਬਣਵਾਉਣ ਵਿਚ ਕਾਮਯਾਬ ਹੋ ਗਿਆ ਜਿਸ ਨੇ ਜ਼ਮੀਨੀ ਟੈਕਸ ਘਟਾ ਦਿੱਤਾ। ਮੁਸਲਮਾਨ ਹੋਣ ਜਾਂ ਹਿੰਦੂ, ਫਜ਼ਲ ਨੈਸ਼ਨਲਿਸਟ ਪੰਜਾਬੀਆਂ ਨੂੰ ਕਿਹਾ ਕਰਦਾ ਸੀ ਕਿ ਸਰਕਾਰ ਦੀ ਮੱਦਦ ਲੈ ਕੇ ਮੈਂ ਕਿਸਾਨਾਂ ਦੀ ਉਹੀ ਭਲਾਈ ਕਰ ਰਿਹਾ ਹਾਂ ਜਿਹੜੀ ਕਾਂਗਰਸ ਲੜ ਕੇ ਕਰਵਾਉਣਾ ਚਾਹੁੰਦੀ ਹੈ। ਫਿਰਕੂ ਫਸਾਦ ਹੋਏ, ਮੁਲਤਾਨ 1922-23 ਅਤੇ 1927, ਅੰਮ੍ਰਿਤਸਰ 1923, ਪਾਣੀਪਤ 1923 ਤੇ 1925, ਰਾਵਲਪਿੰਡੀ 1926 ਵਿਚ ਗਰਮਾਏ ਪਰ ਛੋਟੇ ਪੈਮਾਨੇ ਤੇ। ਇਨ੍ਹਾਂ ਸਦਕਾ ਤਿੰਨੇ ਧਰਮਾਂ ਦੀ ਕਿਸਾਨੀ ਅਤੇ ਸ਼ਹਿਰੀ ਮੁਸਲਮਾਨ ਤਬਕਾ ਫਜ਼ਲ ਦਾ ਕਦਰਦਾਨ ਰਿਹਾ।

ਰਾਜ, ਯੂਨੀਅਨਿਸਟ, ਨੈਸ਼ਨਲਿਸਟ, ਫਿਰਕਾਪ੍ਰਸਤ ਦਸੰਬਰ 1926 ਦੌਰਾਨ ਸਾਰੇ ਇਕ ਚੈਲੰਜ ਵਿਚ ਘਿਰ ਗਏ ਜਦੋਂ ਇਕ ਮੁਸਲਮਾਨ ਨੇ ਸਵਾਮੀ ਸ਼ਰਧਾਨੰਦ ਦਾ ਦਿੱਲੀ ਵਿਚ ਕਤਲ ਕਰ ਦਿੱਤਾ। ਫਿਰ ਜੂਨ 1927 ਨੂੰ ਲਾਹੌਰ ਹਾਈਕੋਰਟ ਨੇ ਆਰੀਆ ਸਮਾਜੀ ਰਾਜਪਾਲ ਬਰੀ ਕਰ ਦਿੱਤਾ ਜਿਸਨੇ ਪੈਗੰਬਰ ਖਿਲਾਫ ਇਤਰਾਜ਼ ਯੋਗ ਲਿਖਤ ਛਾਪੀ ਸੀ। ਜ਼ਫਰ ਅਲੀ ਸਮੇਤ ਅਨੇਕ ਮੁਸਲਮਾਨਾਂ ਨੇ ਦੋਸ਼ ਲਾਇਆ ਕਿ ਹਿੰਦੂ ਜੱਜਾਂ ਨੇ ਰਿਹਾਈ ਵਾਸਤੇ ਆਪਣਾ ਰਸੂਖ ਵਰਤਿਆ ਹੈ।

ਸਤੰਬਰ 1927 ਵਿਚ ਇਲਮਦੀਨ ਨਾਮ ਦੇ ਮੁਸਲਮਾਨ ਨੇ ਲਾਹੌਰ ਉਸਦੇ ਘਰ

ਨੇੜੇ ਰਾਜਪਾਲ ਨੂੰ ਛੁਰਾ ਮਾਰ ਕੇ ਕਤਲ ਕਰ ਦਿੱਤਾ। ਅਕਤੂਬਰ 1929, ਮੁਕੱਦਮੇ ਦਾ ਫੈਸਲਾ ਹੋਣ ਤੇ ਇਲਮਦੀਨ ਨੂੰ ਫਾਂਸੀ ਦਿੱਤੀ ਗਈ। ਸ਼ੁਕਰ ਹੈ ਹਿੰਸਾ ਨਹੀਂ ਹੋਈ ਪਰ ਫਿਰਕਿਆਂ ਵਿਚ ਤਣਾਉ ਪੱਕਾ ਹੋ ਗਿਆ।

ਭਾਰਤ ਵਿਚ ਵੱਖ-ਵੱਖ ਥਾਵਾਂ ਤੇ ਜੋ ਹੋ ਰਿਹਾ ਸੀ ਉਸਨੇ ਪੰਜਾਬ ਉੱਪਰ ਅਸਰ ਪਾਇਆ। ਹਿੰਦੂ ਆਪਣੇ ਸੰਗਠਨ ਦੀ ਮਜ਼ਬੂਤੀ ਅਤੇ ਸ਼ੁੱਧੀਕਰਣ ਦੀ ਮੁਹਿੰਮ ਵਿਚ ਰੁੱਝੇ ਹੋਏ ਸਨ। ਸ਼ੁੱਧੀਕਰਣ ਰਾਹੀਂ ਇਸਲਾਮ ਵਿਚ ਗਏ ਹਿੰਦੂਆਂ ਨੂੰ ਵਾਪਸ ਲਿਆਉਣਾ ਸੀ। ਸਵਾਮੀ ਸ਼ਰਧਾਨੰਦ ਸ਼ੁੱਧੀਕਰਣ ਦਾ ਲੀਡਰ ਸੀ। ਮੁਸਲਮਾਨਾਂ ਵਿਚ ਤਬਲੀਗ (ਧਰਮ ਪ੍ਰਚਾਰ) ਅਤੇ ਤਨਜ਼ੀਮ (ਸੰਗਠਨ) ਦਾ ਬੋਲਬਾਲਾ ਸੀ। ਮਹਾਂਰਾਸ਼ਟਰ ਦੇ ਇਕ ਬ੍ਰਾਹਮਣ ਗਰੁੱਪ ਨੇ 1925 ਵਿਚ ਰਾਸ਼ਟਰੀ ਸਵਯੰ ਸੇਵਕ ਸੰਘ ਦੀ ਸਥਾਪਨਾ ਕੀਤੀ ਜਿਸ ਦਾ ਮੰਤਵ ਹਥਿਆਰਬੰਦ ਹੋ ਕੇ ਹਿੰਦੂਆਂ ਨੂੰ ਮੁਸਲਮਾਨਾਂ ਤੋਂ ਬਚਾਉਣਾ ਸੀ।

ਫਿਰਕੂ ਤਣਾਉ ਦੇ ਅਸਰ ਕਾਰਨ ਵੀ ਜ਼ਫਰ ਅਲੀ ਅਤੇ ਕਿਚਲੂ ਸਰਕਾਰ ਦੇ ਸਮਰਥਨ ਵਿਚ ਜਾਣ ਦੀ ਥਾਂ ਕਾਂਗਰਸ ਅਤੇ ਮੁਸਲਿਮ ਲੀਗ ਨਾਲ ਰਹੇ ਪਰ ਤਨਜ਼ੀਮ ਵਿਚ ਸ਼ਾਮਲ ਹੋ ਗਏ। ਪੰਜਾਬ ਕਾਂਗਰਸ ਵੀ ਦੋ ਧੜਿਆਂ ਵਿਚ ਵੰਡੀ ਗਈ। ਇਕ ਲਾਜਪਤ ਰਾਇ ਦਾ ਹਿੰਦੂ ਮਹਾਂਸਭਾ ਵਾਲਾ ਧੜਾ, ਦੂਜਾ ਸੱਤਪਾਲ ਦਾ ਹਿੰਦੂ ਸਿੱਖ ਮੁਸਲਿਮ ਸ਼ਮੂਲੀਅਤ ਵਾਲਾ ਸੈਕੂਲਰ ਧੜਾ।[10]

1927-28 ਵਿਚ ਜਿਨਾਹ ਨੇ ਇਕ ਵੱਡੀ ਨੈਸ਼ਨਲਿਸਟ ਮੰਗ ਰੱਖੀ : ਮੁਸਲਮਾਨ ਸਾਂਝੇ ਚੋਣ ਖੇਤਰਾਂ ਲਈ ਤਿਆਰ ਹੋ ਜਾਣਗੇ ਬਸ਼ਰਤਿ ਕਿ ਕਾਂਗਰਸ ਬੰਗਾਲ ਅਤੇ ਪੰਜਾਬ ਨੂੰ ਮੁਸਲਿਮ ਬਹੁਗਿਣਤੀ ਵਾਲਾ ਇਲਾਕਾ ਸਵੀਕਾਰ ਕਰ ਲਏ, ਹਿੰਦੂ ਸਿੱਖ ਵੀ ਸਵੀਕਾਰ ਕਰਨ; ਸਿੰਧ ਨੂੰ ਬੰਬੇ ਪ੍ਰੈਜ਼ੀਡੈਂਸੀ ਤੋਂ ਵੱਖ ਕਰ ਦਏ ਤਾਂ ਕਿ ਮੁਸਲਿਮ ਬਹੁਗਿਣਤੀ ਵਾਲਾ ਖਿੱਤਾ ਬਣ ਸਕੇ; ਕੇਂਦਰੀ ਵਿਧਾਨ ਕੌਂਸਲ ਵਿਚ ਮੁਸਲਮਾਨਾਂ ਦੀਆਂ ਤੀਜਾ ਹਿੱਸਾ ਸੀਟਾਂ ਹੋਣ।

ਇਹ ਸੁਝਾਅ ਬੇਦਲੀਲਾ ਨਹੀਂ ਲੱਗਦਾ ਸੀ। ਬਹੁਤੇ ਕਾਂਗਰਸੀਆਂ ਨੇ ਇਸ ਨੂੰ ਸਹੀ ਕਿਹਾ ਪਰ ਪੰਜਾਬ ਦੇ ਗ਼ੈਰ-ਮੁਸਲਿਮ ਲੀਡਰਾਂ ਨੇ ਰੱਦ ਕਰ ਦਿੱਤਾ। ਸਾਲ 1925 ਵਿਚ ਮੁਹੰਮਦ ਸ਼ਫੀ ਨੂੰ ਸਰ ਦਾ ਖਿਤਾਬ ਮਿਲਿਆ ਸੀ, ਉਸਨੇ ਵਾਇਸਰਾਇ ਕੌਂਸਲ ਵਿਚ ਪੰਜ ਸਾਲ ਮੈਂਬਰੀ ਦੀ ਅਉਧ ਪੂਰੀ ਕੀਤੀ, ਹੁਣ ਪੰਜਾਬ ਦੀ ਮੁਸਲਿਮ ਲੀਗ ਦਾ ਲੀਡਰ ਸੀ। ਉਸਨੇ ਕਿਹਾ ਕਿ ਇਸ ਵੇਲੇ ਵੱਖ-ਵੱਖ ਚੋਣ ਖੇਤਰਾਂ ਦੀ ਪਾਲਿਸੀ ਪ੍ਰਵਾਨ ਹੋ ਚੁੱਕੀ ਹੈ ਇਸ ਉੱਪਰ ਮੁੜ ਵਿਚਾਰ ਨਹੀਂ ਹੋ ਸਕਦਾ। ਇਹ ਵੀ ਕਿਹਾ ਕਿ ਜਿਨਾਹ ਪੰਜਾਬ ਦੇ ਮੁਸਲਮਾਨਾਂ ਦਾ ਬੁਲਾਰਾ ਨਹੀਂ ਹੈ। ਹਿੰਦੂ ਸਭਾਈਆਂ ਨੇ ਕਿਹਾ ਕਿ ਅਸੀਂ ਸਾਂਝੇ ਚੋਣ ਖੇਤਰਾਂ ਵਾਸਤੇ ਤਿਆਰ ਹਾਂ ਪਰ ਪੰਜਾਬ ਦੀ ਗ਼ੈਰ ਮੁਸਲਿਮ ਵਸੋਂ ਦਾ ਦਬਦਬਾ ਘਟਣ ਨਹੀਂ ਦਿਆਂਗੇ। ਸਿੱਖ ਲੀਡਰਾਂ ਨੇ ਜਿਨਾਹ ਦੀ ਪਾਲਿਸੀ ਵਿਰੁੱਧ ਵਧੀਕ ਆਵਾਜ਼ ਉਠਾਈ ਕਿਉਂਕਿ ਇਉਂ ਲੱਗਦਾ ਸੀ ਕਿ ਬਹੁਗਿਣਤੀ ਹੋਣ ਕਰਕੇ ਚੋਣਾਂ ਉਪਰੰਤ ਪੰਜਾਬ ਉੱਪਰ ਮੁਸਲਮਾਨਾਂ ਦਾ ਰਾਜ ਯਕੀਨੀ ਹੈ।

ਪੰਜਾਬ ਕਾਂਗਰਸ ਵਿਚਲੇ ਕੁਝ ਧੜੇ ਅਤੇ ਫਜ਼ਲ, ਜਿਨਾਹ ਦੀ ਪਾਲਿਸੀ ਲਈ ਖੁੱਲ੍ਹਦਿਲੇ ਸਨ। ਫਜ਼ਲ ਹਿੰਦੂ-ਮੁਸਲਿਮ ਜੋੜ ਤੋੜ ਨਾਲੋਂ ਯੂਨੀਅਨਿਸਟ ਸਰਕਾਰ ਦਾ ਹਮਾਇਤੀ ਸੀ ਜਿਸ ਵਿਚ ਕਿਸਾਨੀ ਦਾ ਭਲਾ ਹੋਵੇ। ਕਲਕੱਤੇ ਸਰਬ-ਪਾਰਟੀ ਮੀਟਿੰਗ ਦੀ ਪ੍ਰਧਾਨਗੀ ਕਰਦਿਆਂ 1928 ਦੇ ਅਖ਼ੀਰ ਵਿਚ ਮੋਤੀ ਲਾਲ ਨਹਿਰੂ ਨੇ ਜਿਨਾਹ ਦੀ ਪਾਲਿਸੀ ਰੱਦ ਕਰ ਦਿੱਤੀ। ਇਸ ਦੇ ਬਦਲ ਵਜੋਂ ਕਾਂਗਰਸ ਨੇ ਪੰਜਾਬ ਬੰਗਾਲ ਵਿਚ ਹਿੰਦੂ ਸਿੱਖਾਂ ਨੂੰ ਘੱਟ ਗਿਣਤੀ ਦਾ ਲਾਭ ਅਤੇ ਯੂਪੀ, ਬਿਹਾਰ, ਬੰਬੇ ਤੇ ਮਦਰਾਸ ਵਿਚ ਮੁਸਲਮਾਨਾਂ ਨੂੰ ਘੱਟ ਗਿਣਤੀ ਦਾ ਲਾਭ ਦਿੱਤਾ ਜਾਵੇ ਦੀ ਮੰਗ ਕੀਤੀ।

ਪੰਜਾਬ ਦੇ ਹਿੰਦੂ ਸਿੱਖਾਂ ਦੇ ਦਬਾਉ ਕਰਕੇ ਕਾਂਗਰਸ ਨੂੰ ਉਨ੍ਹਾਂ ਦੀ ਗੱਲ ਮੰਨਣੀ ਪਈ। ਕਿਸਮਤ ਨੇ ਆਪਣਾ ਰੋਲ ਅਦਾ ਕੀਤਾ। ਲਾਲਾ ਲਾਜਪਤ ਰਾਇ ਜਿਹੜਾ ਮੁਸਲਮਾਨਾਂ ਨੂੰ ਹਿੰਦੂ-ਸਿੱਖ ਮਾਈਨਾਰਿਟੀ ਦੇ ਭਾਰ ਤੋਂ ਸੁਰਖਰੂ ਕਰਾਣਾ ਚਾਹੁੰਦਾ ਸੀ, 1928 ਵਿਚ ਚੱਲ ਵਸਿਆ। ਲਾਹੌਰ ਅੰਦਲੋਨਕਾਰੀਆਂ ਦੀ ਅਗਵਾਈ ਦੌਰਾਨ ਹੋਏ ਪੁਲਿਸ ਲਾਠੀਚਾਰਜ ਕਾਰਨ ਨਵੰਬਰ ਵਿਚ ਮੌਤ ਹੋਈ।

ਮੌਤ ਤੋਂ ਕੁਝ ਸਮਾਂ ਪਹਿਲਾਂ ਲਾਜਪਤ ਰਾਇ ਨੇ ਇਸ਼ਾਰਾ ਕੀਤਾ ਸੀ ਕਿ ਹਿੰਦੂ-ਸਿੱਖਾਂ ਨੂੰ ਘੱਟ ਗਿਣਤੀ ਦਾ ਲਾਭ ਮਿਲ ਜਾਣ ਤੇ ਵੀ ਬਹੁਤੀ ਗਿਣਤੀ ਹੋਣ ਕਾਰਨ ਮੁਸਲਮਾਨ ਪੰਜਾਬ ਉੱਪਰ ਰਾਜ ਕਰਨਗੇ। ਰਾਇ ਨੇ ਇਹ ਵੀ ਕਿਹਾ ਕਿ ਜੇ ਪੰਜਾਬ ਦੇ ਹਿੰਦੂ ਸਿੱਖ ਘੱਟ-ਗਿਣਤੀ ਵਾਲਾ ਲਾਭ ਲੈਣ ਦੀ ਥਾਂ ਸਾਂਝੇ ਚੋਣ ਖੇਤਰ ਰਾਹੀਂ ਚੋਣਾਂ ਲੜਨ ਤਾਂ ਵੀ ਤਾਂ ਹਿੰਦੁਸਤਾਨ ਵਿਚ ਹਿੰਦੂਆਂ ਦੀ ਬਹੁ ਗਿਣਤੀ ਹੋਣ ਕਾਰਨ ਕੇਂਦਰ ਵਿਚ ਹਿੰਦੂਆਂ ਦੀ ਸਰਕਾਰ ਬਣੇਗੀ।[11]

ਸ਼ਰੇਆਮ ਇਹ ਪੁਜੀਸ਼ਨ ਲੈ ਕੇ ਲਾਜਪਤ ਰਾਇ ਪੰਜਾਬ ਦੇ ਹਿੰਦੂ ਸਿੱਖ ਲੀਡਰਾਂ ਤੋਂ ਦੂਰ ਹੋ ਗਿਆ। ਪੰਜਾਬ ਦੇ ਹਿੰਦੂ ਜਿਸਨੂੰ ਪੰਜਾਬ ਕੇਸਰੀ ਆਖਦੇ ਸਨ ਜੇ ਲੰਮਾ ਸਮਾਂ ਜਿਉਂਦਾ ਰਹਿੰਦਾ, ਹੋ ਸਕਦਾ ਹੈ ਪੰਜਾਬ ਦੀ ਕਹਾਣੀ ਹੋਰ ਹੁੰਦੀ।

× × ×

ਜਸਟਿਸ ਸਾਈਮਨ ਦੇ ਨਾਮ ਹੇਠ ਸਾਈਮਨ ਕਮਿਸ਼ਨ ਥਾਪਿਆ ਗਿਆ ਜਿਸਨੇ ਭਾਰਤ ਦਾ ਦੌਰਾ ਕਰਕੇ ਸੰਵਿਧਾਨਕ ਸੁਧਾਰਾਂ ਦੇ ਸੁਝਾਉ ਦੇਣੇ ਹਨ। ਇਸ ਦੇ ਮੈਂਬਰ ਵਜੋਂ ਇਕ ਵੀ ਭਾਰਤੀ ਨੂੰ ਸ਼ਾਮਲ ਨਾ ਕਰਕੇ ਅੰਗਰੇਜ਼ਾਂ ਨੇ ਖੜੋਤ ਵਿਚ ਆਏ ਸਿਆਸੀ ਮਾਹੌਲ ਵਿਚ ਜਾਨ ਪਾ ਦਿੱਤੀ। ਸਾਰੇ ਦੇਸ਼ ਵਿਚ ਜਿੱਥੇ ਜਿੱਥੇ ਕਮਿਸ਼ਨ ਗਿਆ, ਹਰ ਥਾਂ ਉਸ ਵਿਰੁੱਧ ਆਪਮੁਹਾਰੇ ਪ੍ਰਦਰਸ਼ਨ ਹੋਏ। ਇਸੇ ਤਰ੍ਹਾਂ ਲਾਹੌਰ ਪ੍ਰਦਰਸ਼ਨ ਦੌਰਾਨ 1928 ਵਿਚ ਲਾਠੀਚਾਰਚ ਕਾਰਨ ਲਾਜਪਤ ਰਾਇ ਦੀ ਮੌਤ ਹੋਈ।

ਨਵੇਂ ਵਾਇਸਰਾਇ ਇਰਵਿਨ ਨੇ ਕਿਹਾ ਸੀ ਕਿ ਇਕ ਦੋ ਭਾਰਤੀ ਮੈਂਬਰ ਪਾ ਲਉ ਪਰ ਪੰਜਾਬ ਗਵਰਨਰ ਮਿੰਟਗੁਮਰੀ ਨੇ ਮਨਾ ਲਿਆ ਕਿ ਸਾਰੀ ਟੀਮ ਗੋਰੀ ਹੋਵੇ।

ਇਸ ਅਵਧੀ ਦਾ ਮਾਡਰਨ ਸਕਾਲਰ ਲਿਖਦਾ ਹੈ ਕਿ ਪੰਜਾਬ ਦੇ ਗੋਰੇ ਸਿਵਲ ਅਫਸਰਾਂ ਨਾਲ ਫਜ਼ਲ ਨੇ ਚੰਗੀ ਸੁਰ ਮਿਲਾ ਲਈ ਸੀ। ਇਹ ਅਫਸਰ 1920 ਵਿਚ

ਇਰਵਿਨ ਉੱਪਰ ਚੋਖੇ ਅਸਰਅੰਦਾਜ਼ ਸਨ।[12] ਇਸ ਸਕਾਲਰ ਅਨੁਸਾਰ ਇਰਵਿਨ ਦੀ ਭਾਰਤ ਵਾਸਤੇ ਚੋਣ 'ਪੰਜਾਬੀ ਗਾਈਡ ਬੁੱਕ' ਰਾਹੀਂ ਹੀ ਹੋਈ ਸੀ। ਹੇਲੀ ਦੀ ਸਿਫਾਰਿਸ਼ ਤੇ ਸਟੱਡਫਾਰਮ ਮਾਲਕ ਉਮਰ ਟਿਵਾਣਾ ਨੂੰ ਸਟੇਟ ਕੌਂਸਲ ਇਨ ਲੰਡਨ ਦਾ ਸਕੱਤਰ ਨਿਯੁਕਤ ਕੀਤਾ ਜੋ ਅਫਰੀਕਾ ਅਤੇ ਯੋਰਪ ਵਿਚ ਜੰਗ ਲੜਨ ਗਿਆ ਸੀ।

1927 ਤੋਂ 1929 ਤੱਕ ਫਜ਼ਲ ਆਪਣੇ ਬੰਦਿਆਂ, ਨੂਨ, ਸਿਕੰਦਰ ਹਯਾਤ, ਚੌਧਰੀ ਜ਼ਫਰੁੱਲਾ ਅਤੇ ਅਹਿਮਦਯਾਰ ਖਾਨ ਦੌਲਤਾਨਾ ਰਾਹੀਂ ਦਿੱਲੀ ਉੱਪਰ ਪ੍ਰਭਾਵ ਪਾ ਰਿਹਾ ਸੀ। 1930 ਵਿਚ ਉਸਨੂੰ ਵਾਇਸਰਾਇ ਕੌਂਸਲ ਵਾਸਤੇ ਮੈਂਬਰ ਨਾਮਜ਼ਦ ਕਰ ਲਿਆ ਤਾਂ ਸੱਤਾ ਤੱਕ ਉਸ ਦਾ ਪ੍ਰਭਾਵ ਸਿੱਧਾ ਜਾਣ ਲੱਗਾ।[13]

ਪੰਜਾਬ ਦਾ ਅਫਸਰ ਹਰਬਰਟ ਐਮਰਸਨ 1931 ਵਿਚ ਦਿੱਲੀ ਹੋਮ ਸੈਕਟਰੀ ਲੱਗ ਗਿਆ। ਉੱਪਰ ਜ਼ਿਕਰ ਕੀਤੇ ਅਧਿਐਨ ਅਨੁਸਾਰ ਹੇਲੀ, ਮਿੰਟਗੁਮਰੀ ਅਤੇ ਐਮਰਸਨ ਅਸੀਮ ਸਪੱਸ਼ਟਤਾ ਅਤੇ ਚਤੁਰਾਈ ਦੇ ਮਾਲਕ ਸਨ। ਇਨ੍ਹਾਂ ਦੀ ਇੱਛਾ ਸੀ ਕਿ ਕੇਂਦਰ ਅਤੇ ਪੰਜਾਬ ਵਿਚ ਇਨ੍ਹਾਂ ਦੇ ਕੰਮਕਾਜ ਵਿਚ ਕੋਈ ਵਿਘਨ ਨਾ ਪਵੇ ਤੇ ਇਹ ਨਿਰੰਕੁਸ਼ ਫੈਸਲੇ ਲੈਣ। ਫਜ਼ਲ ਦੇ ਇਰਾਦੇ ਵੀ ਮਿਲਦੇ ਜੁਲਦੇ ਸਨ।[14]

ਸਾਰਾ ਭਾਰਤ ਸਾਈਮਨ ਕਮਿਸ਼ਨ ਦੇ ਵਿਰੋਧ ਵਿਚ ਸਰਗਰਮ ਸੀ ਜਦੋਂ ਫਜ਼ਲ ਅਤੇ ਉਸਦੇ ਯੂਨੀਅਨਿਸਟ ਲੀਡਰ ਸਿਕੰਦਰ ਹਯਾਤ ਖਾਨ ਤੇ ਛੋਟੂ ਰਾਮ ਨੇ ਪੰਜਾਬ ਵਿਧਾਨ ਕੌਂਸਲ ਉੱਪਰ ਪ੍ਰਭਾਵ ਪਾ ਕੇ ਇਕ ਕਮੇਟੀ ਗਠਿਤ ਕਰਵਾ ਲਈ ਜਿਹੜੀ ਸਾਈਮਨ ਕਮਿਸ਼ਨ ਦੀ ਸਹਾਇਤਾ ਕਰੇਗੀ। ਇਸ ਕਮੇਟੀ ਦਾ ਪ੍ਰਧਾਨ ਸਿਕੰਦਰ ਹਯਾਤ ਬਣਿਆ ਜਿਸ ਨੇ ਮੰਗ ਕੀਤੀ ਕਿ ਵੱਖ-ਵੱਖ ਧਰਮਾਂ ਦੇ ਵੱਖ-ਵੱਖ ਚੋਣ ਹਲਕੇ ਕਾਇਮ ਰੱਖੇ ਜਾਣ ਤੇ 165 ਸੀਟਾਂ ਵਾਲੀ ਵਿਧਾਨ ਕੌਂਸਲ ਵਿਚ 83 ਮੁਸਲਮਾਨ ਸੀਟਾਂ ਹੋਣ ਤੇ 82 ਗੈਰ-ਮੁਸਲਮਾਨਾਂ ਦੀਆਂ। ਨਾਰੰਗ, ਨਾਥ ਅਤੇ ਇਕ ਸਿੱਖ ਵਿਧਾਇਕ ਉੱਜਲ ਸਿੰਘ ਨੇ ਅਸਹਿਮਤੀ ਰਿਕਾਰਡ ਕਰਵਾਈ ਪਰ ਛੋਟੂ ਰਾਮ ਬਹੁਗਿਣਤੀ ਦੇ ਹੱਕ ਵਿਚ ਭੁਗਤਿਆ ਤੇ ਮਤਾ ਪਾਸ ਹੋ ਗਿਆ।

× × ×

1907 ਵਿਚ ਜਦੋਂ ਅਜੀਤ ਸਿੰਘ ਕਿਸਾਨੀ ਅੰਦੋਲਨ 'ਪਗੜੀ ਸੰਭਾਲ ਜੱਟਾ' ਚਲਾ ਰਿਹਾ ਸੀ ਲਾਇਲਪੁਰ ਜ਼ਿਲ੍ਹੇ ਦੇ ਇਕ ਪਿੰਡ ਵਿਚ ਉਸਦਾ ਭਤੀਜਾ ਭਗਤ ਸਿੰਘ ਜਨਮਿਆ। 1928 ਵਿਚ ਪੰਜਾਬ ਪੁਲੀਸ ਦਾ ਅਸਿਸਟੈਂਟ ਸੁਪਰਡੰਟ ਕਤਲ ਕਰਨ ਦੇ ਦੋਸ਼ ਵਿਚ 1931 ਵਿਚ ਜਦੋਂ ਉਸਨੂੰ ਫਾਂਸੀ ਦਿੱਤੀ ਗਈ, ਉਹ ਚੌਵੀ ਸਾਲ ਦਾ ਨਹੀਂ ਹੋਇਆ ਸੀ।

ਮਸਫ਼ਟ ਗੱਭਰੂ ਹੀ ਸੀ ਜਦੋਂ ਪੰਜਾਬ ਦੇ ਗਰਮਦਲੀਆਂ ਨੇ ਨੌਜਵਾਨ ਭਾਰਤ ਸਭਾ ਦਾ ਗਠਨ ਕੀਤਾ। ਦੂਜੀ ਇਨਕਲਾਬੀ ਹਿੰਦੁਸਤਾਨ ਰਿਪਬਲਿਕਨ ਐਸੋਸੀਏਸ਼ਨ ਯੂਪੀ ਤੋਂ ਚੰਦਰਸ਼ੇਖਰ ਆਜ਼ਾਦ ਅਤੇ ਸਾਥੀਆਂ ਨੇ ਸ਼ੁਰੂ ਕੀਤੀ। ਭਗਤ ਸਿੰਘ, ਆਜ਼ਾਦ ਅਤੇ ਤੀਜੇ ਇਨਕਲਾਬੀ ਰਾਜਗੁਰੂ ਨੇ 17 ਦਸੰਬਰ 1928 ਨੂੰ ਲਾਹੌਰ ਵਿਚ ਸਾਂਡਰਸ ਦਾ ਕਤਲ ਕਰ ਦਿੱਤਾ। ਦਰਅਸਲ ਮਾਰਨਾ ਜੇਮਜ਼ ਸਕਾਟ ਨੂੰ ਸੀ ਜਿਸ ਨੇ ਲਾਹੌਰ ਲਾਠੀਚਾਰਜ ਦਾ ਹੁਕਮ ਦਿੱਤਾ ਜਿਸ ਪਿਛੋਂ ਲਾਲਾ ਲਾਜਪਤ ਰਾਇ

ਦੀ ਮੌਤ ਹੋਈ। ਇਸ ਦਾ ਬਦਲਾ ਲੈਣ ਲਈ ਸਕੌਟ ਦੇ ਭੁਲੇਖੇ ਵਿਚ ਸਾਂਡਰਸ ਮਾਰ ਦਿੱਤਾ ਜਿਸ ਦੀ ਹੁਣੇ ਸ਼ਾਦੀ ਹੋਈ ਸੀ ਤੇ ਹੁਣੇ ਭਾਰਤ ਨੌਕਰੀ ਲਈ ਆਇਆ ਸੀ।

ਹਿੰਦੁਸਤਾਨ ਰਿਪਬਲਿਕਨ ਐਸੋਸੀਏਸ਼ਨ ਦਾ ਨਾਮ ਭਗਤ ਸਿੰਘ ਦੀ ਸਲਾਹ ਨਾਲ ਹਿੰਦੁਸਤਾਨ ਸੋਸ਼ਲਿਸਟ ਰਿਪਬਲਿਕਨ ਐਸੋਸੀਏਸ਼ਨ ਰੱਖ ਦਿੱਤਾ। ਇਸ ਦੇ ਕੁੱਝ ਮੈਂਬਰਾਂ ਨੇ ਆਪਣੇ ਗੁਨਾਹ ਦਾ ਇਕਬਾਲ ਕਰ ਲਿਆ ਤੇ ਆਪਣੇ ਸਾਥੀਆਂ ਵਿਰੁੱਧ ਸਬੂਤ ਮੁਹੱਈਆ ਕਰ ਦਿੱਤੇ ਜਿਸ ਨਾਲ ਐਸੋਸੀਏਸ਼ਨ ਦੀ ਬਦਨਾਮੀ ਹੋਈ। ਭਗਤ ਸਿੰਘ ਅਤੇ ਜਤਿੰਦਰਨਾਥ ਦਾਸ ਨੇ ਜੇਲ੍ਹ ਵਿਚ ਮਾੜੇ ਵਰਤਾਰੇ ਵਿਰੁੱਧ ਲੰਮੀਆਂ ਭੁੱਖ ਹੜਤਾਲਾਂ ਕੀਤੀਆਂ ਜਿਸ ਨਾਲ ਲਾਹੌਰ ਅਤੇ ਭਾਰਤ ਹਿੱਲ ਗਿਆ। ਅਦਾਲਤ ਵਿਚ ਭਗਤ ਸਿੰਘ ਦੇ ਬੇਖੌਫ ਬਿਆਨ ਅਤੇ ਉੱਚੇ ਸਵੈਮਾਣ ਨੇ ਦੇਸਵਾਸੀਆਂ ਉੱਪਰ ਗਹਿਰਾ ਅਸਰ ਪਾਇਆ।

ਇਕ ਵਾਰ ਭੁੱਖ ਹੜਤਾਲ ਦੌਰਾਨ ਜਦੋਂ ਉਹ ਮਰਨ ਕਿਨਾਰੇ ਪੁੱਜ ਗਏ ਸਨ ਉਨ੍ਹਾਂ ਦੇ ਹੱਕ ਵਿਚ ਦੇਸ਼ਵਾਸੀਆਂ ਨੇ ਤਕੜਾ ਜਜ਼ਬਾ ਦਿਖਾਇਆ। ਲਾਹੌਰ ਹਿੰਦੂ ਸਿੱਖਾਂ ਦੇ ਜਲੂਸ ਵਿਚ ਮੁਸਲਮਾਨ ਸ਼ਾਮਲ ਹੋਏ ਤੇ ਦਿੱਲੀ ਵਿਚ ਕੇਂਦਰੀ ਵਿਧਾਨ ਅਸੈਂਬਲੀ ਵਿਚ ਜਿੱਨਾਹ ਅਤੇ ਮੋਤੀ ਲਾਲ ਨਹਿਰੂ ਨੇ ਜ਼ਬਰਦਸਤ ਤਕਰੀਰਾਂ ਨਾਲ ਸਰਕਾਰ ਘੇਰੀ। ਦਾਸ 63 ਦਿਨ ਦੀ ਭੁੱਖ ਹੜਤਾਲ ਕਾਰਨ 13 ਸਤੰਬਰ 1929 ਨੂੰ ਚਲ ਵਸਿਆ ਪਰ ਕਾਂਗਰਸ ਅਤੇ ਪਿਤਾ ਦੀਆਂ ਅਪੀਲਾਂ ਮੰਨ ਕੇ ਭਗਤ ਸਿੰਘ ਨੇ ਵਰਤ ਛੱਡ ਦਿੱਤਾ। ਸਤੰਬਰ ਵਿਚ ਇਕ ਦਿਨ ਦਾ ਵਿਘਨ ਪਿਆ, ਵਰਤ 116 ਦਿਨ ਚੱਲਿਆ।[15]

ਗਾਂਧੀ ਅਤੇ ਹੋਰ ਲੀਡਰਾਂ ਨੇ ਫਾਂਸੀ ਦੀ ਸਜ਼ਾ ਨੂੰ ਉਮਰਕੈਦ ਵਿਚ ਤਬਦੀਲ ਕਰਨ ਵਾਸਤੇ ਰਾਜ ਅੱਗੇ ਅਪੀਲਾਂ ਕੀਤੀਆਂ ਪਰ ਭਗਤ ਸਿੰਘ, ਉਸਦੇ ਦੋ ਸਾਥੀਆਂ ਸੁਖਦੇਵ ਅਤੇ ਰਾਜਗੁਰੂ ਨੂੰ 23 ਮਾਰਚ 1931 ਨੂੰ ਫਾਂਸੀ ਦੇ ਦਿੱਤੀ।

1929 ਵਿਚ ਦਾਸ ਦੀ ਜੇਲ੍ਹ ਅੰਦਰ ਮੌਤ ਦੇ ਰੋਸ ਵਜੋਂ ਪੰਜਾਬ ਵਿਧਾਨ ਕੌਂਸਲ ਦੇ ਮੈਂਬਰ ਗੋਪੀ ਚੰਦ ਭਾਰਗਵ ਅਤੇ ਡਾ. ਮੁਹੰਮਦ ਆਲਮ ਨੇ ਅਸਤੀਫੇ ਦੇ ਦਿੱਤੇ। 1931 ਦੀਆਂ ਫਾਂਸੀਆਂ ਨੇ ਦੇਸ ਹਿਲਾ ਦਿੱਤਾ ਤੇ ਭਗਤ ਸਿੰਘ ਅਨੇਕਾਂ ਲਈ ਹੀਰੋ ਹੋ ਗਿਆ। ਇੱਕੀਵੀਂ ਸਦੀ ਵਿਚ ਵੀ ਬਹੁਤ ਸਾਰੇ ਇਸ ਪੁਲਿਟਿਕਲ ਰੋਮਾਂਸ ਤੋਂ ਪ੍ਰਭਾਵਿਤ ਹਨ, ਪਰ ਹੀਰੋ ਅਤੇ ਉਸ ਵਕਤ ਦੇ ਪੰਜਾਬ ਦੀ ਹਕੀਕਤ ਕੁੱਝ ਹੋਰ ਸੀ।

ਵੀਹਵਿਆਂ ਦੇ ਅਖੀਰ ਅਤੇ ਤੀਹਵਿਆਂ ਦੇ ਸ਼ੁਰੂ ਵਿਚ ਨੌਜਵਾਨ ਭਾਰਤ ਸਭਾ, ਹਿੰਦੁਸਤਾਨ ਸੋਸ਼ਲਿਸਟ ਰਿਪਬਲਿਕ ਐਸੋਸੀਏਸ਼ਨ ਤੇ ਤੀਜੀ ਜਿਸ ਨਾਲ ਭਗਤ ਸਿੰਘ ਜੁੜਿਆ ਰਿਹਾ, ਕਿਰਤੀ ਕਿਸਾਨ ਪਾਰਟੀ, ਇਕੱਲੀਆਂ ਇਕੱਲੀਆਂ ਜਾਂ ਜੁੜ ਕੇ ਸਾਮਰਾਜ ਵਿਰੁੱਧ ਸੰਘਰਸ਼ ਵਿਚ ਪੰਜਾਬੀਆਂ ਨੂੰ ਬਹੁਤੀ ਗਿਣਤੀ ਵਿਚ ਖਿੱਚਣ ਦੇ ਸਮਰੱਥ ਨਹੀਂ ਹੋਈਆਂ। ਡਾ. ਆਲਮ ਨੂੰ ਛੱਡ ਕੇ ਪੰਜਾਬ ਦੇ ਮੁਸਲਮਾਨਾਂ ਨੇ ਭਗਤ ਸਿੰਘ ਦਾ ਇਨਕਲਾਬੀ ਏਜੰਡਾ ਨਹੀਂ ਅਪਣਾਇਆ। ਸਿੱਖਾਂ ਦੀ ਸ਼ਮੂਲੀਅਤ ਵੀ ਨਾਂ-ਮਾਤਰ ਰਹੀ। ਮਈ 1931 ਦੇ ਲਾਹੌਰ ਸਾਜ਼ਿਸ਼ ਕੇਸ ਵਿਚ 18 ਬੰਦਿਆਂ ਦੇ

ਨਾਮ ਆਏ, ਉਸ ਵਿਚ ਇਕ ਵੀ ਮੁਸਲਮਾਨ ਨਹੀਂ, ਇਕ ਸਿੱਖ ਨਾਮ ਹੈ, ਕੇਵਲ ਭਗਤ ਸਿੰਘ। ਪੰਜ ਭਗੌੜੇ ਹੋ ਗਏ, ਪੰਜ ਵਾਅਦਾ ਮੁਆਫ ਗਵਾਹ ਹੋ ਗਏ, ਇਹ ਦਸ ਵੀ ਲੱਗਦਾ ਹੈ ਹਿੰਦੂ ਸਨ। ਇਕ ਗੱਲ ਹੋਰ, 28 ਉੱਪਰ ਦੋਸ਼ ਆਰੋਪਣ ਹੋਇਆ, ਇਨ੍ਹਾਂ ਵਿਚੋਂ ਬਹੁਤੇ ਗ਼ੈਰ ਪੰਜਾਬੀ ਸਨ।

ਦ੍ਰਿੜ੍ਹਤਾ ਕਾਰਨ ਉਨ੍ਹਾਂ ਦੀ ਪ੍ਰਸ਼ੰਸਾ ਹੋਈ, ਹਿੰਸਾ, ਇਨਕਲਾਬੀ ਅਮਲ ਵਿਚ ਵੱਡੀ ਗਿਣਤੀ ਉਨ੍ਹਾਂ ਨਾਲ ਨਹੀਂ ਚੱਲੀ। ਆਮ ਸਿੱਖਾਂ ਅਤੇ ਮੁਸਲਮਾਨਾਂ ਨੂੰ ਉਸ ਦੀ ਨਾਸਤਿਕਤਾ ਨੇ ਵੀ ਉਲਝਾ ਦਿੱਤਾ ਹੋਣਾ। ਜੇਲ੍ਹ ਵਿਚੋਂ ਭਗਤ ਸਿੰਘ ਨੇ ਇਕ ਗੰਭੀਰ ਪੈਂਫਲਿਟ ਭੇਜਿਆ ਸੀ— ਮੈਂ ਨਾਸਤਕ ਕਿਉਂ ਹਾਂ। ਇਨ੍ਹਾਂ ਖਾੜਕੂਆਂ ਦੇ ਸਾਥੀਆਂ ਦੀ ਗੱਦਾਰੀ ਨੇ ਵੀ ਲੋਕਾਂ ਨੂੰ ਨਿਰਾਸ਼ ਕੀਤਾ।

ਸਿਆਸੀ ਹਿਤਾਂ ਦੀ ਪੂਰਤੀ ਵਾਸਤੇ ਹਿੰਸਾ ਬਾਰੇ ਭਗਤ ਸਿੰਘ ਦੀ ਆਖਰੀ ਪੁਜ਼ੀਸ਼ਨ ਕੀ ਹੈ, ਇਹ ਗੱਲ ਵੀ ਸਪੱਸ਼ਟ ਨਹੀਂ ਹੁੰਦੀ। ਭਗਤ ਸਿੰਘ ਅਤੇ ਸੁਖਦੇਵ ਨੇ ਆਪਣੇ ਆਖ਼ਰੀ ਖ਼ਤਾਂ ਵਿਚ 1930 ਦੇ ਅਖੀਰ ਵਿਚ ਬੰਗਾਲ ਅਤੇ ਪੰਜਾਬ ਵਿਚਲੇ ਚੱਲੇ ਬੰਬਾਂ ਨਾਲੋਂ ਵੀ ਆਪਣੇ ਆਪ ਨੂੰ ਦੂਰ ਰੱਖਿਆ ਸੀ। ਭਗਤ ਸਿੰਘ ਇਹ ਮੰਨ ਗਿਆ ਸੀ ਕਿ ਮੌਜੂਦਾ ਹਾਲਾਤ ਦੌਰਾਨ ਬੰਬ ਧਮਾਕਾ ਸਿਰਫ ਵਿਅਰਥ ਨਹੀਂ, ਹਾਨੀਕਾਰਕ ਹੈ।[17]

× × ×

ਲਾਹੌਰ 1929 ਦੇ ਅੰਤ ਵਿਚ ਕਾਂਗਰਸ ਸੈਸ਼ਨ 40 ਸਾਲ ਦੇ ਜਵਾਹਰ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਹੋਇਆ। ਕਾਂਗਰਸ ਨੇ ਪੂਰਨ ਸਵਰਾਜ ਦਾ ਮਤਾ ਪਾਸ ਕਰ ਦਿੱਤਾ। ਸਾਈਮਨ ਕਮਿਸ਼ਨ ਵਿਰੁੱਧ ਦੇਸ ਭਰ ਵਿਚ ਮੁਜਾਰਿਆਂ ਨੇ ਲੋਕਾਂ ਦੇ ਹੌਂਸਲੇ ਬੁਲੰਦ ਕਰ ਦਿੱਤੇ। ਗਾਂਧੀ ਨੇ ਐਲਾਨ ਕੀਤਾ ਕਿ ਸਿਵਿਲ ਨਾ-ਫੁਰਮਾਨੀ ਕਾਰਨ ਲੋਹਾ ਗਰਮ ਹੋ ਚੁੱਕਾ ਹੈ। ਛੇਤੀ ਹੀ ਗਾਂਧੀ ਨੇ ਪੱਛਮੀ ਭਾਰਤ ਵਿਚ ਕੂਚ ਦੀ ਅਗਵਾਈ ਕਰਨੀ ਹੈ ਜਿਸ ਵਿਚ ਲੂਣ ਉੱਪਰ ਲਾਏ ਟੈਕਸ ਦਾ ਵਿਰੋਧ ਕੀਤਾ ਜਾਏਗਾ। ਇਸ ਟੈਕਸ ਕਾਰਨ ਸਭ ਧਰਮਾਂ ਦੇ ਲੋਕ, ਅਮੀਰ, ਗਰੀਬ ਦੁਖੀ ਸਨ। ਅੰਦੋਲਨ ਵੱਡੇ ਪੱਧਰ ਤੇ ਫੈਲਿਆ। ਪੰਜਾਬ ਦੇ ਫਰੰਟੀਅਰ ਤੋਂ ਲੈ ਕੇ ਬੰਗਾਲ ਅਤੇ ਦੱਖਣੀ ਭਾਰਤ ਵਿਚ 1935 ਤੱਕ ਹਜ਼ਾਰਾਂ ਗ੍ਰਿਫਤਾਰੀਆਂ ਹੋਈਆਂ।

ਸਿਵਿਲ ਨਾ-ਫੁਰਮਾਨੀ ਦੇ ਇਸ ਦੌਰ ਵਿਚ ਵੀ ਪੰਜਾਬ ਦਾ ਹਿੱਸਾ ਥੋੜ੍ਹਾ ਹੈ। ਚਰਚਿਲ ਨੇ ਹਾਊਸ ਆਫ ਕਾਮਨਜ਼ ਵਿਚ ਕਿਹਾ—

> ਜਦੋਂ ਅੰਗਰੇਜ਼ਾਂ ਨੇ ਭਾਰਤ ਦੀ ਧਰਤੀ ਤੇ ਪਹਿਲਾ ਕਦਮ ਰੱਖਿਆ, ਉਦੋਂ ਤੋਂ ਲੈ ਕੇ ਅੱਜ ਤੱਕ ਸਾਡੀ ਏਨੀ ਬੇਇਜ਼ਤੀ ਅਤੇ ਹੁਕਮ ਅਦੂਲੀ ਕਦੀ ਨਹੀਂ ਹੋਈ ਸੀ ਜਿੰਨੀ ਇਸ ਸਿਵਿਲ ਨਾ-ਫੁਰਮਾਨੀ ਨਾਲ ਹੋਈ ਹੈ।[18]

ਇਸ ਨਾਲ ਕਾਂਗਰਸ ਹੋਰ ਮਜ਼ਬੂਤ ਹੋ ਗਈ, ਦੂਰ ਦੁਰਾਡੇ ਇਸ ਦੀਆਂ ਜੜ੍ਹਾਂ ਲੱਗ ਗਈਆਂ। ਪੰਜਾਬ ਦਾ ਰੋਲ ਘਟਣ ਦੇ ਕਈ ਕਾਰਨ ਹਨ— ਯੂਨੀਅਨਿਸਟ, ਸਰਕਾਰ ਨਾਲ ਸਨ ਤੇ ਕਿਸਾਨੀ, ਯੂਨੀਅਨਿਸਟਾਂ ਨਾਲ। ਕਾਂਗਰਸ ਮੁਸਲਮਾਨਾਂ ਨੂੰ ਨਾਲ ਨਹੀਂ ਤੋਰ ਸਕੀ। ਲਾਹੌਰ ਦੇ ਹਿੰਦੂ ਲੀਡਰ ਸਰਕਾਰ ਨਾਲ ਸਨ ਕਿਉਂਕਿ ਜੇ

ਉਹ ਅੰਦੋਲਨ ਵਿਚ ਕੁੱਦ ਪਏ ਤਾਂ ਸਿੱਖ ਅਤੇ ਮੁਸਲਮਾਨ ਸਰਕਾਰ ਤੋਂ ਗੱਫੇ ਲੈ ਜਾਣਗੇ, ਹਿੰਦੂ ਖਾਲੀ ਰਹਿ ਜਾਣਗੇ।

1931 ਵਿਚ ਕਸ਼ਮੀਰ ਦੇ ਮੁਸਲਮਾਨ ਕਿਸਾਨਾਂ ਨੇ ਮਹਾਰਾਜਾ ਹਰੀ ਸਿੰਘ ਵਿਰੁੱਧ ਅੰਦੋਲਨ ਵਿਢਿਆ ਕਿ ਸਾਨੂੰ ਗਣਤੰਤਰ ਦੇ ਹੱਕ ਦਿਉ। ਕਾਂਗਰਸ ਨੇ ਇਸ ਅੰਦੋਲਨ ਨੂੰ ਹਮਾਇਤ ਨਹੀਂ ਦਿੱਤੀ, ਫਲਸਰੂਪ ਹਜ਼ਾਰਾਂ ਪੰਜਾਬੀ ਮੁਸਲਮਾਨ ਜਿਹੜੇ ਕਾਂਗਰਸ ਵਿਚ ਖਿਲਾਫਤ ਅੰਦੋਲਨ ਵਿਚ ਚਲੇ ਗਏ ਸਨ, ਛੱਡ ਕੇ ਨਵੀਂ ਸ਼ੁਰੂ ਹੋਈ ਅਹਿਰਾਰ ਪਾਰਟੀ ਵਿਚ ਚਲੇ ਗਏ।

ਆਉਂਦੇ ਸਾਲ ਸਾਈਮਨ ਕਮਿਸ਼ਨ ਦੀ ਰਿਪੋਟ ਆਉਣ ਤੋਂ ਬਾਦ ਲੰਡਨ ਵਿਚ ਦੋ ਗੋਲਮੇਜ਼ ਕਾਨਫਰੰਸਾਂ ਹੋਈਆਂ। ਰਾਜ ਨੇ ਪੰਜਾਬ ਵਾਸਤੇ ਕਮਿਉਨਲ ਐਵਾਰਡ ਭੇਜ ਦਿੱਤਾ ਜਿਸ ਨਾਲ ਪੰਜਾਬ ਨੂੰ ਵਿਧਾਨ ਕੌਂਸਲ ਵਿਚ 18% ਸੀਟਾਂ ਮਿਲੀਆਂ। ਪਹਿਲਾਂ ਕੋਟਾ 30% ਸੀ ਤੇ ਇਸੇ ਤੇ ਐਤਕੀਂ ਆਸ ਸੀ। ਡਾ. ਸੱਤਪਾਲ ਨੇ ਇਸ ਵਿਰੁੱਧ ਕੋਈ ਇਤਰਾਜ਼ ਨਹੀਂ ਕੀਤਾ ਕਿਉਂਕਿ ਮੁਸਲਮਾਨਾਂ ਨੇ ਐਵਾਰਡ ਮੰਨ ਲਿਆ। ਨਤੀਜੇ ਵਜੋਂ ਸਿੱਖ ਕਾਂਗਰਸ ਤੋਂ ਦੂਰ ਚਲੇ ਗਏ।

ਬਹੁਤ ਵੱਧ ਗਿਣਤੀ ਨਾਲ ਤਾਂ ਪਹਿਲਾਂ ਵੀ ਕਦੀ ਨਹੀਂ ਜਿੱਤੀ, ਕਾਂਗਰਸ ਦਾ ਆਧਾਰ ਯੂਨੀਅਨਿਸਟਾਂ ਦੇ ਮੁਕਾਬਲੇ ਪਿੰਡਾਂ ਵਿਚ ਹੋਰ ਖੁਰ ਗਿਆ। ਸਾਲ 1930 ਦੇ ਸ਼ੁਰੂ ਵਿਚ ਇਕ ਖੱਬੇ ਪੱਖੀ ਕਿਸਾਨ ਸਭਾ ਬਣੀ ਜਿਸ ਨੂੰ ਉਮੀਦ ਸੀ ਪੇਂਡੂ ਗਰੀਬ ਕਿਰਤੀ ਇਸ ਵੱਲ ਆਉਣਗੇ ਪਰ ਇਸ ਦਾ ਅਸਰ ਵੀ ਕੇਂਦਰੀ ਜ਼ਿਲ੍ਹਿਆਂ ਵਿਚ ਸਿਰਫ ਸਿੱਖਾਂ ਤੱਕ ਰਿਹਾ। ਇਸ ਵਕਤ ਯੂਨੀਅਨਿਸਟਾਂ ਨੂੰ ਕਾਂਗਰਸ ਜਾਂ ਮੁਸਲਿਮ ਲੀਗ ਤੋਂ ਖ਼ਤਰਾ ਨਹੀਂ ਸੀ। ਅਕਾਲੀਆਂ ਤੋਂ, ਇਸਲਾਮਿਕ ਅਹਿਰਾਰਾਂ ਤੋਂ (ਉਹ ਮੁਸਲਮਾਨ ਪੰਜਾਬੀ ਜਿਨ੍ਹਾਂ ਨੇ ਕਸ਼ਮੀਰੀਆਂ ਨੂੰ ਹੀਰਾ ਸਿੰਘ ਖਿਲਾਫ ਹਮਾਇਤ ਦਿੱਤੀ ਸੀ) ਤੇ ਥੋੜ੍ਹੀ ਹੱਦ ਤੱਕ ਕਿਸਾਨ ਸਭਾ ਤੋਂ ਸੀ। ਸ਼ਹਿਰੀ ਪੰਜਾਬ ਵਿਚ 1930, 1932, 1933 ਦੌਰਾਨ ਕਾਂਗਰਸ ਨੇ ਰਾਸ਼ਟਰੀ ਅੰਦੋਲਨ ਚਲਾਇਆ ਇਸ ਕਰਕੇ ਇਸ ਨੂੰ ਲੋਕਾਂ ਦੀ ਹਮਾਇਤ ਮਿਲੀ। ਸਨਾਨਤੀ ਹਿੰਦੂ, ਮਹਾਂਸਭਾ ਵਿਚ ਚਲੇ ਗਏ ਤੇ ਗਰਮਦਲੀਏ ਕਮਿਊਨਿਸਟਾਂ ਵੱਲ।

× × ×

ਉੱਨੀ ਸੌ ਵੀਹਵਿਆਂ ਵਿਚ ਹਿੰਦੂ-ਮੁਸਲਿਮ ਜੁੱਟ ਵਿਚ ਬੇਭਰੋਸਾ ਪੈਦਾ ਹੋਇਆ ਜਿਸ ਕਰਕੇ ਪੰਜਾਬੀ ਸੋਚਣ ਲੱਗੇ ਕਿ ਵੱਖ ਹੋ ਜਾਈਏ। ਅਸੀਂ ਲਾਜਪਤ ਰਾਇ ਦੀ 1924 ਵਾਲੀ ਪੇਸ਼ਕਸ਼ ਦੇਖ ਆਏ ਹਾਂ। ਤਿੰਨ ਸਾਲ ਮਗਰੋਂ 15 ਦਸੰਬਰ 1927 ਨੂੰ ਗਵਰਨਰ ਹੇਲੀ ਨੇ ਸਰ ਆਰਥਰ ਹਿਰਜ਼ਲ ਨੂੰ ਲੰਡਨ ਖ਼ਤ ਵਿਚ ਲਿਖਿਆ ਕਿ ਪੰਜਾਬੀ ਮੁਸਲਮਾਨ ਹਿੰਦੂਆਂ ਨਾਲੋਂ ਟੁੱਟਣ ਬਾਰੇ ਸੋਚ ਰਹੇ ਹਨ ਜੋ ਮੁਸਲਮਾਨਾਂ ਦੀ ਆਪਣੀ ਵੱਖ ਫੈਡਰੇਸ਼ਨ ਬਣਾਉਣਗੇ ਜਿਸ ਵਿਚ ਪੰਜਾਬ, ਯੂਪੀ ਦੇ ਕੁਝ ਹਿੱਸੇ, ਫਰੰਟੀਅਰ, ਬਲੋਚਿਸਤਾਨ ਅਤੇ ਸਿੰਧ ਹੋਣਗੇ। ਪ੍ਰਾਂਤ ਦੇ ਦੱਖਣ ਪੂਰਬ ਵੱਲ ਦੇ ਉਹ ਕੁਝ ਜ਼ਿਲ੍ਹੇ ਛੱਡਣ ਲਈ ਵੀ ਤਿਆਰ ਹਨ।[19]

ਤਿੰਨ ਸਾਲ ਬਾਦ ਦਸੰਬਰ 1930 ਵਿਚ ਮੁਹੰਮਦ ਇਕਬਾਲ ਨੇ ਲਖਨਊ ਮੁਸਲਿਮ ਲੀਗ ਦੇ ਸੈਸ਼ਨ ਦੀ ਪ੍ਰਧਾਨਗੀ ਕਰਦਿਆਂ ਵੱਖ ਹੋਣ ਦਾ ਪ੍ਰਸਤਾਵ

ਰੱਖਿਆ। ਉਸ ਨੂੰ 1922 ਵਿਚ ਸਰ ਦਾ ਖਿਤਾਬ ਮਿਲ ਗਿਆ ਸੀ। ਇਕਬਾਲ ਨੇ ਕਿਹਾ, 'ਪੰਜਾਬ, ਫਰੰਟੀਅਰ ਇਲਾਕੇ, ਸਿੰਧ ਅਤੇ ਬਲੋਚਿਸਤਾਨ ਮਿਲਾ ਕੇ ਭਾਰਤ ਦੇ ਉੱਤਰ ਪੱਛਮ ਵੱਲ ਇਕ ਮੁਸਲਿਮ ਸਟੇਟ ਬਣੇ ਜਿਹੜੀ ਅੰਗਰੇਜ਼ਾਂ ਅਧੀਨ ਜਾਂ ਅੰਗਰੇਜ਼ਾਂ ਤੋਂ ਬਗੈਰ ਖ਼ੁਦਮੁਖਤਾਰ ਹੋਵੇ। ਇਹੋ ਜਿਹੀ ਸਟੇਟ ਮੁਸਲਮਾਨਾਂ ਦੀ ਅੰਤਿਮ ਹੋਣੀ (Destiny) ਹੈ।

ਇਸ ਤਕਰੀਰ ਵਿਚ ਇਕਬਾਲ ਨੇ ਵੱਖਰੀ ਸਟੇਟ ਦੀ ਪੂਰਬੀ ਹੱਦ ਬਾਰੇ ਕੁਝ ਨਹੀਂ ਦੱਸਿਆ ਕਿ ਕਿਥੇ ਤੱਕ ਹੋਵੇਗੀ ਨਾ ਇਹ ਦੱਸਿਆ ਕਿ ਪੂਰਬ ਵਾਲੇ ਹਿੱਸੇ ਦਾ ਉਸ ਸਟੇਟ ਨਾਲ ਕੀ ਸੰਬੰਧ ਹੋਵੇਗਾ। ਮੁਸਲਿਮ ਬਹੁਗਿਣਤੀ ਵਾਲੇ ਇਲਾਕੇ ਮੁੱਖ ਮੁੱਦਾ ਸੀ। ਇਨ੍ਹਾਂ ਇਲਾਕਿਆਂ ਵਿਚ ਮੁਸਲਮਾਨ ਗੌਰਵ ਨਾਲ ਰਹਿ ਸਕਣਗੇ।[21]

ਤਿੰਨ ਸਾਲ ਪਿਛੋਂ ਹੁਸ਼ਿਆਰਪੁਰ ਜ਼ਿਲ੍ਹੇ ਦੇ ਕਸਬੇ ਬਲਾਚੌਰ ਵਿਚ 1895 ਵਿਚ ਜੰਮੇ ਗੁੱਜਰ ਨੇ ਇਕ ਪੈਂਫਲਿਟ ਕੱਢਿਆ ਜਿਸ ਵਿਚ ਪਾਕਿਸਤਾਨ ਦੀ ਸਾਫ ਤਸਵੀਰ ਪ੍ਰਗਟ ਕਰ ਦਿੱਤੀ। ਉਹ ਇੰਗਲੈਂਡ ਦੀ ਕੈਂਬਰਿਜ ਯੂਨੀਵਰਸਿਟੀ ਦੇ ਇਮੈਨੁਅਲ ਕਾਲਜ ਦਾ ਵਿਦਿਆਰਥੀ ਸੀ। 1933 ਵਿਚ ਉੱਥੇ ਉਸਨੇ ਇਹ ਪੈਂਫਲਿਟ ਵੰਡਿਆ। ਉਸਦਾ ਨਾਮ ਸੀ ਚੌਧਰੀ ਰਹਿਮਤ ਅਲੀ, ਉਸਨੇ ਇਸ ਖ਼ੁਦਮੁਖਤਾਰ ਸਟੇਟ ਦਾ ਨਾਮ ਪਾਕਿਸਤਾਨ ਰੱਖਿਆ ਜਿਸ ਵਿਚ ਪੰਜਾਬ, ਅਫਗਾਨਿਸਤਾਨ ਨਾਲ ਲੱਗਦਾ ਫਰੰਟੀਅਰ, ਕਸ਼ਮੀਰ, ਸਿੰਧ ਅਤੇ ਬਲੋਚਿਸਤਾਨ ਰੱਖੇ।

ਦਸੰਬਰ 1932 ਵਿਚ ਹਿੰਦੂ ਮਹਾਂਸਭਾ ਵਲੋਂ ਭਾਈ ਪਰਮਾਨੰਦ ਨੇ ਕਿਹਾ— ਸਾਨੂੰ ਮੁਸਲਮਾਨਾਂ ਦੀ ਬਹੁਗਿਣਤੀ ਵਾਲੇ ਇਲਾਕੇ ਤੇ ਕੋਈ ਇਤਰਾਜ਼ ਨਹੀਂ ਬਸ਼ਰਤਿ ਕਿ ਇਸ ਵਿਚੋਂ ਹਿੰਦੂ ਮੈਜੋਰਿਟੀ ਵਾਲੇ ਇਲਾਕੇ ਕੱਢ ਕੇ ਦਿੱਲੀ ਜਾਂ ਯੂਪੀ ਨਾਲ ਮਿਲਾ ਦਿੱਤੇ ਜਾਣ।[22] ਪ੍ਰਮੁੱਖ ਸ਼ਖਸੀਅਤਾਂ ਜਿਵੇਂ ਇਕਬਾਲ, ਰਹਿਮਤ ਅਲੀ ਅਤੇ ਪਰਮਾਨੰਦ 1930 ਦੇ ਆਰੰਭ ਵਿਚ ਪੰਜਾਬ ਅਤੇ ਭਾਰਤ ਦੀ ਭਵਿੱਖੀ ਸੰਵਿਧਾਨਕ ਰੂਪ ਰੇਖਾ ਉੱਪਰ ਬਹਿਸ ਕਰ ਰਹੇ ਸਨ।

ਆਪਾ ਵਿਰੋਧੀ ਮੰਗਾਂ ਦੇ ਦਬਾਉ ਅਧੀਨ ਅੰਗਰੇਜ਼ਾਂ ਨੇ ਵਿਚਾਰ ਵਟਾਂਦਰੇ ਦੀ ਚੇਨ ਤਹਿਤ ਕਾਂਗਰਸ, ਮੁਸਲਿਮ ਲੀਗ, ਯੂਨੀਅਨਿਸਟ, ਸਿੱਖ, ਹਿੰਦੂ ਮਹਾਸਭਾ, ਰਾਜੇ, ਦਲਿਤ ਅਤੇ ਹੋਰ ਸਿਆਸੀ ਧੜਿਆਂ ਨੂੰ ਲੰਡਨ ਸੱਦਿਆ। ਕਾਂਗਰਸ ਨੇ ਇਸ ਨੂੰ ਪਾੜੋ ਤੇ ਰਾਜ ਕਰੋ ਦੀ ਬਦਨੀਤ ਕਿਹਾ। ਕਾਂਗਰਸ ਵਿਰੋਧੀ ਬਾਕੀ ਧੜਿਆਂ ਅਤੇ ਅੰਗਰੇਜ਼ਾਂ ਨੇ ਕਿਹਾ ਕਿ ਕੇਵਲ ਕਾਂਗਰਸ ਹਿੰਦੁਸਤਾਨ ਨਹੀਂ ਹੈ। ਰਾਜ ਨੇ ਆਪਣੇ ਸਭ ਤੋਂ ਵੱਡੇ ਦੁਸ਼ਮਣ ਦੇ ਦੁਸ਼ਮਣਾਂ ਦੀ ਗੱਲ ਹਮਦਰਦੀ ਨਾਲ ਸੁਣਨੀ ਹੀ ਸੀ।

ਲੰਡਨ ਵਿਚ ਚਰਚਿਲ ਅਤੇ ਭਾਰਤ ਵਿਚ ਹੇਲੀ ਵਰਗੇ ਨੇਤਾ ਦੁਖੀ ਸਨ ਕਿ ਮਾਰਚ 1930 ਦਾ ਲੂਣ ਮੋਰਚਾ ਕਾਮਯਾਬ ਹੋ ਗਿਆ, ਕਿ ਗਾਂਧੀ-ਇਰਵਿਨ ਸਮਝੌਤਾ ਹੋ ਗਿਆ ਤੇ ਗਾਂਧੀ ਨੂੰ ਲੰਡਨ ਆਉਣ ਦਾ ਸੱਦਾ ਦੇ ਦਿੱਤਾ। ਹੇਲੀ ਅਤੇ ਫਜ਼ਲ ਨੇ ਇਰਵਿਨ ਉਪਰ ਬਹੁਤ ਜ਼ੋਰ ਪਾਇਆ ਕਿ ਕਾਂਗਰਸ ਦੇ ਡਾ. ਅਨਸਾਰੀ ਨੂੰ ਲੰਡਨ ਗੱਲਬਾਤ ਲਈ ਨਾ ਸੱਦੋ, ਇਹ ਗੱਲ ਸਾਨੂੰ ਹੁਣ ਇਕ ਪੱਛਮੀ ਵਿਦਵਾਨ ਨੇ ਦੱਸੀ ਹੈ।[23] ਪਾਕਿਸਤਾਨ ਵਿਚ 1970 ਵਿਚ ਹੋਇਆ ਇਕ ਅਧਿਐਨ ਵੀ ਦਸਦਾ

ਹੈ, 'ਫਜ਼ਲ ਹੁਸੈਨ ਨੇ ਵਿਰੋਧ ਕੀਤਾ ਅਤੇ ਬੇਸ਼ਕ ਲਾਰਡ ਇਰਵਿਨ ਦੀ ਗਾਂਧੀ ਨਾਲ ਅਨਸਾਰੀ ਨੂੰ ਭੇਜਣ ਦੀ ਗੱਲ ਤੈਅ ਹੋ ਚੁੱਕੀ ਸੀ। ਉਹ ਮੰਨ ਗਿਆ ਕਿ ਅਨਸਾਰੀ ਨੂੰ ਨਹੀਂ ਭੇਜਾਂਗੇ।'[24] ਅਨਸਾਰੀ ਦਾ ਇਸ ਲਈ ਨਾਮ ਕਟਵਾਇਆ ਗਿਆ ਤਾਂ ਕਿ ਇੰਗਲੈਂਡ ਇਹ ਕਹਿ ਸਕੇ ਕਿ ਕਾਂਗਰਸ ਨੂੰ ਮੁਸਲਮਾਨਾਂ ਦੀ ਹਮਾਇਤ ਹਾਸਲ ਨਹੀਂ ਹੈ।

ਬਰਤਾਨੀਆ ਦੀ ਪਾਰਲੀਮੈਂਟ ਨੇ ਗੌਰਮੈਂਟ ਆਫ ਇੰਡੀਆ ਐਕਟ 1935 ਬਣਾ ਕੇ ਪ੍ਰਾਂਤਾਂ ਵਿਚ ਦੂਹਰੀ ਹਕੂਮਤ ਦੀ ਥਾਂ ਖ਼ੁਦਮੁਖਤਾਰੀ ਕਰ ਦਿੱਤੀ ਪਰ ਵਧੀਕ ਸੱਤਾ ਗਵਰਨਰ ਅਤੇ ਵਾਇਸ ਰਾਇ ਕੋਲ ਰਹਿਣੀ ਸੀ। ਬਾਲਗ ਵੋਟਰਾਂ ਦੀ ਗਿਣਤੀ 14% ਵਧਾ ਦਿੱਤੀ। ਵੱਖਰੇ ਚੋਣ ਖੇਤਰ ਕਾਇਮ ਰੱਖੇ। ਮੁਸਲਮਾਨਾਂ ਨੂੰ ਕੁੱਲ 175 ਦੀ ਵਿਧਾਨ ਕੌਂਸਲ ਵਿਚ 48%, ਹਿੰਦੂਆਂ ਨੂੰ 24% ਅਤੇ ਸਿੱਖਾਂ ਨੂੰ 18% ਸੀਟਾਂ ਮਿਲੀਆਂ।

ਮੁਸਲਮਾਨਾਂ ਦੇ ਨੁਕਤਾ ਨਜ਼ਰ ਤੋਂ ਇਹ ਅਨੋਖੀ ਪ੍ਰਾਪਤੀ ਸੀ। ਫਜ਼ਲ ਵਾਇਸਰਾਇ ਦੀ ਕੌਂਸਲ ਤੇ ਲਾਹੌਰ ਆਇਆ ਤੇ ਦਾਅਵਾ ਕੀਤਾ ਕਿ ਉਸਨੇ ਸੱਤਾ ਵਿਚ ਵਧੀਕ ਹਿੱਸਾ ਦਿਵਾ ਦਿੱਤਾ ਹੈ। ਉਸਨੇ ਪੰਜਾਬ ਦੇ ਹਿੰਦੂ ਸਿੱਖਾਂ ਨੂੰ ਕਿਹਾ ਕਿ ਸਾਡੀ 57% ਬਹੁਗਿਣਤੀ ਹੈ ਤੇ ਪੰਜਾਬ ਦੇ ਮੁਸਲਮਾਨ ਕੋਲ ਦਿਮਾਗ ਹੈ, ਸੁਡੌਲ ਜਿਸਮ ਹੈ, ਹਿੰਮਤ ਹੈ, ਭਵਿੱਖ ਵਿਚ ਯਕੀਨ ਹੈ ਪਰ ਥੋੜ੍ਹੇ ਕੁ ਧਨੀ ਲੋਕ, ਕੁਝ ਕੁ ਜ਼ਿਮੀਂਦਾਰ—

> ਕੇਵਲ ਨਾਮ ਦੀ ਬਹੁਗਿਣਤੀ ਹਨ, ਵੋਟਾਂ ਦੀ ਤਾਕਤ ਨਹੀਂ, ਲੋਕਲ ਸੈਲਫ ਗੌਰਮੈਂਟ ਨਹੀਂ, ਨੌਕਰੀਆਂ ਵਿਚ ਨਹੀਂ। ਸਭਿਅਕ ਸਰਕਾਰ ਘੱਟ ਗਿਣਤੀ ਕੌਮ ਨੂੰ ਨਿਰਾਸ਼ ਨਹੀਂ ਕਰਿਆ ਕਰਦੀ ਪਰ ਉਸ ਸਰਕਾਰ ਦਾ ਕੀ ਇਲਾਜ ਕਰੀਏ ਜਿਹੜੀ ਬਹੁਗਿਣਤੀ ਨੂੰ ਦਬਾ ਰਹੀ ਹੈ, ਨਿਰਾਸ਼ ਕਰ ਰਹੀ ਹੈ।[25]

ਲੋੜ ਪੈਣ ਤੇ ਫਜ਼ਲ ਇਹ ਕਹਿ ਕੇ ਰਾਜ ਦੇ ਗੁਣ ਗਾਉਂਦਾ ਹੈ— ਜਦੋਂ ਤੱਕ ਭਾਰਤ ਵਿਚ ਇਕ ਵੀ ਅੰਗਰੇਜ਼ ਮੌਜੂਦ ਹੈ ਪੰਜਾਬ ਵਰਗੇ ਸੂਬੇ ਉੱਪਰ ਕਿਸੇ ਇਕ ਕਮਿਊਨਿਟੀ ਦਾ ਗਲਬਾ ਹੋ ਜਾਵੇਗਾ, ਜੇ ਕੋਈ ਇਹ ਸੋਚੇ, ਇਹ ਉਸਦਾ ਵਹਿਮ ਹੈ, ਮੂਰਖਤਾ ਹੈ। ਹੁਣ ਇਹ ਭਾਰਤੀ ਲੀਡਰਾਂ ਤੇ ਨਿਰਭਰ ਕਰਦਾ ਹੈ ਕਿ 1935 ਦੇ ਐਕਟ ਤੋਂ ਫਾਇਦਾ ਕਿਵੇਂ ਉਠਾਉਣਾ ਹੈ। ਅੰਗਰੇਜ਼ਾਂ ਨੇ ਆਪਣੀ ਪਾਰਲੀਮੈਂਟ ਰਾਹੀਂ ਮਿਹਰਬਾਨ ਹੋ ਕੇ ਸੰਵਿਧਾਨ ਦੇ ਦਿੱਤਾ ਹੈ।[26]

1935 ਦੇ ਐਕਟ ਨੂੰ ਆਧਾਰ ਬਣਾ ਕੇ ਯੂਨੀਅਨਿਸਟਾਂ ਨੇ ਇਸ ਤੋਂ ਫਾਇਦਾ ਉਠਾਣਾ ਚਾਹਿਆ। ਇਸ ਐਕਟ ਵਿਚ ਕਾਫੀ ਖਾਮੀਆਂ ਸਨ ਖ਼ਾਸ ਕਰਕੇ ਰਾਜਿਆਂ ਨੂੰ ਬਿਨਾਂ ਚੋਣ ਲੜਿਆਂ ਨਾਮਜ਼ਦ ਕਰ ਦੇਣ ਵਰਗੀਆਂ ਮੱਦਾਂ, ਤਾਂ ਵੀ ਕਾਂਗਰਸ ਨੇ ਚੋਣਾਂ ਲੜਨ ਦਾ ਫੈਸਲਾ ਕਰ ਲਿਆ। ਸਾਲ 1936-37 ਦੀਆਂ ਇਨ੍ਹਾਂ ਚੋਣਾਂ ਵਿਚ ਮੁਸਲਿਮ ਲੀਗ ਵੀ ਕੁੱਦੇਗੀ, 1920 ਤੋਂ ਜਿਸਦਾ ਪਰਮਾਨੈਂਟ ਪ੍ਰਧਾਨ ਜਿਨਾਹ ਚਲਿਆ ਆ ਰਿਹਾ ਸੀ।

1932 ਵਿਚ ਸ਼ਫੀ ਦੀ ਮੌਤ ਹੋ ਗਈ, ਪੰਜਾਬ ਵਿਚ ਜਿਨਾਹ ਨੇ ਫਜ਼ਲ ਰਾਹੀਂ ਯੂਨੀਅਨਿਸਟਾਂ ਨਾਲ ਗੱਠਜੋੜ ਕਰਨਾ ਚਾਹਿਆ। ਉਸਨੇ 1936 ਵਿਚ ਫਜ਼ਲ ਨੂੰ

ਲਿਖਿਆ— ਤੁਹਾਡੇ ਤੋਂ ਵਧੀਆ ਭਾਰਤੀ ਮੁਸਲਮਾਨਾਂ ਦੀ ਅਗਵਾਈ ਹੋਰ ਕੋਈ ਨਹੀਂ ਕਰ ਸਕਦਾ। 1936 ਵਿਚ ਲੀਗ ਦਾ ਸੈਸ਼ਨ ਬੰਬੇ ਹੋਣਾ ਸੀ, ਜਿਨਾਹ ਨੇ ਉਸਦੀ ਪ੍ਰਧਾਨਗੀ ਕਰਨ ਵਾਸਤੇ ਪੂਰਨ ਸਤਿਕਾਰ ਨਾਲ ਸੱਦਾ ਭੇਜਿਆ। ਇਹ ਵੱਡੇ ਮਾਣ ਦੀ ਗੱਲ ਕੀਤੀ ਸੀ ਜਿਨਾਹ ਨੇ ਪਰ ਫਜ਼ਲ ਨੇ ਸੱਦਾ ਮਨਜ਼ੂਰ ਨਹੀਂ ਕੀਤਾ।[27] ਦੁਰਕਾਰਿਆ ਜਿਨਾਹ ਪੰਜਾਬ ਆ ਗਿਆ ਤਾਂ ਕਿ ਲੀਗ ਲਈ ਆਪ ਮੁਸਲਮਾਨਾਂ ਵਿਚ ਜਾਗ੍ਰਤੀ ਪੈਦਾ ਕਰੇ। ਫਜ਼ਲ ਦੀ 1934 ਤੋਂ ਹੀ ਸਿਹਤ ਠੀਕ ਨਹੀਂ ਸੀ ਤੇ ਸਿਕੰਦਰ ਨੇ ਕਿਹਾ—ਚਾਹੇ ਰਾਜ ਦਾ ਕੋਈ ਅਫਸਰ ਹੋਵੇ ਚਾਹੇ ਮੁਸਲਿਮ ਲੀਗ ਦਾ ਚੀਫ, ਪੰਜਾਬ ਦੀ ਖ਼ੁਦਮੁਖਤਾਰੀ ਵਿਚ ਬਾਹਰਲਾ ਬੰਦਾ ਦਖ਼ਲ ਨਾ ਦੇਵੇ।[28]

ਟੁੱਟੇ ਦਿਲ ਨਾਲ ਜਿਨਾਹ ਪੰਜਾਬ ਵਿਚ ਮੁੜ ਕੇ ਕਦੀ ਨਾ ਆਉਣ ਦੀ ਸਹੁੰ ਖਾ ਕੇ ਪਰਤ ਗਿਆ। 'ਇਹ ਬੇਉਮੀਦ ਥਾਂ ਹੈ', ਉਸਨੇ ਲਿਖਿਆ।[29] ਫਿਰ 1936 ਵਿਚ ਭੱਟੀ ਰਾਜਪੂਤ ਫਜ਼ਲ ਦੀ 59 ਸਾਲ ਦੀ ਉਮਰ ਵਿਚ ਮੌਤ ਹੋ ਗਈ ਜਿਸਨੇ ਵਕਾਲਤ ਵਿਚ ਗਾਂਧੀ ਅਤੇ ਜਿਨਾਹ ਤੋਂ ਵਧੀਕ ਨਾਂ ਕਮਾਇਆ ਸੀ।

ਫਜ਼ਲ ਨੇ ਹੋਰ ਤਾਂ ਕਈ ਕੁੱਝ ਕੀਤਾ ਹੀ ਕੀਤਾ, ਪੇਂਡੂ ਬੱਚਿਆਂ ਦੀ ਪੜ੍ਹਾਈ ਵਾਸਤੇ ਪੂਰੀ ਤਾਕਤ ਝੋਂਕ ਦਿੱਤੀ ਸੀ। ਕਾਲਜਾਂ ਅਤੇ ਨੌਕਰੀਆਂ ਵਿਚ ਉਸਨੇ ਮੁਸਲਮਾਨਾਂ ਦੀ ਪ੍ਰਤੀਸ਼ਤਤਾ ਵਧਵਾ ਲਈ ਸੀ ਇਸ ਕਰਕੇ ਹਿੰਦੂ ਸਿੱਖ ਉਸ ਤੋਂ ਜ਼ਰੂਰ ਦੂਰ ਹਟੇ। ਅੰਗਰੇਜ਼ਾਂ ਨਾਲ ਸਾਂਝ ਦੌਰਾਨ ਉਸਦੀ ਜ਼ਬਾਨ ਅਕਸਰ ਬਹੁਤ ਜ਼ਿਆਦਾ ਖੁਸ਼ਾਮਦੀ ਹੋ ਜਾਂਦੀ ਤਾਂ ਦੇਸ ਭਗਤਾਂ ਨੂੰ ਬੁਰਾ ਲੱਗਦਾ। ਤਾਂ ਵੀ ਪੰਜਾਬ ਵਿਚ ਉਹ ਹਿੰਦੂ-ਸਿੱਖ-ਮੁਸਲਿਮ ਟੀਮ ਬਣਾਉਣ ਵਿਚ ਕਾਮਯਾਬ ਹੋ ਗਿਆ। ਇਹ ਟੀਮ ਹੈਸੀ ਉਂਝ ਉੱਪਰਲੇ ਹਾਕਮ ਤਬਕੇ ਦੀ ਹੀ। ਜਾਟ ਲੀਡਰ ਛੋਟੂਰਾਮ ਨਾਲ ਉਸ ਦੀ ਲੰਮੀ ਸਾਂਝ ਮਹੱਤਵਪੂਰਨ ਰਹੀ। ਉਸਦਾ ਮਤੰਵ ਸੀ— ਸਾਰੇ ਵਰਗਾਂ ਦਾ ਸਤਿਕਾਰ ਕਰਦਿਆਂ ਮੈਂ ਗ਼ੈਰ ਫਿਰਕੂ ਪਾਰਟੀ ਲਾਂਚ ਕਰਾਂਗਾ ਜਿਹੜੀ ਮਨੁੱਖਤਾ ਲਈ ਹਿਤਕਾਰੀ ਹੋਵੇ, ਬਹੁਤਿਆਂ ਦਾ ਭਲਾ ਕਰੇ।[30]

ਮੌਤ ਤੋਂ ਕੁਝ ਸਮਾਂ ਪਹਿਲਾਂ ਉਸਨੇ ਕਿਹਾ ਸੀ—ਹਿੰਦੂ ਸਿੱਖ ਪ੍ਰੈਸ ਨੇ ਮੇਰੇ ਵਰਗੇ ਵਜ਼ੀਰ ਤੇ ਦੋਸ਼ ਅਰੋਪਣ ਕੀਤੇ ਕਿ ਮੈਂ ਸਿੱਖਾਂ ਹਿੰਦੂਆਂ ਦਾ ਵਿਰੋਧੀ ਹਾਂ। ਬਿਨਾਂ ਪਰਖ ਪੜਤਾਲ ਕੀਤਿਆਂ ਸਿੱਧੇ ਦੋਸ਼ ਲਾਉਣ ਵਾਲੇ ਇਹ ਬੰਦੇ ਕਦੀ ਮੁਸਲਮਾਨਾਂ ਨਾਲ ਦੋਸਤਾਨਾ ਗੱਲਬਾਤ ਤਾਂ ਕਰਕੇ ਦਿਖਾਣ।[31] ਇਹ ਸਹੀ ਕਿਹਾ ਉਸਨੇ, ਨਫਰਤ ਕਰਨ ਦੀ ਥਾਂ ਜੇ ਹਿੰਦੂ ਸਿੱਖ ਉਸ ਕੋਲ ਜਾ ਕੇ ਆਦਰ ਨਾਲ ਕੁੱਝ ਮੰਗਦੇ, ਉਹ ਦਿਵਾ ਸਕਦਾ ਸੀ।

ਫਜ਼ਲ ਤੋਂ ਬਾਦ ਯੂਨੀਅਨਿਸਟਾਂ ਨੇ ਸਿਕੰਦਰ ਹਯਾਤ ਟਿਵਾਣਾ ਨੂੰ ਆਪਣਾ ਲੀਡਰ ਚੁਣ ਲਿਆ। ਵਾਹ ਦਾ (ਖੱਟਰ) ਜੱਟ ਸਿਕੰਦਰ, ਮੁਹੰਮਦ ਹਯਾਤ ਦਾ ਬੇਟਾ ਸੀ ਜਿਸਨੇ 1857 ਵਿਚ ਨਿਕਲਸਨ ਦੇ ਏਡੀ ਵਜੋਂ ਨੌਕਰੀ ਕੀਤੀ ਸੀ ਤੇ ਹੌਲੀ ਹੌਲੀ ਪੰਜਾਬ ਦਾ ਵੱਡਾ ਜ਼ਿਮੀਂਦਾਰ ਹੋ ਗਿਆ। ਫਜ਼ਲ ਰਾਜਪੂਤ ਦੀ ਥਾਂਵੇਂ ਕੋਈ ਜੱਟ ਆ ਜਾਵੇ, ਗੱਲ ਹਜ਼ਮ ਤਾਂ ਨਹੀਂ ਹੁੰਦੀ ਪਰ ਕੁਝ ਚਿਰ ਝਿਜਕ ਦਿਖਾਉਣ ਪਿਛੋਂ ਸ਼ਾਹਪੁਰ ਦੇ ਰਾਜਪੂਤ ਨੂੰਨਾ ਨੇ ਆਖਰ ਟਿਵਾਣੇ ਨੂੰ ਲੀਡਰ ਮੰਨ ਲਿਆ।




ਰੈਡਕਲਿਫ ਐਵਾਰਡ ਨੇ ਭਾਰਤ ਅਤੇ ਪੰਜਾਬ ਨੂੰ ਪੂਰੇ ਪੂਰੇ ਜ਼ਿਲੇ ਦਿੱਤੇ, ਲਾਹੌਰ ਅਤੇ ਅੰਮ੍ਰਿਤਸਰ ਜ਼ਿਲੇ ਵੰਡੇ

ਜਿਨਾਹ ਚੋਣਾਂ ਦੌਰਾਨ ਯੂਨੀਅਨਿਸਟਾਂ ਨੂੰ ਗੋਰਿਆਂ ਦੇ ਹੱਥ ਠੋਕੇ ਆਖ ਆਖ ਕੇ ਭੰਡਦਾ ਰਿਹਾ, ਕਿਰਤੀਆਂ ਕਿਸਾਨਾਂ ਦੀ ਹਿਤੈਸ਼ੀ ਅੰਗਰੇਜ਼ਾਂ ਨੂੰ ਵਫਾਦਾਰ ਇਹ ਪਾਰਟੀ ਧਨਾਢ ਜ਼ਿਮੀਂਦਾਰਾਂ ਦਾ ਗਰੁੱਪ ਸੀ ਜਿਹੜਾ 1937 ਦੀਆਂ ਚੋਣਾਂ ਵਿਚ 175 ਵਿਚੋਂ 95 ਸੀਟਾਂ ਜਿੱਤ ਗਿਆ। ਲੀਗ ਹਿੱਸੇ ਕੇਵਲ ਦੋ ਸੀਟਾਂ ਆਈਆਂ। ਫਰੰਟੀਅਰ ਸਮੇਤ ਕਾਂਗਰਸ ਦੀ ਕਾਰਗੁਜ਼ਾਰੀ ਸਾਰੇ ਦੇਸ ਵਿਚ ਵਧੀਆ ਰਹੀ ਪਰ ਪੰਜਾਬ ਵਿਚੋਂ ਉਸਨੂੰ 28 ਸੀਟਾਂ ਮਿਲੀਆਂ। ਕਾਂਗਰਸ ਵਿਰੋਧੀ ਹਿੰਦੂ ਸਭੀਏ 11 ਸੀਟਾਂ, ਸਿੱਖ 24 ਤੇ ਆਜ਼ਾਦ 19 ਸੀਟਾਂ ਲੈ ਗਏ।

ਖਾਲਸਾ ਨੈਸ਼ਨਲਿਸਟ, ਕਈ ਹਿੰਦੂ ਸਭੀਆਂ ਤੇ ਦੋ ਵਿਚੋਂ ਲੀਗ ਦੇ ਇਕ ਮੈਂਬਰ ਨੇ ਯੂਨੀਅਨਿਸਟ ਸਰਕਾਰ ਨੂੰ ਹਮਾਇਤ ਦੇ ਦਿੱਤੀ ਤੇ ਸਿਕੰਦਰ ਹਯਾਤ ਖਾਂ ਪੰਜਾਬ ਦਾ ਪ੍ਰਧਾਨਮੰਤਰੀ ਚੁਣਿਆ ਗਿਆ। (ਵੱਡੇ ਪੰਜਾਬ ਵਿਚ ਕੈਬਨਿਟ ਚੀਫ ਨੂੰ ਮੁੱਖ ਮੰਤਰੀ ਨਹੀਂ ਪ੍ਰਧਾਨ ਮੰਤਰੀ ਕਹਿੰਦੇ ਸਨ—ਅਨੁ.) ਉਸਨੂੰ 1933 ਵਿਚ ਸਰ ਦਾ ਖਿਤਾਬ ਮਿਲਿਆ। ਹਿੰਦੂ ਸਭਾ ਦਾ ਮਨੋਹਰ ਲਾਲ ਖਜ਼ਾਨਾ ਮੰਤਰੀ ਬਣਿਆ। ਛੋਟੂ ਰਾਮ ਨੂੰ ਸਰ ਦਾ ਖਿਤਾਬ ਮਿਲ ਗਿਆ ਸੀ, ਉਸਨੂੰ ਵਜ਼ੀਰ ਲਿਆ, ਉਮਰ ਟਿਵਾਣੇ ਦਾ ਬੇਟਾ ਖਿਜ਼ਰ ਹਯਾਤ ਅਤੇ ਸਿੱਖਾਂ ਵਿਚੋਂ ਜ਼ਿਮੀਂਦਾਰ ਸੁੰਦਰ ਸਿੰਘ ਮਜੀਠਿਆ ਨੇ ਵਜ਼ੀਰਾਂ ਵਜੋਂ ਸਹੁੰ ਚੁੱਕੀ।

ਵਿਰੋਧੀ ਧਿਰ ਵਿਚ ਕਾਂਗਰਸ, ਅਕਾਲੀ, ਬਹੁਤ ਸਾਰੇ ਆਜ਼ਾਦ ਅਤੇ ਲੀਗ ਦਾ ਇਕ ਵਿਧਾਇਕ ਬੈਠੇ। ਲੀਗ ਦਾ ਦੂਜਾ ਜਿੱਤਿਆ ਵਿਧਾਇਕ ਰਾਜਾ ਗਜ਼ਨਫਰ ਅਲੀ ਸਰਕਾਰ ਨੂੰ ਹਮਾਇਤ ਦੇ ਕੇ ਚੀਫ ਪਾਰਲੀਮਾਨੀ ਸਕੱਤਰ ਲੱਗ ਗਿਆ।

× × ×

1936 ਤੇ 1937, ਦੋ ਸਾਲ ਕਾਂਗਰਸ ਪ੍ਰਧਾਨ ਜਵਾਹਰ ਲਾਲ ਨਾਲ ਜਿਨਾਹ ਦਾ ਅਖ਼ਬਾਰਾਂ ਵਿਚ ਤਕਰਾਰ ਹੁੰਦਾ ਰਿਹਾ। ਇਸ ਨਾਲ ਪੰਜਾਬ ਅਤੇ ਹਿੰਦੁਸਤਾਨ ਦੇ ਮੁਸਲਮਾਨਾਂ ਵਿਚ ਜਿਨਾਹ ਦੀ ਕਦਰ ਵਧਣ ਲੱਗੀ। ਨਹਿਰੂ ਨੇ ਬਿਆਨ ਦੇ ਦਿੱਤਾ ਕਿ ਭਾਰਤ ਵਿਚ ਅਸਰਅੰਦਾਜ਼ ਕੇਵਲ ਦੋ ਧਿਰਾਂ ਹਨ, ਇਕ ਅੰਗਰੇਜ਼ੀ ਸਾਮਰਾਜ ਤੇ ਦੂਜਾ ਭਾਰਤੀ ਰਾਸ਼ਟਰਵਾਦ ਜਿਸ ਦੀ ਪ੍ਰਤੀਨਿਧ ਕਾਂਗਰਸ ਪਾਰਟੀ ਹੈ। ਜਿਨਾਹ ਦਾ ਪ੍ਰਤੀਕਰਮ ਛਪਿਆ— ਇਕ ਤੀਜੀ ਧਿਰ ਹੋਰ ਹੈ, ਭਾਰਤ ਦੇ ਮੁਸਲਮਾਨ, ਉਹ ਵੀ ਉਨੇ ਹੀ ਅਸਰਅੰਦਾਜ਼ ਹਨ ਜਿੰਨੀ ਕਾਂਗਰਸ। ਨਹਿਰੂ ਨੇ ਜਿਨਾਹ ਉੱਪਰ ਸਿਰੇ ਦਾ ਫਿਰਕਾਪ੍ਰਸਤ ਹੋਣ ਦਾ ਇਲਜ਼ਾਮ ਲਾਇਆ ਤੇ ਕਿਹਾ— ਲੀਗ ਸ਼ਹਿਰੀ ਅੱਪਰ ਕਲਾਸ ਦੇ ਮੁੱਠੀ ਭਰ ਮੁਸਲਮਾਨਾਂ ਦੀ ਪਾਰਟੀ ਹੈ ਜਿਸ ਦਾ ਹੇਠਲੀ ਮੁਸਲਮਾਨੀ ਵਿਚ ਕੋਈ ਆਧਾਰ ਨਹੀਂ।

ਜਿਨਾਹ ਨੇ ਕਿਹਾ— ਨਹਿਰੂ ਪੀਟਰ ਪੈਨ ਹੈ, ਉਹ ਬੱਚਾ ਜਿਸ ਨੇ ਵੱਡਾ ਹੋਣ ਤੋਂ ਇਨਕਾਰ ਕਰ ਰੱਖਿਆ ਹੈ। ਕਾਂਗਰਸ ਦਾ ਇਕ ਮਸਰੂਫ ਪ੍ਰਧਾਨ ਆਪਣੀ ਖੁਰਲੀ (ਕਾਂਗਰਸ) ਛੱਡ ਕੇ ਹੋਰਾਂ ਦੀਆਂ ਖੁਰਲੀਆਂ ਵਿਚ ਮੂੰਹ ਮਾਰਦਾ ਫਿਰਦਾ ਹੈ। ਮਿਹਣੋ ਮਿਹਣੀ ਖ਼ਬਰਾਂ ਦੇ ਸ਼ੌਕੀਨ ਨਹਿਰੂ ਨੇ ਕਿਹਾ— ਕਾਂਗਰਸ ਵਿਚ ਅਜਿਹੇ ਮੁਸਲਮਾਨ ਹਨ ਜਿਹੜੇ ਹਜ਼ਾਰ ਜਿਨਾਹਾਂ ਨੂੰ ਰਸਤਾ ਦਿਖਾ ਸਕਦੇ ਹਨ।[33]

ਨਹਿਰੂ ਨੇ ਕਿਹਾ— ਕਾਂਗਰਸ ਪਾਰਟੀ ਹੇਠਲੇ ਪੇਂਡੂ ਪੱਧਰ ਤੱਕ ਮੁਸਲਮਾਨ ਵਸੋਂ ਨਾਲ ਵੱਡੇ ਪੱਧਰ ਤੇ ਰਾਬਤਾ ਕਾਇਮ ਕਰੇਗੀ। ਲੀਗ ਨੇ ਇਸ ਬਿਆਨ ਦੀ ਨਿਖੇਧੀ ਕਰਦਿਆਂ ਕਿਹਾ—ਇਹ ਆਮ ਮੁਸਲਮਾਨ ਦੇ ਦੀਨ ਅਤੇ ਸ਼ਰਾ ਵਿਚ ਵਿਘਨ ਪਾਉਣ ਦਾ ਯਤਨ ਹੈ।

ਪੰਜਾਬ ਵਿਚ ਨਾ ਸਹੀ, ਬਾਕੀ ਦੇਸ ਵਿਚ ਬਹੁਗਿਣਤੀ ਹਿੰਦੂ ਚੋਣ ਖੇਤਰਾਂ ਵਿਚ 1937 ਦੌਰਾਨ ਲੀਗ ਦੀ ਪ੍ਰਾਪਤੀ ਚੰਗੀ ਰਹੀ। ਬੰਗਾਲ, ਫਰੰਟੀਅਰ, ਸਿੰਧ ਵਿਚ ਚੰਗਾ ਅਸਰ ਰਿਹਾ। ਬੰਬੇ, ਮਦਰਾਸ, ਯੂਪੀ, ਬਿਹਾਰ, ਮੱਧ ਪ੍ਰਦੇਸ਼, ਉੜੀਸਾ, ਫਰੰਟੀਅਰ, ਸੱਤ ਪ੍ਰਾਂਤਾਂ ਵਿਚ ਕਾਂਗਰਸ ਦੀਆਂ ਸਰਕਾਰਾਂ ਬਣੀਆਂ। ਕਾਂਗਰਸ ਰਾਜ ਕਰਨ ਲੱਗ ਗਈ। ਇਧਰ ਲੀਗ ਦੇ ਵਰਕਰਾਂ ਨੇ ਦਿਨ ਰਾਤ ਕਾਂਗਰਸ ਨੂੰ ਮੁਸਲਮਾਨਾਂ ਦੇ ਵਿਰੋਧੀ ਧਿਰ ਕਹਿ ਕੇ ਪ੍ਰਚਾਰ ਵਿਚ ਤੇਜ਼ੀ ਲਿਆਂਦੀ ਤੇ ਕਿਹਾ ਕਿ ਮੁਸਲਮਾਨਾਂ ਦੇ ਹਿਤ ਮੁਸਲਿਮ ਲੀਗ ਤੋਂ ਇਲਾਵਾ ਕੋਈ ਪਾਰਟੀ ਨਹੀਂ ਪੂਰੇਗੀ।

ਮਈ ਅਤੇ ਜੂਨ 1937 ਵਿਚ ਇਕਬਾਲ ਨੇ ਜਿਨਾਹ ਨੂੰ ਕਿਹਾ ਕਿ ਇਸ ਸਾਲ ਲੀਗ ਦੀ ਸਾਲਾਨਾ ਕਾਨਫਰੰਸ ਪੰਜਾਬ ਵਿਚ ਕਰ ਤੇ ਲੀਗ ਨੂੰ ਇਸਲਾਮੀ ਸ਼ਰਾਅ ਨਾਲ ਜੋੜ, ਇਸ ਨਾਲ ਮੁਸਲਮਾਨ ਖਿੱਚੇ ਤੁਰੇ ਆਉਣਗੇ।[34] ਯੂਨੀਅਨਿਸਟਾਂ ਦੀ ਤਾਕਤ ਤੋਂ ਯਰਕੇ ਹੋਏ ਜਿਨਾਹ ਨੇ ਪੰਜਾਬ ਦੀ ਥਾਂ ਯੂਪੀ ਦੀ ਰਾਜਧਾਨੀ ਲਖਨਊ ਵਿਚ ਸੈਸ਼ਨ ਕਰਨ ਨੂੰ ਤਰਜੀਹ ਦਿੱਤੀ। ਇਸ ਵਿਚ ਸਿਕੰਦਰ ਹਯਾਤ ਨੂੰ ਅਤੇ ਬੰਗਾਲ ਦੇ ਪ੍ਰਧਾਨ ਮੰਤਰੀ ਫਜ਼ਲੁਲ ਹੱਕ ਨੂੰ ਸੱਦਾ ਭੇਜਿਆ। ਦੋਵੇਂ ਗ਼ੈਰ ਲੀਗੀਆਂ ਵਜੋਂ ਲਖਨਊ ਗਏ।

ਕਰਾਚੀ ਵਿਚ ਜੰਮਿਆ, ਬੰਬੇ ਦਾ ਕਾਮਯਾਬ ਵਕੀਲ, ਦਿੱਲੀ ਸਿਆਸਤ ਵਿਚ ਸਰਗਰਮ, ਹਿੰਦੂ ਬਹੁਗਿਣਤੀ ਅਤੇ ਮੁਸਲਿਮ ਬਹੁਗਿਣਤੀ ਇਲਾਕਿਆਂ ਵਿਚ ਵਸੇ ਮੁਸਲਮਾਨਾਂ ਦੀ ਨਬਜ਼ ਪਛਾਣਨ ਵਿਚ ਜਿਨਾਹ ਪੂਰਾ ਉਸਤਾਦ ਸੀ। ਉਸਦੀ ਟੱਕਰ ਪੰਜਾਬ ਦੀ ਯੂਨੀਅਨਿਸਟ ਪਾਰਟੀ ਨਾਲ ਨਹੀਂ, ਕਾਂਗਰਸ ਉਸ ਦੀ ਅਸਲੀ ਦੁਸ਼ਮਣ ਹੈ। ਲਾਹੌਰ ਵਿਚ ਬੈਠਾ ਸ਼ਾਇਰ ਮੁਹੰਮਦ ਇਕਬਾਲ ਪੰਜਾਬ ਵਿਚ ਲੀਗ ਦੀ ਮਜ਼ਬੂਤੀ ਚਾਹੁੰਦਾ ਸੀ ਜਿਥੇ ਮੁਸਲਮਾਨ ਪੂਰੀ ਤਰ੍ਹਾਂ ਹਿੰਦੂਆਂ ਤੇ ਨਿਰਭਰ ਸਨ।[35]

ਅਕਤੂਬਰ 1937, ਲੀਗ ਦਾ ਲਖਨਊ ਸੈਸ਼ਨ ਯਾਦਗਾਰੀ ਘਟਨਾ ਬਣ ਗਿਆ। ਮੁਸਲਮਾਨਾਂ ਨਾਲ ਨਹਿਰੂ ਦਾ ਰਾਬਤਾ ਇਸ਼ੂ, ਕੇਂਦਰ ਵਿਚ ਰੱਖਿਆ। ਸ਼ਾਇਰ ਦੀ ਮਨਸ਼ਾ ਅਨੁਸਾਰ ਜਿਨਾਹ ਨੇ ਲੀਗ ਦਾ ਟੀਚਾ ਸ਼ਰੀਅਤ ਤਾਂ ਅਜੇ ਨਹੀਂ ਐਲਾਨਿਆ, ਪਹਿਲੀ ਵਾਰ ਲੋਕਾਂ ਨੇ ਦੇਖਿਆ ਕਿ ਅੰਗਰੇਜ਼ੀ ਸੂਟ ਦੀ ਥਾਂ ਉਸਨੇ ਇਸਲਾਮਿਕ ਲਿਬਾਸ ਪਹਿਨਿਆ ਹੋਇਆ ਸੀ।

ਰਾਜ ਅਤੇ ਕਾਂਗਰਸ ਤੋਂ ਮੰਗ ਕੀਤੀ ਕਿ ਉਹ ਲੀਗ ਨੂੰ ਤੀਜੀ ਧਿਰ ਵਜੋਂ ਮਾਨਤਾ ਦੇਣ। ਇਥੇ ਜਿਨਾਹ-ਸਿਕੰਦਰ ਪੈਕਟ ਹੋਇਆ ਜਿਸ ਵਿਚ ਫੈਸਲਾ ਹੋਇਆ ਕਿ ਪੰਜਾਬ ਅਸੈਂਬਲੀ ਵਿਚ ਯੂਨੀਅਨਿਸਟਾਂ ਦੀ ਖੁਦਮੁਖਤਾਰੀ ਰਹੇਗੀ ਤੇ ਕੇਂਦਰੀ ਅਸੈਂਬਲੀ ਦਿੱਲੀ (ਜਿਵੇਂ ਅੱਜ ਦੀ ਪਾਰਲੀਮੈਂਟ) ਵਿਚ ਯੂਨੀਅਨਿਸਟ, ਲੀਗ ਨੂੰ ਸਮਰਥਨ ਦੇਣਗੇ।

ਸਿਕੰਦਰ ਪੰਜਾਬ ਵਿਚ ਆਪਣੀ ਤਾਕਤ ਬਣਾਈ ਰੱਖਣ ਦਾ ਇੱਛੁਕ ਸੀ ਤੇ ਜਿਨਾਹ ਦੀਆਂ ਸਰਗਰਮੀਆਂ ਤੇ ਨਿਗਾਹ ਰੱਖ ਰਿਹਾ ਸੀ। ਦੇਖ ਰਿਹਾ ਸੀ ਕਿ ਕਾਂਗਰਸ ਕਈ ਪ੍ਰਾਂਤਾਂ ਵਿਚ ਸਰਕਾਰ ਬਣਾ ਰਹੀ ਹੈ, ਜਿਨਾਹ ਨੇ ਵੀ ਆਪਣੀ ਪਛਾਣ ਬਣਾ ਲਈ ਹੈ। ਸਿਕੰਦਰ ਦੇ ਆਪਣੇ ਪੰਜਾਬ ਵਿਚ ਮੁਸਲਮਾਨ ਸੋਚਣ ਲੱਗੇ ਸਨ ਕਿ ਕਾਂਗਰਸ ਤੋਂ ਇਸਲਾਮ ਨੂੰ ਜੋ ਖ਼ਤਰਾ ਹੈ, ਉਸ ਦਾ ਇਲਾਜ ਕੇਵਲ ਜਿਨਾਹ ਕੋਲ ਹੈ।

ਜਿਵੇਂ ਯੂਨੀਅਨਿਸਟ ਅਹਿਮਦ ਯਾਰ ਖਾਨ ਦੌਲਤਾਨਾ, ਸਿਕੰਦਰ ਦੀ ਵਜ਼ਾਰਤ ਵਿਚ ਪਾਰਲੀਮੈਂਟ ਸੈਕਟਰੀ, ਨੀਲੀਬਾਰ ਦੇ ਵੱਡੇ ਜ਼ਿਮੀਂਦਾਰ ਨੇ ਕਿਹਾ—ਯੂਨੀਅਨਿਸਟ ਜਾਂ ਗੈਰ ਯੂਨੀਅਨਿਸਟ, ਸਾਰੇ ਮੁਸਲਮਾਨ ਸਰਬ ਭਾਰਤੀ ਮਸਲਿਆਂ ਉੱਪਰ ਜਿਨਾਹ ਨਾਲ ਹਨ।[36]

ਇਕਬਾਲ ਅਤੇ ਬਾਕੀ ਲੀਗੀ ਇਸ ਗੱਲੋਂ ਜਿਨਾਹ ਨਾਲ ਖਫਾ ਸਨ ਕਿ ਸਿਕੰਦਰ-ਜਿਨਾਹ ਪੈਕਟ ਨਾਲ ਪੰਜਾਬ ਦੀ ਖ਼ੁਦਮੁਖਤਾਰੀ ਯੂਨੀਅਨਿਸਟਾਂ ਨੂੰ ਸੌਂਪ ਦਿੱਤੀ ਗਈ। ਗੈਰ-ਮੁਸਲਿਮ ਲੀਡਰ ਜਿਵੇਂ ਸਰ ਛੋਟੂ ਰਾਮ ਵੀ ਨਾਰਾਜ਼ ਸਨ ਕਿ ਜਿਨਾਹ ਨਾਲ ਮੇਲ-ਜੋਲ ਸਹੀ ਨਹੀਂ। ਸਿਕੰਦਰ ਦੇ ਅੰਗਰੇਜ਼ ਸਲਾਹਕਾਰ ਵੀ ਨਾਰਾਜ਼ ਸਨ ਕਿ ਇਕ ਬਾਹਰਲਾ ਬੰਦਾ ਹੁਣ ਪੰਜਾਬ ਦੇ ਪ੍ਰਧਾਨ ਮੰਤਰੀ ਉੱਪਰ ਅਸਰਅੰਦਾਜ਼ ਹੋਏਗਾ। ਬਹੁਤ ਮੁਸ਼ਕਲ ਨਾਲ ਸਿਕੰਦਰ ਨੂੰ ਇਹ ਸਮਤੋਲ ਬਣਾਉਣਾ ਪਿਆ— ਜਿਨਾਹ ਨੂੰ ਉਹ ਆਖ ਰਿਹਾ ਸੀ ਕਿ ਭਾਰਤ ਵਿਚ ਮੈਂ ਤੇਰੇ ਨਾਲ ਹਾਂ ਜਦੋਂ ਕਿ ਪੰਜਾਬ ਦੇ ਯੂਨੀਅਨਿਸਟਾਂ ਨੂੰ ਕਹਿੰਦਾ ਸੀ ਮੇਰਾ ਉਸ ਨਾਲ ਪੰਜਾਬ ਵਿਚ ਕੋਈ ਲੈਣ ਦੇਣ ਨਹੀਂ।

ਅਪ੍ਰੈਲ 1938 ਵਿਚ ਇਕਬਾਲ ਦੀ ਮੌਤ ਨਾਲ ਸਿਕੰਦਰ ਦਾ ਵੱਡਾ ਆਲੋਚਕ ਸੀਨ ਵਿਚੋਂ ਬਾਹਰ ਹੋ ਗਿਆ। ਇਸ ਪਿਛੋਂ ਯੌਰਪ ਵਿਚ ਦੂਜੀ ਸੰਸਾਰ ਜੰਗ ਦੀ ਬੱਦਲਵਾਈ ਦਿੱਸਣ ਲੱਗੀ। ਸਿਕੰਦਰ ਅਤੇ ਜਿਨਾਹ ਨੇ ਮਹਿਸੂਸ ਕੀਤਾ ਕਿ ਆਪਣੇ ਆਪਣੇ ਪੱਤੇ ਖੇਡਣ ਦਾ ਸਹੀ ਮੌਕਾ ਆ ਗਿਆ ਹੈ ਤੇ ਦੋਵਾਂ ਕੋਲ ਚੰਗੇ ਪੱਤੇ ਹਨ। ਕਾਰਜਕਾਰੀ ਵਾਇਸਰਾਇ ਲਾਰਡ ਬਰੈਬਰਨ ਨੇ ਸ਼ਿਮਲੇ ਜਿਨਾਹ ਅਤੇ ਸਿਕੰਦਰ ਨਾਲ 16 ਅਗਸਤ ਨੂੰ ਮੀਟਿੰਗ ਕੀਤੀ। ਇਸ ਪ੍ਰਾਈਵੇਟ ਮੀਟਿੰਗ ਵਿਚ ਮੁਸਲਮਾਨਾਂ ਨੇ ਰਾਜ ਹਿਤੈਸ਼ੀ ਤੇ ਰਾਜ ਨੇ ਮੁਸਲਿਮ ਹਿਤੈਸ਼ੀ ਪ੍ਰੋਗਰਾਮ ਉਲੀਕਿਆ।

ਜਿਨਾਹ ਨੇ ਕਿਹਾ, ਜੇ ਰਾਜ ਚੁਣੇ ਗਏ ਮੈਂਬਰਾਂ ਜਿਹੜੇ ਕਿ ਵਧੀਕ ਕਾਂਗਰਸ ਵਿਚੋਂ ਹਨ, ਨੂੰ ਦਿੱਲੀ ਸੱਤਾ ਤੋਂ ਪਰੇ ਹਟਾ ਕੇ ਰੱਖਦਾ ਹੈ ਅਤੇ ਪ੍ਰਾਂਤਾਂ ਵਿਚ ਮੁਸਲਮਾਨਾਂ ਨੂੰ ਕਾਂਗਰਸ ਬਹੁਗਿਣਤੀ ਤੋਂ ਮਹਿਫੂਜ਼ ਰੱਖਦਾ ਹੈ ਤਾਂ ਕੇਂਦਰ ਵਿਚ ਮੁਸਲਮਾਨ ਅੰਗਰੇਜ਼ਾਂ ਦੀ ਹਮਾਇਤ ਕਰਨਗੇ। ਸਿਕੰਦਰ ਨੇ ਕਿਹਾ— ਜਿਥੋਂ ਤੱਕ ਮੇਰੇ ਪੰਜਾਬ ਦਾ ਤਾਅਲਕ ਹੈ, ਸਭ ਤੋਂ ਵੱਡੀ ਗਿਣਤੀ ਫੌਜੀ ਸਿਪਾਹੀਆਂ ਦੀ ਇਥੋਂ ਭਰਤੀ ਹੋਵੇਗੀ, ਜੇ ਰਾਜ ਨੇ ਮੁਸਲਮਾਨਾਂ ਦੇ ਹਿਤਾਂ ਦਾ ਖਿਆਲ ਰੱਖਿਆ ਤਾਂ ਹਰ ਠੰਢੇ ਤੱਤੇ ਮੌਸਮ ਵਿਚ ਮੁਸਲਮਾਨ ਆਪਣੀ ਹਮਾਇਤ ਅੰਗਰੇਜ਼ਾਂ ਨੂੰ ਦੇਣਗੇ। ਇਸ ਮੀਟਿੰਗ ਅਤੇ ਇਸ ਵਿਚਲੇ ਭਰੋਸਿਆਂ ਦਾ ਸਾਰਾ ਵੇਰਵਾ ਵਾਇਸਰਾਇ ਨੇ ਲਿਖ ਕੇ

ਲੰਡਨ ਵਿਚ ਸੈਕਟਰੀ ਆਫ ਸਟੇਟ ਫਾਰ ਇੰਡੀਆ ਨੂੰ ਭੇਜ ਦਿੱਤਾ। ਇਨ੍ਹਾਂ ਦੀ ਮੀਟਿੰਗ ਦੀ ਕਾਰਵਾਈ ਦਾ ਸਾਰਾ ਵੇਰਵਾ ਮੌਜੂਦ ਹੈ।[37]

ਇਕ ਮਹੀਨੇ ਦੇ ਅੰਦਰ ਅੰਦਰ ਯਾਨੀ ਕਿ ਸਤੰਬਰ 1938 ਵਿਚ ਜਿਨਾਹ ਨੇ ਅੰਗਰੇਜ਼ਾਂ ਨੂੰ ਗਰੰਟੀ ਦਿੱਤੀ ਕਿ ਯੁੱਧ ਦੌਰਾਨ ਭਰਤੀ ਅਤੇ ਰਾਸ਼ਣ ਵੱਡੇ ਪੱਧਰ ਉੱਤੇ ਅੰਗਰੇਜ਼ ਅਤੇ ਉਸਦੇ ਗੱਠਜੋੜ ਨੂੰ ਸਪਲਾਈ ਕਰਾਂਗੇ।[38] ਸਾਲ ਬਾਦ, 25 ਅਗਸਤ 1939 ਨੂੰ ਲੜਾਈ ਛਿੜਨ ਤੋਂ ਇਕ ਹਫਤਾ ਪਹਿਲਾਂ, ਸਿਕੰਦਰ ਹਯਾਤ ਨੇ ਆਪਣਾ ਵਾਅਦਾ ਦੁਹਰਾਇਆ। ਜੰਗ ਉੱਪਰ ਸਿਕੰਦਰ ਦਾ ਪ੍ਰਤੀਕਰਮ ਕਾਂਗਰਸ ਅਤੇ ਜਿਨਾਹ ਤੋਂ ਵੱਖਰਾ ਸੀ। ਬਿਨਾਂ ਇਸਦੇ ਲੀਡਰਾਂ ਨਾਲ ਸਲਾਹ ਕੀਤੇ ਅੰਗਰੇਜ਼ਾਂ ਨੇ ਭਾਰਤ ਨੂੰ ਜੰਗ ਵਿਚ ਕਿਉਂ ਝੋਕ ਦਿੱਤਾ ਹੈ? ਕਾਂਗਰਸ ਨੇ ਸਵਾਲ ਕੀਤਾ, ਜੰਗ ਪਿਛੋਂ ਭਾਰਤ ਦਾ ਭਵਿੱਖ ਕੀ ਹੋਵੇਗਾ, ਕੁਝ ਸਪੱਸ਼ਟ ਨਹੀਂ। ਰਾਜ ਆਪਣੀ ਨੀਤੀ ਸਪੱਸ਼ਟ ਕਰੇਗਾ ਤਾਂ ਦੇਖਾਂਗੇ ਕੀ ਕਰਨਾ ਹੈ। ਜਿਨਾਹ ਨੇ ਰਾਜ ਤੋਂ ਭਰੋਸਾ ਮੰਗਿਆ ਕਿ ਯੁੱਧ ਦੌਰਾਨ ਜਾਂ ਯੁੱਧ ਤੋਂ ਪਿਛੋਂ ਭਾਰਤ ਵਾਸਤੇ ਜਿਹੜਾ ਸੰਵਿਧਾਨ ਉਲੀਕਿਆ ਜਾਵੇ ਉਹ ਲੀਗ ਦੀ ਪਹਿਲੋਂ ਪ੍ਰਵਾਨਗੀ ਬਗੈਰ ਹਰਗਿਜ਼ ਲਾਗੂ ਨਾ ਕੀਤਾ ਜਾਵੇ।

× × ×

ਜੰਗ ਨੇ ਭਾਰਤੀ ਅੰਗਰੇਜ਼ਾਂ ਨੂੰ ਹੋਰ ਸਖ਼ਤ ਦਿਲ ਕਰ ਦਿੱਤਾ। ਉਨ੍ਹਾਂ ਵਾਸਤੇ ਮੁੱਖ ਮੁਦਾ ਹੁਣ ਆਪਣੀ ਸੁਰੱਖਿਆ ਸੀ ਨਾ ਕਿ ਵਿਅਰਥ ਸਿਆਸੀ ਦਾ ਉਪੇਚ। ਇਧਰ ਭਾਰਤੀ ਜੁੱਟ ਵੀ ਇਕ ਮੱਤ ਨਾ ਹੋਇਆ ਜਾਂ ਕਹੋ ਅੰਗਰੇਜ਼ ਅਫਸਰਾਂ ਨੇ ਨਹੀਂ ਹੋਣ ਦਿੱਤਾ। ਗਾਂਧੀ ਨੇ ਜੰਗ ਬਾਰੇ ਜਿਨਾਹ ਨੂੰ ਗੱਲਬਾਤ ਲਈ ਸੱਦਾ ਦਿੱਤਾ, ਜਿਨਾਹ ਨੇ ਮਨਜ਼ੂਰ ਨਹੀਂ ਕੀਤਾ। ਫਿਰ ਗਾਂਧੀ ਨੇ ਸਿਕੰਦਰ ਨਾਲ ਗੱਲ ਕਰਨੀ ਚਾਹੀ, ਉਸਨੇ ਵੀ ਪੱਲਾ ਨਾ ਫੜਾਇਆ। ਪ੍ਰਧਾਨ ਮੰਤਰੀ ਸਿਕੰਦਰ ਹਯਾਤ ਨੂੰ ਅੰਗਰੇਜ਼ਾਂ ਨੇ ਪੂਰੀ ਤਰ੍ਹਾਂ ਘੇਰ ਰੱਖਿਆ ਸੀ।[39]

ਕੌਮੀ ਮੂਡ ਵੀ ਇਕਸੁਰ ਨਹੀਂ ਸੀ। ਰਾਜ ਵਿਰੁੱਧ ਗੁੱਸਾ ਹੋਣ ਕਰਕੇ ਕਈਆਂ ਵਾਸਤੇ ਹਿਟਲਰ ਘੱਟ ਜ਼ਾਲਮ ਸੀ। ਇਸਦੇ ਬਾਵਜੂਦ ਕਿ ਗਾਂਧੀ ਨੇ ਵਾਇਸਰਾਇ ਕੋਲ ਰਾਜ ਪ੍ਰਤੀ ਆਪਣੀ ਹਮਦਰਦੀ ਪ੍ਰਾਈਵੇਟ ਤੌਰ ਤੇ ਪੁਚਾ ਦਿੱਤੀ ਸੀ ਕਾਂਗਰਸ ਵਰਕਿੰਗ ਕਮੇਟੀ ਰਾਜ ਨੂੰ ਕੇਵਲ ਨੈਤਿਕ ਮਦਦ ਦੇਣ ਲਈ ਵੀ ਤਿਆਰ ਨਹੀਂ ਸੀ ਕਿਉਂਕਿ ਰਾਜ ਭਾਰਤ ਨੂੰ ਆਜ਼ਾਦੀ ਦੇਣ ਬਾਰੇ ਖਾਮੋਸ਼ ਸੀ। ਨਹਿਰੂ ਅਤੇ ਬਾਕੀ ਦੀ ਪਾਰਟੀ ਇਸ ਗੱਲੋਂ ਸਹਿਮਤ ਸੀ ਕਿ ਯੂਰਪ ਵਿਚਲੇ ਫਾਸ਼ੀਵਾਦ ਦੀ ਵਿਰੋਧਤਾ ਕਰਨੀ ਬਣਦੀ ਹੈ ਪਰ ਰਾਜ ਪਹਿਲੋਂ ਭਾਰਤ ਦੀ ਆਜ਼ਾਦੀ ਦਾ ਵਾਅਦਾ ਕਰੇ।

ਪਹਿਲਾਂ 1938 ਵਿਚ ਫਿਰ 1939 ਵਿਚ ਸੁਭਾਸ਼ ਚੰਦਰ ਬੋਸ ਇੰਡੀਅਨ ਨੈਸ਼ਨਲ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ। ਉਸਨੇ ਐਲਾਨ ਕੀਤਾ— ਨਾ ਭਾਰਤੀ ਬੰਦੇ, ਨਾ ਧਨ, ਨਾ ਰਾਸ਼ਣ, ਇਸ ਸਾਮਰਾਜੀ ਜੰਗ ਵਿਚ ਭਾਰਤ ਦੀ ਕੋਈ ਮਦਦ ਨਾ ਜਾਵੇ।[40] ਗਾਂਧੀ ਜੀ ਨਾਲ ਮੱਤਭੇਦ ਹੋਣ ਕਾਰਨ ਦੂਜੀ ਵਾਰ ਪ੍ਰਧਾਨਗੀ ਹਾਸਲ ਕਰਨ ਦੇ ਬਾਵਜੂਦ ਉਸਨੂੰ ਪ੍ਰਧਾਨਗੀ ਤੋਂ ਅਸਤੀਫਾ ਦੇਣਾ ਪਿਆ।

ਦੂਜੇ ਪਾਸੇ, ਸਿਕੰਦਰ ਹਯਾਤ ਨੇ ਸਰ ਹੈਨਰੀ ਕਰੀਕ, ਪੰਜਾਬ ਦੇ ਨਵੇਂ ਗਵਰਨਰ

ਨੂੰ ਅਗਸਤ ਦੇ ਅਖ਼ੀਰ ਵਿਚ 1939 ਦੇ ਸਾਲ ਭਰੋਸਾ ਦਿਵਾਇਆ ਕਿ ਲੋੜ ਪੈਣ ਤੇ ਪੰਜਾਬ ਕੁਝ ਕੁ ਹਫਤਿਆਂ ਵਿਚ ਪੰਜ ਲੱਖ ਜੁਆਨ ਭਰਤੀ ਲਈ ਦਏਗਾ।[41] ਪੰਜਾਬ ਦੇ ਕਾਫੀ ਹਿੰਦੂ ਸੋਚਦੇ ਸਨ ਕਿ ਕਾਂਗਰਸ ਆਖਰ ਅੰਗਰੇਜ਼ਾਂ ਦੀ ਹਮਾਇਤ ਕਰ ਦਏਗੀ। ਸਿਕੰਦਰ ਹਯਾਤ ਨੇ ਕਿਹਾ ਕਿ ਜੇ ਕਾਂਗਰਸ ਵੱਲੋਂ ਇਹ ਫੈਸਲਾ ਹੋ ਜਾਂਦਾ ਹੈ ਤਾਂ ਮੈਂ ਪੰਜਾਬ ਕਾਂਗਰਸ ਦੇ ਪ੍ਰਧਾਨ ਮੀਆਂ ਇਫਤਿਖਾਰੁੱਦੀਨ ਨੂੰ ਆਪਣੀ ਕੈਬਨਿਟ ਵਿਚ ਵਜ਼ੀਰ ਲੈ ਲਵਾਂਗਾ।

ਅੰਗਰੇਜ਼ਾਂ ਨੇ ਕਿਹਾ— ਭਾਰਤੀਆਂ ਦੀ ਆਪਣੀ ਫੁੱਟ, ਗੱਲ ਕਿਸੇ ਸਿਆਸੀ ਫੈਸਲੇ ਨੂੰ ਸਿਰੇ ਨਹੀਂ ਲੱਗਣ ਦਿੰਦੀ। ਪਰ ਵਾਇਸਰਾਇ ਭਵਨ ਦੀਆਂ ਮਜ਼ਬੂਤ ਕੰਧਾਂ ਅੰਦਰ ਬੈਠਾ ਲਾਰਡ ਲਿਨਲਿਥਗੋ ਖੁਸ਼ ਸੀ। ਅਕਤੂਬਰ ਵਿਚ ਉਸਨੇ ਬਾਦਸ਼ਾਹ ਨੂੰ ਲਿਖਿਆ—

> ਜਿਵੇਂ ਹੀ ਮੈਂ ਮਹਿਸੂਸ ਕੀਤਾ ਕਿ ਜੰਗ ਵਿਚ ਮਦਦ ਕਰਨ ਬਦਲੇ ਭਾਰਤੀ, ਖ਼ਾਸ ਕਰਕੇ ਕਾਂਗਰਸ ਸਖ਼ਤ ਦਬਾਉ ਬਣਾਏਗੀ, ਮੈਂ ਸਾਰੇ ਧੜਿਆਂ ਦੇ ਸਾਰੇ ਲੀਡਰ ਬੁਲਾ ਕੇ ਵੱਖ-ਵੱਖ ਮੀਟਿੰਗਾਂ ਕੀਤੀਆਂ। ਰਾਜਿਆਂ ਦੇ ਚੈਂਬਰ ਦੇ ਪ੍ਰਧਾਨ ਅਤੇ ਲੀਗ ਦੇ ਲੀਡਰ ਜਿਨਾਹ ਨੂੰ ਵੀ ਸੱਦਿਆ। ਇਹ ਬੜੀ ਵੱਡੀ ਸਿਰਦਰਦੀ ਦਾ ਕੰਮ ਸੀ ਪਰ ਸੀ ਕਰਨਯੋਗ, ਤੇ ਲਾਭ ਹੋਇਆ।

ਲਿਨਲਿਥਗੋ ਨੇ ਬਾਦਸ਼ਾਹ ਨੂੰ ਦੱਸਿਆ ਕਿ ਸਾਰਿਆਂ ਨੇ ਮੈਨੂੰ ਕਿਹਾ— ਜੋ ਕਾਂਗਰਸ ਮੰਗਦੀ ਹੈ ਉਸ ਨੂੰ ਉਹ ਨਹੀਂ ਦੇਣਾ, ਯਾਨਿ ਕਿ ਜੰਗ ਮੁੱਕਣ ਪਿਛੋਂ ਸਵਰਾਜ।[42]

ਗਾਂਧੀ ਵਾਂਗ ਲਿਨਲਿਥਗੋ ਨੂੰ ਵੀ ਜਿਨਾਹ ਦੇ ਮਹੱਤਵ ਦਾ ਪਤਾ ਲੱਗ ਗਿਆ ਸੀ। ਅਕਤੂਬਰ ਵਿਚ ਵਾਇਸਰਾਇ ਨੇ ਜਿਨਾਹ ਨੂੰ ਸੱਦਾ ਦਿੱਤਾ। ਜਿਸ ਨੇ ਗਾਂਧੀ ਦਾ ਸੱਦਾ ਮਨਜ਼ੂਰ ਨਹੀਂ ਕੀਤਾ ਸੀ ਉਸਨੇ ਵਾਇਸਰਾਇ ਦਾ ਸੱਦਾ ਮੰਨ ਲਿਆ। ਅਕਤੂਬਰ ਦੇ ਸ਼ੁਰੂ ਵਿਚ ਚਰਚਲ ਨੇ ਵਾਇਸਰਾਇ ਨੂੰ 1937 ਵਿਚ ਸਲਾਹ ਦਿੱਤੀ ਸੀ ਕਿ ਕਾਂਗਰਸ ਦੇ ਲਗਾਮ ਪਾਉਣ ਵਾਸਤੇ ਭਾਰਤੀ ਮੁਸਲਮਾਨਾਂ ਨੂੰ ਆਪਣੇ ਹਮਾਇਤੀ ਬਣਾਈ ਰੱਖੋ। ਵਾਇਸਰਾਇ ਨੇ ਸੈਕਟਰੀ ਆਫ ਸਟੇਟ ਜ਼ਿਟਲੈਂਡ ਨੂੰ 5 ਸਤੰਬਰ ਨੂੰ ਸੂਚਿਤ ਕੀਤਾ ਕਿ ਮੈਂ ਚਰਵਾਹੇ ਵਾਂਗ ਸਾਰੇ ਮੁਸਲਮਾਨ ਹੱਕੀ ਜਾ ਰਿਹਾ ਹਾਂ।[43] ਜਿਨਾਹ ਨੇ ਵਾਇਸਰਾਇ ਨੂੰ ਆਖ ਦਿੱਤਾ ਕਿ ਜੇ ਮੁਸਲਮਾਨਾਂ ਦੇ ਹਿਤਾਂ ਦੀ ਭਵਿੱਖ ਵਿਚ ਬਣਨ ਵਾਲੇ ਸੰਵਿਧਾਨ ਵਿਚ ਅੰਗਰੇਜ਼ ਰਾਖੀ ਕਰੇਗਾ ਤਾਂ ਲੀਗ ਜੰਗ ਵਿਚ ਰਾਜ ਦੀ ਮਦਦ ਕਰੇਗੀ।

ਅਕਤੂਬਰ ਵਿਚ ਕਾਂਗਰਸ ਦਾ ਸ਼ਕਤੀਸ਼ਾਲੀ ਨੇਤਾ ਵੱਲਭ ਭਾਈ ਪਟੇਲ ਵਾਇਸਰਾਇ ਨੂੰ ਮਿਲਿਆ। ਵਾਇਸਰਾਇ ਨੇ ਪਟੇਲ ਨੂੰ ਕਿਹਾ ਕਿ ਜੇ ਯੁੱਧ ਵਿਚ ਕਾਂਗਰਸ ਮੱਦਦ ਨਹੀਂ ਕਰੇਗੀ ਤਾਂ ਸਾਨੂੰ ਮੁਸਲਮਾਨਾਂ ਦੀ ਮੱਦਦ ਲੈਣੀ ਪਵੇਗੀ।[44] ਸਤਾਰਾਂ ਅਕਤੂਬਰ ਨੂੰ ਜਦੋਂ ਰਸਮੀ ਤੌਰ ਤੇ ਸਾਫ ਕਹਿ ਦਿੱਤਾ ਕਿ ਭਾਰਤ ਨੂੰ ਸੁਤੰਤਰਤਾ ਦੇਣੀ ਜੰਗ ਦੇ ਏਜੰਡੇ ਵਿਚ ਸ਼ਾਮਲ ਨਹੀਂ ਹੈ, ਤਾਂ ਇਹੋ ਜਿਹੀ ਸਥਿਤੀ ਵਿਚ ਜਿਹੜੇ ਨੇਤਾ ਕਾਂਗਰਸ ਵਲੋਂ ਰਾਜ ਵਿਚ ਬਤੌਰ ਮੰਤਰੀ ਸੱਤਾ ਮਾਣ ਰਹੇ ਸਨ

ਉਨ੍ਹਾਂ ਦਾ ਸਾਹ ਘੁਟਣ ਲੱਗਾ। ਕਾਂਗਰਸ ਦੇ ਹੇਠਲੇ ਉੱਪਰਲੇ ਆਧਾਰ ਵਾਸਤੇ ਰਾਜ ਹੋਰ ਬਰਦਾਸ਼ਤ ਕਰਨਾ ਔਖਾ ਹੋ ਗਿਆ। ਕਾਂਗਰਸ ਨੇ ਪ੍ਰਾਂਤਾਂ ਦੀਆਂ ਆਪਣੀਆਂ ਸਾਥੀ ਵਜ਼ਾਰਤਾਂ ਨੂੰ ਅਸਤੀਫੇ ਦੇਣ ਲਈ ਕਿਹਾ। 27 ਨਵੰਬਰ ਤੱਕ ਸਾਰੀਆਂ ਕਾਂਗਰਸੀ ਵਜ਼ਾਰਤਾਂ ਭੰਗ ਹੋ ਗਈਆਂ, ਫਰੰਟੀਅਰ ਵਾਲੀ ਖਾਨ ਸਾਹਿਬ ਦੀ ਵਜ਼ਾਰਤ ਵੀ।

ਕਾਂਗਰਸੀ ਸਰਕਾਰਾਂ ਦਾ ਬਾਹਰ ਹੋ ਜਾਣਾ ਮੁਸਲਮਾਨਾਂ ਲਈ ਖੁਸ਼ੀ ਦਾ ਕਾਰਨ ਸੀ, ਜਿਨਾਹ ਨੇ ਮੁਸਲਮਾਨਾਂ ਨੂੰ ਕਿਹਾ ਕਿ 22 ਦਸੰਬਰ ਮੁਕਤੀ ਦਿਵਸ ਵਜੋਂ ਮਨਾਉ। ਇਸ ਸੱਦੇ ਦਾ ਸਮਰਥਨ ਕਾਂਗਰਸ ਵਿਰੋਧੀ ਬੀ.ਆਰ. ਅੰਬੇਡਕਰ ਨੇ ਵੀ ਕੀਤਾ ਜੋ ਪੱਛਮੀ ਭਾਰਤ ਵਿਚ ਦਲਿਤਾਂ ਦੀ ਭਲਾਈ ਲਈ ਸੰਘਰਸ਼ ਕਰ ਰਿਹਾ ਸੀ।

1939 ਦੇ ਅਖ਼ੀਰ ਵਿਚ ਵਾਇਸਰਾਇ ਨੇ ਜਦੋਂ ਜਿਨਾਹ ਨੂੰ ਕਿਹਾ ਕਿ ਉਸਦੀ ਸਾਰੀ ਨੀਤੀ ਦਾ ਮਤਲਬ ਤਾਂ ਮੁਸਲਮਾਨਾਂ ਲਈ ਵੱਖਰੀ ਸਟੇਟ ਬਣਦਾ ਹੈ, ਵਾਇਸਰਾਇ ਅਨੁਸਾਰ, ਇਹ ਗੱਲ ਸੁਣ ਕੇ ਜਿਨਾਹ ਦਾ ਚਿਹਰਾ ਖਿੜ ਗਿਆ।[45] ਲਿਨਲਿਥਗੋ ਨੇ ਵਾਇਸਰਾਇ ਦੇ ਕਾਰਜਕਾਰਨੀ ਮੈਂਬਰ ਜ਼ਫਰੁੱਲਾ ਖਾਨ ਨੂੰ ਕਿਹਾ— ਇਕ ਡਰਾਫਟ ਤਿਆਰ ਕਰ ਕਿ ਲੀਗ, ਮੁਸਲਮਾਨਾਂ ਵਾਸਤੇ ਵੱਖਰੀ ਸਟੇਟ ਦੀ ਮੰਗ ਕਰੇ। ਜਨਵਰੀ 1940 ਵਿਚ ਜਿਨਾਹ ਨੇ ਸ਼ਰੇਆਮ ਕਹਿਣਾ ਸ਼ੁਰੂ ਕਰ ਦਿੱਤਾ ਕਿ ਹਿੰਦੂ ਤੇ ਮੁਸਲਮਾਨ ਦੋ ਵੱਖ-ਵੱਖ ਕੌਮਾਂ ਹਨ। ਮਾਰਚ ਵਿਚ ਜਦੋਂ ਲਾਹੌਰ ਮੁਸਲਿਮ ਲੀਗ ਦਾ ਸੈਸ਼ਨ ਹੋਇਆ ਉਸ ਵਿਚ ਬਾਕਾਇਦਾ ਅਲਹਿਦਗੀ ਦੀ ਮੰਗ ਕੀਤੀ।

ਆਖਰ ਜਿਨਾਹ ਪੰਜਾਬ ਦੀ ਧਰਤੀ ਉੱਪਰ ਯੂਨੀਅਨਿਸਟਾਂ ਨੂੰ ਚੈਲੰਜ ਦੇਣ ਲਈ ਤਿਆਰ ਹੋ ਗਿਆ। ਉਸਦਾ ਨਵਾਂ ਰੂਪ ਭਾਰਤ ਵਿਚ ਇਸਲਾਮ ਦੇ ਰਖਵਾਲੇ ਵਜੋਂ ਸਾਹਮਣੇ ਆਇਆ, ਹੁਣ ਉਹ ਫਜ਼ਲ ਅਤੇ ਸਿਕੰਦਰ ਦੀ ਬਦਸਲੂਕੀ ਦਾ ਜਵਾਬ ਦੇਵੇਗਾ। ਸਾਲ 1937 ਵਿਚ ਪੰਜਾਬ ਵਿਚ ਲੀਗ ਹਾਰ ਗਈ ਸੀ, 1920-22 ਵਿਚ ਹੀ ਪਹਿਲਾਂ ਅਲੀ ਭਰਾਵਾਂ ਨੇ ਅਤੇ ਆਜ਼ਾਦ ਨੇ ਉਸ ਨੂੰ ਨੁਕਰੇ ਲਾ ਦਿੱਤਾ ਸੀ ਹੁਣ ਹਿਸਾਬ ਬਰਾਬਰ ਕਰਨ ਦਾ ਵਕਤ ਆ ਗਿਆ ਹੈ।

ਕ੍ਰਿਸ਼ਕ ਪਰਜਾ ਪਾਰਟੀ ਜਿਹੜੀ ਬੰਗਾਲ ਦੀ ਮਿਲੀ ਜੁਲੀ ਸਰਕਾਰ, ਲੀਗ ਨਾਲ ਮਿਲ ਕੇ ਚਲਾ ਰਹੀ ਸੀ ਦੇ ਨੇਤਾ ਪ੍ਰਧਾਨ ਮੰਤਰੀ ਫਜ਼ਲੁਲ ਹੱਕ ਨੇ ਲਾਹੌਰ ਕਾਂਗਰਸ ਵਿਚ ਇਤਿਹਾਸਕ ਮਤਾ ਪੇਸ਼ ਕੀਤਾ— ਭਾਰਤ ਦੇ ਉੱਤਰ-ਪੱਛਮੀ (ਪੰਜਾਬ) ਅਤੇ ਪੂਰਬੀ (ਬੰਗਾਲ) ਇਲਾਕਿਆਂ ਵਿਚ ਜਿਥੇ ਜਿਥੇ ਮੁਸਲਮਾਨਾਂ ਦੀ ਬਹੁਗਿਣਤੀ ਹੈ ਉੱਥੇ ਮੁਸਲਮਾਨਾਂ ਦੀ ਖ਼ੁਦਮੁਖਤਾਰ ਸਟੇਟ ਕਾਇਮ ਕੀਤੀ ਜਾਵੇ।[47]

ਭਾਰਤ ਦੇ ਵੱਖ-ਵੱਖ ਹਿੱਸਿਆਂ ਤੋਂ ਆਏ ਡੈਲੀਗੇਟਾਂ ਨੇ ਮਤੇ ਦੀ ਤਾਈਦ ਕੀਤੀ। ਇਸ ਕਾਨਫਰੰਸ ਵਿਚ ਜਿਨਾਹ ਛਾਇਆ ਰਿਹਾ। ਇਹ 1920 ਵਾਲਾ ਵਿਚਾਰਵਾਨ ਚਿੰਤਕ ਜਿਨਾਹ ਨਹੀਂ ਸੀ, ਇਥੇ ਬਦਲਿਆ ਹੋਇਆ ਜਜ਼ਬਾਤੀ ਜਿਨਾਹ ਦਿਸਿਆ। ਲੰਡਨ ਦੇ **'ਦ ਟਾਈਮਜ਼** ਨੇ ਰਿਪੋਰਟ ਛਾਪੀ— ਜਦੋਂ ਜਿਨਾਹ ਨੇ ਐਲਾਨ ਕੀਤਾ ਕਿ ਮੈਂ ਇਸਲਾਮਿਕ ਸਟੇਟ ਵਾਸਤੇ ਜਾਨ ਲੇਖੇ ਲਾ ਦਿਆਂਗਾ ਤਾਂ ਦੇਰ ਤੱਕ ਤਾੜੀਆਂ ਦੀ ਗੁੰਜਾਰ ਪੈਂਦੀ ਰਹੀ।[48]

ਇਸ ਦੇ ਜਵਾਬ ਵਿਚ ਗਾਂਧੀ ਦਾ ਪ੍ਰਤੀਕਰਮ ਸੀ— ਗਰੀਬ ਦੇਸ, ਜਿਸਦੇ ਚੱਪੇ ਚੱਪੇ ਤੇ ਹਿੰਦੂ ਮੁਸਲਮਾਨ ਨਾਲ ਨਾਲ ਰਹਿ ਰਹੇ ਹਨ, ਵਾਸਤੇ ਵੰਡ ਅਗਜ਼ਨੀ ਅਤੇ ਕਤਲਿਆਮ ਵਾਂਗ ਹੈ। ਬੰਗਾਲੀ ਮੁਸਲਮਾਨ ਉਹੀ ਖਾਣਾ ਖਾਂਦਾ ਹੈ ਜਿਹੜਾ ਬੰਗਾਲੀ ਹਿੰਦੂ, ਉਹੀ ਬੰਗਲਾ ਬੋਲੀ ਬੋਲਦਾ ਹੈ, ਦੋਵਾਂ ਦੇ ਸੁੱਖ ਦੁਖ ਇਕੋ ਹਨ, ਲਿਬਾਸ ਇਕੋ ਹੈ।

> ਪੰਜਾਬ ਦੇ ਮੁਸਲਮਾਨ ਹਿੰਦੂ ਅਤੇ ਸਿੱਖ ਗਵਾਂਢੀਆਂ ਤੋਂ ਵੱਖਰੇ ਕਿਵੇਂ ਹਨ ? ਕੀ ਉਹ ਸਾਰੇ ਪੰਜਾਬੀ ਨਹੀਂ ? ਇਕ ਹਵਾ ਵਿਚ ਸਾਹ ਨਹੀਂ ਲੈਂਦੇ ? ਇਕੋ ਪਾਣੀ ਨਹੀਂ ਪੀਂਦੇ ? ਇਕੋ ਮਿੱਟੀ ਵਿਚੋਂ ਉਪਜਿਆ ਰਿਜ਼ਕ ਨਹੀਂ ਖਾਂਦੇ ?[49]

ਪਾਣੀ ਤਾਂ ਇਕੋ ਸੀ, ਇਹ ਸੱਚ ਹੈ ਪਰ ਵੱਖ-ਵੱਖ ਖੂਹਾਂ, ਵੱਖ-ਵੱਖ ਟੂਟੀਆਂ ਵਿਚੋਂ ਪਾਣੀ ਭਰਿਆ ਜਾਂਦਾ ਸੀ। ਸ਼ਹਿਰਾਂ ਵਿਚ ਰੇਲਵੇ ਸਟੇਸ਼ਨਾਂ ਤੋਂ ਹਿੰਦੂ ਮੁਸਲਮਾਨਾਂ ਦੇ ਵੱਖ-ਵੱਖ ਘੜੇ ਸਨ ਜਿਨ੍ਹਾਂ ਉੱਪਰ ਲਿਖਿਆ ਹੁੰਦਾ—ਹਿੰਦੂ ਪਾਣੀ, ਮੁਸਲਿਮ ਪਾਣੀ। ਇਸ ਲਿਖਤ ਉੱਤੇ ਕਿਸੇ ਹਿੰਦੂ ਜਾਂ ਮੁਸਲਮਾਨ ਨੇ ਕਦੀ ਕੋਈ ਇਤਰਾਜ਼ ਨਹੀਂ ਕੀਤਾ ਸੀ।

ਲਾਹੌਰ ਮਤੇ ਵਿਚ ਇਸਲਾਮਿਕ ਸਟੇਟ ਦੀਆਂ ਸਰਹੱਦਾਂ ਦਾ ਵੇਰਵਾ ਨਹੀਂ ਸੀ। ਇਕ ਸਾਫ ਸੁਝਾਅ ਇਹ ਵੀ ਸੀ ਕਿ ਮੁਸਲਿਮ ਸਟੇਟਾਂ ਇਕ ਤੋਂ ਵੱਧ ਵੀ ਹੋ ਸਕਦੀਆਂ ਹਨ (ਪਿਛੋਂ ਇਹ ਗੱਲ ਟਾਈਪ ਦੀ ਗਲਤੀ ਕਹਿ ਕੇ ਰੱਦ ਕਰ ਦਿੱਤੀ)। ਤਾੜੀਆਂ ਦੀ ਗੂੰਜਾਰ ਵਿਚ ਪਾਸ ਕੀਤੇ ਮਤੇ ਵਿਚ ਉਨ੍ਹਾਂ ਪ੍ਰਾਂਤਾਂ ਦੇ ਨਾਮ ਵੀ ਨਹੀਂ ਲਿਖੇ ਸਨ ਜਿਹੜੇ ਨਵੀਂ ਸਟੇਟ ਵਿਚ ਸ਼ਾਮਲ ਕਰਨੇ ਸਨ। ਅਜੇ ਨਵੀਂ ਸਟੇਟ ਦਾ ਨਾਮ ਵੀ ਨਹੀਂ ਘੜਿਆ ਗਿਆ ਸੀ। ਲਾਹੌਰ ਦੇ ਇਕ ਡੈਲੀਗੇਟ ਨੇ ਕਿਹਾ ਕਿ ਅਸਪੱਸ਼ਟ ਜਿਹੀ ਸ਼ਬਦਾਵਲੀ ਕਾਰਨ ਕਿਤੇ ਬੰਗਾਲ ਅਤੇ ਪੰਜਾਬ ਦੀ ਵੰਡ ਤਾਂ ਨਹੀਂ ਹੋ ਜਾਵੇਗੀ ? ਪੂਰਬੀ ਪੰਜਾਬ ਵਿਚ ਕਰਨਾਲ ਤੋਂ ਲੀਗ ਦੇ ਜਨਰਲ ਸਕੱਤਰ ਲਿਆਕਤ ਅਲੀ ਖਾਨ ਨੇ ਇਸ ਉਲਝਣ ਦਾ ਉੱਤਰ ਦਿੰਦਿਆਂ ਕਿਹਾ—

> ਜਦੋਂ ਅਸੀਂ ਪੰਜਾਬ ਕਹਿੰਦੇ ਹਾਂ ਇਸ ਦਾ ਮਤਲਬ ਹੁੰਦਾ ਹੈ ਸਾਡੀ ਉਹ ਸਟੇਟ ਜਿਸ ਦੀ ਹੱਦ ਗੁੜਗਾਉਂ ਹੋਵੇਗੀ, ਦਿੱਲੀ ਅਤੇ ਅਲੀਗੜ੍ਹ ਵੀ ਇਸ ਵਿਚ ਸ਼ਾਮਲ ਹੈ ਜੋ ਸਾਡੇ ਕਲਚਰ ਦੇ ਕੇਂਦਰ ਹਨ। ਯਕੀਨ ਕਰੋ ਪੰਜਾਬ ਦਾ ਕੋਈ ਹਿੱਸਾ ਅਸੀਂ ਨਹੀਂ ਛੱਡਣ ਲੱਗੇ।[50]

ਪੰਜਾਬ ਦੀ ਹਿੰਦੂ ਬਹੁਗਿਣਤੀ ਵਸੋਂ ਉੱਪਰ ਅਤੇ ਉਸ ਹਿੰਦੂ ਬਹੁਗਿਣਤੀ ਵਸੋਂ ਉੱਪਰ ਜਿਹੜੇ ਮੁਸਲਿਮ ਕਲਚਰ ਦੇ ਕੇਂਦਰੀ ਖੇਤਰ ਹਨ, ਮੁਸਲਮਾਨਾਂ ਦੇ ਦਾਅਵਿਆਂ ਕਾਰਨ ਇਸ ਦੇ ਵਿਪਰੀਤ ਹਿੰਦੂ ਸਿੱਖਾਂ ਨੇ ਵੀ ਮੁਸਲਿਮ ਬਹੁਗਿਣਤੀ ਇਲਾਕਿਆਂ ਉੱਪਰ ਦਾਅਵੇ ਜਤਾਏ। ਖਾਲਸਾ ਨੈਸ਼ਨਲ ਪਾਰਟੀ ਦੇ ਲੀਡਰ ਸਰ ਸੁੰਦਰ ਸਿੰਘ ਮਜੀਠੀਆ ਜਿਨ੍ਹਾਂ ਦੀ ਪਾਰਟੀ ਦਾ ਗੱਠਜੋੜ ਸਿਕੰਦਰ ਨੂੰ ਹਮਾਇਤ ਦੇ ਰਿਹਾ ਸੀ ਤੇ ਖ਼ੁਦ ਵੀ ਮਾਲ ਮੰਤਰੀ ਸੀ ਨੇ 29 ਮਾਰਚ ਨੂੰ ਐਲਾਨ ਕੀਤਾ ਕਿ 'ਲੀਗ ਦਾ ਮਤਾ ਆਪੋ ਆਪਣੇ ਵੱਖੋ-ਵੱਖ ਰਸਤਿਆਂ ਵੱਲ ਤੁਰਨ ਦਾ ਸੰਕੇਤ ਹੈ।' ਉਨ੍ਹਾਂ ਗੱਲ ਸਪੱਸ਼ਟ ਕਰਦਿਆਂ ਕਿਹਾ—

> ਇਹ ਸੋਚਣਾ ਕਿ ਸਿੱਖ ਇਕ ਦਿਨ ਲਈ ਵੀ ਪੰਜਾਬ ਵਿਚ ਫਿਰਕੂ ਰਾਜ

ਬਰਦਾਸ਼ਤ ਕਰ ਲੈਣਗੇ ਨਿਰੀ ਮੂਰਖਤਾ ਹੈ। ਪੰਜਾਬ ਸਿੱਖਾਂ ਦਾ ਕੇਵਲ ਹੋਮਲੈਂਡ ਨਹੀਂ, ਪੁੰਨ ਭੂਮੀ ਵੀ ਹੈ। ਲਾਹੌਰ ਮਤੇ ਬਾਦ ਇਹ ਦਲੀਲ ਦੇਣੀ ਉਚਿਤ ਬਣਦੀ ਹੈ ਕਿ ਸਿੱਖ ਪੰਜਾਬ ਦੀ ਖ਼ੁਦਮੁਖਤਾਰੀ ਉੱਪਰ ਦਾਅਵਾ ਕਰਨ ਦੇ ਅਧਿਕਾਰੀ ਹੋਣਗੇ।[51]

ਫਲਸਰੂਪ 1940 ਵਿਚ ਕੁਝ ਸਿੱਖਾਂ ਨੇ ਖਾਲਿਸਤਾਨ ਦੀ ਮੰਗ ਰੱਖੀ।[52] ਛੋਟੂ ਰਾਮ ਅਤੇ ਹੋਰ ਗ਼ੈਰ ਮੁਸਲਿਮ ਯੂਨੀਅਨਿਸਟ ਹਿੰਦੂ ਸਭਾ ਦੇ ਮੈਂਬਰ ਜਿਹੜੇ ਸਿਕੰਦਰ ਦੀ ਸਰਕਾਰ ਦੇ ਹਮਾਇਤੀ ਸਨ, ਲਾਹੌਰੋਂ ਆਈ ਆਵਾਜ਼ ਤੋਂ ਘਬਰਾ ਗਏ।

ਸਿਕੰਦਰ, ਲੀਗ ਦੀ ਰੈਲੀ ਵਿਚ ਹਾਜ਼ਰ ਹੋਇਆ ਪਰ ਬੇਚੈਨ ਸੀ, ਦੁਚਿੱਤੀ ਵਿਚ ਸੀ, ਦੋ ਬੋਲੀਆਂ ਬੋਲਣ ਲੱਗ ਪਿਆ। ਪਾਕਿਸਤਾਨ ਦੇ ਹੱਕ ਵਿਚ ਵੀ ਸੀ ਵਿਰੁੱਧ ਵੀ। ਹੁਣ ਦੇਸ ਦਾ ਨਾਮ ਪਾਕਿਸਤਾਨ ਚੱਲ ਪਿਆ ਸੀ। ਸਿਕੰਦਰ ਦੇ ਬੋਲ ਕੁਝ ਇਸ ਤਰ੍ਹਾਂ ਸਨ— ਅਸੀਂ ਆਜ਼ਾਦੀ ਨਹੀਂ ਮੰਗਦੇ ਕਿ ਇਥੇ ਇਕ ਮੁਸਲਿਮ ਰਾਜ ਹੋਵੇ, ਉਥੇ ਅਹੁ ਹਿੰਦੂ ਰਾਜ ਹੋਵੇ। ਜੇ ਪਾਕਿਸਤਾਨ ਦਾ ਮਤਲਬ ਇਹੀ ਕੁਝ ਹੈ ਤਾਂ ਮੈਂ ਇਸਦਾ ਕੁਝ ਨਹੀਂ ਕਰਨਾ ਕਰਾਉਣਾ... ਵਗੈਰਾ ਵਗੈਰਾ। ਉਸਦੇ ਇਹ ਕਥਨ 1941 ਦੇ ਹਨ। ਉਹ ਲੀਗ ਦਾ ਹਮਾਇਤੀ ਸੀ, ਇਸ ਦਾ ਹਿੱਸਾ ਨਹੀਂ। ਉਹ ਖ਼ੁਦਮੁਖਤਾਰ ਪਾਕਿਸਤਾਨ ਦੇ ਹੱਕ ਵਿਚ ਸੀ ਪਰ ਇਕ ਢਿੱਲੀ ਜਿਹੀ ਕਨਫੈਡਰੇਸ਼ਨ ਵੀ ਹੋਵੇ। ਉਲਝਣ ਵਿਚ ਸੀ।

× × ×

ਲਾਹੌਰ ਵਿਚ ਜਿਵੇਂ ਪਾਕਿਸਤਾਨ ਦੀ ਮੰਗ ਉਠਾਈ ਗਈ ਉਸ ਵਿਚ ਕੁਝ ਪ੍ਰਤੱਖ ਨੁਕਸ ਵੀ ਸਨ। ਇਸ ਮੰਗ ਵਿਚ ਇਸ ਤਰ੍ਹਾਂ ਦੇ ਨੁਕਤੇ ਉਠਾਏ ਗਏ : ਜੇ ਮੁਸਲਿਮ ਬਹੁਗਿਣਤੀ ਸਟੇਟ ਦਾ ਹਿੰਦੂ ਬਹੁਗਿਣਤੀ ਵਿਚ ਅਤੇ ਸਿੱਖ ਬਹੁਗਿਣਤੀ ਵਾਲੇ ਜ਼ਿਲ੍ਹਿਆਂ ਉੱਪਰ ਕੋਈ ਹੱਕ ਨਹੀਂ ਤਾਂ ਕੀ ਹਿੰਦੁਸਤਾਨ ਦੇ ਮੁਸਲਿਮ ਬਹੁਗਿਣਤੀ ਵਾਲੇ ਜ਼ਿਲ੍ਹਿਆਂ ਉੱਪਰ ਹਿੰਦੁਸਤਾਨ ਦਾ ਅਧਿਕਾਰ ਹੋ ਸਕਦਾ ਹੈ? ਜੇ ਨਹੀਂ ਤਾਂ ਇਸਦਾ ਕੀ ਹੱਲ ਹੋਵੇ? ਕੀ ਪੰਜਾਬ ਅਤੇ ਬੰਗਾਲ ਦੀ ਵੰਡ ਮੁਸਲਿਮ ਬਹੁਗਿਣਤੀ ਵਾਲੇ ਇਲਾਕੇ ਅਤੇ ਗ਼ੈਰ ਮੁਸਲਿਮ ਬਹੁਗਿਣਤੀ ਵਾਲੇ ਇਲਾਕੇ ਵੱਖ ਕਰਕੇ ਕਰ ਦਿੱਤੀ ਜਾਵੇ? ਜੇ ਵੰਡ ਕਾਰਨ ਵੱਡੀ ਪੱਧਰ ਤੇ ਉਥਲ ਪੁਥਲ ਹੋਣ ਦਾ ਖਦਸ਼ਾ ਹੈ ਤਾਂ ਕੀ ਮੁਸਲਿਮ ਬਹੁ ਗਿਣਤੀ ਵਾਲੇ ਜ਼ੋਨਾਂ ਦੀ ਨਿਸ਼ਾਨਦੇਹੀ ਕਰਕੇ ਇਹ ਮੁਸਲਮਾਨਾਂ ਨੂੰ ਦੇ ਦਿੱਤੇ ਜਾਣ ਪਰ ਕੁੱਲ ਪ੍ਰਬੰਧ ਹਿੰਦੁਸਤਾਨ ਦਾ ਹੋਵੇ?

ਇਨ੍ਹਾਂ ਸਵਾਲਾਂ ਦਾ ਭਾਰ ਏਨਾ ਵਧੀਕ ਸੀ ਕਿ 1940 ਵਿਚ ਪੰਜਾਬ ਵਿਚ ਸ਼ਾਂਤੀ ਨਾ ਰਹੀ, ਨਾ ਆਉਂਦੇ ਸਾਲਾਂ ਵਿਚ। ਬਹਿਸਾਂ ਤਿੱਖੀਆਂ ਹੁੰਦੀਆਂ ਗਈਆਂ ਅਤੇ ਸ਼ੱਕ ਦਾ ਬੋਲ ਬਾਲਾ ਹੋ ਗਿਆ। ਭਾਵਨਾਵਾਂ ਹੋਰ ਵਧੀਕ ਤਣਾਉਪੂਰਨ ਹੋ ਗਈਆਂ ਅਤੇ ਲੰਡਨ ਤੋਂ ਅਗਸਤ 1940 ਵਿਚ ਐਲਾਨ ਆਇਆ ਜਿਸ ਵਿਚ ਬਾਦਸ਼ਾਹ ਵੱਲੋਂ ਘੱਟ ਗਿਣਤੀਆਂ ਨੂੰ ਇਹ ਭਰੋਸਾ ਦਿਵਾਇਆ ਗਿਆ ਕਿ ਬਰਤਾਨੀਆ ਵਧੀਕ ਗਿਣਤੀਆਂ ਨੂੰ ਕਦੀ ਆਗਿਆ ਨਹੀਂ ਦਏਗਾ ਕਿ ਉਹ ਘੱਟ ਗਿਣਤੀਆਂ ਨੂੰ ਦਬਾਉਣ ਜਾਂ ਝੁਕਾਉਣ, ਅਜਿਹੀ ਕੋਈ ਸਰਕਾਰ ਨਹੀਂ ਬਣਨ ਦਿੱਤੀ ਜਾਏਗੀ

ਜਿਸ ਨੂੰ ਦੇਸ ਵਿਚ ਵਸਦੇ ਲੋਕ ਮਾਨਤਾ ਨਾ ਦੇਣ।[54] ਮੁਸਲਿਮ ਲੀਗ, ਭਾਰਤੀ ਰਾਜਿਆਂ ਅਤੇ ਹੋਰ ਸ਼ਕਤੀਸ਼ਾਲੀ ਤੱਤਾਂ ਨੂੰ ਭਾਰਤੀ ਸਿਆਸੀ ਭਵਿੱਖ ਤੈਅ ਕਰਨ ਵਾਸਤੇ ਵੀਟੋ ਅਧਿਕਾਰ ਦੇ ਦਿੱਤਾ।

1 ਦਸੰਬਰ 1940 ਇਕ ਪਾਕਿਸਤਾਨ ਵਿਰੋਧੀ ਕਾਨਫਰੰਸ ਹੋਈ ਜਿਸਦੇ ਪ੍ਰਧਾਨ ਹਿੰਦੂ ਮਹਾਂਸਭਾ ਦੇ ਮਹਾਂਰਾਸ਼ਟਰੋਂ ਲੀਡਰ ਐਮ.ਐਸ. ਅਣੇ ਸਨ। ਖੜਕੇ ਦੜਕੇ ਵਾਲੇ ਗਰਮਾ ਗਰਮ ਭਾਸ਼ਣ ਹੋਏ। ਮਾਸਟਰ ਤਾਰਾ ਸਿੰਘ, ਸਿੱਖਾਂ ਦੇ ਲੀਡਰ ਨੇ ਕਿਹਾ ਕਿ ਪਾਕਿਸਤਾਨ ਦੀ ਮੰਗ ਸ਼ਰਾਰਤਪੂਰਨ, ਧਮਾਕਾਖੇਜ਼ ਅਤੇ ਜ਼ਹਿਰੀਲੀ ਹੈ। ਅਸੀਂ ਇਸਨੂੰ ਪੂਰੀ ਤਰ੍ਹਾਂ ਰੱਦ ਕਰਦੇ ਹਾਂ।[55] ਅਸੀਂ ਮਰ ਜਾਵਾਂਗੇ ਪਰ ਪਾਕਿਸਤਾਨ ਨਹੀਂ ਬਣਨ ਦਿਆਂਗੇ।

ਮਾਰਚ 1941, ਲਾਹੌਰ ਵਿਚ ਦੂਜੀ ਕਾਨਫਰੰਸ ਹਿੰਦੂ ਮਹਾਂਸਭਾ ਦੇ ਬੰਗਾਲੀ ਲੀਡਰ ਸ਼ਿਆਮ ਪ੍ਰਸਾਦ ਮੁਖਰਜੀ ਦੀ ਪ੍ਰਧਾਨਗੀ ਹੇਠ ਹੋਈ। ਇਸੇ ਮਹੀਨੇ ਜਿਨਾਹ ਪੰਜਾਬ ਮੁਸਲਿਮ ਸਟੂਡੈਂਟਸ ਫੈਡਰੇਸ਼ਨ ਦੇ ਸੱਦੇ ਤੇ ਵੱਡੀ ਰੈਲੀ ਵਿਚ ਭਾਸ਼ਣ ਕਰਨ ਲਾਹੌਰ ਆਇਆ ਜਿਥੇ ਉਸਨੇ ਕਿਹਾ ਕਿ ਪਾਕਿਸਤਾਨ ਹੁਣ ਮੁਸਲਮਾਨਾਂ ਲਈ ਜੀਵਨ ਅਤੇ ਮੌਤ ਦਾ ਮਸਲਾ ਹੈ।[56] ਇਥੇ ਜਿਨਾਹ ਨੇ ਸਿੱਖਾਂ ਨੂੰ ਦਲੀਲ ਦਿੱਤੀ ਕਿ ਪਾਕਿਸਤਾਨ ਵਿਚ ਉਹ ਸੁਰੱਖਿਅਤ ਰਹਿਣਗੇ ਕਿਉਂਕਿ ਉਨ੍ਹਾਂ ਦੀ ਮਹੱਤਵਪੂਰਨ ਕਮਿਊਨਿਟੀ ਹੈ ਜਦੋਂ ਕਿ ਭਾਰਤ ਦੇ ਸਮੁੰਦਰ ਵਿਚ ਉਹ ਇਕ ਬੂੰਦ ਸਮਾਨ ਹੋਣਗੇ।[57] ਸਿੱਖਾਂ ਉੱਤੇ ਉਸ ਦੀਆਂ ਇਨ੍ਹਾਂ ਗੱਲਾਂ ਦਾ ਕੋਈ ਅਸਰ ਨਹੀਂ ਹੋਇਆ। ਪੰਜਾਬ ਦੀਆਂ ਵੱਖ-ਵੱਖ ਥਾਵਾਂ ਤੇ ਸਿੱਖਾਂ ਦੀਆਂ ਵਾਲੰਟੀਅਰ ਡਿਫੈਂਸ ਕਮੇਟੀਆਂ ਬਣਨ ਲੱਗੀਆਂ। ਇਕ ਵਾਰ ਫਿਰ ਆਮ ਪੰਜਾਬੀ, ਜਿਊਂਦਾ ਰਹਿਣ ਦੇ ਢੰਗ ਤਰੀਕੇ ਲੱਭਣ ਲੱਗਾ।

× × ×

ਜੰਗ ਵਿਚ ਉਲਝੇ ਰਾਜ ਨੂੰ ਬਿਨਾਂ ਭੜਕਾਹਟ ਦੇ ਗਾਂਧੀ ਅਤੇ ਕਾਂਗਰਸ ਬੇਚੈਨ ਰੱਖਣਾ ਚਾਹੁੰਦੇ ਸਨ। ਫੈਸਲਾ ਹੋਇਆ ਕਿ ਠੰਢੀ ਨਾਮਿਲਵਰਤਣ ਲਹਿਰ ਆਰੰਭੀ ਜਾਵੇ, 1940 ਦੇ ਅਖ਼ੀਰ ਤੱਕ ਚੁਣੇ ਹੋਏ ਕਾਂਗਰਸੀ ਵਰਕਰਾਂ ਨੇ 15 ਹਜ਼ਾਰ ਗ੍ਰਿਫਤਾਰੀਆਂ ਦਿੱਤੀਆਂ। ਸਾਰੀ ਵਰਕਿੰਗ ਕਮੇਟੀ ਗ੍ਰਿਫਤਾਰ ਹੋਈ; ਕੇਵਲ ਇਕ ਗੈਰ ਕਾਨੂੰਨੀ ਵਾਕ ਆਖਣਾ ਹੁੰਦਾ—ਇਸ ਜੰਗ ਵਿਚ ਬੰਦਿਆਂ ਅਤੇ ਪੈਸਿਆਂ ਨਾਲ ਰਾਜ ਦੀ ਸਹਾਇਤਾ ਕਰਨੀ ਗਲਤ ਗੱਲ ਹੈ। ਇਸ ਨਾਲ ਇਕ ਸਾਲ ਦੀ ਸਜ਼ਾ ਹੋ ਜਾਂਦੀ। ਸਾਰੇ ਭਾਰਤ ਵਿਚ ਇਸ ਤਰ੍ਹਾਂ ਕਰਨ ਨਾਲ ਕਾਂਗਰਸ ਪਾਰਟੀ ਦੇ ਹੌਸਲੇ ਬੁਲੰਦ ਰਹੇ ਪਰ ਇਸ ਅੰਦੋਲਨ ਦਾ ਪੰਜਾਬ ਵਿਚ ਕੋਈ ਅਸਰ ਨਹੀਂ ਹੋਇਆ ਜਿੱਥੇ ਸਾਰੀ ਉਧੇੜ ਬੁਣ ਪਾਕਿਸਤਾਨ ਬਾਰੇ ਹੋ ਰਹੀ ਸੀ।

1941 ਦੀਆਂ ਗਰਮੀਆਂ ਵਿਚ ਨਹਿਰੂ, ਪਟੇਲ ਆਦਿਕ ਜੇਲ੍ਹਾਂ ਵਿਚ ਬੰਦ ਸਨ, ਜਿਨਾਹ ਨੇ ਸਿਕੰਦਰ ਹਯਾਤ ਨੂੰ ਕਿਹਾ ਕਿ ਅੰਗਰਜ਼ਾਂ ਦੀ ਉੱਚ ਪੱਧਰੀ ਡਿਫੈਂਸ ਕਮੇਟੀ ਤੋਂ ਅਸਤੀਫਾ ਦੇਵੇ ਜਿਹੜੀ ਉਸਨੇ ਲੀਗ ਦੀ ਪਰਵਾਨਗੀ ਬਗੈਰ ਜਾਇਨ ਕਰ ਲਈ ਸੀ। ਪੰਜਾਬ ਮੁਸਲਿਮ ਸਟੂਡੈਂਟਸ ਫੈਡਰੇਸ਼ਨ ਨੇ ਸ਼ਰੇਆਮ ਸਿਕੰਦਰ

ਤੇ ਹਮਲਾ ਕੀਤਾ ਕਿ ਉਸਨੇ ਜਿਨਾਹ ਨੂੰ ਬਾਈਪਾਸ ਕਿਉਂ ਕੀਤਾ। ਦੁਖੀ ਸਿਕੰਦਰ ਨੇ ਸੋਚਿਆ ਕਿਉਂ ਨਾ ਮੈਂ ਪ੍ਰਧਾਨ ਮੰਤਰੀ ਦੇ ਅਹੁਦੇ ਤੋਂ ਅਸਤੀਫਾ ਦੇ ਕੇ ਛੋਟੂ ਰਾਮ ਨੂੰ ਇਹ ਕੁਰਸੀ ਦੇ ਦਿਆਂ? ਪਰ 1941 ਵਿਚ ਮਾਹੌਲ ਅਜਿਹਾ ਨਹੀਂ ਸੀ ਕਿ ਮੁਸਲਮਾਨ ਯੂਨੀਅਨਿਸਟ ਛੋਟੂ ਰਾਮ, ਰੋਹਤਕ ਦੇ ਹਿੰਦੂ ਜਾਟ ਨੂੰ ਆਪਣਾ ਚੀਫ ਮੰਨ ਲੈਣ। ਸਿਕੰਦਰ ਨੇ ਤੁਰਤ ਇਹ ਖਿਆਲ ਛੱਡ ਕੇ ਬੇਇੱਜ਼ਤੀ ਖੱਟ ਕੇ ਡਿਫੈਂਸ ਕੌਂਸਲ ਦੀ ਮੈਂਬਰੀ ਤੋਂ ਅਸਤੀਫਾ ਦੇ ਦਿੱਤਾ।

ਜਿਨਾਹ ਨੇ ਪੂਰੀ ਤਰ੍ਹਾਂ ਹੂੰਝਾ ਫੇਰ ਦਿੱਤਾ, ਭਾਵੇਂ ਇਸ ਘਟਨਾ ਨਾਲ ਰਾਜ ਨੂੰ ਵੀ ਨੁਕਸਾਨ ਪੁੱਜਾ। ਵਾਇਸਰਾਇ ਨੇ ਗਵਰਨਰ ਕਰੇਕ ਨੂੰ ਕਿਹਾ– ਸਿਕੰਦਰ ਨੂੰ ਸਮਝਾਉ ਕਿ ਜਿਨਾਹ ਨਾਲ ਆਪਣੇ ਮੱਤਭੇਦਾਂ ਦਾ ਭਾਂਡਾ ਪਬਲਿਕ ਵਿਚ ਨਾ ਭੰਨੇ। ਇਸ ਮੌਕੇ ਜਦੋਂ ਕਾਂਗਰਸ ਨਾਮਿਲਵਰਣ ਤੇ ਨਾਫੁਰਮਾਨੀ ਦਾ ਅੰਦੋਲਨ ਚਲਾ ਰਹੀ ਹੈ, ਮੁਸਲਮਾਨਾਂ ਦੀ ਏਕਤਾ ਬਹੁਤ ਜ਼ਰੂਰੀ ਹੈ।[58] ਬਾਦ ਵਿਚ 1941 ਵਿਚ ਪਤਾ ਲੱਗਾ ਕਿ ਸਿਕੰਦਰ ਨੇ ਕਾਂਗਰਸ ਦੇ ਲੀਡਰ ਅਤੇ ਕੈਬਨਿਟ ਦੇ ਪ੍ਰਧਾਨਮੰਤਰੀ ਚਕ੍ਰਵਰਤੀ ਰਾਜਗੋਪਾਲ ਆਚਾਰੀਆ ਕੋਲ ਸੁਨੇਹਾ ਭੇਜਿਆ ਕਿ ਕੀ ਕਾਂਗਰਸ-ਲੀਗ ਵਿਚਕਾਰ ਹੋਈ ਸਮਝੌਤਾ ਹੋਣ ਦੀ ਸੰਭਾਵਨਾ ਹੈ? ਰਾਜਗੋਪਾਲ ਉਦੋਂ ਦੱਖਣੀ ਭਾਰਤ ਦੇ ਸ਼ਹਿਰ ਤ੍ਰਿਚੀ ਵਿਚ ਨਜ਼ਰਬੰਦ ਸਨ। ਲਾਹੌਰ ਵਿਚਲੇ ਅੰਗਰੇਜ਼ ਅਫਸਰਾਂ ਨੇ ਸਿਕੰਦਰ ਦਾ ਯਤਨ ਕਾਮਯਾਬ ਨਹੀਂ ਹੋਣ ਦਿੱਤਾ।[59]

× × ×

ਪਾਕਿਸਤਾਨ ਦੇ ਖਿਲਾਫ਼ ਸਿੱਖ ਲੀਡਰ ਕਾਂਗਰਸ ਨਾਲ ਕੋਈ ਗੱਠਜੋੜ ਕਰਨ ਦੇ ਇੱਛੁਕ ਸਨ ਪਰ ਇਕ ਮੁਸ਼ਕਲ ਆ ਰਹੀ ਸੀ। ਸਿੱਖ ਲੀਡਰ ਕਾਂਗਰਸ ਦੇ ਇਸ ਐਲਾਨ ਨਾਲ ਸਹਿਮਤ ਨਹੀਂ ਹੋ ਸਕਦੇ ਸਨ ਕਿ ਜੰਗ ਵਿਚ ਭਰਤੀ ਨਹੀਂ ਦੇਣੀ। ਰਾਜ ਦੀ ਫੌਜ ਵਿਚ ਸਿੱਖਾਂ ਦੀ ਥਾਂ ਅਹਿਮ ਰਹੀ ਸੀ। ਸਿੱਖਾਂ ਨੇ ਸਾਲ 1941 ਦੇ ਸ਼ੁਰੂ ਵਿਚ ਹੀ ਅਕਾਲੀ ਦਲ ਰਾਹੀਂ ਜੰਗ ਵਿਚ ਅੰਗਰੇਜ਼ਾਂ ਦੀ ਹਮਾਇਤ ਦਾ ਐਲਾਨ ਕਰ ਦਿੱਤਾ ਸੀ। ਇਕ ਸਾਲ ਬਾਦ ਸਿੱਖਾਂ ਦੇ ਇਕ ਹਿੱਸੇ ਨੇ ਸਿਕੰਦਰ ਹਯਾਤ ਨਾਲ ਹੱਥ ਮਿਲਾ ਲਿਆ, ਉਹ ਇਹ ਨਾ ਜਾਣ ਸਕੇ ਕਿ ਸਿਕੰਦਰ ਇਸ ਵੇਲੇ ਜਿਨਾਹ ਵਿਰੁੱਧ ਫੈਸਲਾ ਲੈਣ ਦੇ ਸਮਰੱਥ ਨਹੀਂ ਰਿਹਾ। ਪਰ ਇਸ ਵਿਚੋਂ ਏਨਾ ਕੁ ਹੋ ਗਿਆ ਕਿ ਵੱਡਾ ਉਦਯੋਗਪਤੀ 39 ਸਾਲਾ ਬਲਦੇਵ ਸਿੰਘ ਵਜ਼ੀਰ ਲੈ ਲਿਆ ਗਿਆ।

ਸਾਲ ਸਾਲ ਦੀਆਂ ਜੇਲ੍ਹਾਂ ਭੁਗਤ ਕੇ ਸਾਰੇ ਕਾਂਗਰਸੀ 1941 ਦੇ ਅੰਤ ਤੱਕ ਰਿਹਾਅ ਹੋ ਗਏ। ਜਾਪਾਨ ਨੇ ਪਰਲ ਹਾਰਬਰ ਉੱਪਰ ਹਮਲਾ ਕਰ ਦਿੱਤਾ। ਅਮਰੀਕਾ ਯੁੱਧ ਵਿਚ ਸ਼ਾਮਲ ਹੋ ਗਿਆ। ਜਾਪਾਨ ਏਸ਼ੀਆ ਵੱਲ ਵਧਣ ਲੱਗਾ। ਕਿਤੇ ਜਾਪਾਨ ਦੱਖਣੀ ਭਾਰਤ ਉੱਤੇ ਹਮਲਾ ਨਾ ਕਰ ਦੇਵੇ ਰਾਜਗੋਪਾਲ ਆਚਾਰੀਆ ਨੇ ਘਬਰਾ ਕੇ ਇਕ ਤਿੰਨ ਪਾਰਟੀ ਅਹਿਦਨਾਮਾ ਰਾਜ, ਕਾਂਗਰਸ ਅਤੇ ਮੁਸਲਿਮ ਲੀਗ ਵਿਚ ਕਰਵਾ ਦਿੱਤਾ। ਚਰਚਿਲ ਮਈ 1940 ਵਿਚ ਬਰਤਾਨੀਆ ਦਾ ਪ੍ਰਧਾਨ ਮੰਤਰੀ ਬਣ ਗਿਆ ਸੀ। ਇਸੇ ਸਮੇਂ ਚਰਚਿਲ ਨੇ ਸਟੈਫਰਡ ਕ੍ਰਿਪਸ, ਲੇਬਰ ਪਾਰਟੀ ਦਾ ਤੇਜ਼ ਦਿਮਾਗ ਵਜ਼ੀਰ ਭਾਰਤ ਵਿਚ ਕੁਝ ਸਕੀਮਾਂ ਦੇ ਕੇ ਭੇਜਿਆ। ਚਰਚਿਲ ਦੇ ਮਨ ਵਿਚ

ਭਾਰਤ ਨੂੰ ਸਵਰਾਜ ਦੇਣ ਵਰਗਾ ਕੋਈ ਖਿਆਲ ਨਹੀਂ ਸੀ। ਇਹ ਉਸਦੀ ਸਿਆਸੀ ਚਾਲ ਸੀ ਜਿਸ ਰਾਹੀਂ ਉਹ ਅਮਰੀਕਾ ਦੇ ਰਾਸ਼ਟਰਪਤੀ ਰੂਜ਼ਵੈਲਟ ਨੂੰ ਖੁਸ਼ ਕਰਨਾ ਚਾਹੁੰਦਾ ਸੀ। ਰੂਜ਼ਵੈਲਟ ਨੇ ਬਰਤਾਨੀਆ ਨੂੰ ਕਿਹਾ ਹੋਇਆ ਸੀ ਭਾਰਤੀਆਂ ਦਾ ਦਿਲ ਜਿੱਤਣ ਵਾਲੇ ਪਾਸੇ ਤੁਰੋ।

ਮਾਰਚ 1942 ਵਿਚ ਕ੍ਰਿਪਸ ਭਾਰਤ ਵਿਚ ਬਹੁਤ ਸਾਰੇ ਦਿਲਚਸਪ ਵਿਚਾਰ ਲੈ ਕੇ ਆਇਆ। ਜੰਗ ਲੱਗਿਆਂ 30 ਮਹੀਨੇ ਹੋ ਗਏ ਸਨ, ਜੰਗ ਛਿੜਨ ਤੋਂ ਬਾਦ ਪਹਿਲੀ ਵਾਰ ਅੰਗਰੇਜ਼ਾਂ ਨੇ ਕਿਹਾ ਕਿ ਜੰਗ ਮੁੱਕਣ ਤੇ ਭਾਰਤ ਦੀ ਆਜ਼ਾਦੀ ਬਾਰੇ ਸੋਚਿਆ ਜਾ ਸਕਦਾ ਹੈ। ਇਹੀ ਨਹੀਂ, ਜੇ ਭਾਰਤ ਦੇ ਸਿਆਸੀ ਨੇਤਾ ਸਹਿਮਤ ਹੋ ਜਾਣ, ਨੈਸ਼ਨਲ ਸਰਕਾਰ ਇਸੇ ਵੇਲੇ ਬਣ ਸਕਦੀ ਹੈ ਪਰ ਰੱਖਿਆ ਮਹਿਕਮਾ ਬਰਤਾਨੀਆ ਦੇ ਹੱਥ ਵਿਚ ਰਹੇਗਾ।

ਇਹ ਖ਼ਿਆਲ ਕਾਂਗਰਸ ਨੂੰ ਘਾਹ ਪਾਉਣ ਲਈ ਵਧੀਆ ਰਹੇ, ਲੀਗ ਨੂੰ ਕਿਹਾ ਗਿਆ ਕਿ ਜੰਗ ਬਾਦ ਪ੍ਰਾਂਤ ਆਜ਼ਾਦ ਹੋ ਕੇ ਭਾਰਤ ਤੋਂ ਵੱਖ ਹੋ ਸਕਦੇ ਹਨ ਜਿੱਥੇ ਉਹ ਆਪੋ ਆਪਣਾ ਖ਼ੁਦਮੁਖਤਾਰ ਰਾਜ ਕਰ ਸਕਣ, ਭਾਰਤ ਦੇ ਬਰਾਬਰ ਆਪਣੀ ਹੈਸੀਅਤ ਕਾਇਮ ਕਰਨ। ਇਸ ਦਾ ਅਰਥ ਇਹ ਸੀ ਕਿ ਤਿੰਨ ਚਾਰ ਪ੍ਰਾਂਤ ਅਲਹਿਦਾ ਹੋ ਕੇ ਆਪਣਾ ਪਾਕਿਸਤਾਨ ਬਣਾ ਲੈਣ। ਰਾਜਿਆਂ ਨੂੰ ਕਿਹਾ ਗਿਆ ਕਿ ਤੁਸੀਂ ਆਪੋ ਆਪਣੀਆਂ ਰਿਆਸਤਾਂ ਵਾਸਤੇ ਆਜ਼ਾਦੀ ਪਿਛੋਂ ਖ਼ੁਦਮੁਖਤਾਰੀ ਮੰਗੋ, ਹੋ ਸਕਦਾ ਹੈ ਇਸ ਤੋਂ ਕੁਝ ਵੱਧ ਵੀ ਮਿਲ ਜਾਵੇ।

ਕਾਂਗਰਸ ਪਾਰਟੀ ਤੁਰਤ ਨੈਸ਼ਨਲ ਸਰਕਾਰ ਬਣਾਉਣ ਦੇ ਖਿਆਲ ਨਾਲ ਖੁਸ਼ ਹੋਈ ਪਰ ਦੇਸ ਦੇ ਟੁਕੜੇ ਕਰਕੇ ਪਾਕਿਸਤਾਨ ਬਣ ਸਕਦਾ ਹੈ ਇਸਨੇ ਕ੍ਰਿਪਸ ਦਾ ਸੁਝਾਅ ਰੱਦ ਕਰ ਦਿੱਤਾ। ਉਧਰ ਜਿਨਾਹ ਨੇ ਕਿਹਾ ਕਿ ਕ੍ਰਿਪਸ ਨੇ ਕਿਹਾ ਹੈ, ਪਾਕਿਸਤਾਨ ਬਣ ਸਕਦਾ ਹੈ, ਬਣੇਗਾ ਕਿ ਨਹੀਂ, ਕੋਈ ਭਰੋਸਾ ਨਹੀਂ। ਜਿਨਾਹ ਨੇ ਵੀ ਸਕੀਮ ਰੱਦ ਕਰ ਦਿੱਤੀ। ਜੰਗ ਪਿਛੋਂ ਪੰਜਾਬ ਵਿਚ ਪਾਕਿਸਤਾਨ ਬਣ ਸਕਦਾ ਹੈ, ਇਸ ਖਿਆਲ ਨੇ ਹਿੰਦੂ ਸਿੱਖਾਂ ਨੂੰ ਭੈਭੀਤ ਕਰ ਦਿੱਤਾ।

ਸਿੱਖ ਕਦੀ ਭੁੱਲੇ ਨਹੀਂ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਤੇ ਦੇਹਾਂਤ, ਪੰਜਾ ਸਾਹਿਬ ਆਦਿਕ ਸਭ ਧਾਰਮਿਕ ਸਥਾਨ ਮੁਸਲਮਾਨ ਬਹੁਗਿਣਤੀ ਵਾਲੇ ਪੰਜਾਬ ਵਿਚ ਹਨ ਜਿਸ ਉੱਤੇ 19ਵੀਂ ਸਦੀ ਵਿਚ ਰਣਜੀਤ ਸਿੰਘ ਰਾਜ ਕਰ ਚੁੱਕਾ ਹੈ। ਅੰਗਰੇਜ਼ਾਂ ਦੀਆਂ ਵਸਾਈਆਂ ਨਹਿਰੀ ਕਾਲੋਨੀਆਂ ਵਿਚ ਸਿੱਖਾਂ ਦੇ ਉਪਜਾਊ ਮੁਰੱਬੇ ਸਨ, ਲਾਇਲਪੁਰ ਅਤੇ ਮਿੰਟਗੁਮਰੀ ਆਦਿਕ ਇਲਾਕਿਆਂ ਨੂੰ ਉਹ ਬਹੁਤ ਪਿਆਰ ਕਰਦੇ ਸਨ। ਇਹ ਸਾਰੇ ਮੁਸਲਿਮ ਬਹੁਗਿਣਤੀ ਇਲਾਕੇ ਸਨ।

ਇਹ ਖਿੱਚ ਪਾਉਂਦੀਆਂ ਤੰਦਾਂ ਤਾਂ ਸਨ ਪਰ ਕਿਸੇ ਵੀ ਜ਼ਿਲ੍ਹੇ ਵਿਚ ਸਿੱਖਾਂ ਦੀ ਬਹੁਗਿਣਤੀ ਨਹੀਂ ਸੀ। ਸਿੱਖਾਂ ਨੇ ਪੂਰਬੀ ਪੰਜਾਬ ਵਿਚ ਨਿਸ਼ਾਨਦੇਹੀ ਕੀਤੀ ਜਿੱਥੇ ਸਿੱਖ-ਹਿੰਦੂ ਰਲ ਕੇ ਬਹੁਗਿਣਤੀ ਵਿਚ ਸਨ ਤੇ ਮੁਸਲਮਾਨ ਘੱਟ ਗਿਣਤੀ ਵਿਚ। ਇਵੇਂ ਹੀ ਪੱਛਮੀ ਪੰਜਾਬ ਵਿਚ ਸਿੱਖਾਂ ਦੀ ਬਹੁਗਿਣਤੀ ਨਾ ਸਹੀ ਪਰ ਉੱਥੇ ਉਨ੍ਹਾਂ ਦੀ ਇਤਿਹਾਸਕ ਭੂਮਿਕਾ ਰਹੀ ਸੀ। ਪੂਰਬੀ ਤੇ ਪੱਛਮੀ ਸਿੱਖ ਪ੍ਰਭਾਵ ਵਾਲੇ ਜ਼ਿਲ੍ਹੇ ਆਪਸ

ਵਿਚ ਭੂਗੋਲਕ ਤੌਰ ਤੇ ਜੁੜੇ ਹੋਏ ਨਹੀਂ ਤਾਂ ਕੀ ਹੋਇਆ। ਇਤਿਹਾਸਕ ਰੋਲ ਦੇ ਸਾਹਮਣੇ ਇਹ ਜਮਾ ਘਟਾਉ ਦੇ ਅੰਕੜੇ ਫਜ਼ੂਲ ਹਨ। ਸਿੱਖ ਲੀਡਰਾਂ ਨੇ ਕਿਹਾ— ਜੇ ਇਸ ਤਰ੍ਹਾਂ ਦਾ 'ਸਿੱਖ ਪੰਜਾਬ' ਨਾ ਘੜਿਆ ਗਿਆ ਤਾਂ ਪਾਕਿਸਤਾਨ ਬਣਨੋਂ ਰੋਕਣ ਲਈ ਉਹ ਕਿਸੇ ਵੀ ਹੱਦ ਤੱਕ ਜਾਣ ਲਈ ਤਿਆਰ ਹਨ।

ਰਾਜਗੋਪਾਲ ਆਚਾਰੀਆ ਤੇ ਮਦਰਾਸ ਕਾਂਗਰਸ ਦੇ ਲੀਡਰਾਂ ਨੇ ਅਪ੍ਰੈਲ 1942 ਵਿਚ ਜਿਹੜੀਆਂ ਪੇਸ਼ਕਸ਼ਾਂ ਕੀਤੀਆਂ ਉਸ ਤੋਂ ਪੰਜਾਬ ਦੇ ਹਿੰਦੂ ਸਿੱਖ ਲੀਡਰ ਨਾਰਾਜ਼ ਹੋਏ ਤੇ ਆਪਣਾ ਵਿਰੋਧ ਜ਼ਾਹਰ ਕੀਤਾ। ਇਨ੍ਹਾਂ ਦੱਖਣੀ ਕਾਂਗਰਸੀਆਂ ਨੇ ਲੀਗ ਨਾਲ ਰਲ ਕੇ ਨੈਸ਼ਨਲ ਸਰਕਾਰ ਬਣਾਉਣ ਦੀ ਰਜ਼ਾਮੰਦੀ ਬਣਾ ਲਈ ਸੀ ਤੇ ਲੀਗ ਦਾ ਇਹ ਦਾਅਵਾ ਕਿ ਜਿਨ੍ਹਾਂ ਇਲਾਕਿਆਂ ਵਿਚ ਮੁਸਲਮਾਨਾਂ ਦੀ ਬਹੁਗਿਣਤੀ ਹੈ ਉਹ ਵੱਖ ਹੋ ਸਕਦੇ ਹਨ ਮੰਨ ਲਿਆ। ਕਿਹਾ ਜਾਂਦਾ ਹੈ ਰਾਜਗੋਪਾਲ ਆਚਾਰੀਆ ਦੇ ਮਨ ਵਿਚ ਇਹ ਨਵੀਂ ਸਕੀਮ ਜੇਲ੍ਹ ਵਿਚ ਉਸ ਨਾਲ ਬੰਦੀ ਅੰਮ੍ਰਿਤਸਰ ਦੇ ਵਸਨੀਕ, ਕੈਂਬਰਿਜ ਵਿਚੋਂ ਪੜ੍ਹੇ ਅੱਲਾਮਾ ਇਨਾਇਤੁੱਲਾ ਮਸ਼ਰਿਕੀ (1888–1963)[60] ਦੀਆਂ ਦਿੱਤੀਆਂ ਦਲੀਲਾਂ ਦੇਣ ਉਪਰੰਤ ਆਈ। 1920 ਵਿਚ ਇਸੇ ਮਸ਼ਰਿਕੀ ਨੇ ਖਾਕਸਾਰ ਲਹਿਰ ਚਲਾਈ ਜਿਸ ਨਾਲ ਮੁਸਲਮਾਨਾਂ ਵਿਚ ਸ਼ੁੱਧ ਇਸਲਾਮ ਹੋਵੇ। ਆਪਣੇ ਮੈਂਬਰਾਂ ਵਿਚਕਾਰ ਇਹ ਮਿਲਟਰੀ ਵਰਗਾ ਅਨੁਸ਼ਾਸਨ ਬਣਾ ਕੇ ਰੱਖਦੇ ਸਨ।

ਮਈ ਵਿਚ ਰਾਜਗੋਪਾਲ ਆਚਾਰੀਆ ਦੀਆਂ ਸਕੀਮਾਂ ਕਾਂਗਰਸ ਨੇ ਰੱਦ ਕਰ ਦਿੱਤੀਆਂ। ਏਨਾ ਸੀਨੀਅਰ ਲੀਡਰ ਕਿ ਗਾਂਧੀ ਦਾ ਰਾਜ਼ਦਾਂ ਹੋਵੇ, ਉਸਨੇ ਦੇਸ ਵੰਡ ਨੂੰ ਸਹੀ ਮੰਨ ਲਿਆ, ਗਜ਼ਬ ਹੈ, ਪੰਜਾਬ ਦੇ ਹਿੰਦੂ ਸਿੱਖਾਂ ਦੇ ਰੋਹ ਅੱਗੇ ਰਾਜਗੋਪਾਲ ਆਚਾਰੀਆ ਨੂੰ ਕਾਂਗਰਸ ਛੱਡਣੀ ਪੈ ਗਈ। ਪੰਜਾਬ ਕਾਂਗਰਸ ਦੇ ਪ੍ਰਧਾਨ ਮੀਆਂ ਇਫਤਿਖਾਰਉੱਦੀਨ (1907–1962) ਨੇ ਰਾਜਗੋਪਾਲ ਆਚਾਰੀਆ ਦੀ ਪਾਲਿਸੀ ਵਾਸਤੇ ਹਮਾਇਤ ਦਿੰਦਿਆਂ ਕਿਹਾ ਕਿ ਜੇ ਕਾਂਗਰਸ ਖ਼ੁਦਮੁਖਤਾਰੀ ਸਵੀਕਾਰ ਕਰ ਲਏ ਤਾਂ ਲੀਗ ਆਪਣਾ ਰੁਖ ਨਰਮ ਕਰ ਸਕਦੀ ਹੈ। ਉਸਦੇ ਖਿਆਲ ਵਿਚ ਰਾਜਗੋਪਾਲ ਆਚਾਰੀਆ ਨੇ ਜੋ ਕੀਤਾ ਉਹ ਭਾਰਤ ਦੀ ਏਕਤਾ ਲਈ ਕੀਤਾ, ਪਾਕਿਸਤਾਨ ਦੀ ਹਮਾਇਤ ਵਿਚ ਨਹੀਂ।[61]

ਗਾਂਧੀ ਨੇ ਅਚਾਨਕ ਇਕ ਵੱਡਾ ਫੈਸਲਾ ਲਿਆ ਤੇ ਇਹ ਉਸੇ ਦੇ ਦਿਮਾਗ ਦੀ ਕਾਢ ਸੀ। ਲਗਭਗ ਤਿੰਨ ਸਾਲ ਤੋਂ ਕਾਂਗਰਸ ਮੱਠੀ ਚਾਲ ਅੰਦੋਲਨ ਚਲਾ ਰਹੀ ਸੀ ਤਾਂ ਕਿ ਯੁੱਧ ਵਿਚ ਉਲਝੇ ਰਾਜ ਲਈ ਵੱਡੀ ਮੁਸੀਬਤ ਖੜ੍ਹੀ ਨਾ ਹੋਵੇ, 1942 ਦੀਆਂ ਗਰਮੀਆਂ ਵਿਚ ਉਸਨੇ ਕਾਂਗਰਸ ਨੂੰ ਕਿਹਾ, ਅੰਗਰੇਜ਼ਾਂ ਨੂੰ ਸਾਫ ਕਹੋ— ਭਾਰਤ ਛੱਡੋ (Quit India)।

ਇਹ ਨਾਅਰਾ ਉਨ੍ਹਾਂ ਘਟਨਾਵਾਂ ਦਾ ਜਵਾਬ ਸੀ ਜਿਹੜੀਆਂ ਗਾਂਧੀ ਦੀਆਂ ਆਸਾਂ ਉਮੀਦਾਂ ਤੇ ਪਾਣੀ ਫੇਰਨ ਲੱਗੀਆਂ ਸਨ। ਹਿਟਲਰ ਅਤੇ ਚਰਚਲ, ਅਮਰੀਕਾ ਅਤੇ ਜਾਪਾਨ ਬੰਬਾਂ ਦੀ ਬੋਲੀ ਬੋਲ ਰਹੇ ਸਨ, ਬੰਦੂਕਾਂ ਭਰ ਭਰ ਜਹਾਜ਼ ਸਮੁੰਦਰ ਵਿਚ ਠੇਲ ਰਹੇ ਸਨ। ਭਾਰਤ ਵਿਚ ਜਿਨਾਹ ਪਾਕਿਸਤਾਨ ਮੰਗ ਰਿਹਾ ਸੀ, ਹਿੰਦੂ ਸਿੱਖ ਭਾਰਤੀ ਏਕਤਾ ਦੀ ਗੱਲ ਨਹੀਂ, ਮੁਸਲਮਾਨਾਂ ਦੀ ਵਿਰੋਧਤਾ ਕਰ ਰਹੇ ਸਨ। ਇਕ

ਦੂਜੇ ਦੇ ਵਿਰੋਧੀ ਧੜੇ ਹਿੰਦੂ, ਮੁਸਲਮਾਨ ਅਤੇ ਸਿੱਖ ਹਥਿਆਰਬੰਦ ਹੋਣ ਦੀਆਂ ਵਿਉਂਤਾਂ ਬਣਾਉਣ ਲੱਗੇ।

ਜਿਹੜੇ ਲੀਡਰ ਲੰਮੇ ਸਮੇਂ ਤੋਂ ਕਾਂਗਰਸ ਦੀ ਹਮਾਇਤ ਵਿਚ ਰਹੇ ਸਨ ਉਹ ਵੀ ਭਾਂਤ ਸੁਭਾਂਤੀਆਂ ਸਲਾਹਾਂ ਦੇਣ ਲੱਗੇ। ਰਾਜਗੋਪਾਲ ਆਚਾਰੀਆ ਅੰਗਰੇਜ਼ਾਂ ਅਤੇ ਲੀਗ ਨਾਲ ਮਿਲ ਕੇ ਚੱਲਣ ਲਈ ਆਖ ਰਿਹਾ ਸੀ, ਨਹਿਰੂ ਦੀ ਇੱਛਾ ਸੀ ਗਲੋਬਲ ਫਾਸਿਜ਼ਮ ਵਿਰੁੱਧ ਆਜ਼ਾਦ ਭਾਰਤ ਕੁੱਦ ਪਏ। ਸੁਭਾਸ਼ ਚੰਦਰ ਬੋਸ ਕਲਕੱਤਿਓਂ ਅੰਗਰੇਜ਼ ਹਿਰਾਸਤ ਵਿਚੋਂ ਨੱਠ ਕੇ ਬਰਲਿਨ ਪੁੱਜ ਗਿਆ ਜਿੱਥੇ 1942 ਵਿਚ ਉਸਨੇ ਭਾਰਤ ਦੀ ਆਜ਼ਾਦੀ ਲਈ ਜਰਮਨੀ ਅਤੇ ਜਾਪਾਨ ਦੀ ਮੱਦਦ ਮੰਗੀ। ਉਸਦੀ ਇਸ ਅਪੀਲ ਦਾ ਬਹੁਤੇ ਭਾਰਤੀਆਂ ਨੇ ਸਵਾਗਤ ਕੀਤਾ।

ਕੁਇਟ ਇੰਡੀਆ ਜਾਂ ਭਾਰਤ ਛੱਡੋ ਦੇ ਨਾਅਰੇ ਨਾਲ ਗਾਂਧੀ ਦਾ ਅਹਿੰਸਕ ਅੰਦੋਲਨ ਸਫਲ ਹੁੰਦਾ ਸੀ ਤੇ ਇਸ ਨਾਲ ਕਾਂਗਰਸ ਵਿਚ ਜਿਹੜੇ ਧੜੇ ਉਸਨੇ ਮਿਹਨਤ ਨਾਲ ਜੋੜੀ ਰੱਖੇ ਸਨ ਟੁੱਟਣ ਤੋਂ ਬਚਦੇ ਸਨ। ਨਹਿਰੂ ਅਤੇ ਅਬੁਲ ਕਲਾਮ ਆਜ਼ਾਦ ਦੀ ਪ੍ਰਧਾਨਗੀ ਹੇਠ ਲੰਮੀਆਂ ਤਣਾਉ-ਪੂਰਨ ਬਹਿਸਾਂ ਤੋਂ ਬਾਅਦ ਇੰਡੀਅਨ ਨੈਸ਼ਨਲ ਕਾਂਗਰਸ ਨੇ ਗਾਂਧੀ ਦਾ ਭਾਰਤ ਛੱਡੋ ਨਾਅਰਾ ਮਨਜ਼ੂਰ ਕੀਤਾ। ਭਾਰਤੀਆਂ ਦੀ ਜਿਹੜੀ ਏਕਤਾ ਜੰਗ ਦੇ ਸ਼ੁਰੂ ਵਿਚ ਸੀ ਪਰ ਜੰਗ ਦੌਰਾਨ ਭੰਗ ਹੋ ਗਈ, ਹੁਣ ਫਿਰ ਸੁਰ ਵਿਚ ਆਉਣ ਲੱਗੀ।

ਭਾਰਤ ਵਿਚ ਇਸ ਨਾਅਰੇ ਦਾ ਪ੍ਰਤੀਕਰਮ ਅਜੀਬ ਹੋਇਆ। ਭਾਵੇਂ ਗਾਂਧੀ, ਹੋਰ ਕਾਂਗਰਸ ਦੇ ਲੀਡਰ ਅਤੇ ਹਜ਼ਾਰਾਂ ਬਾਗੀ 9 ਅਗਸਤ ਨੂੰ ਗ੍ਰਿਫਤਾਰ ਕਰ ਲਏ ਪਰ ਜਿਹੜੀ ਬੇਚੈਨੀ ਯੂਪੀ, ਬਿਹਾਰ, ਬੰਗਾਲ, ਬੰਬੇ ਅਤੇ ਹੋਰ ਥਾਵਾਂ ਤੇ ਦਿੱਸੀ, ਵਾਇਸਰਾਇ ਅਨੁਸਾਰ 1857 ਤੋਂ ਬਾਦ ਬਹੁਤ ਖ਼ਤਰਨਾਕ ਬਗਾਵਤ ਵੱਲ ਵਧ ਰਹੀ ਸੀ।[62]

ਪੰਜਾਬ ਵਿਚ ਮਾਜਰਾ ਵੱਖਰੀ ਕਿਸਮ ਦਾ ਸੀ ਜਿਥੇ ਆਜ਼ਾਦੀ ਦੀ ਜ਼ਰੂਰਤ ਨਾਲੋਂ ਧਿਆਨ ਹਿੰਦੂ-ਮੁਸਲਿਮ ਜਾਂ ਮੁਸਲਿਮ-ਸਿੱਖ ਪਾੜੇ ਉੱਤੇ ਕੇਂਦਰਿਤ ਰਿਹਾ। ਕੁਝ ਹਿੰਦੂ, ਮੁਸਲਮਾਨ ਅਤੇ ਸਿੱਖ ਪੰਜਾਬੀਆਂ ਨੇ ਰਾਜ ਦੀ ਫੌਜ ਵਿਚ ਭਰਤੀ ਹੋਣ ਨੂੰ ਇਸ ਕਰਕੇ ਤਰਜੀਹ ਦਿੱਤੀ ਕਿ ਜੰਗ ਦੌਰਾਨ ਹਥਿਆਰ ਚਲਾਉਣੇ ਸਿੱਖਾਂਗੇ, ਹਥਿਆਰ ਹਾਸਲ ਕਰਾਂਗੇ ਕਿਉਂਕਿ ਉਨ੍ਹਾਂ ਅਨੁਸਾਰ ਅਸਲੀ ਜੰਗ ਤਾਂ ਅਜੇ ਹੋਏਗੀ, ਮੁਸਲਮਾਨਾਂ ਅਤੇ ਗੈਰਮੁਸਲਮਾਨਾਂ ਵਿਚਕਾਰ।

ਵੱਖ-ਵੱਖ ਦਿਸ਼ਾਵਾਂ ਵਿਚ ਖਿੱਚੇ ਜਾ ਰਹੇ ਸਿਕੰਦਰ ਹਯਾਤ ਕੋਲ ਫੈਸਲਾ ਲੈਣ ਦੀ ਸਮਰੱਥਾ ਨਹੀਂ ਸੀ, ਉਹ ਸਿਹਤ ਅਤੇ ਹਮਾਇਤ ਦੋਵੇਂ ਗੁਆ ਬੈਠਾ। ਮੁਸਲਮਾਨਾਂ ਨੇ ਉਸਤੇ ਹਮਲੇ ਕੀਤੇ ਕਿ ਬਲਦੇਵ ਸਿੰਘ ਨਾਲ ਸਮਝੌਤਾ ਕਿਉਂ ਕੀਤਾ, ਦੇਸ ਵੰਡ ਦੀ ਉਸਦੀ ਆਪਣੀ ਸਕੀਮ ਸੀ ਜਿਸ ਅਨੁਸਾਰ ਪੰਜਾਬ ਦੇ ਗ਼ੈਰ ਮੁਸਲਮਾਨਾਂ ਨੂੰ ਵੀ ਆਪਣੀ ਖ਼ੁਦਮੁਖਤਾਰੀ ਦਾ ਫੈਸਲਾ ਕਰਨ ਦਾ ਹੱਕ ਸੀ। ਇਸ ਸਕੀਮ ਦੀ ਸਖ਼ਤ ਵਿਰੋਧਤਾ ਹੋਈ। ਜਦੋਂ ਜਿਨਾਹ ਨੇ ਇਸ ਵਿਉਂਤ ਦੀ ਆਲੋਚਨਾ ਕੀਤੀ, ਸਿਕੰਦਰ ਨੇ ਵਾਪਸ ਲੈ ਲਈ ਤੇ ਪਿੱਛੇ ਹਟ ਗਿਆ।

ਨਵੰਬਰ 1942 ਵਿਚ ਜਿਨਾਹ ਪੰਜਾਬ ਆਇਆ ਤੇ ਕਿਹਾ ਕਿ ਹਿੰਦੂ-ਮੁਸਲਿਮ ਮਸਲਾ ਸਰਬਭਾਰਤੀ ਸਮੱਸਿਆ ਹੈ ਪਰ ਸਿੱਖ-ਮੁਸਲਿਮ ਮਸਲਾ ਪਾਕਿਸਤਾਨ ਦਾ ਮਸਲਾ ਹੈ : ਸਿੱਖ, ਪੰਜਾਬ ਦੇ ਮੁਸਲਮਾਨਾਂ ਨਾਲ ਲੈਣ ਦੇਣ ਕਰਨ।[63] ਪਰ ਜਦੋਂ ਲਾਇਲਪੁਰ ਵਿਚ ਸਿਕੰਦਰ ਹਯਾਤ ਨੇ ਜਿਨਾਹ ਦੀ ਹਾਜ਼ਰੀ ਵਿਚ ਕਹਿ ਦਿੱਤਾ— ਮੈਂ ਲਾਹੌਰ ਮਤੇ ਦਾ ਹਮਾਇਤੀ ਹਾਂ ਤਾਂ ਜਿਨਾਹ ਨੇ ਐਲਾਨ ਕੀਤਾ— ਪਾਕਿਸਤਾਨ ਦੀ ਮੰਗ ਮੁਲਤਵੀ ਕਰਨ ਦਾ ਜਾਂ ਇਸ ਮੰਗ ਉੱਪਰ ਰੰਦਾ ਫੇਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਤੇ ਪੰਜਾਬ ਦੇ ਮੁਸਲਮਾਨ ਲੋੜ ਪੈਣ ਤੇ, ਜੇ ਉਨ੍ਹਾਂ ਦੇ ਹੱਕਾਂ ਉੱਪਰ ਹਮਲਾ ਹੁੰਦਾ ਹੈ, ਤਲਵਾਰ ਨਾਲ ਆਪਣੀ ਰੱਖਿਆ ਕਰਨਗੇ। ਇਸ ਐਲਾਨ ਤੋਂ ਬਾਦ ਮੁਸਲਿਮ-ਸਿੱਖ ਏਕਤਾ ਦੀ ਕੀ ਸੰਭਾਵਨਾ ਰਹਿਣੀ ਸੀ ?[64]

ਉਹ ਸਰ ਸਿਕੰਦਰ ਹਯਾਤ ਖਾਨ ਜਿਹੜਾ ਆਪਣੀ ਦ੍ਰਿੜ੍ਹਤਾ ਕਾਰਨ ਵਿਜੇਤਾ ਰਿਹਾ ਸੀ, ਆਪਣੀਆਂ ਕਮਜ਼ੋਰੀਆਂ ਅੱਗੇ ਹਾਰ ਗਿਆ। 1857 ਦੇ ਗਦਰ ਦੌਰਾਨ ਨਿਕਲਸਨ ਨੇ ਏਡੀ ਰਹੇ ਅੱਬੂ ਦਾ ਬੇਟਾ, ਪੱਕਾ ਸ਼ਰਈ ਮੁਸਲਮਾਨ ਜਿਸਨੇ ਕਦੀ ਰੋਜ਼ਾ ਨਮਾਜ਼ ਨਹੀਂ ਛੱਡਿਆ, ਜਿਸਨੇ ਨਵਾਂ ਟੈਕਸ ਲਾ ਕੇ ਬਾਦਸ਼ਾਹੀ ਮਸਜਿਦ ਦੀ ਮੁਰੰਮਤ ਕਰਵਾ ਕੇ ਸ਼ਾਨਦਾਰ ਬਣਾ ਦਿੱਸੀ ਸੀ, 26 ਦਸੰਬਰ 1942 ਨੂੰ ਜਦੋਂ ਚੱਲ ਵਸਿਆ, ਉਦੋਂ ਕੇਵਲ 50 ਸਾਲ ਦਾ ਸੀ।

-o-

# ਅਧਿਆਇ ਨੌਵਾਂ
# 1942-1947 : ਆਜ਼ਾਦੀ ਅਤੇ ਸਦਮਾ

ਸਿਕੰਦਰ ਤੋਂ ਬਾਦ 43 ਸਾਲ ਉਮਰ ਦਾ ਖਿਜ਼ਰ ਹਯਾਤ ਖਾਂ ਟਿਵਾਣਾ ਪ੍ਰਧਾਨਮੰਤਰੀ ਪੰਜਾਬ ਨਿਯੁਕਤ ਹੋਇਆ ਜੋ ਸ਼ਾਹਪੁਰ ਜ਼ਿਲ੍ਹੇ ਵਿਚ ਕਾਲੜਾ ਪਿੰਡ ਦੇ ਸਰ ਉਮਰ ਹਯਾਤ ਟਿਵਾਣਾ, ਅੰਗਰੇਜ਼ਾਂ ਦੇ ਵਫਾਦਾਰ ਜ਼ਿਮੀਂਦਾਰ ਰਾਜਪੂਤ ਜਰਨੈਲ ਦੇ ਘਰ ਜੰਮਿਆ। ਖਿਜ਼ਰ ਹਯਾਤ ਐਚੀਸਨ ਸਕੂਲੋਂ ਪੜ੍ਹਿਆ ਯੂਨੀਅਨਿਸਟ ਵਰਕਰ ਸੀ। ਪੰਜਾਬ ਦੇ ਨਵੇਂ ਗਵਰਨਰ ਬਰਟਰੰਡ ਗਲਾਂਸੀ ਨੇ ਪਹਿਲਾਂ ਆਕਸਫੋਰਡ ਵਿਚ ਪੜ੍ਹੇ, ਵੱਡੇ ਜ਼ਿਮੀਂਦਾਰ ਸਰ ਫਿਰੋਜ਼ ਖ਼ਾਨ ਨੂਨ ਨੂੰ ਪ੍ਰਧਾਨਮੰਤਰੀ ਲਈ ਸਹੁੰ ਚੁਕਾਣੀ ਚਾਹੀ ਜਿਹੜਾ ਵਾਇਸਰਾਇ ਕੌਂਸਲ ਆਫ ਡਿਫੈਂਸ ਦਾ ਮੈਂਬਰ ਸੀ ਤੇ ਫੌਜੀ ਭਰਤੀ ਲਈ ਬਹੁਤ ਮਦਦਗਾਰ ਰਿਹਾ ਸੀ ਪਰ ਨੂਨ ਦਾ ਰਾਜਪੂਤ ਕਬੀਲਾ ਵੀ ਸ਼ਾਹਪੁਰ ਵਿਚ ਆਬਾਦ ਸੀ ਤੇ ਇਨ੍ਹਾਂ ਦੀਆਂ ਆਪਸੀ ਪਰਿਵਾਰਕ ਸ਼ਾਦੀਆਂ ਕਾਰਨ ਇਹ ਰਿਸ਼ਤੇਦਾਰ ਹੋ ਗਏ ਸਨ। ਨੂਨ ਨੇ ਦਿੱਲੀ ਰਹਿਣ ਨੂੰ ਤਰਜੀਹ ਦਿੱਤੀ। ਟਿਵਾਣਾ ਲਾਹੌਰ ਰਿਹਾ।

ਐਚੀਸਨ ਵਿਚ ਖਿਜ਼ਰ ਦੀ ਯਾਰੀ ਹਿੰਦੂ ਸਿੱਖ ਜਮਾਤੀਆਂ ਨਾਲ ਰਹੀ। ਵਿਦਿਆ ਪ੍ਰਾਪਤੀ ਪਿਛੋਂ ਸ਼ਾਹਪੁਰ ਆਪਣੇ ਫਾਰਮ ਵਿਚ ਚਲਾ ਗਿਆ। ਘੋੜਸਵਾਰੀ ਕਰਦਾ ਤੇ ਆਪਣੇ ਸਟੱਡ ਫਾਰਮਾਂ ਦੀ ਦੇਖਭਾਲ ਕਰਦਾ। ਉਸਦੀ ਐਸਟੇਟ ਦੇ ਬਹੁਤੇ ਮੁਲਾਜ਼ਮ ਅਤੇ ਸਰਗੋਧੇ ਦੀ ਬਹੁਤੀ ਵਸੋਂ ਗੈਰ ਮੁਸਲਿਮ ਸੀ, ਐਸਟੇਟ ਵਿਚ ਹਿੰਦੂ ਮੰਦਰ ਸੀ।

ਬਤੌਰ ਪ੍ਰਧਾਨ ਮੰਤਰੀ ਖਿਜ਼ਰ ਨੂੰ ਬਹੁਤ ਮੁਸ਼ਕਿਲਾਂ ਪੇਸ਼ ਆਈਆਂ। ਗਲਾਂਸੀ ਅਨੁਸਾਰ ਕਾਂਗਰਸ ਆਜ਼ਾਦੀ ਮੰਗ ਰਹੀ ਸੀ ਤੇ ਲੀਗ ਪਾਕਿਸਤਾਨ, ਖਿਜਰ ਨੂੰ ਪਤਾ ਨਾ ਲੱਗਾ ਉਹ ਕਿਸ ਨਾਅਰੇ ਰਾਹੀਂ ਆਪਣੇ ਵਰਕਰਾਂ ਨੂੰ ਆਪਣੇ ਨਾਲ ਜੋੜੀ ਰੱਖੇ। ਗਲਾਂਸੀ ਨੂੰ ਉਹ ਚੰਗਾ ਲੱਗਾ। ਵਾਇਸਰਾਇ ਨੂੰ ਲਿਖਿਆ—

> ਖਿਜ਼ਰ ਦੀ ਆਕਰਸ਼ਕ ਸ਼ਖਸਿਅਤ ਹੈ, ਉਸ ਨਾਲ ਕੰਮ ਕਰਕੇ ਖੁਸ਼ੀ ਮਿਲਦੀ ਹੈ। ਉਹ ਤਿੱਖਾ ਹੈ ਤੇ ਮਜ਼ਾਕ ਦਾ ਸ਼ੁਕੀਨ ਖੁਸ਼ਦਿਲ ਹੈ। ਅੰਦਰੋਂ ਉਹ ਅਰਿਸਟੋਕਰੈਟ ਹੈ ਤੇ ਪਿਛਾਂਹ ਖਿੱਚੂ ਖਿਆਲਾਂ ਵਾਲਾ ਵੀ, ਉਹ ਆਪਣੀਆਂ ਨਿੱਜੀ ਤਰਜੀਹਾਂ ਨੂੰ ਪਿੱਛੇ ਰੱਖਦਾ ਹੈ ਤੇ ਮੇਰੇ ਖਿਆਲ ਵਿਚ ਸਾਫ ਦਿਲ ਹੈ। ਫਿਰਕਾਪ੍ਰਸਤੀ ਦੀ ਉਸ ਵਿਚ ਕੋਈ ਨਿਸ਼ਾਨੀ ਨਹੀਂ ਦਿੱਸੀ।[1]

ਪਰ ਲੀਗ ਦੀ ਚੜ੍ਹ ਮਚੀ ਸੀ। ਉਸਨੇ ਖਿਜ਼ਰ ਨੂੰ ਚੈਨ ਨਾਲ ਪ੍ਰਬੰਧ ਨਹੀਂ ਚਲਾਉਣ ਦੇਣਾ। ਉਸਦੀ ਯੂਨੀਅਨਿਸਟ ਪਾਰਟੀ ਵਿਚ ਵੀ ਜੁਲਾਈ 1943 ਵਿਚ ਉਸ ਦੀ ਤਾਕਤ ਨੂੰ ਸੱਟ ਵੱਜੀ ਜਦੋਂ ਸਿਕੰਦਰ ਦੇ ਵਜ਼ੀਰ ਬੇਟੇ ਨੇ ਸ਼ਰੇਆਮ ਕਿਹਾ ਕਿ

ਮੁਸਲਿਮ ਲੀਗ ਦੇ ਫੈਸਲੇ ਦੀ ਪੂਰਤੀ ਲਈ ਉਹ ਕਿਸੇ ਖ਼ਤਰੇ ਜਾਂ ਕੁਰਬਾਨੀ ਤੋਂ ਪਿੱਛੇ ਨਹੀਂ ਹਟੇਗਾ ਤੇ ਯੂਨੀਅਨਿਸਟ ਪਾਰਟੀ ਦੇ ਸਾਰੇ ਮੁਸਲਮਾਨ ਵਿਧਾਇਕਾਂ ਨੂੰ ਇਹੀ ਕਰਨਾ ਸੋਭਦਾ ਹੈ।[2]

ਯੂਨੀਅਨਿਸਟ ਧੜੇ ਵਿਚੋਂ ਲੀਗ ਹੋਰ ਬੰਦਿਆਂ ਨੂੰ ਵੀ ਆਪਣੇ ਨਾਲ ਜੋੜਨ ਵਿਚ ਕਾਮਯਾਬ ਹੋ ਰਹੀ ਸੀ। ਜਾਣਿਆ ਪਛਾਣਿਆ ਜ਼ਿਮੀਦਾਰ ਨਵਾਬ ਸਰ ਸ਼ਾਹ ਨਵਾਜ਼ ਮਮਦੋਟ ਪੁਰਾਣੇ ਪਖਤੂਨ ਹਾਕਮਾਂ ਵਿਚੋਂ ਸੀ। ਫਿਰੋਜ਼ਪੁਰ ਜ਼ਿਲ੍ਹੇ ਵਿਚ ਸਤਲੁਜ ਦੇ ਪੂਰਬ ਵੱਲ ਉਸਦੇ ਮਮਦੋਟ ਪਿੰਡ ਵਿਚ ਮੁਰੱਬੇ ਸਨ। ਜਦੋਂ ਜਿਨਾਹ ਪੰਜਾਬ ਆਉਂਦਾ, ਲਾਹੌਰ ਉਸਦੀ ਹਵੇਲੀ ਮਮਦੋਟ-ਵਿਲਾ ਵਿਚ ਠਹਿਰਦਾ। ਮਾਰਚ 1942 ਵਿਚ ਸ਼ਾਹ ਨਵਾਜ਼ ਦੀ ਮੌਤ ਪਿਛੋਂ ਉਸਦੇ ਬੇਟੇ ਇਫਤਿਖਾਰ ਹੁਸੈਨ ਮਮਦੋਟ (1906-1969) ਨੂੰ ਪੰਜਾਬ ਲੀਗ ਦਾ ਪ੍ਰਧਾਨ ਥਾਪ ਦਿੱਤਾ ਗਿਆ।

ਖਿਜ਼ਰ ਨੇ ਜੰਗ ਦੌਰਾਨ ਭਰਤੀ ਵਾਸਤੇ ਖਿੱਚ ਪਾਉਣ ਲਈ ਨਾਅਰਾ ਦਿੱਤਾ ਸੀ, 'ਮਾਰਸ਼ਲ ਕੌਮਾਂ ਦੇ ਹੱਕ', ਇਹ ਨਾਅਰਾ ਹੁਣ ਬੇਜਾਨ ਹੋ ਗਿਆ। ਜਦੋਂ 1944 ਵਿਚ ਖਿਜ਼ਰ ਨੇ ਭਵਿੱਖ ਦੇ ਭਾਰਤੀ ਸੰਵਿਧਾਨ ਵਿਚ ਫੌਜੀਆਂ ਲਈ ਵਾਧੂ ਵੋਟਿੰਗ ਹੱਕ ਮੰਗੇ ਅਤੇ ਫੌਜੀਆਂ ਵਾਸਤੇ ਵੱਖਰੇ ਚੋਣ ਹਲਕਿਆਂ ਦੀ ਤਜਵੀਜ਼ ਰੱਖੀ, ਉਸਦੇ ਹਮਾਇਤੀ ਅੰਗਰੇਜ਼ ਦੋਸਤਾਂ ਨੂੰ ਵੀ ਇਹ ਖਿਆਲ ਡੁੱਬਦੇ ਨੂੰ ਤਿਣਕੇ ਦੇ ਸਹਾਰੇ ਵਾਂਗ ਲੱਗਾ।[3]

1940-41 ਵਿਚ ਫੌਜੀ ਭਰਤੀ ਨੂੰ ਪੰਜਾਬ ਵਿਚ ਚੰਗਾ ਹੁਲਾਰਾ ਮਿਲਿਆ ਪਰ 1942 ਵਿਚ ਨਾ ਕੇਵਲ ਭਰਤੀ ਵਿਚ ਭਾਰੀ ਗਿਰਾਵਟ ਆਈ, ਫੌਜੀ ਬੈਰਕਾਂ ਛੱਡ ਕੇ ਭਗੌੜੇ ਹੋਣ ਲੱਗੇ। ਪੇਂਡੂ ਇਲਾਕਿਆਂ ਵਿਚੋਂ ਭਰਤੀ ਕਰਨ ਵਾਸਤੇ ਕਈ ਅਫਸਰਾਂ ਨੇ ਜ਼ਬਰਦਸਤੀ ਕੀਤੀ ਸੀ, ਇਸ ਨਾਲ ਯੂਨੀਅਨਿਸਟ ਸਰਕਾਰ ਦੀ ਬਦਨਾਮੀ ਹੋਈ। ਵਰਤੀਂਦੀਆਂ ਚੀਜ਼ਾਂ ਦੀ ਘਾਟ ਹੋ ਗਈ, ਮਹਿੰਗਾਈ ਵੱਧ ਗਈ, ਕੱਪੜਾ, ਸੀਮਿੰਟ, ਗੁੜ ਤੇ ਕੈਰੋਸੀਨ ਪਿੰਡਾਂ ਵਿਚੋਂ ਲੋਪ ਹੋ ਗਏ। ਮੁਸਲਮਾਨ ਦੁਕਾਨਦਾਰਾਂ ਵਿਚ ਇਹ ਪ੍ਰਭਾਵ ਵੀ ਗਿਆ ਕਿ ਸਰਕਾਰ ਨੇ ਬਹੁਤੇ ਲਾਹੇਵੰਦ ਠੇਕੇ ਮਾਲ ਸਪਲਾਈ ਲਈ ਹਿੰਦੂ ਵਪਾਰੀਆਂ ਨੂੰ ਦਿੱਤੇ ਤੇ ਮੁਸਲਮਾਨ ਠੇਕੇਦਾਰ ਨੁੱਚੜ ਗਏ।[4]

1943 ਵਿਚ ਬੰਗਾਲ ਦਾ ਖ਼ਤਰਨਾਕ ਕਾਲ ਪਿਆ। ਖਿਜ਼ਰ ਦੀ ਹਾਲਤ ਮੁਸ਼ਕਲਾਂ ਵਿਚ ਹੋਰ ਬਦਤਰ ਹੋ ਗਈ ਜਦੋਂ ਦਿੱਲੀ ਸਰਕਾਰ ਨੇ ਹਦਾਇਤ ਕੀਤੀ ਘੱਟ ਮੁੱਲ ਤੇ ਪੰਜਾਬ ਦੀ ਕਣਕ ਖਰੀਦ ਕੇ ਲੋੜਵੰਦ ਭਾਰਤੀਆਂ ਵਾਸਤੇ ਭੇਜੀ ਜਾਏ। ਖਿਜ਼ਰ ਅਤੇ ਗਲਾਂਸੀ ਦੋਵਾਂ ਨੇ ਇਸ ਦਾ ਵਿਰੋਧ ਕੀਤਾ ਪਰ ਵਾਇਸਰਾਇ ਨੇ ਗਲਾਂਸੀ ਨੂੰ ਸਾਫ ਸਾਫ ਲਿਖ ਦਿੱਤਾ— ਸਿਆਸੀ ਹਾਣ ਲਾਭ ਅਤੇ ਮੰਤਰੀਆਂ ਦੇ ਹਿਤਾਂ ਨਾਲੋਂ ਵਧੀਕ ਜ਼ਰੂਰੀ ਇਹ ਹੈ ਕਿ ਪੰਜਾਬ ਵਿਚੋਂ ਸਰਪਲਸ ਕਣਕ ਹਰ ਹਾਲਤ ਭੇਜੀ ਜਾਵੇ।[5]

ਮਾਰਚ ਅਪ੍ਰੈਲ, 1944 ਵਿਚ ਜਦੋਂ ਬੁੱਢਾ ਪਿਤਾ ਸਰ ਉਮਰ ਮੌਤ ਨਾਲ ਘੁਲ ਰਿਹਾ ਸੀ, ਵਧੀਕ ਤੇਜੱਸਵੀ ਜਿਨਾਹ, ਖਿਜ਼ਰ ਨਾਲ ਟੱਕਰ ਲੈ ਰਿਹਾ ਸੀ। ਜਿਨਾਹ ਨੂੰ ਜਦੋਂ ਦੱਸਿਆ ਗਿਆ ਕਿ ਸਿਕੰਦਰ-ਜਿਨਾਹ ਪੈਕਟ ਅਨੁਸਾਰ ਲੀਗ ਪੰਜਾਬ

ਵਿਚ ਸਿਆਸੀ ਅੰਦੋਲਨ ਨਹੀਂ ਕਰ ਸਕਦੀ, ਜਿਨਾਹ ਨੇ ਉੱਤਰ ਦਿੱਤਾ— ਲੀਗ ਪਾਕਿਸਤਾਨ ਕਾਇਮ ਕਰਨ ਲਈ ਲੜ ਰਹੀ ਹੈ ਤੇ ਪਾਕਿਸਤਾਨ ਬੰਬੇ ਵਿਚ ਨਹੀਂ ਪੰਜਾਬ ਵਿਚ ਬਣੇਗਾ, ਪੰਜਾਬ ਪਾਕਿਸਤਾਨ ਦੀ ਬੁਨਿਆਦ ਹੈ।

ਜਿਨਾਹ ਮੁਸਲਿਮ ਬਹੁਗਿਣਤੀ ਇਲਾਕਿਆਂ ਵਿਚ ਬਹੁਗਿਣਤੀ ਦੀ ਭਲਾਈ ਲਈ ਵਿਉਂਤਾਂ ਦਾ ਐਲਾਨ ਕਰ ਰਿਹਾ ਸੀ ਤਾਂ ਇਸ ਨਾਲ ਘੱਟ ਗਿਣਤੀ ਵਾਲੇ ਇਲਾਕਿਆਂ ਦੇ ਮੁਸਲਮਾਨ ਜਿਨਾਹ ਨਾਲ ਨਾਰਾਜ਼ ਹੋ ਗਏ। ਯੂਪੀ ਦਾ ਸੱਯਦ ਹੁਸੈਨ ਅਹਿਮਦ ਮਦਾਨੀ (1879-1957), ਜਮੀਅਤਿ ਉਲੇਮਾ ਏ ਹਿੰਦ ਦਾ ਪ੍ਰਧਾਨ ਪਾਕਿਸਤਾਨ ਦੇ ਖਿਆਲ ਦਾ ਵਿਰੋਧੀ ਸੀ। ਮਦਾਨੀ ਨੇ ਦੋਸ਼ ਲਾਇਆ ਕਿ 1916 ਵਿਚ ਘੱਟ ਗਿਣਤੀਆਂ ਨੂੰ ਲਾਭ ਦੇ ਕੇ ਜਿਨਾਹ ਨੇ ਵੱਧ ਗਿਣਤੀ-ਮੁਸਲਮਾਨਾਂ ਦਾ ਨੁਕਸਾਨ ਕਰਵਾਇਆ ਸੀ, ਹੁਣ ਉਹ ਵੱਧ ਗਿਣਤੀ ਮੁਸਲਿਮ ਇਲਾਕਿਆਂ ਨੂੰ ਲਾਭ ਦਿਵਾ ਕੇ ਘੱਟ ਗਿਣਤੀ ਵਾਲੇ ਮੁਸਲਮਾਨੀ ਪ੍ਰਾਂਤਾਂ ਦੀ ਕੁਰਬਾਨੀ ਲੈ ਰਿਹਾ ਹੈ।[7]

ਗੱਲਾਂ ਦੌਰਾਨ ਜਿਨਾਹ ਨੇ ਖਿਜ਼ਰ ਨੂੰ ਕਿਹਾ ਕਿ ਯੂਨੀਅਨਿਸਟ ਪਾਰਟੀ ਦੇ ਵਿਧਾਇਕ ਯੂਨੀਅਨਿਸਟ ਲੇਬਲ ਉਤਾਰ ਕੇ ਕਹਿਣ ਕਿ ਅਸੀਂ ਲੀਗ ਦੇ ਵਿਧਾਇਕ ਅਤੇ ਲੀਗ ਦੇ ਵਜ਼ੀਰ ਹਾਂ। ਖਿਜ਼ਰ ਨੂੰ ਲੱਗਾ ਇਹ ਤਾਂ ਵਧੀਕੀ ਹੈ, ਉਸਨੇ ਗਲਾਂਸੀ ਨੂੰ ਕਿਹਾ ਕਿ ਮੈਨੂੰ ਜੰਗ ਵਿਚ ਕੀਤੀ ਮਦਦ ਧਿਆਨ ਵਿਚ ਰੱਖਦੇ ਹੁਕਮ ਦਿਉ ਕਿ ਮੈਂ ਜਿਨਾਹ ਦੀ ਮੰਗ ਰੱਦ ਕਰ ਦਿਆਂ। ਪਰ ਗਲਾਂਸੀ ਐਚੀਸਨ ਸਕੂਲ ਦੇ ਇਸ ਪੁਰਾਣੇ ਵਿਦਿਆਰਥੀ ਨੂੰ ਰਾਜ ਦੀ ਢਾਲ ਦੇਣ ਵਾਸਤੇ ਰਜ਼ਾਮੰਦ ਨਹੀਂ ਸੀ।

ਖਿਜ਼ਰ ਬਿਨਾਂ ਢਾਲ ਤੋਂ ਲੜਿਆ। ਉਸਨੇ ਕਿਹਾ—ਜਿਨ੍ਹਾਂ ਵੋਟਰਾਂ ਨੇ ਯੂਨੀਅਨਿਸਟਾਂ ਨੂੰ ਜਿਤਾ ਕੇ ਵਿਧਾਨ ਕੌਂਸਲ ਵਿਚ ਭੇਜਿਆ ਹੈ ਉਨ੍ਹਾਂ ਦੀ ਬੇਇਜ਼ਤੀ ਨਹੀਂ ਕਰਨੀ ਚਾਹੀਦੀ। ਉਸਨੇ ਚਿਤਾਵਣੀ ਵੀ ਦਿੱਤੀ ਕਿ ਅਜਿਹੀਆਂ ਗਤੀਵਿਧੀਆਂ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ ਜਿਨ੍ਹਾਂ ਕਾਰਨ ਗੈਰ-ਮੁਸਲਮਾਨਾਂ ਵਿਚ ਕੜਵਾਹਟ ਪੈਦਾ ਹੋਵੇ, ਗੜਬੜ ਹੋਵੇ ਤੇ ਖ਼ੂਨ ਖਰਾਬਾ ਹੋਵੇ। ਫਿਰਕੂ ਫਸਾਦ ਜੰਗ ਜਿੱਤਣ ਦੇ ਰਸਤੇ ਵਿਚ ਰੁਕਾਵਟ ਬਣ ਸਕਦੇ ਹਨ।[9]

ਪਰ ਉਹ ਅਲੱਗ ਥਲੱਗ ਰਹਿ ਗਿਆ। ਜਿਸ ਮੁਸਲਿਮ ਲੀਗ ਦਾ ਉਹ ਨਾਮਜ਼ਦ ਮੈਂਬਰ ਸੀ, ਉਸੇ ਲੀਗ ਨੇ ਉਸਨੂੰ ਪਾਰਟੀ ਵਿਚੋਂ ਕੱਢ ਦਿੱਤਾ। ਵਿਧਾਨ ਕੌਂਸਲ ਦੇ ਅੰਦਰ ਜਾਂ ਬਾਹਰ ਬਹੁਤੇ ਯੂਨੀਅਨਿਸਟ ਲੀਗ ਵਿਚ ਆ ਗਏ। ਜਿਨਾਹ ਨੇ ਕਿਹਾ ਕਿ ਯੂਨੀਅਨਿਸਟ ਨਾਮ ਹੁਣ ਦਫਨ ਕਰ ਦਿਉ, ਖਿਜ਼ਰ ਛੋਕਰਾ ਹੈ ਤੇ ਉਸ ਵਰਗੇ ਯੂਨੀਅਨਿਸਟ ਮੁਸਲਿਮ ਕੇਸ ਦੇ ਗੱਦਾਰ ਹਨ।[10]

ਪਰ ਜਿਨਾਹ ਨੂੰ ਪਾਕਿਸਤਾਨ ਵਿਰੋਧੀ ਗੈਰ ਮੁਸਲਮਾਨਾਂ ਨਾਲ ਵੀ ਸਿਝਣਾ ਪੈਣਾ ਸੀ। ਮਾਸਟਰ ਤਾਰਾ ਸਿੰਘ ਅਤੇ ਹੋਰ ਸਿੱਖ ਲੀਡਰਾਂ ਨੇ ਚਿਤਾਵਨੀ ਦਿੱਤੀ— ਜੇ ਅੰਗਰੇਜ਼ ਸਰਕਾਰ ਨੇ ਸਿੱਖਾਂ ਉੱਪਰ ਪਾਕਿਸਤਾਨ ਥੋਪ ਦਿੱਤਾ ਤਾਂ ਫੌਜਾਂ ਵਿਚ ਸਿੱਖ ਸੈਨਿਕਾਂ ਦੇ ਹੌਸਲੇ ਢਹਿ ਜਾਣਗੇ। ਅਗਸਤ 1944 ਲਾਇਲਪੁਰ ਵਿਚ, ਇਹ ਸੋਚ ਕੇ ਕਿ ਜਾਤ ਦਾ ਪੱਤਾ ਸ਼ਾਇਦ ਧਰਮ ਦੇ ਪੱਤੇ ਨੂੰ ਮਾਤ ਦੇ ਦਏ, ਸਰ ਛੋਟੂ ਰਾਮ

ਨੇ ਹਰ ਧਰਮ ਦੀ ਕਿਸਾਨੀ ਉੱਪਰ ਸ਼ਾਹੂਕਾਰਾਂ ਦੀ ਵੱਧ ਰਹੀ ਜਕੜ ਦੇ ਵੇਰਵੇ ਦਿੱਤੇ। ਪਰ ਉਸ ਦੀਆਂ ਗੱਲਾਂ ਵਿਚ ਕਿਸੇ ਨੂੰ ਦਿਲਚਸਪੀ ਨਾ ਰਹੀ।[11]

× × ×

ਭਾਰਤ ਛੱਡੋ ਦੇ ਨਾਅਰੇ ਮਗਰੋਂ ਗਾਂਧੀ ਨੂੰ ਦੋ ਸਾਲ, ਉਸਦੀ ਵਰਕਿੰਗ ਕਮੇਟੀ ਅਤੇ ਹੋਰ ਵਰਕਰਾਂ ਨੂੰ ਤਿੰਨ ਸਾਲ ਨਜ਼ਰਬੰਦ ਰੱਖਿਆ। ਭਾਰਤ ਛੱਡੋ ਸਦਕਾ ਭਾਰਤੀਆਂ ਨਾਲ ਕਾਂਗਰਸ ਦੀ ਪਕੜ ਪੀਡੀ ਹੋਈ। ਪਹਿਲਾਂ ਨਾਲੋਂ ਵਡੇਰੀ ਉਮਰ ਦੇ ਅਤੇ ਕਮਜ਼ੋਰ ਦਿਸਦੇ ਕਾਂਗਰਸੀ ਨੇਤਾ ਰਿਹਾ ਹੋ ਕੇ 1945 ਦੀਆਂ ਗਰਮੀਆਂ ਵਿਚ ਬਾਹਰ ਆਏ ਤਾਂ ਜਨਤਾ ਨੇ ਸਾਰੇ ਭਾਰਤ ਵਿਚ ਆਪਣੇ ਨਾਇਕਾਂ ਦਾ ਰੱਜ ਕੇ ਸਨਮਾਨ ਕੀਤਾ।

ਰਾਜ ਦੀ ਮਿਹਰਬਾਨੀ ਸਦਕਾ ਅਤੇ ਕਾਂਗਰਸੀ ਪ੍ਰਾਂਤਕ ਸਰਕਾਰਾਂ ਭੰਗ ਹੋਣ ਕਾਰਨ ਲੀਡਰ ਜਦੋਂ ਜੇਲ੍ਹੀਂ ਚਲੇ ਗਏ, ਲੀਗ ਨੂੰ ਮਜ਼ਬੂਤ ਹੋਣ ਦਾ ਮੌਕਾ ਮਿਲਿਆ। ਲੀਗ ਨੇ 1944 ਵਿਚ ਵੀਹ ਲੱਖ ਮੈਂਬਰਸ਼ਿਪ ਹੋ ਜਾਣ ਦਾ ਦਾਅਵਾ ਕੀਤਾ, ਜੋ 1927 ਵਿਚ 1400 ਮੈਂਬਰਸ਼ਿਪ ਤੋਂ ਕਿਤੇ ਉੱਚੀ ਛਲਾਂਗ ਸੀ।

ਜੇਲ੍ਹ ਵਿਚ ਗਾਂਧੀ ਏਨਾ ਬਿਮਾਰ ਹੋ ਗਿਆ, ਅੰਗਰੇਜ਼ਾਂ ਨੇ ਸੋਚਿਆ ਹੋਰ ਬੰਦ ਰੱਖਣਾ ਖ਼ਤਰਨਾਕ ਹੋ ਸਕਦਾ ਹੈ। ਰਿਹਾਈ ਤੋਂ ਬਾਦ ਗਾਂਧੀ, ਜਿਨਾਹ ਨੂੰ ਚੌਦਾਂ ਵਾਰ ਮਿਲਿਆ। ਬੰਬੇ ਵਿਚ ਗਾਂਧੀ ਆਪਣੇ ਮੇਜ਼ਬਾਨ ਬਿਰਲਾ ਪਰਿਵਾਰ ਦੇ ਘਰ ਮਾਊਂਟ ਪਲੈਜ਼ੈਂਟ ਰੋਡ ਤੇ ਰਹਿੰਦਾ ਸੀ। ਇਸੇ ਸੜਕ ਤੇ ਜਿਨਾਹ ਦੀ ਵੱਡੀ ਸ਼ਾਨਦਾਰ ਕੋਠੀ ਸੀ।* ਹਰੇਕ ਵਾਰੀ ਗਾਂਧੀ ਚੱਲ ਕੇ ਉਸਦੀ ਹਵੇਲੀ ਜਾਇਆ ਕਰਦਾ। ਕਾਂਗਰਸ-ਲੀਗ ਸਮਝੌਤਾ ਖਟਾਈ ਵਿਚ ਪੈ ਗਿਆ। ਲਾਰਡ ਆਰਕੀਬਾਲਡ ਵੇਵਲ ਨਵਾਂ ਵਾਇਸਰਾਇ ਆ ਗਿਆ। ਵੇਵਲ ਨੂੰ ਉਮੀਦ ਸੀ ਕਿ ਦੋਵੇਂ ਲੀਡਰ ਘੱਟੋ ਘੱਟ ਇਕ ਸਾਂਝੇ ਬਿਆਨ ਰਾਹੀਂ ਇਹ ਮੰਗ ਤਾਂ ਕਰਨਗੇ ਕਿ ਜੇਲ੍ਹਾਂ ਵਿਚ ਬੰਦ ਕਾਂਗਰਸ ਵਰਕਿੰਗ ਕਮੇਟੀ ਮੈਂਬਰਾਂ ਨੂੰ ਸਰਕਾਰ ਰਿਹਾਅ ਕਰੇ।[12]

ਗਾਂਧੀ ਨੇ ਜਿਨਾਹ ਨੂੰ ਕਿਹਾ— ਜੇ ਮੁਸਲਿਮ ਲੀਗ ਕਾਂਗਰਸ ਨਾਲ ਸਮਝੌਤਾ ਕਰਕੇ ਨੈਸ਼ਨਲ ਗੌਰਮੈਂਟ ਬਣਾ ਲਏ ਤਾਂ ਗਾਂਧੀ ਕਾਂਗਰਸ ਨੂੰ ਮਨਾ ਲਏਗਾ ਕਿ ਆਜ਼ਾਦੀ ਪਿਛੋਂ ਦੇਸ ਭਰ ਵਿਚ ਰਾਇਸ਼ੁਮਾਰੀ ਕਰਵਾ ਕੇ ਦੇਸ ਦੇ ਮੁਸਲਿਮ ਬਹੁਗਿਣਤੀ ਇਲਾਕੇ ਵੱਖ ਕਰ ਦਿੱਤੇ ਜਾਣਗੇ। ਜੇ ਰਾਇਸ਼ੁਮਾਰੀ ਨੇ ਵੰਡ ਦੀ ਪ੍ਰਵਾਨਗੀ ਦੇ ਦਿੱਤੀ ਤਾਂ ਵੀ ਵੰਡੇ ਇਲਾਕਿਆਂ ਵਾਸਤੇ ਅਜਿਹਾ ਵਿਧੀ ਵਿਧਾਨ ਬਣਾਵਾਂਗੇ ਕਿ ਇਨ੍ਹਾਂ ਵਿਚਕਾਰ ਰਾਬਤਾ ਰਹੇ, ਜੁੜੇ ਰਹਿਣ।

ਗੱਲਬਾਤ ਫੇਲ੍ਹ ਹੋ ਗਈ। ਇਕ ਇਤਰਾਜ਼ ਇਹ ਸੀ ਕਿ ਗਾਂਧੀ ਵਾਲਾ ਪਾਕਿਸਤਾਨ ਛੋਟਾ ਸੀ, ਘੱਟ ਗਿਣਤੀ ਮੁਸਲਮਾਨ ਇਲਾਕੇ ਪਾਕਿਸਤਾਨੋਂ ਬਾਹਰ ਰਹਿਣੇ ਸਨ। ਵੱਖ ਹੋਣ ਪਿਛੋਂ ਵੀ ਜੇ ਕਿਸੇ ਬਾਂਡ ਰਾਹੀਂ ਦੋ ਦੇਸ ਜੁੜੇ ਰਹਿਣ ਦੀ ਪਾਬੰਦੀ 'ਤੇ ਹਸਤਾਖ਼ਰ ਕਰਦੇ ਹਨ, ਫਿਰ ਖ਼ੁਦਮੁਖਤਾਰੀ ਕਿਵੇਂ ਹੋਈ ? ਜਿਨਾਹ ਨੇ ਗਾਂਧੀ ਨੂੰ ਕਿਹਾ

*ਪਾਕਿਸਤਾਨ ਬਣ ਗਿਆ ਤਾਂ ਜਿਨਾਹ, ਨਹਿਰੂ ਨੂੰ ਕਹਿ ਕੇ ਗਿਆ ਸੀ-ਮੇਰੀ ਹਵੇਲੀ ਦਾ ਧਿਆਨ ਰੱਖਿਓ, ਮੈਂ ਇਥੇ ਆਉਂਦਾ ਜਾਂਦਾ ਰਹਾਂਗਾ। ਮੁੜ ਉਹ ਕਦੀ ਨਾ ਆਇਆ।—ਅਨੁ.

ਕਿ ਤੁਹਾਨੂੰ ਇਹ ਗੱਲ ਮੰਨਣੀ ਪਵੇਗੀ ਕਿ ਹਿੰਦੂ ਮੁਸਲਮਾਨ ਦੋ ਵੱਖ-ਵੱਖ ਕੌਮਾਂ ਹਨ। ਜਦੋਂ ਦੇਸ ਵੰਡ ਲਈ ਰਾਇਸ਼ੁਮਾਰੀ ਕਰਵਾਈ ਜਾਵੇ ਤਾਂ ਇਸ ਰਾਇਸ਼ੁਮਾਰੀ ਵਿਚ ਸਿਰਫ ਮੁਸਲਮਾਨ ਵੋਟਰ ਵੋਟ ਪਾਉਣਗੇ। ਦੇਸ ਵੰਡ ਅੰਗਰੇਜ਼ਾਂ ਦੇ ਜਾਣ ਤੋਂ ਪਹਿਲੋਂ ਹੋਵੇ, ਪਿਛੋਂ ਨਹੀਂ। ਇਹ ਸ਼ਰਤਾਂ ਗਾਂਧੀ ਨੂੰ ਮਨਜ਼ੂਰ ਨਹੀਂ ਸਨ।

ਪੰਜਾਬ ਵਿਚ ਹਿੰਦੂ ਸਿੱਖ, ਕਾਂਗਰਸ ਵਰਕਿੰਗ ਕਮੇਟੀ ਦੇ ਨਜ਼ਰਬੰਦ ਮੈਂਬਰ, ਪੰਜਾਬ ਦੇ ਗਵਰਨਰ ਗਲਾਂਸੀ ਇਸ ਗੱਲ ਤੇ ਇਕ ਮਤ ਸਨ ਕਿ ਗਾਂਧੀ ਵਲੋਂ ਜਿਨਾਹ ਨਾਲ ਗੱਲ ਕਰਨ ਦੀ ਪਹਿਲਕਦਮੀ ਤੇ ਗੱਲਬਾਤ ਵਿਚ ਅਸਫਲਤਾ ਨੇ ਲੀਗ ਚੀਫ ਦੀ ਸ਼ਾਨ ਵਿਚ ਵਾਧਾ ਕੀਤਾ ਤੇ ਪਾਕਿਸਤਾਨ ਦੀ ਮੰਗ ਨੂੰ ਜਾਇਜ਼ ਠਹਿਰਾਇਆ। ਪਰ ਇਸ ਗੱਲਬਾਤ ਨਾਲ ਜਿਨਾਹ ਨੂੰ ਆਪਣੀ ਪੁਜੀਸ਼ਨ ਦੀ ਵੈਧਤਾ ਬਾਰੇ ਵੀ ਚਾਨਣ ਹੋ ਗਿਆ— ਜੇ ਜਿਨਾਹ ਬਜ਼ਿਦ ਸੀ ਕਿ ਹਿੰਦੂ ਬਹੁਗਿਣਤੀ ਇਲਾਕੇ ਵੀ ਪਾਕਿਸਤਾਨ ਵਿਚ ਜਾਣਗੇ (ਜਿਵੇਂ ਪੂਰਬੀ ਪੰਜਾਬ) ਤਾਂ ਉਹ ਹਿੰਦੂਆਂ ਦੀ ਇਹ ਦਲੀਲ ਕਿਵੇਂ ਰੱਦ ਕਰ ਸਕਦਾ ਸੀ ਕਿ ਫਿਰ ਬਹੁਗਿਣਤੀ ਮੁਸਲਿਮ ਇਲਾਕੇ ਵੀ ਹਿੰਦੁਸਤਾਨ ਵਿਚ ਰਹਿਣਗੇ।

ਜੰਗ ਵਿਚ ਅੰਗਰੇਜ਼ ਅਤੇ ਉਸਦੇ ਸਹਿਯੋਗੀ ਅੱਗੇ ਵਧ ਰਹੇ ਸਨ। ਦੁਨੀਆਂ ਜਾਣ ਗਈ ਕਿ ਇਨ੍ਹਾਂ ਦੀ ਜਿੱਤ ਯਕੀਨੀ ਹੈ। ਗਾਂਧੀ ਜਿਨਾਹ ਵਾਰਤਾਲਾਪ ਤੋਂ ਇਕ ਮਹੀਨਾ ਪਿਛੋਂ ਵਾਇਸਰਾਇ ਵੇਵਲ ਨੇ ਚਰਚਿਲ ਨੂੰ ਅਕਤੂਬਰ 1944 ਵਿਚ ਦੱਸਿਆ ਕਿ ਭਾਰਤੀ ਲੋਕ ਬਰਤਾਨੀਆਂ ਨਾਲੋਂ ਹੁਣ ਸੰਬੰਧ ਤੋੜਨ ਦੇ ਇਛੁਕ ਹਨ। ਜੰਗ ਪਿਛੋਂ ਅੰਗਰੇਜ਼ ਫੌਜੀ ਵੀ ਭਾਰਤ ਵਿਚ ਨਹੀਂ ਰਹਿਣਾ ਚਾਹੁਣਗੇ। ਭਾਰਤੀਆਂ ਨੂੰ ਆਪਣੇ ਵੱਲ ਰੱਖਣ ਲਈ ਤੇ ਬ੍ਰਿਟਿਸ਼-ਇੰਡੀਅਨ ਸੰਬੰਧ ਠੀਕ ਕਰਨ ਲਈ ਜੇ ਆਗਿਆ ਹੋਵੇ ਤਾਂ ਕਾਂਗਰਸ ਵਰਕਿੰਗ ਕਮੇਟੀ ਦੇ ਨਜ਼ਰਬੰਦ ਮੈਂਬਰਾਂ ਨੂੰ ਰਿਹਾਅ ਕਰ ਦਿਆਂ ?

ਪ੍ਰਧਾਨ ਮੰਤਰੀ ਚਰਚਿਲ ਨੇ ਮਹੀਨਿਆਂ ਬੱਧੀ ਇਸ ਸੁਝਾਅ ਉੱਪਰ ਫੈਸਲਾ ਨਹੀਂ ਲਿਆ। ਵਾਇਸਰਾਇ ਲੰਡਨ ਗਿਆ, ਮਾਰਚ ਤੋਂ ਜੂਨ 1945 ਉੱਥੇ ਰਹਿ ਕੇ ਪਾਰਲੀਮੈਂਟ ਮੈਂਬਰਾਂ ਅਤੇ ਵਜ਼ੀਰਾਂ ਦੀ ਲਾਬਿੰਗ ਕਰਦਾ ਰਿਹਾ ਕਿ ਚਰਚਿਲ ਨੂੰ ਸਮਝਾਉ। ਚਰਚਿਲ ਨੇ ਵੇਵਲ ਉੱਪਰ ਦਬਾਉ ਪਾਇਆ ਕਿ ਹਿੰਦੁਸਤਾਨ ਦੀ ਵੰਡ ਦਾ ਇਉਂ ਪ੍ਰਬੰਧ ਕਰੋ ਕਿ ਤਿੰਨ ਹਿੱਸੇ ਹੋ ਜਾਣ—ਪਾਕਿਸਤਾਨ, ਹਿੰਦੁਸਤਾਨ ਤੇ ਪ੍ਰਿੰਸਿਸਤਾਨ।[13] ਬਰਲਿਨ ਵਿਚ ਹਿਟਲਰ ਨੇ ਖੁਦਕੁਸ਼ੀ ਕਰ ਲਈ, ਜਰਮਨੀ ਨੇ ਹਥਿਆਰ ਸੁੱਟ ਦਿੱਤੇ।

ਭਾਰਤ ਵਾਪਸ ਪਰਤ ਕੇ ਵਾਇਸਰਾਇ ਵੇਵਲ ਨੇ 14 ਜੂਨ 1945 ਨੂੰ ਆਲ ਇੰਡੀਆ ਰੇਡੀਉ ਉੱਤੇ ਐਲਾਨ ਕਰ ਦਿੱਤਾ ਕਿ ਕਾਂਗਰਸ ਲੀਡਰ ਰਿਹਾਅ ਕੀਤੇ ਜਾ ਰਹੇ ਹਨ ਤੇ ਸ਼ਿਮਲੇ ਕਾਨਫਰੰਸ ਹੋਵੇਗੀ ਕਿ ਸੰਭਾਵੀ ਨੈਸ਼ਨਲ ਗੌਰਮਿੰਟ ਕਿਹੋ ਜਿਹੀ ਹੋਵੇ। ਗਾਂਧੀ, ਜਿਨਾਹ ਅਤੇ ਲੀਗ ਦੇ ਹੋਰ ਲੀਡਰ, ਖਿਜ਼ਰ ਅਤੇ ਦੂਜੇ ਪ੍ਰਾਂਤਾਂ ਦੇ ਪ੍ਰਧਾਨ ਮੰਤਰੀ ਤੇ ਇਨ੍ਹਾਂ ਦੋ ਵੱਡੀਆਂ ਪਾਰਟੀਆਂ ਤੋਂ ਬਾਹਰ ਕੁਝ ਹੋਰ ਲੋਕਾਂ ਨੂੰ ਸੱਦਾ ਦਿੱਤਾ ਜਾਏਗਾ।

ਜੁਲਾਈ, ਸ਼ਿਮਲੇ ਵਿਚ ਕਾਂਗਰਸ ਨੈਸ਼ਨਲ ਸਰਕਾਰ ਬਣਾਉਣ ਲਈ ਤਿਆਰ ਹੋ ਗਈ। ਵਾਇਸਰਾਇ ਦਾ ਸੁਝਾਅ ਮੰਨ ਲਿਆ ਗਿਆ ਕਿ ਕਾਂਗਰਸ ਹਿੰਦੂਆਂ ਦੀ ਅਤੇ ਲੀਗ ਮੁਸਲਮਾਨਾਂ ਦੀ ਪ੍ਰਤੀਨਿਧਤਾ ਕਰਦੀਆਂ ਹਨ, ਇਨ੍ਹਾਂ ਵਿਚਕਾਰ ਸੀਟਾਂ ਦੀ ਵੰਡ ਹੋਵੇ, ਇਕ ਮੈਂਬਰ ਗੈਰ-ਕਾਂਗਰਸੀ ਹਿੰਦੂ ਹੋਵੇ, ਇਕ ਮੈਂਬਰ ਮੁਸਲਮਾਨ ਗ਼ੈਰ ਲੀਗੀ ਹੋਵੇ। ਇਕ ਅਨੁਸੂਚਿਤ ਜਾਤੀ ਦਾ ਹਿੰਦੂ, ਦੋ ਤਿੰਨ ਦੂਜੀਆਂ ਘੱਟ ਗਿਣਤੀਆਂ ਵਿਚੋਂ ਮੈਂਬਰ ਲੈ ਲਏ ਜਾਣ।

ਵਾਇਸਰਾਇ ਚਾਹੁੰਦਾ ਸੀ ਕਿ ਗ਼ੈਰ ਲੀਗੀ ਮੈਂਬਰ ਯੂਨੀਅਨਿਸਟ ਪਾਰਟੀ ਦੇ ਖਿਜ਼ਰ ਨੂੰ ਲੈ ਲਉ ਪਰ ਜਿਨਾਹ ਜਿਸ ਨੇ ਕਾਂਗਰਸ ਪ੍ਰੈਜ਼ੀਡੈਂਟ ਮੌਲਾਨਾ ਅਬੁਲ ਕਲਾਮ ਆਜ਼ਾਦ ਨਾਲ ਹੱਥ ਮਿਲਾਉਣਾ ਵੀ ਛੱਡ ਦਿੱਤਾ ਸੀ ਨੇ ਸਾਫ਼ ਕਹਿ ਦਿੱਤਾ ਕਿ ਮੈਂ ਯੂਨੀਅਨਿਸਟਾਂ ਦੇ ਖਿਲਾਫ ਹਾਂ। ਜਿਨਾਹ ਨੇ ਕਿਹਾ ਕਿ ਮੈਂ ਇਕੱਲਾ ਹਰੇਕ ਮੁਸਲਮਾਨ ਨੂੰ ਮੈਂਬਰੀ ਲਈ ਚੁਣਾਂਗਾ, ਜੇ ਮੇਰੀ ਇਹ ਗੱਲ ਮਨਜ਼ੂਰ ਨਹੀਂ ਤਾਂ ਲੀਗ ਸਰਕਾਰ ਤੋਂ ਬਾਹਰ ਰਹੇਗੀ। ਵਾਇਸਰਾਇ ਨੂੰ ਇਹ ਸ਼ਰਤ ਮਨਜ਼ੂਰ ਨਹੀਂ ਸੀ ਸੋ ਉਸਨੇ ਤੁਰੰਤ ਐਲਾਨ ਕਰ ਦਿੱਤਾ ਕਿ ਕਾਨਫਰੰਸ ਫੇਲ੍ਹ ਹੋ ਗਈ ਹੈ ਹਾਲਾਂਕਿ ਬ੍ਰਿਟਿਸ਼ ਅਫਸਰਾਂ ਨੇ ਸਲਾਹ ਦਿੱਤੀ ਸੀ ਕਿ ਕਾਂਗਰਸ ਦੇ ਮੈਂਬਰ ਲੈ ਕੇ ਕੰਮ ਚਲਾਉ। ਮੁਸਲਮਾਨਾਂ ਦੀਆਂ ਸੀਟਾਂ ਹਾਲੇ ਖਾਲੀ ਛੱਡ ਦਿਉ, ਬਾਦ ਵਿਚ ਕੋਈ ਰਾਹ ਨਿਕਲ ਆਏਗਾ।

ਵਾਇਸਰਾਇ ਨੂੰ ਲੰਡਨ ਤੋਂ ਹਦਾਇਤ ਆਈ ਕਿ ਜਿਨਾਹ ਤੇ ਦੋਸ਼ ਨਾ ਲਾਏ ਜਾਣ[14], ਵੇਵਿਲ ਨੇ ਐਲਾਨ ਕੀਤਾ ਕਿ ਇਹ ਮੇਰੀ ਅਸਫਲਤਾ ਹੈ। ਅਸਫਲਤਾ ਦਾ ਕਾਰਨ ਜਿਨਾਹ ਸੀ ਕਿ ਵਾਇਸਰਾਇ, ਇਹ ਗੱਲ ਛੱਡੋ, ਪੰਜਾਬ ਦਾ ਯੂਨੀਅਨਿਸਟ ਪ੍ਰਧਾਨ ਮੰਤਰੀ ਖਿਜ਼ਰ ਇਸ ਕਾਨਫਰੰਸ ਬਾਦ ਖ਼ਤਮ ਹੋ ਗਿਆ। ਇਹ ਸਭ ਤੋਂ ਵੱਡੀ ਦੁਰਘਟਨਾ ਹੋਈ।

ਪਹਾੜੀ ਸ਼ਹਿਰ ਸ਼ਿਮਲੇ ਵਿਚ ਕਾਰ ਲਿਜਾਣ ਉੱਪਰ ਪਾਬੰਦੀ ਸੀ। ਜਿਹੜੇ ਲੀਡਰ ਗੱਲਬਾਤ ਲਈ ਪੁੱਜੇ, ਗਾਂਧੀ, ਜਿਨਾਹ, ਆਜ਼ਾਦ, ਨਹਿਰੂ, ਪੈਦਲ ਜਾਂ ਰਿਕਸ਼ੇ ਉੱਤੇ ਗਏ। ਕੇਵਲ ਖਿਜ਼ਰ ਕਾਰ ਵਿਚ ਪੁੱਜਾ ਕਿਉਂਕਿ ਉਹ ਪੰਜਾਬ ਦੇ ਪ੍ਰਧਾਨ ਮੰਤਰੀ ਦੀ ਹੈਸੀਅਤ ਵਿਚ ਕਾਰ ਰਾਹੀਂ ਸਫ਼ਰ ਕਰਨ ਦਾ ਅਧਿਕਾਰੀ ਸੀ। ਇਸ ਸਨਮਾਨ ਨਾਲ ਸਗੋਂ ਉਸਦੀ ਹੋਰ ਬੇਇਜ਼ਤੀ ਹੋਈ। ਐਚੀਸਨ ਨੇ ਖਿਜ਼ਰ ਨੂੰ ਬੜਾ ਕੁੱਝ ਵਧੀਆ ਸਿਖਾਇਆ ਸੀ ਪਰ ਜੋ ਗੱਲ ਸਿਖਾ ਨਾ ਸਕਿਆ ਉਹ ਇਹ ਕਿ ਸਲਤਨਤਾਂ ਹਮੇਸ਼ਾ ਨਹੀਂ ਰਹਿੰਦੀਆਂ ਤੇ ਜਾਂਦੀਆਂ ਹੋਈਆਂ ਹਕੂਮਤਾਂ ਵਫਾਦਾਰੀ ਦਾ ਇਨਾਮ ਨਹੀਂ ਦਿੰਦੀਆਂ ਹੁੰਦੀਆਂ ਜਾਂ ਦੇ ਨਹੀਂ ਸਕਦੀਆਂ।

ਕਾਂਗਰਸ, ਰਾਜ ਦੀ ਸਭ ਤੋਂ ਵੱਡੀ ਦੁਸ਼ਮਣ ਸੀ, ਤੇ ਕਾਂਗਰਸ ਦੀ ਦੁਸ਼ਮਣ ਲੀਗ, ਬੇਸ਼ਕ ਲੀਗ ਵੀ ਰਾਜ ਲਈ ਮੁਸ਼ਕਲਾਂ ਖੜ੍ਹੀਆਂ ਕਰਦੀ ਸੀ ਤਾਂ ਵੀ ਇਸ ਵਕਤ ਲੀਗ ਦੀ ਜ਼ਰੂਰਤ ਸੀ। ਇਕ ਚੁਥਾਈ ਸਦੀ ਤੋਂ ਯੂਨੀਅਨਿਸਟ ਲੀਡਰ ਰਾਜ ਦੇ ਵਫਾਦਾਰ ਰਹੇ, ਪਰ ਹੁਣ ਵਾਇਸਰਾਇ ਨੇ ਉਨ੍ਹਾਂ ਤੋਂ ਖਹਿੜਾ ਛੁਡਾਣ ਵਿਚ

ਹਿਚਕਚਾਹਟ ਨਹੀਂ ਦਿਖਾਈ। ਰਾਜ ਅੱਗੇ ਇਕ ਹੋਰ ਮਸਲਾ ਵੀ ਸੀ, ਉਸਨੇ ਪਾਕਿਸਤਾਨ ਬਣਾਉਣਾ ਹੈ ਜਿਹੜਾ ਬਰਤਾਨੀਆ ਪੱਖੀ ਹੋਵੇ। ਪਾਕਿਸਤਾਨ ਦੀ ਮੱਦਦ ਨਾਲ ਰਾਜ ਦੇ ਨਵੇਂ ਦੁਸ਼ਮਣ ਰੂਸ ਨੂੰ ਮਿਡਲ ਈਸਟ ਦੇਸਾਂ ਤੋਂ ਤੇਲ ਖਰੀਦਣੋਂ ਰੋਕਣਾ ਹੈ।[15]

ਰਾਜ ਦੇ ਨਵੇਂ ਹਾਕਮਾਂ, ਯਾਨੀ ਕਿ ਲੇਬਰ ਪਾਰਟੀ ਦੇ ਐਟਲੀ, ਵੇਵਿਲ ਆਦਿਕ ਨੂੰ ਵੀ ਇਸ ਰਾਜ਼ ਦਾ ਪਤਾ ਸੀ ਜਿਨ੍ਹਾਂ ਨੇ ਜੁਲਾਈ ਦੇ ਅੰਤ ਤੱਕ ਚਰਚਲ ਅਤੇ ਉਸਦੇ ਟੋਰੀ ਸਾਥੀਆਂ ਨੂੰ ਹਰਾ ਕੇ ਸੱਤਾ ਸੰਭਾਲ ਲਈ ਸੀ।

ਸ਼ਿਮਲਾ ਕਾਨਫਰੰਸ ਤੋਂ ਪਹਿਲਾਂ ਹੀ ਯੂਨੀਅਨਿਸਟਾਂ ਦਾ ਪਤਨ ਸ਼ੁਰੂ ਹੋ ਚੁੱਕਾ ਸੀ। ਜਨਵਰੀ 1945 ਵਿਚ ਛੋਟੂ ਰਾਮ ਦੀ ਮੌਤ ਹੋ ਗਈ ਤੇ ਪੰਜਾਬ ਦੇ ਮੁਸਲਮਾਨ, ਲੀਗ ਵੱਲ ਤੁਰ ਪਏ ਸਨ। ਖੱਬੇ ਝੁਕਾਅ ਵਾਲੇ ਆਕਸਫੋਰਡ ਪੜ੍ਹੇ ਮੁਮਤਾਜ ਦੌਲਤਾਨਾ, ਮੁਲਤਾਨ ਦੇ ਨੇੜੇ ਜਿਨ੍ਹਾਂ ਦੇ ਫਾਰਮ ਸਨ; ਸ਼ੌਕਤ ਹਯਾਤ, ਸਿਕੰਦਰ ਹਯਾਤ ਦਾ ਬੇਟਾ ਲੀਗ ਦੇ ਸਨਮਾਨਿਤ ਮੈਂਬਰ ਲੀਗ ਨੂੰ ਤਾਕਤਵਰ ਬਣਾ ਰਹੇ ਸਨ। ਜਦੋਂ ਸ਼ੌਕਤ, ਖਿਜ਼ਰ ਦੀ ਆਲੋਚਨਾ ਕਰਨੋਂ ਨਾ ਹਟਿਆ, ਉਸਨੂੰ ਮੰਤਰਾਲੇ ਵਿਚੋਂ ਕੱਢ ਦਿੱਤਾ ਗਿਆ, ਇਸ ਨਾਲ ਉਸਦੀ ਲੀਗ ਵਿਚ ਪੂਰੀ ਚੜ੍ਹਤ ਹੋ ਗਈ।

ਸ਼ਿਮਲੇ ਵਿਚੋਂ ਖਿਜ਼ਰ ਨੂੰ ਦੂਜਾ ਝਟਕਾ ਫਿਰੋਜ਼ਖਾਨ ਨੂਨ ਕਾਰਨ ਵੱਜਾ; ਨੂਨ, ਟਿਵਾਣਿਆਂ ਦਾ ਰਿਸ਼ਤੇਦਾਰ ਦਿੱਲੀ ਵਾਇਸਰਾਇ ਦੀ ਕਾਰਜਕਾਰਨੀ ਕੌਂਸਲ ਦਾ ਮੈਂਬਰ ਸੀ। ਸਤੰਬਰ ਵਿਚ ਦਿੱਲੀ ਆਪਣੇ ਅਹੁਦੇ ਤੋਂ ਅਸਤੀਫਾ ਦੇ ਕੇ ਲੀਗ ਦੀ ਮਦਦ ਕਰਨ ਉਹ ਲਾਹੌਰ ਆ ਗਿਆ।[16] ਪੰਜਾਬ ਦੇ ਮੁਸਲਿਮ ਜ਼ਿਮੀਂਦਾਰ ਜਿਹੜੇ ਯੂਨੀਅਨਿਸਟ ਪਾਰਟੀ ਦੇ ਥੰਮ ਸਨ, ਜਿਨਾਹ ਦਾ ਸੂਰਜ ਚੜ੍ਹਦਾ ਦੇਖ ਕੇ ਉਸ ਵੱਲ ਵਾਹੋਦਾਹੀ ਚੱਲ ਪਏ।

ਜਦੋਂ ਦੇਖਿਆ ਜਿਨਾਹ ਦਾਅਵਾ ਕਰ ਰਿਹਾ ਹੈ ਕਿ ਕੁੱਲ ਮੁਸਲਮਾਨਾਂ ਦਾ ਲੀਡਰ ਮੈਂ ਹਾਂ ਤੇ ਅੰਗਰੇਜ਼ ਉਸਦੇ ਦਾਅਵੇ ਉੱਤੇ ਕਿੰਤੂ ਪ੍ਰੰਤੂ ਨਹੀਂ ਕਰਦੇ, ਯੂਨੀਅਨਿਸਟ ਪਾਰਟੀ ਦੇ ਹੋਰ ਵਿਧਾਇਕ ਜਿਨਾਹ ਵੱਲ ਆ ਗਏ, 1945 ਦੇ ਅਖ਼ੀਰ ਤੱਕ ਇਕ ਤਿਹਾਈ ਵਿਧਾਇਕ ਲੀਗ ਵਿਚ ਸ਼ਾਮਲ ਹੋ ਚੁੱਕੇ ਸਨ। ਇਫਤਿਖਾਰ ਹੁਸੈਨ ਮਮਦੋਟ, ਮੁਮਤਾਜ ਦੌਲਤਾਨਾ ਅਤੇ ਸ਼ੌਕਤ ਹਯਾਤ ਨੇ ਕਿਹਾ ਕਿ ਖਿਜ਼ਰ ਮੁਸਲਮਾਨਾਂ ਦਾ ਵਫਾਦਾਰ ਨਹੀਂ। ਛੋਟੂ ਰਾਮ ਦੀ ਮੌਤ ਨਾਲ ਉਸਦੇ ਜਾਟ ਵਰਕਰ ਕਾਂਗਰਸ ਵਿਚ ਮਿਲ ਗਏ।

ਇਕ ਹੋਰ ਜ਼ਿਮੀਂਦਾਰ ਜਿਹੜਾ ਧਿਆਨ ਨਾਲ ਦੇਖ ਰਿਹਾ ਸੀ ਕਿ ਹਵਾ ਦਾ ਰੁਖ਼ ਕਿਧਰ ਨੂੰ ਹੈ ਤੇ ਆਖ਼ਰ ਲੀਗ ਵਿਚ ਚਲਾ ਗਿਆ ਲਾਹੌਰ ਨੇੜੇ ਬਾਘਬਣਪੁਰੇ ਦਾ ਅਰਾਈਂ ਜ਼ਿਮੀਂਦਾਰ ਇਫਤਿਖਾਰ ਹੁਸੈਨ ਸੀ ਜੋ ਯੂਨੀਅਨਿਸਟ ਨਹੀਂ ਕਾਂਗਰਸੀਆ ਸੀ, ਮਾਮੂਲੀ ਕਾਂਗਰਸੀਆ ਨਹੀਂ, ਪੰਜਾਬ ਕਾਂਗਰਸ ਦਾ ਪ੍ਰਧਾਨ ਸੀ। ਲੀਗ ਨੂੰ ਵੱਡੀ ਮੱਛੀ ਮਿਲ ਗਈ।

× × ×

1945-46, ਨਵੀਆਂ ਪ੍ਰਾਂਤਕ ਚੋਣਾਂ ਨਾਲ ਸਾਰੇ ਭਾਰਤ ਵਿਚ ਕਾਂਗਰਸ ਅਤੇ ਲੀਗ ਵਿਚਕਾਰ ਤਿੱਖੀ ਧੜੇਬੰਦੀ ਪੈਦਾ ਹੋਈ। ਯੂਨੀਅਨਿਸਟ ਲਹਿਰ ਦੇ ਮੁਸਲਮਾਨ ਲੀਗ ਵਿਚ ਚਲੇ ਗਏ। ਪੰਜਾਬ ਦੇ ਪੀਰ ਅਤੇ ਸੂਫੀ ਖਾਨਗਾਹਾਂ ਦੇ ਸੱਜਾਦੇ ਜਿਹੜੇ ਹੁਣ ਤੱਕ ਤਾਂ ਯੂਨੀਅਨਿਸਟਾਂ ਦੇ ਹਮਦਰਦ ਸਨ ਜਾਂ ਫਿਰ ਨਿਰਪੱਖ ਜਾਂ ਸਿਆਸਤ ਤੋਂ ਪਰੇ ਰਹੇ ਸਨ, ਪਾਕਿਸਤਾਨ ਦੀ ਮੰਗ ਦੇ ਹੱਕ ਵਿਚ ਹੋ ਗਏ। ਲੀਗ ਇਨ੍ਹਾਂ ਤੋਂ ਅਸੀਸਾਂ ਲੈਣ ਲੱਗੀ। ਪੀਰਾਂ ਅਤੇ ਵੱਡੇ ਜ਼ਿਮੀਂਦਾਰਾਂ ਦੀ ਹਮਾਇਤ ਜਦੋਂ ਲੀਗ ਨੂੰ ਮਿਲ ਗਈ ਤਾਂ ਹੁਣ ਇਹ ਸ਼ਹਿਰੀ ਪਾਰਟੀ ਨਾ ਰਹਿ ਕੇ ਪੇਂਡੂ ਆਧਾਰ ਵਿਚ ਪੈਰ ਪਸਾਰ ਗਈ। ਕੁਝ ਜ਼ਿਮੀਂਦਾਰ ਧਾਰਮਿਕ ਲੀਡਰਾਂ ਵਜੋਂ ਵੀ ਪੇਸ਼ ਹੋਏ।

ਇਕ ਖੋਜੀ ਦੇ ਸ਼ਬਦਾਂ ਵਿਚ, "ਪੀਰ ਮਮਦੋਟ ਸ਼ਰੀਫ (ਇਫਤਿਖਾਰ ਹੁਸੈਨ ਮਮਦੋਟ), ਵਾਹ ਸ਼ਰੀਫ ਦਾ ਸੱਜਾਦਾ ਨਸ਼ੀਨ (ਸ਼ੌਕਤ ਹਯਾਤ) ਅਤੇ ਦਰਬਾਰ ਸਰਗੋਧਾ ਸ਼ਰੀਫ ਦਾ ਸੱਜਾਦਾ ਨਸ਼ੀਨ (ਫਿਰੋਜ਼ ਖਾਨ ਨੂਨ) ਪੰਜਾਬ ਦੇ ਮੰਚਾਂ ਉੱਪਰ ਬੈਠੇ ਦਿੱਸਣ ਲੱਗੇ।[17]

ਲੀਗ ਵੱਲ ਲੋਕਾਂ ਦਾ ਝੁਕਾਅ ਪਾਕਿਸਤਾਨ ਦੀ ਮੰਗ ਕਾਰਨ ਸੀ ਜੋ ਆਕਰਸ਼ਿਕ ਲੱਗਦੀ ਸੀ ਪਰ ਹਰੇਕ ਨੂੰ ਇਹ ਨਹੀਂ ਸੀ ਪਤਾ ਕਿ ਇਸ ਦੇ ਕੀ ਫਾਇਦੇ ਹੋਣਗੇ। ਵੰਡ ਦੇ ਡਰ ਤੋਂ ਕਈ ਪੰਜਾਬੀ ਸਿਆਸੀ ਲੀਡਰਾਂ ਦਾ ਖਿਆਲ ਸੀ ਕਿ ਇਕ ਖਿੱਤੇ ਦਾ ਨਾਮ ਪਾਕਿਸਤਾਨ ਹੋ ਜਾਏਗਾ ਪਰ ਰਹੇਗਾ ਇਹ ਸੰਜੁਗਤ ਹਿੰਦੁਸਤਾਨ ਨਾਲ ਹੀ।[18]

ਆਪਣੇ ਸਟੈਂਡ ਉੱਪਰ ਡਟੇ ਉਹ ਸਿੱਖ ਜਿਨ੍ਹਾਂ ਨੇ ਫੈਸਲਾ ਕਰ ਰੱਖਿਆ ਸੀ ਕਿ ਪਾਕਿਸਤਾਨ ਨਹੀਂ ਬਣਨ ਦੇਣਾ, ਅਕਾਲੀ ਦਲ ਰਾਹੀਂ ਕ੍ਰਿਆਸ਼ੀਲ ਹੋਏ, ਪੰਜਾਬ ਦੇ ਹਿੰਦੂ ਅਤੇ ਕੁਝ ਸਿੱਖ ਭਾਰਤ ਛੱਡੋ ਨਾਅਰੇ ਦੀ ਖਿੱਚ ਸਦਕਾ ਕਾਂਗਰਸ ਦੇ ਹਮਾਇਤੀ ਰਹੇ।

ਕੁਝ ਮੁਸਲਿਮ ਸੀਟਾਂ ਉੱਪਰ ਕਾਂਗਰਸ ਨੇ ਯੂਨਿਅਨਿਸਟ ਉਮੀਦਵਾਰਾਂ ਦੀ ਮਦਦ ਕਰਨੀ ਮੰਨ ਲਈ। ਪਰ ਅਹਿਰਾਰ ਦੇ ਹਮਾਇਤੀ ਮੁਸਲਮਾਨ ਵੋਟਰ ਜਿਹੜੇ ਰਾਜ ਵਿਰੋਧੀ ਸਨ ਤੇ ਕਾਂਗਰਸ ਦੇ ਸਮਰਥਕ, ਉਨ੍ਹਾਂ ਨੇ ਯੂਨੀਅਨਿਸਟਾਂ ਨੂੰ ਵੋਟ ਪਾਉਣ ਤੋਂ ਇਨਕਾਰ ਕਰ ਦਿੱਤਾ। ਲੀਗ ਵਾਸਤੇ ਤਿੰਨ ਨਾਅਰੇ ਫਾਇਦੇਮੰਦ ਰਹੇ— ਇਸਲਾਮ ਖ਼ਤਰੇ ਵਿਚ ਹੈ, ਦੂਜਾ ਜੇ ਤੁਸੀਂ ਮੁਸਲਮਾਨ ਹੋ, ਲੀਗ ਨੂੰ ਵੋਟ ਦਿਉ ਤੇ ਤੀਜਾ;

ਪਾਕਿਸਤਾਨ ਕਾ ਮਤਲਬ ਕਯਾ ?

ਲਾ ਇਲਾਹ ਇਲ ਅੱਲਾਹ।[19]

(ਪਾਕਿਸਤਾਨ ਦਾ ਕੀ ਮਤਲਬ ਹੈ ? ਇਸਲਾਮ, ਸ਼ਰਾਅ, ਰੱਬ ਦਾ ਨਾਮ।)

ਟਿਕਟਾਂ ਦੇਣ ਵੇਲੇ ਲੀਗ ਨੇ ਬੜੀ ਅਹਿਤਿਆਤ ਨਾਲ ਸਿਆਸੀ ਹਥਕੰਡੇ ਵਰਤੇ। ਬਰਾਦਰੀ ਮੁਤਾਬਕ ਉਸ ਦਾ ਕੈਂਡੀਡੇਟ ਹੋਵੇਗਾ, ਇਥੇ ਜੱਟ ਖੜ੍ਹਾ ਕਰੋ, ਇਥੇ ਰਾਜਪੂਤ, ਫਲਾਣੀ ਥਾਂ ਅਵਾਣ, ਅਰਾਈਂ, ਗੁੱਜਰ ਜਾਂ ਜਿਸ ਕਬੀਲੇ ਦੇ ਵੋਟਰ ਹੋਣ ਉਸੇ ਜਾਤ ਗੋਤ ਦਾ ਬੰਦਾ। ਪਾਰਟੀ ਵਿਚ ਇਕ ਖੱਬੇ ਪੱਖੀ ਲਾਬੀ ਸੀ ਜਿਸਨੇ ਇਹ

ਜੋੜ ਘਟਾ ਪੂਰੀ ਮੁਸ਼ਤੈਦੀ ਨਾਲ ਕੀਤੇ। ਹੈਰਾਨੀਕੁਨ ਨਤੀਜੇ ਨਿਕਲੇ, ਮੁਸਲਮਾਨਾਂ ਦੀਆਂ 85 ਸੀਟਾਂ ਵਿਚੋਂ 75 ਮੁਸਲਿਮ ਲੀਗ ਦੀਆਂ। ਕੁੱਲ ਸੀਟਾਂ 175 ਸਨ। ਪਰ ਇਕੱਲੀ ਲੀਗ ਦੀ ਸਰਕਾਰ ਨਹੀਂ ਬਣ ਸਕਦੀ। ਕਾਂਗਰਸ ਨੇ 41 ਹਿੰਦੂ ਸੀਟਾਂ ਜਿੱਤੀਆਂ ਜਿਨ੍ਹਾਂ ਵਿਚ 10 ਸਿੱਖਾਂ ਦੀਆਂ ਵੀ ਹਮਾਇਤ ਵਿਚ ਸਨ। ਯੂਨੀਅਨਿਸਟਾਂ ਅਤੇ ਅਕਾਲੀਆਂ ਨੇ 21-21 ਸੀਟਾਂ ਜਿੱਤੀਆਂ। ਖਿਜ਼ਰ ਬੇਸ਼ਕ ਖੂੰਜੇ ਲੱਗ ਗਿਆ ਪਰ 1946 ਦੀ ਇਸ ਖੋਹ ਖਿੰਜ ਵਿਚ ਉਸਨੇ ਸਰਗਰਮੀ ਦਿਖਾਈ।

ਮੁਮਤਾਜ ਦੌਲਤਾਨਾ ਨੇ ਸੁਝਾਅ ਦਿੱਤਾ ਕਿ ਯੂਨੀਅਨਿਸਟ-ਲੀਗ ਦੀ ਗਠਬੰਦੀ ਨਾਲ ਖਿਜ਼ਰ ਨੂੰ ਸਰਕਾਰ ਬਣਾਉਣ ਦਿਉ। ਜਿਨਾਹ ਨੇ ਸਾਫ ਇਨਕਾਰ ਕਰ ਦਿੱਤਾ।[20] ਸਿੱਖਾਂ ਦੇ ਇਕ ਧੜੇ ਦੀ ਨੁਮਾਇੰਦਗੀ ਕਰਦੇ ਗਿਆਨੀ ਕਰਤਾਰ ਸਿੰਘ ਨੇ ਲੀਗ ਨੂੰ ਸਿੱਖਾਂ ਦੀ ਹਮਾਇਤ ਦੇਣੀ ਚਾਹੀ, ਲੀਗ ਦੇ ਕੁਝ ਬੰਦਿਆਂ ਨੇ ਕਾਂਗਰਸ ਨਾਲ ਵੀ ਰਲ ਕੇ ਸਰਕਾਰ ਬਣਾਉਣ ਦੀ ਗੱਲ ਤੋਰੀ।[21] ਕੋਈ ਪਲੈਨ ਸਿਰੇ ਨਾ ਲੱਗੀ।

ਇਹ ਦੇਖਦਿਆਂ ਕਿ ਯੂਨੀਅਨਿਸਟਾਂ ਵਿਰੁਧ ਨਫਰਤ ਹੈ, ਨਹਿਰੂ ਨੇ ਚਾਹਿਆ ਕਿ ਲੀਗ ਸਰਕਾਰ ਬਣਾ ਲਏ, ਪਰ ਕਾਂਗਰਸ ਪ੍ਰਧਾਨ ਮੌਲਾਨਾ ਆਜ਼ਾਦ ਪਾਕਿਸਤਾਨ ਦੇ ਖਿਆਲ ਤੋਂ ਇੰਨਾ ਬੇਚੈਨ ਸੀ ਕਿ ਉਸਨੇ ਕਾਂਗਰਸ ਦੀ ਹਮਾਇਤ ਖਿਜ਼ਰ ਨੂੰ ਗਾਂਧੀ ਤੋਂ ਵੀ ਦਿਵਾ ਦਿੱਤੀ। ਖਿਜ਼ਰ ਨੇ ਮੁਸਲਿਮ-ਸਿੱਖ-ਹਿੰਦੂ ਮਿਸ਼ਰਣ ਦਾ ਮੰਤਰੀ ਮੰਡਲ ਬਣਾ ਲਿਆ।

ਮਾਰਚ 1946 ਦੇ ਦੂਜੇ ਹਫਤੇ ਵਿਚ ਕਾਂਗਰਸ ਅਤੇ ਅਕਾਲੀਆਂ ਦੀ ਮਦਦ ਨਾਲ ਖਿਜ਼ਰ ਫਿਰ ਪੰਜਾਬ ਦਾ ਪ੍ਰਧਾਨ ਮੰਤਰੀ ਥਾਪਿਆ ਗਿਆ। ਕਾਂਗਰਸ ਅਤੇ ਅਕਾਲੀ ਦਲ ਨੂੰ ਅੰਗਰੇਜ਼ਾਂ ਦਾ ਵਫਾਦਾਰ ਖਿਜ਼ਰ ਮਨਜ਼ੂਰ ਕਰਨ ਵਿਚ ਮੁਸ਼ਕਲ ਬਹੁਤ ਆਈ ਪਰ ਜਿਨਾਹ ਦੀ ਸਭ ਤੋਂ ਵਧੀਕ ਸੀਟਾਂ ਵਾਲੀ ਪਾਰਟੀ ਨੂੰ ਕੁੱਟਣ ਲਈ ਹੋਰ ਕੀ ਹੋ ਸਕਦਾ ਸੀ। 'ਮੁਸਲਿਮ ਬਹੁਗਿਣਤੀ ਪੰਜਾਬ ਵਿਚ ਲੀਗ ਉਸ ਪ੍ਰਧਾਨ ਮੰਤਰੀ ਨੂੰ ਬਰਦਾਸ਼ਤ ਨਹੀਂ ਕਰੇਗੀ ਜਿਹੜਾ ਹਿੰਦੂ ਸਿੱਖਾਂ ਦੀ ਹਮਾਇਤ ਲੈ ਕੇ ਕੁਰਸੀ ਤੇ ਬੈਠਾ ਹੈ', ਇਸ ਨਾਅਰੇ ਨਾਲ ਲੀਗ ਨੇ ਖਿਜ਼ਰ ਨੂੰ ਹਟਾਉਣ ਲਈ ਭੰਡਣਾ ਸ਼ੁਰੂ ਕੀਤਾ।

ਉਸ ਬਾਰੇ ਇਹੋ ਜਿਹੇ ਵਾਕ ਕਹੇ ਗਏ, 'ਇਹ ਸਰਦਾਰ ਖਿਜ਼ਰ ਸਿੰਘ ਚੋਰ ਹੈ।' ਕਾਂਗਰਸ ਗਰੁੱਪ ਦੇ ਵਿਧਾਇਕ ਦਲ ਦੇ ਲੀਡਰ ਭੀਮਸੈਨ ਸੱਚਰ ਨਾਲ ਵਜ਼ੀਰਾਂ ਦੀ ਏਕਤਾ ਨਹੀਂ ਸੀ। ਸੱਚਰ ਨੇ ਨਵੇਂ ਗਵਰਨਰ ਈਵਾਨ ਜੈਨਕਿਨਜ਼ ਨੂੰ ਕਿਹਾ—ਮੈਨੂੰ ਪਛਤਾਵਾ ਹੈ ਕਿ ਮੈਂ ਲੀਗ ਦੀ ਮਦਦ ਕਿਉਂ ਨਾ ਕੀਤੀ। ਯੂਨੀਅਨਿਸਟਾਂ ਨਾਲੋਂ ਤਾਂ ਉਹ ਕਿਤੇ ਵਧੀਆ ਹਨ।[22]

ਸਿੱਖਾਂ ਨੂੰ ਖੁਸ਼ ਕਰਨ ਲਈ ਅਤੇ ਉਨ੍ਹਾਂ ਦਾ ਰਵੱਈਆ ਭਾਂਪਣ ਲਈ ਜਿਨਾਹ ਨੇ ਕਿਹਾ— ਮੈਂ ਮੰਨਦਾ ਹਾਂ ਕਿ ਸਿੱਖ ਵੱਖਰੀ ਕੌਮ ਹਨ ਤੇ ਉਨ੍ਹਾਂ ਨੂੰ ਆਪਣੀ ਸਟੇਟ ਬਣਾਉਣ ਦਾ ਹੱਕ ਹੈ ਪਰ ਉਸ ਥਾਂ ਜਿੱਥੇ ਉਨ੍ਹਾਂ ਦੀ ਬਹੁਗਿਣਤੀ ਸਾਬਤ ਹੋਵੇ।[23]

ਸਿੱਖਾਂ ਨੇ ਜਿਨਾਹ ਦੇ ਚੈਲੰਜ ਦਾ ਜਵਾਬ ਨਹੀਂ ਦਿੱਤਾ। ਜਦੋਂ ਗਾਂਧੀ ਨੇ

ਜਿਨਾਹ ਅੱਗੇ ਇਹੀ ਸਵਾਲ ਕੀਤਾ ਸੀ ਕਿ ਬਹੁਗਿਣਤੀ ਵਾਲੇ ਇਲਾਕਿਆਂ ਦੀ ਨਿਸ਼ਾਨਦੇਹੀ ਕਰ, ਜਿਨਾਹ ਨੇ ਉਸ ਦੀ ਗੱਲ ਨਜ਼ਰਅੰਦਾਜ਼ ਕਰ ਦਿੱਤੀ ਸੀ।*

× × ×

15 ਮਾਰਚ, 1946 ਨੂੰ ਹਾਊਸ ਆਫ ਕਾਮਨਜ਼ ਵਿਚ ਪ੍ਰਧਾਨਮੰਤਰੀ ਐਟਲੀ ਨੇ ਦੱਸਿਆ ਕਿ ਬਰਤਾਨੀਆ ਨੇ ਭਾਰਤ ਛੱਡਣ ਦਾ ਫੈਸਲਾ ਕਰ ਲਿਆ ਹੈ। ਅਗਲੇ ਮਹੀਨੇ ਬ੍ਰਿਟਿਸ਼ ਕੈਬਨਿਟ ਦੇ ਤਿੰਨ ਵਜ਼ੀਰ ਪਾਕਿਸਤਾਨ ਦੀ ਮੰਗ ਦਾ ਨਿਬੇੜਾ ਕਰਨ ਅਤੇ ਵਾਇਸਰਾਇ ਦੀ ਕਾਰਜਕਾਰੀ ਕੌਂਸਲ ਨੂੰ ਅੰਤਰਿਮ ਨੈਸ਼ਨਲ ਗੌਰਮਿੰਟ ਵਿਚ ਤਬਦੀਲ ਕਰਨ ਲਈ ਆਏ। ਇਨ੍ਹਾਂ ਵਿਚ ਸੀਨੀਅਰ ਪੇਥਿਕ-ਲਾਰੰਸ ਸੈਕਟਰੀ ਆਫ ਸਟੇਟ ਫਾਰ ਇੰਡੀਆ-ਭਾਰਤ ਦਾ ਮਾਹਿਰ, ਸਟੈਫਰਡ ਕ੍ਰਿਪਸ ਜੋ 1942 ਵਿਚ ਭਾਰਤ ਆਇਆ ਸੀ ਤੇ ਹੁਣ ਬੋਰਡ ਆਫ ਟਰੇਡ ਦਾ ਮੈਂਬਰ ਅਤੇ ਏ.ਵੀ. ਅਲੈਗਜ਼ੈਂਡਰ ਟਰੇਂਡ ਯੂਨੀਅਨ ਲੀਡਰ ਆਏ। ਇਸ ਵਿਚਾਰ ਵਟਾਂਦਰਾ ਕਰਨ ਵਾਲੀ ਟੀਮ ਵਿਚ ਚੌਥਾ ਮੈਂਬਰ ਵੇਵਿਲ, ਵਾਇਸਰਾਇ ਨੂੰ ਲਿਆ ਗਿਆ। ਅਪ੍ਰੈਲ, ਮਈ ਅਤੇ ਜੂਨ ਵਿਚ ਇਸ ਟੀਮ ਨੇ ਸਾਰੇ ਭਾਰਤੀ ਲੀਡਰਾਂ ਨਾਲ ਦਿੱਲੀ ਅਤੇ ਸ਼ਿਮਲੇ ਮੀਟਿੰਗਾਂ ਕੀਤੀਆਂ।

ਤਿੰਨ ਬਰਤਾਨੀਆ ਦੇ ਵਜ਼ੀਰ ਤਿੰਨ ਮਹੀਨੇ ਭਾਰਤ ਰਹਿਣ, ਅਜਿਹਾ ਪਹਿਲਾਂ ਕਦੀ ਨਹੀਂ ਸੀ ਹੋਇਆ। ਵਿਚਾਰ ਵਟਾਂਦਰੇ ਦੌਰਾਨ ਤਿੰਨ ਪਰਤੀ ਭਾਰਤ ਗੁੰਝਲਦਾਰ ਤਾਂ ਲੱਗਦਾ ਹੈ ਪਰ ਸੰਭਾਵਨਾ ਇਸੇ ਦੀ ਹੈ, ਇਸ ਵਿਚਲੇ ਪ੍ਰਾਂਤ ਬੁਨਿਆਦੀ ਪਰਤ ਹੋਵੇਗੀ, ਪ੍ਰਾਂਤ ਵੰਡੇ ਨਹੀਂ ਜਾਣਗੇ, ਦੋ ਗਰੁੱਪ, ਇਕ ਉੱਤਰ ਪੱਛਮੀ ਤੇ ਦੂਜਾ ਪੂਰਬ ਵਿਚ ਪ੍ਰਾਂਤਾਂ ਦੀ ਦੂਜੀ ਵਿਚਕਾਰਲੀ ਪਰਤ ਹੋਵੇਗੀ ਅਤੇ ਇਕ ਯੂਨੀਅਨ, ਸਭ ਤੋਂ ਉੱਪਰਲੀ ਤੀਜੀ ਪਰਤ ਹੋਵੇਗੀ। ਜੇ ਜੁੜਨ ਲਈ ਤਿਆਰ ਹੋ ਜਾਣ, ਵਿਚਕਾਰਲੀ ਪਰਤ ਦੇ ਦੋ ਗਰੁੱਪ ਪੂਰੇ ਪੰਜਾਬ ਅਤੇ ਫਰੰਟੀਅਰ ਸਮੇਤ, ਸਾਰਾ ਬੰਗਾਲ ਤੇ ਆਸਾਮ ਵੱਡਾ ਪਾਕਿਸਤਾਨ ਅਖਵਾ ਸਕਦਾ ਹੈ। ਇਸ ਕੈਬਨਿਟ ਮਿਸ਼ਨ ਨੇ ਆਪਣੇ ਕੋਲੋਂ ਪਾਕਿਸਤਾਨ ਸ਼ਬਦ ਦੀ ਅਜੇ ਵਰਤੋਂ ਨਹੀਂ ਕੀਤੀ।

ਜਿਨਾਹ ਨੇ ਕਿਹਾ—ਮੈਂ ਇਹ ਸਕੀਮ ਸਵੀਕਾਰ ਕਰਨ ਲਈ ਤਿਆਰ ਹਾਂ ਬਸ਼ਰਤਿ ਕਿ ਯੂਨੀਅਨ ਨਾਂਮਾਤਰ ਹੋਵੇ ਤੇ ਗਰੁੱਪਾਂ ਨੂੰ ਇਹ ਹੱਕ ਹੋਵੇ ਕਿ ਜਦੋਂ ਚਾਹੁਣ ਵੱਖ ਹੋ ਜਾਣ। ਕਾਂਗਰਸ ਨੇ ਕਿਹਾ ਕਿ ਸਾਨੂੰ ਸਕੀਮ ਮਨਜ਼ੂਰ ਹੈ ਬਸ਼ਰਤਿ ਯੂਨੀਅਨ ਵਾਸਤਵਿਕ ਹੋਵੇ, ਅਸਰਅੰਦਾਜ਼ ਹੋਵੇ ਤੇ ਫਰੰਟੀਅਰ ਪ੍ਰਾਂਤ ਜਿਥੇ ਸਾਲ ਦੇ ਸ਼ੁਰੂ ਵਿਚ ਕਾਂਗਰਸ ਦੀ ਸਰਕਾਰ ਬਣੀ ਹੈ ਤੇ ਆਸਾਮ ਜਿਥੇ ਮੁਸਲਮਾਨ ਘੱਟ ਗਿਣਤੀ ਵਿਚ ਹਨ, ਇਨ੍ਹਾਂ ਗਰੁੱਪਾਂ ਵਿਚੋਂ ਬਾਹਰ ਰੱਖੇ ਜਾਣ।

ਕੈਬਨਿਟ ਮਿਸ਼ਨ ਨੂੰ ਕਾਂਗਰਸ ਅਤੇ ਲੀਗ ਨੂੰ ਸਾਫ ਲਫਜ਼ਾਂ ਵਿਚ ਕਹਿਣਾ ਚਾਹੀਦਾ ਸੀ ਕਿ ਇਕ ਅਰਥਪੂਰਨ ਯੂਨੀਅਨ ਅਤੇ ਵੱਡਾ ਪਾਕਿਸਤਾਨ ਦੀ ਸਪੇਸ

---

ਜਿਨਾਹ ਮੁਸਲਿਮ ਬਹੁਗਿਣਤੀ ਦੇ ਇਲਾਕਿਆਂ ਦਾ ਨਕਸ਼ਾ ਪੇਸ਼ ਕਰ ਸਕਦਾ ਸੀ ਪਰ ਪੂਰਬੀ ਪੰਜਾਬ ਵਿਚ ਬਹੁਗਿਣਤੀ ਨਹੀਂ ਸੀ, ਉਹ ਖ਼ੁਦ ਪੂਰਬੀ ਪੰਜਾਬ ਤੋਂ ਵੰਚਿਤ ਹੋਣਾ ਮੰਨੇ, ਉਸਦੀ ਸਿਆਸਤ ਲਈ ਹਾਨੀਕਾਰਕ ਸੀ, ਸੋ ਨਕਸ਼ਾ ਨਹੀਂ ਦਿੱਤਾ। (ਅਨੁ.)

ਇਕੋ ਹੋਏਗੀ। ਜੇ ਕਾਂਗਰਸ ਲੀਗ ਨੂੰ ਕਹੇ ਕਿ ਅਣਵੰਡੇ ਦੇਸ ਦੀ ਹਮਾਇਤ ਕਰੋ ਤਾਂ ਇਸ ਵਾਸਤੇ ਜ਼ਰੂਰੀ ਹੋਵੇਗਾ ਕਿ ਇਕ ਵੱਡੇ ਖਿੱਤੇ ਦਾ ਨਾਮ ਪਾਕਿਸਤਾਨ ਹੋਵੇਗਾ। ਜੇ ਲੀਗ ਵੱਡੇ ਪਾਕਿਸਤਾਨ ਦੀ ਸਥਾਪਨਾ ਲਈ ਕਾਂਗਰਸ ਦੀ ਹਮਾਇਤ ਮੰਗੇ ਤਾਂ ਪਾਕਿਸਤਾਨ ਨੂੰ ਵੱਡੇ ਭਾਰਤ ਦੇ ਹਿੱਸੇ ਵਜੋਂ ਭਾਰਤ ਵਿਚ ਰਹਿਣਾ ਪਵੇਗਾ।

ਸਾਫ ਸਾਫ ਗੱਲ ਕਰਨ ਦੀ ਥਾਂ ਮਿਸ਼ਨ ਦੋ ਬੋਲੀਆਂ ਬੋਲ ਰਿਹਾ ਸੀ, ਤਾਂ ਕਿ ਜੇ ਲੋੜ ਪਵੇ, ਦੋਵੇਂ ਧਿਰਾਂ ਇਸ ਨੂੰ ਰੱਦ ਕਰ ਦੇਣ। ਇਕ ਧੁੰਦਲੀ ਜਿਹੀ ਪਲੈਨ 16 ਮਈ ਨੂੰ ਮਿਸ਼ਨ ਨੇ ਪੇਸ਼ ਕਰ ਦਿੱਤੀ ਜਿਸ ਨੂੰ ਕਾਂਗਰਸ ਅਤੇ ਲੀਗ ਦੋਹਾਂ ਨੇ ਮਨਜ਼ੂਰ ਤਾਂ ਕਰ ਲਿਆ ਪਰ ਇਸਦੇ ਮਾਇਨੇ ਆਪੋ ਆਪਣੇ ਵੱਖੋ-ਵੱਖ ਕੱਢ ਲਏ। ਮਿਸ਼ਨ ਇਸ ਪਲੈਨ ਨੂੰ ਸਫਲ ਕਹਿਣ ਵਿਚ ਕਾਮਯਾਬ ਹੋ ਗਿਆ।

16 ਮਈ ਦੀ ਇਸ ਲਿਖਤ ਵਿਚ ਇਕ ਥਾਂ (ਪੈਰਾ 15) ਲਿਖਿਆ ਹੈ, 'ਪ੍ਰਾਂਤਾਂ ਨੂੰ ਆਗਿਆ ਮਿਲਣੀ ਚਾਹੀਦੀ ਹੈ ਕਿ ਉਹ ਗਰੁੱਪ ਬਣਾਉਣ ਲਈ ਆਜ਼ਾਦ ਹਨ', ਹੋਰ ਥਾਂ (ਪੈਰਾ 19) ਲਿਖਿਆ ਹੈ ਕਿ ਪ੍ਰਾਂਤ ਅਜਿਹਾ ਕਰਨਗੇ। ਕ੍ਰਿਪਸ ਨੇ ਹਾਊਸ ਆਫ ਕਾਮਨਜ਼ ਨੂੰ ਦੱਸਿਆ ਕਿ ਲਿਖਤ ਜਾਣ ਬੁੱਝ ਕੇ ਧੁੰਧਲੀ ਰੱਖੀ ਗਈ ਤਾਂ ਕਿ ਦੋਵੇਂ ਧਿਰਾਂ 16 ਮਈ ਦੀ ਸਕੀਮ ਵਿਚ ਸ਼ਾਮਲ ਹੋ ਜਾਣ।[24] ਇਹ ਵੀ ਲਿਖਿਆ ਗਿਆ ਕਿ ਭਾਰਤੀ ਯੂਨੀਅਨ ਅਤੇ ਇਸਦੇ ਗਰੁੱਪਾਂ ਦੇ ਸੰਵਿਧਾਨ ਉੱਪਰ ਹਰ ਦਹਾਕੇ ਬਾਦ ਮੁੜ ਵਿਚਾਰ ਹੋਇਆ ਕਰੇਗੀ। ਦਸ ਸਾਲ ਬਾਦ ਸੰਵਿਧਾਨ ਮੁੜ ਵਿਚਾਰਨ ਦੀ ਗੱਲ ਜਿਨਾਹ ਨੂੰ ਬਹੁਤ ਪਸੰਦ ਆਈ ਕਿਉਂਕਿ ਇਸ ਨਾਲ ਵੱਖ ਹੋਣ ਦਾ ਬੂਹਾ ਖੁੱਲ੍ਹਦਾ ਸੀ। ਸੰਖੇਪ ਵਿਚ ਲੀਗ ਨੇ ਕਿਹਾ ਕਿ 16 ਮਈ ਦੀ ਸਕੀਮ ਅਨੁਸਾਰ ਯੂਨੀਅਨ ਆਪਸ਼ਨਲ ਹੈ, ਮੰਨੋ ਭਾਵੇਂ ਨਾ ਮੰਨੋ, ਕਾਂਗਰਸ ਨੇ ਕਿਹਾ ਕਿ ਗਰੁੱਪ ਸ੍ਵੈਇੱਛਾ ਨਾਲ ਬਣਨਗੇ।

ਇਸ ਮਿਸ਼ਨ ਦੇ ਏਡੀ ਅਤੇ ਭਵਿੱਖ ਦੇ ਬ੍ਰਿਟਿਸ਼ ਐਮ.ਪੀ. ਵੁਡਰੋ ਵੱਟ ਨੇ ਜਿਨਾਹ ਨੂੰ ਸਲਾਹ ਦਿੱਤੀ ਕਿ ਬੇਸ਼ਕ ਪਾਕਿਸਤਾਨ ਦੀ ਮੰਗ ਅਜੇ ਨਹੀਂ ਮੰਨੀ, ਪਰ ਤੁਸੀਂ ਇਸ ਨੂੰ ਮਨਜ਼ੂਰ ਕਰਦਿਆਂ ਐਲਾਨ ਕਰ ਦਿਉ ਕਿ ਪਾਕਿਸਤਾਨ ਨੂੰ ਜਾਂਦੀ ਸੜਕ ਉੱਪਰ ਇਹ ਪਹਿਲਾ ਕਦਮ ਹੈ।[25] ਲੀਗ ਨੇ 6 ਜੂਨ ਨੂੰ ਰਸਮੀ ਤੌਰ ਤੇ 16 ਮਈ ਦਾ ਪ੍ਰਸਤਾਵ ਇਹ ਕਹਿ ਕੇ ਮੰਨ ਲਿਆ ਕਿ ਪਾਕਿਸਤਾਨ ਸਾਡੀ ਅਟੱਲ ਮੰਜ਼ਿਲ ਹੈ ਤੇ ਜਿਹੜਾ ਪਲੈਨ ਵਿਚ 'ਲਾਜ਼ਮੀ ਗਰੁੱਪਿੰਗ' ਦਾ ਖਿਆਲ ਹੈ ਇਸ ਦਾ ਮਤਲਬ ਵੱਖ ਹੋਣ ਦਾ ਹੱਕ ਹੈ, ਇਸੇ ਵਿਚ ਪਾਕਿਸਤਾਨ ਦੀ ਬੁਨਿਆਦ ਹੈ।[26]

ਉਕਤ 16 ਮਈ ਦੀ ਲਿਖਤ ਕਾਂਗਰਸ ਅੱਗੇ ਵੱਖਰੀ ਤਰ੍ਹਾਂ ਰੱਖੀ ਗਈ। ਵੱਖਰੀ ਵਿਆਖਿਆ, ਵੱਖਰੇ ਭਰੋਸੇ ਦਿੰਦਿਆਂ ਕਿਹਾ ਗਿਆ ਕਿ 'ਆਗਿਆ ਮਿਲਣੀ ਚਾਹੀਦੀ ਹੈ' ਸ਼ਬਦਾਂ ਦੇ ਅਰਥ ਹਨ ਲਾਜ਼ਮੀ ਗਰੁੱਪਿੰਗ ਦੀ ਗੱਲ ਖ਼ਤਮ।

ਕਾਂਗਰਸ ਅਤੇ ਲੀਗ ਤੋਂ ਇਹ ਗੋਰਖਧੰਦਾ ਸਵੀਕਾਰ ਕਰਵਾਕੇ ਵੇਵਿਲ ਨੇ 1946 ਦੀਆਂ ਸਰਦੀਆਂ ਵਿਚ ਅੰਤਰਿਮ ਸਰਕਾਰ ਬਣਾ ਲਈ ਜਿਸ ਨੂੰ ਅਜੇ ਵੀ ਕਿਹਾ ਵਾਇਸਰਾਇ ਕੌਂਸਲ ਹੀ ਜਾਂਦਾ ਸੀ। ਇਸ ਵਿਚ ਕਾਂਗਰਸ ਅਤੇ ਲੀਗ ਦੇ ਮੈਂਬਰ ਵਧੀਕ ਸਨ। ਆਜ਼ਾਦ ਤੋਂ ਬਾਦ ਨਹਿਰੂ ਕਾਂਗਰਸ ਦਾ ਪ੍ਰਧਾਨ ਹੋ ਗਿਆ ਸੀ,

ਨੂੰ ਵਿਦੇਸ਼ ਮਤਰਾਲਾ ਦਿੱਤਾ ਗਿਆ ਤੇ ਵਾਈਸ ਚੇਅਰਮੈਨ ਵੀ (ਚੇਅਰਮੈਨ ਵਾਇਸਰਾਇ ਸੀ ਤੇ ਵਾਇਸਰਾਇ ਨੂੰ ਰਾਸ਼ਟਰਪਤੀ ਦੇ ਸਮਰੂਪ ਮੰਨ ਲਿਆ ਜਾਵੇ ਤਾਂ ਵਾਈਸ ਚੇਅਰਮੈਨ ਦਾ ਮਤਲਬ ਪ੍ਰਧਾਨ ਮੰਤਰੀ), ਪਟੇਲ ਗ੍ਰਿਹ ਮੰਤਰੀ ਲੱਗੇ। ਜਿਨਾਹ ਨੇ ਫੈਸਲਾ ਕੀਤਾ ਉਹ ਸਰਕਾਰ ਵਿਚ ਨਹੀਂ ਜਾਏਗਾ, ਲੀਗ ਦਾ ਪ੍ਰਧਾਨ ਰਹੇਗਾ, ਲਿਆਕਤ ਅਲੀ ਖਾਨ ਨੂੰ ਖਜ਼ਾਨਾ ਮੰਤਰਾਲਾ ਦਿੱਤਾ ਗਿਆ।

16 ਮਈ ਦੀ ਪਲੈਨ ਦਾ ਐਲਾਨ ਕਰਨ ਤੋਂ ਪਹਿਲੋਂ 5 ਅਪ੍ਰੈਲ ਨੂੰ ਮਿਸ਼ਨ ਨੇ ਪ੍ਰਧਾਨ ਮੰਤਰੀ ਪੰਜਾਬ ਖਿਜ਼ਰ ਨੂੰ ਪੁੱਛਿਆ ਸੀ ਕਿ ਜੇ ਪਾਕਿਸਤਾਨ ਬਣ ਜਾਏ, ਪੰਜਾਬ ਉੱਪਰ ਇਸ ਦਾ ਕੀ ਅਸਰ ਪਵੇਗਾ? ਖਿਜ਼ਰ ਨੇ ਉੱਤਰ ਦਿੱਤਾ ਕਿ ਮੌਜੂਦਾ ਪੰਜਾਬ ਜਿਵੇਂ ਹੈ, ਸਾਰਾ ਪਾਕਿਸਤਾਨ ਨੂੰ ਦਿੱਤਾ ਜਾਵੇ ਤਾਂ ਮੁਸਲਮਾਨ ਬਹੁਤ ਖੁਸ਼ ਹੋਣਗੇ ਨਹੀਂ ਤਾਂ ਉਹ ਡਟ ਕੇ ਵਿਰੋਧ ਕਰਨਗੇ। ਸਿੱਖ ਕਿਸੇ ਸੂਰਤ ਪਾਕਿਸਤਾਨ ਵਿਚ ਸ਼ਾਮਲ ਨਹੀਂ ਹੋਣਗੇ।

ਪਾਕਿਸਤਾਨ ਵਿਚ ਰਹਿੰਦੇ ਵੱਖ-ਵੱਖ ਖਿੱਤਿਆਂ ਦੇ ਵਸਨੀਕ ਵੀ ਮੁਸ਼ਕਲਾਂ ਤੋਂ ਮੁਕਤ ਨਹੀਂ ਹੋਣਗੇ। ਖਿਜ਼ਰ ਨੇ ਕਿਹਾ ਕਿ ਬੇਸ਼ਕ ਉਨ੍ਹਾਂ ਦਾ ਇਕੋ ਮਜ਼੍ਹਬ ਇਸਲਾਮ ਹੋਵੇਗਾ ਤਾਂ ਵੀ ਉਹ ਵੱਖ-ਵੱਖ ਬੋਲੀਆਂ ਬੋਲਦੇ ਹਨ, ਪੰਜਾਬੀ, ਸਿੰਧੀ, ਪਠਾਣ, ਬਲੋਚ ਇਕ ਦੂਜੇ ਤੋਂ ਬੜੇ ਵੱਖ ਹਨ। ਖਿਜ਼ਰ ਨੇ ਕਿਹਾ— ਜਿਨਾਹ ਨੂੰ ਪਾਕਿਸਤਾਨ ਦੀ ਪਰਿਭਾਸ਼ਾ ਬਹੁਤ ਪਹਿਲਾਂ ਦੇਣੀ ਚਾਹੀਦੀ ਸੀ ਪਰ ਸੱਤ ਸਾਲ ਪਹਿਲਾਂ ਜਿਨਾਹ ਨੂੰ ਖ਼ੁਦ ਪਤਾ ਨਹੀਂ ਸੀ ਪਾਕਿਸਤਾਨ ਕੀ ਹੁੰਦਾ ਹੈ। ਜਦੋਂ ਪਾਕਿਸਤਾਨ ਦੇ ਖ਼ਿਆਲ ਨਾਲ ਇਸਲਾਮ, ਕੁਰਾਨ ਅਤੇ ਪੈਗੰਬਰ ਸ਼ਬਦ ਜੁੜੇ, ਖਤਰਨਾਕ ਅਤੇ ਧੁੰਦਲਾ ਤਾਂ ਜ਼ਰੂਰ ਸੀ ਪਰ ਇਸ ਦੀ ਜੜ੍ਹ ਲੱਗ ਗਈ। ਖਿਜ਼ਰ ਨੇ ਮਿਸ਼ਨ ਨੂੰ ਕਿਹਾ ਕਿ ਪੰਜਾਬ ਦੀ ਵੰਡ ਕਿਸੇ ਸੂਰਤ ਵਿਚ ਨਹੀਂ ਹੋਣੀ ਚਾਹੀਦੀ।[27]

ਅਣਵੰਡੇ ਪੰਜਾਬ ਬਾਰੇ ਖਿਜ਼ਰ ਅਤੇ ਜਿਨਾਹ ਦੇ ਇਕੋ ਖਿਆਲ ਸਨ। ਹਿੰਦੂ ਬਹੁਗਿਣਤੀ ਵਾਲੇ ਇਲਾਕਿਆਂ ਦੀ ਗਰੁੱਪ ਸਕੀਮ ਮੁਸਲਮਾਨਾਂ ਵਲੋਂ ਨਕਾਰੀ ਗਈ ਜਿਨ੍ਹਾਂ ਨੂੰ ਨਤੀਜਿਆਂ ਦਾ ਪਤਾ ਸੀ, ਸਿੰਧੀ ਪਖਤੂਨ ਅਤੇ ਬਲੋਚ ਮੁਸਲਮਾਨ ਵੀ ਗਰੁੱਪਬੰਦੀ ਵਿਰੁੱਧ ਸਨ ਕਿਉਂਕਿ ਇਉਂ ਕਰਨ ਨਾਲ ਪੂਰੇ ਉੱਤਰ ਪੱਛਮੀ ਗਰੁੱਪ ਵਿਚ ਪੰਜਾਬੀਆਂ ਦੀ ਚੌਧਰ ਸਥਾਪਤ ਹੋ ਜਾਣੀ ਹੈ।[28]

ਪੰਜਾਬ ਵਿਚ ਅਮਨ ਪ੍ਰਾਂਤਕ ਤੇ ਕੌਮੀ ਸਿਆਸੀ ਲੀਡਰਾਂ, ਅੰਗਰੇਜ਼ ਅਤੇ ਭਾਰਤੀ ਅਫਸਰਾਂ ਦੇ ਵਿਹਾਰ ਉੱਪਰ ਨਿਰਭਰ ਸੀ ਤੇ ਇਸ ਗੱਲ ਤੇ ਵੀ ਨਿਰਭਰ ਕਿ ਭੜਕਾਊ, ਉਕਸਾਹਟਪੂਰਵਕ ਮਾਹੌਲ ਵਿਚ ਆਮ ਪੰਜਾਬੀ ਨਾ-ਪਸੰਦ ਗੱਲਾਂ ਨੂੰ ਕਿੰਨਾ ਕੁ ਨਜ਼ਰਅੰਦਾਜ਼ ਕਰਦਾ ਹੈ। ਆਲ ਇੰਡੀਆ ਲੀਡਰਸ਼ਿਪ ਨੇ 1946 ਵਿਚ ਪ੍ਰਾਂਤਕ ਮਾਹੌਲ ਸੰਵਾਰਨ ਲਈ ਕੁਝ ਨਹੀਂ ਕੀਤਾ।

ਜਿਨਾਹ ਨੇ ਦੋਸ਼ ਲਾਇਆ ਕਿ ਕਾਂਗਰਸ ਵਲੋਂ ਬੇਈਮਾਨੀ ਤਹਿਤ 16 ਮਈ ਦੀ ਸਕੀਮ ਮੰਨੀ ਗਈ। ਕਾਂਗਰਸ ਵਲੋਂ ਇਹੋ ਦੋਸ਼ ਲੀਗ ਤੇ ਲੱਗਿਆ। ਨਹਿਰੂ ਨੇ ਜੁਲਾਈ ਵਿਚ ਇਕ ਉੱਤੇਜਕ ਬਿਆਨ ਦੇ ਦਿੱਤਾ ਕਿ 16 ਮਈ ਦੀ ਸਕੀਮ ਵਿਚ ਜੋ ਮਰਜ਼ੀ ਲਿਖਿਆ ਹੈ, ਆਲ ਇੰਡੀਆ ਸੰਵਿਧਾਨਕ ਅਸੈਂਬਲੀ ਗਰੁੱਪਾਂ ਅਤੇ ਪ੍ਰਾਂਤਾਂ

ਦਾ ਅੰਤਿਮ ਫੈਸਲਾ ਕਰੇਗੀ। ਇਸ ਬਿਆਨ ਦਾ ਗੰਭੀਰ ਨੋਟਿਸ ਲੈਂਦਿਆਂ ਜਿਨਾਹ ਨੇ ਸਖ਼ਤ ਲਫ਼ਜ਼ਾਂ ਵਿਚ ਸਾਰੇ ਭਾਰਤ ਦੇ ਮੁਸਲਮਾਨਾਂ ਨੂੰ ਆਪਣੇ ਹੱਕ ਬਚਾਉਣ ਲਈ ਸਿੱਧਾ ਐਕਸ਼ਨ ਕਰਨ ਲਈ ਕਿਹਾ।

ਪੰਜਾਬ ਪ੍ਰਾਂਤ ਦੇ ਲੀਗ ਚੀਫ ਮਮਦੋਟ ਨੇ ਜੂਨ ਵਿਚ ਐਲਾਨ ਕੀਤਾ ਕਿ ਪਾਰਟੀ ਨੇ ਮਿਸ਼ਨ ਦੀ ਸਕੀਮ ਮੰਨੀ ਸੋ ਠੀਕ, ਸਾਡਾ ਮੰਤਵ ਅਜੇ ਵੀ ਖ਼ੁਦਮੁਖਤਾਰ ਸੁਤੰਤਰ ਪਾਕਿਸਤਾਨ ਹੈ।[29]

ਕਲਮ ਅਤੇ ਛੁਰੇ ਦੇ ਸਰਾਪੇ ਹੋਏ ਗਠਜੋੜ ਨੇ ਗਲੀਆਂ ਵਿਚ ਜੀਵਨ ਨੂੰ ਧਮਕੀ ਦਿੱਤੀ। ਚਾਕੂ, ਛੁਰੇ, ਬਰਛੇ, ਤਲਵਾਰਾਂ ਦੀ ਖਰੀਦ ਅਤੇ ਉਤਪਾਦਨ ਵਧ ਗਏ। ਹਿੰਦੂ, ਸਿੱਖ ਤੇ ਮੁਸਲਮਾਨ ਅਖ਼ਬਾਰ ਅੱਗ ਉਗਲਣ ਲੱਗੇ। ਬਾਤ ਦੇ ਬਤੰਗੜ ਬਣਨ ਲੱਗੇ। ਹਿੰਦੂ, ਮੁਸਲਿਮ, ਸਿੱਖ ਰੱਖਿਆ ਦਸਤੇ ਹਰਕਤ ਵਿਚ ਆਏ।

ਪੰਜਾਬ ਵਿਚ ਸੀ ਤਾਂ ਕਈ ਸਾਲਾਂ ਤੋਂ ਪਰ 1946 ਵਿਚ ਆਰ.ਐਸ.ਐਸ. ਤੇਜ਼ ਹੋ ਗਈ। ਇਹੀ ਹਾਲ ਮੁਸਲਿਮ ਲੀਗ ਨੈਸ਼ਨਲ ਗਾਰਡਜ਼ ਦਾ ਸੀ। ਸਿਖ ਵਲੰਟੀਅਰ ਪੂਰੇ ਪ੍ਰਾਂਤ ਵਿਚ ਤਾਂ ਜਥੇਬੰਦ ਨਹੀਂ ਹੋਏ ਪਰ ਲੋਕਲ ਹਰ ਥਾਂ ਮੌਜੂਦ ਸਨ। ਪੰਜਾਬ ਵਿਚ 1947 ਦੇ ਮੁਢਲੇ ਦਿਨਾਂ ਵਿਚ ਆਰ.ਐਸ.ਐਸ. ਦੇ ਸੰਤਾਲੀ ਹਜ਼ਾਰ ਤੇ ਮੁਸਲਿਮ ਲੀਗ ਦੇ ਤੇਈ ਹਜ਼ਾਰ ਗਾਰਡ ਸਨ।[30]

ਪੰਜਾਬੀ ਫੌਜ ਨੂੰ ਗੋਰੀ ਫੌਜ ਤੋਂ ਵੱਖ ਕਰਕੇ ਮਾਰਚ ਕਰਨ ਉੱਪਰ ਪਾਬੰਦੀ ਲਾ ਦਿੱਤੀ। ਜਿਹੜੇ ਹਿੰਦੂ, ਸਿੱਖ, ਮੁਸਲਮਾਨ ਫੌਜੀ ਸੁਭਾਸ਼ ਚੰਦਰ ਬੋਸ ਦੀ ਫੌਜ ਵਿਚ ਚਲੇ ਗਏ ਸਨ ਜਿਸਦਾ ਨਾਮ ਇੰਡੀਅਨ ਨੈਸ਼ਨਲ ਆਰਮੀ ਰੱਖਿਆ ਸੀ, ਉਨ੍ਹਾਂ ਨੂੰ ਟ੍ਰੇਨਿੰਗ ਦੇਣ ਦੇ ਬਹਾਨੇ ਇਕ ਥਾਂ ਰੋਕ ਲਿਆ। ਮਈ ਦੇ ਸ਼ੁਰੂ ਵਿਚ ਲਾਹੌਰ ਦੇ ਮਮਦੋਟ ਵਿਲਾ ਵਿਚ ਮੀਟਿੰਗ ਦਾ ਸਭ ਤੋਂ ਅਹਿਮ ਏਜੰਡਾ ਆਈਟਮ ਇਹ ਸੀ ਕਿ ਭਾਰਤੀ ਫੌਜ ਦੇ ਮੁਸਲਮਾਨ ਸਿਪਾਹੀਆਂ ਨੂੰ ਜੋਸ਼ੀਲੀ ਮੁਸਲਿਮ ਲੀਗ ਨੈਸ਼ਨਲ ਗਾਰਡਜ਼ ਵਿਚ ਕਿਵੇਂ ਤਬਦੀਲ ਕੀਤਾ ਜਾਏ। ਫਿਰੋਜ਼ ਖਾਨ ਨੂਨ ਨੇ ਗੁਜਰਾਤ ਵਿਚ ਆਪਣੀ ਤਕਰੀਰ ਦੌਰਾਨ ਕਿਹਾ ਕਿ ਹਰੇਕ ਮੁਸਲਮਾਨ ਜੁਆਨ ਨੂੰ ਹਰ ਵਕਤ ਆਪਣੇ ਕੋਲ ਤਲਵਾਰ ਰੱਖਣੀ ਚਾਹੀਦੀ ਹੈ।[31]

ਲੀਗ ਨੈਸ਼ਨਲ ਗਾਰਡਜ਼ ਦੇ ਪ੍ਰਾਂਤਕ ਪ੍ਰਬੰਧਕ ਮੀਆਂ ਖੁਰਸ਼ੀਦ ਅਨਵਰ ਤੇ ਲਾਹੌਰ ਕਾਰਪੋਰੇਸ਼ਨ ਦੀ ਲੀਗ ਗਰੁੱਪ ਦੇ ਮੀਆਂ ਅਮੀਰੁੱਦੀਨ ਨੇ ਤਲਵਾਰਾਂ, ਨੇਜ਼ੇ ਮਈ 1946 ਵਿਚ ਇਕੱਠੇ ਕੀਤੇ। ਅਜਿਹਾ ਆਰ.ਐਸ.ਐਸ. ਤੋਂ ਖ਼ਤਰੇ ਸਦਕਾ ਕੀਤਾ ਗਿਆ। ਇਸ ਮਹੀਨੇ ਦੇ ਅਖ਼ੀਰ ਵਿਚ ਮੁਸਲਿਮ ਲੀਗ ਨੈਸ਼ਨਲ ਗਾਰਡਜ਼ ਦਾ ਇਸਤਰੀ ਵਿੰਗ ਸਥਾਪਤ ਕੀਤਾ ਗਿਆ।

ਪੰਜਾਬ ਮੁਸਲਿਮ ਸਟੂਡੈਂਟਸ ਫੈਡਰੇਸ਼ਨ ਨੇ ਆਪਣੇ ਸਾਰੇ ਮੈਂਬਰ ਜੂਨ-ਜੁਲਾਈ ਵਿਚ ਨੈਸ਼ਨਲ ਗਾਰਡਜ਼ ਵਿਚ ਭਰਤੀ ਕਰ ਲਏ। ਇਨ੍ਹਾਂ ਨੂੰ ਲਾਹੌਰ ਦੇ ਇਸਲਾਮੀਆ ਕਾਲਜ ਵਿਚ ਅਤੇ ਕਾਂਗਰਸ ਵਿਚੋਂ ਹੁਣੇ ਲੀਗ ਵਿਚ ਗਏ ਲੀਡਰ ਮੀਆਂ ਇਫਤਿਖਾਰੁੱਦੀਨ ਦੀ ਵੱਡੀ ਬਾਘਬਣਪੁਰਾ ਹਵੇਲੀ ਵਿਚ ਟ੍ਰੇਨਿੰਗ ਦਿੱਤੀ ਗਈ।

ਇਫਤਿਖਾਰੁੱਦੀਨ ਦਾ ਵਾਰਸ ਮੌਲਾਨਾ ਦਾਊਦ ਗਜ਼ਨਵੀ ਪੰਜਾਬ ਕਾਂਗਰਸ

ਦਾ ਪ੍ਰਧਾਨ ਬਣਿਆ ਸੀ, ਜੁਲਾਈ ਵਿਚ ਕਾਂਗਰਸ ਨੂੰ ਛੱਡ ਗਿਆ। ਪੰਜਾਬ ਕਾਂਗਰਸ ਵਿਚ ਕੋਈ ਅਜਿਹਾ ਨਾ ਬਚਿਆ ਜਿਹੜਾ ਕਹਿ ਸਕੇ ਕਿ ਕਾਂਗਰਸ, ਮੁਸਲਮਾਨਾਂ ਦੇ ਹਿਤਾਂ ਦੀ ਰਾਖੀ ਕਰਦੀ ਹੈ। ਇਕ ਹੋਰ ਮੁਸਲਮਾਨ ਸਿਆਲਕੋਟ ਦਾ ਆਗਾ ਖਾਨ ਸੀ ਜਿਹੜਾ ਕਦੀ ਪ੍ਰਾਂਤ ਕਾਂਗਰਸ ਦਾ ਪ੍ਰਧਾਨ ਰਿਹਾ ਸੀ, ਛੱਡ ਗਿਆ। ਜ਼ਫਰ ਅਲੀ ਅਤੇ ਡਾ. ਮੁਹੰਮਦ ਆਲਮ ਤਾਂ ਬਹੁਤ ਪਹਿਲਾਂ ਕਾਂਗਰਸ ਨੂੰ ਅਲਵਿਦਾ ਕਹਿ ਚੁੱਕੇ ਸਨ।

ਆਰ.ਐਸ.ਐਸ. ਅਤੇ ਮੁਸਲਿਮ ਗਾਰਡਾਂ ਵਿਚ ਨਿਰੰਤਰ ਨਵੀਂ ਭਰਤੀ ਅਤੇ ਤਲਵਾਰਾਂ ਛੁਰਿਆਂ ਦਾ ਭੰਡਾਰਣ ਚਿੰਤਾਜਨਕ ਸੀ। ਸਰਕਾਰ ਦਖ਼ਲ ਦੇਣ ਤੋਂ ਝਿਜਕਦੀ। ਕਦੀ ਕਦੀ ਭੀੜਾਂ ਨਾ ਜੁੜਨ, ਅਹਿਤਿਆਤ ਵਜੋਂ ਦਫਾ 144 ਲਾ ਦਿੱਤੀ ਜਾਂਦੀ। ਅੰਗਰੇਜ਼ ਸਰਕਾਰ ਸੁੰਨ ਮਸੁੰਨ ਹੋ ਗਈ ਸੀ।[32] ਕਾਂਗਰਸ ਦਾ ਦੋਗਲਾਪਣ ਅਤੇ ਅੰਗਰੇਜ਼ਾਂ ਦਾ ਗੋਰਖਧੰਦਾ ਦੇਖਦਿਆਂ ਜਿਨਾਹ ਨੇ 'ਸਿੱਧੇ ਐਕਸ਼ਨ' ਦਾ ਬਿਆਨ ਦਿੱਤਾ ਜਿਸ ਨਾਲ ਕਲਕੱਤੇ ਵਿਚ ਪਹਿਲਾਂ ਹਿੰਦੂ ਕਤਲ ਹੋਏ ਫਿਰ ਹਿੰਦੂਆਂ ਨੇ ਕਈ ਗੁਣਾਂ ਵੱਧ ਮੁਸਲਮਾਨ ਕਤਲ ਕੀਤੇ। ਸਤੰਬਰ ਵਿਚ ਪੂਰਬੀ ਬੰਗਾਲ ਵਿਚ ਦੰਗੇ ਹੋਏ, ਸੈਂਕੜੇ ਹਿੰਦੂ ਕਤਲ ਹੋਏ, ਬਲਾਤਕਾਰ ਹੋਏ ਜਬਰੀ ਇਸਲਾਮ ਧਾਰਨ ਕਰਵਾਇਆ। ਅਕਤੂਬਰ ਨਵੰਬਰ ਬਿਹਾਰ ਦੇ ਕਤਲਿਆਮ ਵਿਚ ਸੱਤ ਹਜ਼ਾਰ ਮੁਸਲਮਾਨ ਕਤਲ ਹੋਏ। ਨਵੰਬਰ ਵਿਚ ਗੜ੍ਹਮੁਕਤੇਸ਼ਵਰ, ਯੂਪੀ ਵਿਚ ਭੜਕਣ ਕਾਰਨ ਹਜ਼ਾਰਾਂ ਮੁਸਲਮਾਨ ਮਰੇ।

ਪੰਜਾਬ ਵਿਚ 70% ਪੁਲਿਸ ਮੁਸਲਮਾਨਾਂ ਦੀ ਸੀ। ਜੇ ਮੁਸਲਮਾਨਾਂ ਨੇ ਵੱਡੀ ਪੱਧਰ ਤੇ ਦੰਗੇ ਸ਼ੁਰੂ ਕਰ ਦਿੱਤੇ, ਬਗਾਵਤ ਹੋ ਗਈ ਤਾਂ ਕੀ ਮੁਸਲਮਾਨ ਪੁਲਿਸ ਉਨ੍ਹਾਂ ਨੂੰ ਰੋਕੇਗੀ? ਅੰਗਰੇਜ਼ਾਂ ਨੂੰ ਸ਼ੱਕ ਸੀ। ਪੰਜਾਬ ਦੇ ਲੋਕਾਂ ਅਤੇ ਹਾਕਮਾਂ ਦੀ ਖੁਸ਼ਨਸੀਬੀ, ਸਿੱਧੇ ਐਕਸ਼ਨ ਦੇ ਬਿਆਨ ਦਾ ਇਥੇ ਅਸਰ ਨਹੀਂ ਹੋਇਆ। ਅੰਤ੍ਰਿਮ ਸਰਕਾਰ ਵਿਚ ਕਾਂਗਰਸ ਵਲੋਂ ਨਾਮਜ਼ਦ ਮੈਂਬਰ ਸ਼ਫਾਤ ਅਹਿਮਦ ਖਾਨ ਨੂੰ ਸ਼ਿਮਲੇ ਅਗਸਤ ਵਿਚ ਭਾਵੇਂ 'ਗੱਦਾਰ ਮੁਸਲਮਾਨ' ਕਹਿਕੇ ਛੁਰਾ ਮਾਰ ਦਿੱਤਾ ਪਰ ਇਸ ਨਾਲ ਵੀ ਹਿੰਸਾ ਨਹੀਂ ਭੜਕੀ। ਖਾਨ ਦੀ ਜਾਨ ਬਚ ਗਈ ਸੀ।

ਇਸ ਦਾ ਇਕ ਕਾਰਨ ਪੰਜਾਬੀਆਂ ਦੀ ਉਹ ਆਸ ਸੀ ਜਿਸ ਤਹਿਤ ਸਿੱਖ-ਲੀਗ ਸਮਝੌਤੇ ਦੀ ਸੰਭਾਵਨਾ ਸੀ। ਜੈਨਕਿਨਸ ਅਨੁਸਾਰ ਇਕ ਸਿੱਖ ਲੀਡਰ, ਜਿਹੜਾ ਕਈ ਵਾਰ ਮਾਸਟਰ ਤਾਰਾ ਸਿੰਘ ਅਤੇ ਬਲਦੇਵ ਸਿੰਘ ਨਾਲ ਟਕਰਾ ਜਾਂਦਾ, ਗਿਆਨੀ ਕਰਤਾਰ ਸਿੰਘ ਲੀਗ ਨਾਲ ਸੰਪਰਕ ਵਿਚ ਸੀ। ਜੈਨਕਿਨਸ ਨੇ ਦੇਖਿਆ, 'ਕੁਝ ਸਮੇਂ ਤੋਂ ਊਟਪਟਾਂਗ ਮਨੋਰਥ ਨਾਲ ਗਿਆਨੀ ਕਰਤਾਰ ਸਿੰਘ ਪਿਛਲੇ ਕੁਝ ਸਮੇਂ ਤੋਂ ਮੁਸਲਿਮ ਲੀਗ ਨਾਲ ਦਾਉ ਪੇਚ ਲੜਾ ਰਿਹਾ ਸੀ।'[33]

ਅਗਸਤ ਵਿਚ ਕਲਕੱਤੇ ਹੋਈ ਹਿੰਸਾ ਦੇ ਵੇਰਵੇ ਹਿੰਦੂ ਸਿੱਖ ਮੁਸਲਿਮ ਪਰੈੱਸ ਆਪੋ ਆਪਣੇ ਢੰਗ ਨਾਲ ਪੱਖਪਾਤੀ ਨਜ਼ਰੀਏ ਤੋਂ ਦੇ ਰਹੀ ਸੀ। ਪੰਜਾਬ ਦੇ ਬਹੁਤ ਸਾਰੇ ਹਿੰਦੂ ਮੁਸਲਮਾਨਾਂ ਨੇ ਤੇਜ਼ਾਬ ਅਤੇ ਹਥਿਆਰ ਜਮ੍ਹਾ ਕਰਨੇ ਸ਼ੁਰੂ ਕਰ ਦਿੱਤੇ।[34] ਅੰਮ੍ਰਿਤਸਰ ਵਿਚ 1919 ਦੇ ਹੀਰੋ ਸੈਫੁੱਦੀਨ ਕਿਚਲੂ ਨੇ ਅਗਲੇ ਮਹੀਨੇ ਹਿੰਦੂ ਸਿੱਖ

ਸੰਬੰਧ ਸੰਵਾਰਨ ਲਈ ਇਸੇ ਸ਼ਹਿਰ ਵਿਚ ਰੈਲੀ ਕਰਨ ਦਾ ਸੱਦਾ ਦਿੱਤਾ। ਕੁਝ ਕੁ ਸੌ ਲੋਕ ਇਕੱਠੇ ਹੋਏ ਜਦਕਿ ਲੀਗ ਦੇ ਸੱਦੇ ਤੇ ਪੰਜ ਹਜ਼ਾਰ ਤੋਂ ਵੱਧ ਹਾਜ਼ਰੀ ਰਹੀ।[35]

ਵਜ਼ੀਰਾਬਾਦ ਦੇ ਠਠੇਰਿਆਂ (ਵਧੀਕ ਹਿੰਦੂ ਸਨ) ਨੇ ਦੱਸਿਆ ਕਿ ਉੱਥੇ ਵੱਡੀ ਪੱਧਰ ਤੇ ਛੁਰਿਆਂ ਦੀ ਖਰੀਦ ਵੇਚ ਹੋ ਰਹੀ ਸੀ। ਜਿਨਾਹ ਨੇ ਅਕਤੂਬਰ ਵਿਚ ਲੀਗ ਦੀ ਟੀਮ ਜਿਸ ਵਿਚ ਲਿਆਕਤ, ਗ਼ਜ਼ਨਫਰ ਅਤੇ ਤਿੰਨ ਹੋਰ ਸਨ, ਅੰਤ੍ਰਿਮ ਸਰਕਾਰ ਵਿਚ ਭੇਜ ਦਿੱਤੇ। ਇਸ ਨਾਲ ਤਣਾਉ ਰਤਾ ਘਟਿਆ। ਜਿਨਾਹ ਵਲੋਂ ਨਾਮਜ਼ਦ ਮੈਂਬਰਾਂ ਵਿਚ ਇਕ ਜੋਗਿੰਦਰ ਨਾਥ ਮੰਡਲ, ਬੰਗਾਲ ਤੋਂ ਅਨੁਸੂਚਿਤ ਜਾਤੀ ਦਾ ਹਿੰਦੂ ਵੀ ਸੀ ਜੋ ਕਿਸੇ ਖ਼ਾਸ ਸਕੀਮ ਤਹਿਤ ਭੇਜਿਆ ਗਿਆ। ਜਿਨਾਹ ਦੀ ਚਾਲ ਤਹਿਤ ਪੰਜਾਬ ਵਿਚ ਉਸ ਦੀਆਂ ਰੈਲੀਆਂ ਦੌਰਾਨ ਅਨੁਸੂਚਿਤ ਜਾਤੀ ਦੇ ਹਿੰਦੂ ਅਤੇ ਮਜ਼੍ਹਬੀ ਸਿੱਖ ਦਿੱਸਣ ਲੱਗੇ।

ਆਲ ਇੰਡੀਆ ਆਰ.ਐਸ.ਐਸ. ਚੀਫ ਮਾਧਵ ਸਦਾਸ਼ਿਵ ਗੋਲਵਲਕਰ (1906-73) ਨਵੰਬਰ ਵਿਚ ਪੰਜਾਬ ਦੀਆਂ ਕੁਝ ਰੈਲੀਆਂ ਵਿਚ ਭਾਸ਼ਣ ਕਰਨ ਆਇਆ। ਉਸਨੇ ਬਹੁਤ ਸਾਰੀਆਂ ਬੰਦ ਕਮਰਾ ਮੀਟਿੰਗਾਂ ਕੀਤੀਆਂ। ਪੰਜਾਬ ਪੁਲਸ ਦੀ ਰਿਪੋਟ ਅਨੁਸਾਰ, ਪੂਰਬੀ ਬੰਗਾਲ ਦੇ ਨੋਖਲੀ ਹਿੰਦੂਆਂ ਨਾਲ ਕੀ ਹੋਇਆ ਸੀ, ਇਹ ਦਸਦਿਆਂ ਕੁਝ ਖ਼ਾਸ ਗਰੁੱਪਾਂ ਨੂੰ ਕਿਹਾ ਕਿ ਬੇਰਹਿਮੀ ਨਾਲ ਮੁਸਲਮਾਨਾਂ ਵਿਰੁੱਧ ਲੜੋ। ਲਾਠੀਆਂ, ਤਲਵਾਰਾਂ ਤੇ ਬਰਛਿਆਂ ਨਾਲ ਲੜਨਾ ਸਿੱਖੋ ਤੇ ਆਪਣੀ ਯੋਜਨਾ ਪੂਰੀ ਗੁਪਤ ਰੱਖੋ।[36]

ਪੰਜਾਬ ਦੇ ਸ਼ਹਿਰਾਂ ਵਿਚ ਡਿਫੈਂਸ ਦਸਤੇ ਕਾਇਮ ਹੋ ਗਏ ਪਰ ਬਿਹਾਰ ਅਤੇ ਨੋਖਲੀ ਵਾਂਗ ਨਾ ਤਣਾਉ ਹੋਇਆ ਨਾ ਫਸਾਦ ਭੜਕੇ। ਲੀਗ ਨੇ 'ਬਿਹਾਰ ਦਿਵਸ' ਮਨਾਉਣ ਦਾ ਸੱਦਾ ਦਿੱਤਾ, ਇਹ ਦਿਨ ਵੀ ਸ਼ਾਂਤ ਗੁਜ਼ਰ ਗਿਆ। ਪੰਜਾਬ ਵਿਚ 1946 ਦੇ ਆਖ਼ਰੀ ਮਹੀਨਿਆਂ ਤੱਕ ਪੰਜਾਬੀ ਅਕਲ ਟਿਕਾਣੇ ਤੇ ਰਹੀ। ਵੇਵਿਲ ਨੇ ਕਿਹਾ ਕਿ ਪੰਜਾਬ ਦੀ ਇਸ ਵਕਤ ਸਥਿਰਤਾ ਦਾ ਸਿਹਰਾ ਖਿਜ਼ਰ ਅਤੇ ਗਵਰਨਰ ਜੈਨਕਿਨਸ ਦੇ ਸਿਰ ਬਝਦਾ ਹੈ।[37]

ਖਿਜ਼ਰ ਵਿਰੁੱਧ ਲੀਗ ਦਾ ਅੰਦੋਲਨ ਚੱਲਦਾ ਰਿਹਾ ਤੇ ਹਿੰਦੂ ਮੁਸਲਿਮ ਡਿਫੈਂਸ ਦਸਤੇ ਤਿਆਰੀ ਵਿਚ ਲੱਗੇ ਰਹੇ। ਕਾਂਗਰਸ ਸਰਕਾਰ ਤੋਂ ਮੰਗ ਕਰ ਰਹੀ ਸੀ ਕਿ ਲੀਗ ਨੂੰ ਸੱਤਾ ਤੋਂ ਲਾਂਭੇ ਕਰੋ। ਲੀਗ ਕਾਂਗਰਸ ਨੂੰ ਕੱਢਣ ਦੀ ਮੰਗ ਕਰ ਰਹੀ ਸੀ ਜਿਸ ਨਾਲ ਪੰਜਾਬ ਵਿਚ ਮਾਹੌਲ ਦਿਨ-ਬ-ਦਿਨ ਅਸੁਰੱਖਿਅਕ ਹੁੰਦਾ ਗਿਆ।

19 ਨਵੰਬਰ ਨੂੰ ਘਬਰਾਏ ਹੋਏ ਜੈਨਕਿਨਸ ਨੇ ਖਿਜ਼ਰ ਅਤੇ ਯੂਨੀਅਨਿਸਟ-ਕਾਂਗਰਸ-ਸਿੱਖ ਮੰਤਰਾਲੇ ਨੇ ਪਬਲਿਕ ਸੇਫਟੀ ਆਰਡੀਨੈਂਸ ਲਾਗੂ ਕਰ ਦਿੱਤਾ। ਸ਼ੁਰੂ ਵਿਚ ਆਰਡੀਨੈਂਸ ਦਾ ਵਿਰੋਧ ਨਰਮ ਸੁਰ ਵਿਚ ਹੋਇਆ ਪਰ ਜਨਵਰੀ ਵਿਚ ਖਿਜ਼ਰ ਨੇ ਜਦੋਂ ਆਰ.ਐਸ.ਐਸ. ਅਤੇ ਮੁਸਲਿਮ ਲੀਗ ਨੈਸ਼ਨਲ ਗਾਰਡਜ਼ ਉੱਪਰ ਪਾਬੰਦੀ ਲਾ ਦਿੱਤੀ ਆਰ.ਐਸ.ਐਸ. ਸੁੱਸਰੀ ਵਾਂਗ ਸੌਂ ਗਿਆ ਪਰ ਲੀਗ ਦੀ ਪੰਜਾਬ ਲੀਡਰਸ਼ਿਪ ਦੀ ਪੂਰੀ ਹਮਾਇਤ ਸਦਕਾ ਮੁਸਲਿਮ ਗਾਰਡਜ਼ ਨੇ ਵਿਰੋਧ ਕੀਤਾ।[38]

ਇਫਤਿਖਾਰੁੱਦੀਨ ਮੁਸਲਿਮ ਗਾਰਡਜ਼ ਦੇ ਦਫਤਰ ਅੱਗੇ ਖਲੋ ਗਿਆ, ਪਰੇ ਹਟਣ

ਤੋਂ ਇਨਕਾਰ ਕਰ ਦਿੱਤਾ ਤੇ ਪੁਲਿਸ ਨੂੰ ਅੰਦਰ ਜਾਣੋ ਰੋਕ ਦਿੱਤਾ, ਗ੍ਰਿਫ਼ਤਾਰ ਕਰ ਲਿਆ ਗਿਆ। ਪੁਲਿਸ ਹੁਕਮ ਵਿਰੁੱਧ ਮਮਧੋਟ, ਨੂਨ, ਦੌਲਤਾਨਾ, ਸ਼ੌਕਤ ਹਯਾਤ ਅਤੇ ਕੁਝ ਹੋਰ ਲੀਡਰ ਆ ਗਏ। ਸਾਰੇ ਗ੍ਰਿਫ਼ਤਾਰ ਕਰ ਲਏ। ਇਸ ਨਾਲ ਮੁਸਲਮਾਨਾਂ ਵਿਚ ਖਿਜ਼ਰ ਵਿਰੁੱਧ ਗੁੱਸਾ ਪੈਦਾ ਹੋਇਆ। ਫਲਸਰੂਪ ਲੀਗ ਵੱਲ ਖਿੱਚ ਵਧੀ। ਮੁਸਲਮਾਨ ਇਹ ਦੇਖ ਕੇ ਖੁਸ਼ ਹੋਏ ਕਿ ਆਖ਼ਰ ਉਨ੍ਹਾਂ ਦੇ ਲੀਡਰ ਵੀ ਅੰਗਰੇਜ਼ਾਂ ਦੀਆਂ ਜੇਲ੍ਹਾਂ ਵਿਚ ਜਾਣ ਲੱਗੇ ਹਨ।[39]

ਸਿਆਸੀ ਸੂਝ ਦੀ ਘਾਟ ਕਾਰਨ ਖਿਜ਼ਰ ਨੂੰ ਪਤਾ ਨਾ ਲੱਗੇ ਕਿ ਕੀ ਕਰੇ, ਜੈਨਕਿਨਸ ਨੇ ਪੇਥਿਕ-ਲਾਰੰਸ ਨੂੰ ਲਿਖਿਆ ਕਿ ਲੀਗ ਛਾ ਜਾਏਗੀ। ਉਹ ਨਹੀਂ ਚਾਹੁੰਦਾ ਸੀ ਕਿ ਲੀਗ ਦੇ ਲੀਡਰਾਂ ਨੂੰ ਗ੍ਰਿਫ਼ਤਾਰ ਕਰੇ ਪਰ ਉਨ੍ਹਾਂ ਦੀ ਹੈਂਕੜਬਾਜ਼ੀ ਅੱਗੇ ਗੋਡੇ ਤਾਂ ਨਹੀਂ ਟੇਕੇ ਜਾ ਸਕਦੇ।[40] ਆਮ ਪਬਲਿਕ ਦਾ ਏਨਾ ਦਬਾਅ ਪਿਆ ਕਿ ਚਾਰ ਦਿਨ ਦੇ ਅੰਦਰ ਸਾਰੇ ਨੇਤਾ ਰਿਹਾਅ ਕਰਨੇ ਪਏ ਕਿਉਂਕਿ ਖਿਜ਼ਰ ਨੇ ਆਰਡੀਨੈਂਸ ਵਾਪਸ ਲੈ ਲਿਆ।

ਤੈਸ਼ ਵਿਚ ਆ ਕੇ ਖਿਜ਼ਰ ਨੇ ਲੀਡਰ ਗ੍ਰਿਫ਼ਤਾਰ ਤਾਂ ਕਰ ਲਏ ਪਰ ਪੰਜਾਬ ਵਿਚ ਤੂਫਾਨ ਖੜ੍ਹਾ ਹੋ ਗਿਆ। ਹੱਤਾਸ਼ ਖਿਜ਼ਰ ਨੇ ਜੈਨਕਿਨਸ ਕੋਲ ਤਜਵੀਜ਼ ਰੱਖੀ ਕਿ ਕਿਉਂ ਨਾ ਖ਼ੁਦਮੁਖਤਾਰ ਬਹੁਧਰਮੀ ਪੰਜਾਬ ਕਾਇਮ ਕੀਤਾ ਜਾਵੇ ਜਿਹੜਾ ਭਾਰਤ ਅਤੇ ਪਾਕਿਸਤਾਨ ਦੋਹਾਂ ਤੋਂ ਵੱਖ ਹੋਵੇ। ਉਸਦੀ ਇਹ ਖਾਬ ਖਿਆਲੀ ਕਈ ਸਾਲ ਲੇਟ ਸੀ ਤੇ ਖਿਜ਼ਰ ਨੇ ਇਸ ਵਾਸਤੇ ਕੋਈ ਜ਼ੋਰ ਵੀ ਨਹੀਂ ਲਾਇਆ।[41]

ਇਨ੍ਹਾਂ ਤਾਜ਼ੀਆਂ ਗ੍ਰਿਫ਼ਤਾਰੀਆਂ ਉੱਤੇ ਮੁਸਲਮਾਨ ਪੰਜਾਬੀ ਨਾਰਾਜ਼ ਸਨ ਪਰ ਹਿੰਦੂ ਖੁਸ਼ ਲੱਗੇ। ਉਨ੍ਹਾਂ ਨੂੰ ਲੱਗਾ ਇਹ ਗੱਲ ਸਾਫ ਹੋ ਗਈ ਹੈ ਕਿ ਲੀਗ ਦੇ ਅੰਦੋਲਨ ਕਾਰਨ ਖਿਜ਼ਰ ਦੀ ਮਨਿਸਟਰੀ ਦੀ ਥਾਂ ਹੋਰ ਨਵੀਂ ਵਜ਼ਾਰਤ ਨਹੀਂ ਬਣੇਗੀ। ਦੇਖਦਿਆਂ ਕਿ ਲੀਗ ਦਾ ਅੰਦੋਲਨ ਪੰਜਾਬ ਦੇ ਹਿੰਦੂ ਸਿੱਖਾਂ ਨੂੰ ਪ੍ਰਾਂਤ ਦੀ ਵੰਡ ਕਰਨ ਦੀ ਮੰਗ ਵੱਲ ਧੱਕ ਰਿਹਾ ਹੈ, 8 ਫਰਵਰੀ ਨੂੰ ਜੈਨਕਿਨਸ ਨੇ ਵੇਵਿਲ ਨੂੰ ਤਾਰ ਭੇਜੀ—

> ਮੌਜੂਦਾ ਸਰਹੱਦਾਂ ਅੰਦਰ ਪੰਜਾਬ ਦੀ ਕੋਈ ਇਕ ਕਮਿਊਨਿਟੀ ਰਾਜ ਕਰ ਸਕੇ, ਸੰਭਵ ਨਹੀਂ। ਬਦਨੀਤ ਨਾਲ ਮੁਸਲਿਮ ਲੀਗ, ਮੁਸਲਮਾਨਾਂ ਨੂੰ ਦੱਸ ਰਹੀ ਹੈ ਕਿ ਅਣਵੰਡੇ ਪੰਜਾਬ ਦੀ ਲੀਡਰਸ਼ਿਪ ਮੁਸਲਮਾਨਾਂ ਕੋਲ ਰਹੇਗੀ ਇਹ ਯਕੀਨੀ ਹੈ। ਉਨ੍ਹਾਂ ਨੂੰ ਇਹ ਕੋਈ ਪਤਾ ਨਹੀਂ ਇਸ ਦੇ ਕੀ ਲਾਭ ਹੋਣਗੇ ਪਰ ਇਸ ਮਾਹੌਲ ਵਿਚ ਸਿੱਖ ਪੰਜਾਬ ਦੇ ਬਟਵਾਰੇ ਦੀ ਮੰਗ ਕਰਨਗੇ। ਇਸ ਗੱਲ ਨੂੰ ਸਮਝਣ ਲਈ ਕਿਸੇ ਕੋਲ ਅਕਲ ਹੈ ਹੀ ਨਹੀਂ।[42]

ਇਕ ਹਫਤੇ ਮਗਰੋਂ ਜੈਨਕਿਨਸ ਨੇ ਵੇਵਿਲ ਨੂੰ ਲਿਖਿਆ ਕਿ ਅਣਵੰਡੇ ਪੰਜਾਬ ਉੱਪਰ ਮੁਸਲਮਾਨਾਂ ਦਾ ਰਾਜ ਹੋਵੇ, ਲੀਗ ਦੀ ਇਹ ਮਨਸ਼ਾ ਪੂਰੀ ਨਹੀਂ ਹੋ ਸਕਦੀ। ਇਹੀ ਨਹੀਂ ਕਿ ਹਿੰਦੂ ਸਿੱਖ ਇਸਦਾ ਵਿਰੋਧ ਕਰਨਗੇ, ਲੀਗ ਵਿਚ ਖ਼ੁਦ ਇਹ ਯੋਗਤਾ ਨਹੀਂ ਕਿ ਪੂਜੇ ਪੰਜਾਬ ਨੂੰ ਆਪਣੀ ਹਮਾਇਤ ਵਿਚ ਕਰ ਸਕੇ।[43] ਇਹ ਗੱਲ ਉਨ੍ਹਾਂ ਦੀ ਸਮਝ ਵਿਚ ਸੀ ਕਿ ਨਹੀਂ, ਲੀਗ ਦੇ ਲੀਡਰ ਅੰਦੋਲਨ ਧੂਈ ਗਏ। ਹਿੰਦੂਆਂ ਸਿੱਖਾਂ ਨੂੰ ਦਿਸਿਆ ਕਿ ਸਾਰੀ ਖੇਡ ਮੁਸਲਿਮ ਹਕੂਮਤ ਵਾਸਤੇ ਹੋ ਰਹੀ ਹੈ।

ਪ੍ਰਤੀਕਰਮ ਵਜੋਂ ਫਰਵਰੀ ਦੇ ਅੱਧ ਵਿਚ ਮਾਸਟਰ ਤਾਰਾ ਸਿੰਘ ਨੇ ਸਿੱਖਾਂ ਦੀ ਜੁਝਾਰੂ ਫੌਜ ਬਣਾਉਣ ਦਾ ਹੋਕਾ ਦਿੱਤਾ ਜਿਸਦਾ ਨਾਮ ਉਸਨੇ ਅਕਾਲ ਫੌਜ ਰੱਖਿਆ। ਲੀਗ ਗਾਰਡਾਂ ਅਤੇ ਆਰ.ਐਸ.ਐਸ. ਦੇ ਮੁਕਾਬਲੇ ਪੂਰੇ ਪੰਜਾਬ ਵਿਚ ਸਿੱਖ ਡਿਫੈਂਸ ਦਸਤੇ ਬਣ ਗਏ। ਛੋਟੀ ਕਿਰਪਾਨ ਤੋਂ ਇਲਾਵਾ ਸਿੱਖਾਂ ਨੂੰ ਤਾਂ ਬਰਛਾ ਰੱਖਣ ਦਾ ਵੀ ਹੱਕ ਸੀ। ਬਹੁਤ ਸਾਰੇ ਸਿੱਖਾਂ ਨੇ ਇਸ ਸਮੇਂ ਨਿਹੰਗਾਂ ਤੋਂ ਅੰਮ੍ਰਿਤ ਛਕਿਆ।

ਕੁਝ ਦਿਨ ਬਾਦ 20 ਫਰਵਰੀ ਨੂੰ ਪੰਜਾਬ ਅੱਗ ਦੀਆਂ ਲਪਟਾਂ ਵਿਚ ਘਿਰ ਗਿਆ। ਲੰਡਨ ਤੋਂ ਬਾਦਸ਼ਾਹ ਦਾ ਬਿਆਨ ਆਇਆ ਕਿ ਅੰਗਰੇਜ਼ ਹਰ ਹਾਲਤ ਜੂਨ 1948 ਤੱਕ ਭਾਰਤ ਛੱਡ ਕੇ ਚਲੇ ਜਾਣਗੇ, ਯਾਨੀ ਕਿ 16 ਕੁ ਮਹੀਨਿਆਂ ਅੰਦਰ ਅੰਦਰ। ਪ੍ਰਧਾਨਮੰਤਰੀ ਐਟਲੀ ਨੇ ਕਿਹਾ ਕਿ ਜਾਂਦੀ ਹੋਈ ਹਕੂਮਤ ਕਿਸੇ ਰੂਪ ਵਿਚ ਕੇਂਦਰੀ ਸਰਕਾਰ ਤੇ ਕੁਝ ਇਲਾਕਿਆਂ ਵਿਚ ਪ੍ਰਾਂਤਕ ਸਰਕਾਰਾਂ ਕਿਸੇ ਤਰਕਸੰਗਤ ਤਰੀਕੇ ਨਾਲ ਭਾਰਤੀਆਂ ਨੂੰ ਸੌਂਪ ਦਏਗੀ। ਐਟਲੀ ਨੇ ਇਹ ਵੀ ਕਿਹਾ ਕਿ ਵੇਵਿਲ ਦੀ ਥਾਂ ਵਾਇਸਰਾਇ ਲਾਰਡ ਲੂਈ ਮਾਊਂਟਬੇਟਨ ਆ ਰਿਹਾ ਹੈ। ਛਿਆਲੀ ਸਾਲਾ ਮਾਊਂਟਬੇਟਨ ਐਡਮਿਰਲ ਸੀ ਤੇ ਬਾਦਸ਼ਾਹ ਜਾਰਜ ਛੇਵੇਂ ਦਾ ਰਿਸ਼ਤੇਦਾਰ।

ਜੈਨਕਿਨਸ ਨੇ ਸਰਕਾਰ ਨੂੰ ਕਿਹਾ ਸੀ ਕਿ ਹਕੂਮਤ ਉਕਤ ਕਿਸਮ ਦਾ ਐਲਾਨ ਬਿਲਕੁਲ ਨਾ ਕਰੇ। 16 ਫਰਵਰੀ ਨੂੰ ਉਸਨੇ ਭਾਂਪ ਲਿਆ ਕਿ ਜਦੋਂ ਜਾਣ ਗਏ, ਅੰਗਰੇਜ਼ ਜਾ ਰਹੇ ਹਨ, ਸਭ ਪਾਰਟੀਆਂ ਪੰਜਾਬ ਵਿਚ ਵਧ ਤੋਂ ਵੱਧ ਇਲਾਕਾ, ਵੱਧ ਤੋਂ ਵੱਧ ਸੱਤਾ ਵਾਸਤੇ ਝਪਟ ਪੈਣਗੀਆਂ, ਲੋੜ ਪੈਣ ਤੇ ਜ਼ਬਰਦਸਤੀ ਕਰਨਗੀਆਂ।[44] ਵੇਵਿਲ ਨੂੰ ਆਪਣੀ ਬਰਤਰਫੀ ਦਾ ਝਟਕਾ ਤਾਂ ਲੱਗਾ ਹੀ ਉਸਨੇ ਵੀ ਸੋਚਿਆ ਕਿ ਹਕੂਮਤ ਦੀ ਵਿਦਾਇਗੀ ਦੀ ਤਰੀਕ ਦੱਸਣ ਨਾਲ ਰਾਜ ਦੀ ਤਾਕਤ ਖੇਹ ਹੋ ਜਾਏਗੀ, ਅਫਸਰਾਂ ਤੇ ਸਿਪਾਹੀਆਂ ਦੇ ਹੌਸਲੇ ਢੇਰੀ ਹੋ ਜਾਣਗੇ। ਇਹੀ ਖਿਆਲ ਕਮਾਂਡਰ ਇਨ ਚੀਫ ਜਰਨੈਲ ਆਚਿਨਲਿਕ ਦਾ ਸੀ।

ਪਰ ਜਾਂਦੇ ਸਾਮਰਾਜ ਨੇ ਆਪਣੇ ਭਾਰਤੀ ਅਫਸਰਾਂ ਦੀ ਸਲਾਹ ਨਜ਼ਰਅੰਦਾਜ਼ ਕਰ ਦਿੱਤੀ। ਜਿਥੇ ਪੂਰੀ ਸਦੀ ਦੀ ਮਿਹਨਤ ਇਕ ਇਕ ਜ਼ਿਲ੍ਹੇ ਦਾ ਵਿਕਾਸ ਕਰਨ ਵਾਸਤੇ ਲੱਗੀ ਸੀ, ਕੁਝ ਕੁ ਘੰਟਿਆਂ ਅੰਦਰ ਪੰਜਾਬ ਉੱਪਰੋਂ ਲੰਡਨ ਦੀ ਮਨ ਮਰਜ਼ੀ ਉੱਠ ਗਈ। ਸਾਰਾ ਧਿਆਨ ਇਸ ਪਾਸੇ ਲੱਗ ਗਿਆ ਕਿ ਵਾਪਸੀ ਵਕਤ ਗੋਰਿਆਂ ਦਾ ਘੱਟ ਤੋਂ ਘੱਟ ਨੁਕਸਾਨ ਹੋਵੇ ਤੇ ਫਟਾਫਟ ਜ਼ਿੰਮੇਵਾਰੀ ਭਾਰਤੀਆਂ ਉੱਪਰ ਸੁੱਟ ਦਿਉ। 'ਤੁਸੀਂ ਕਿਹਾ ਸੀ ਜਾਉ, ਭਾਰਤ ਛੱਡੋ, ਲਉ ਅਸੀਂ ਚੱਲੇ, ਹੁਣ ਤੁਸੀਂ ਜਾਣੋ ਤੁਹਾਡਾ ਕੰਮ ਜਾਣੇ।' ਉਨ੍ਹਾਂ ਦੀ ਦਲੀਲ ਸਹੀ ਸੀ ਪਰ ਇਸ ਤੋਂ ਪਹਿਲਾਂ ਤਾਂ ਭਾਰਤੀਆਂ ਦੀਆਂ ਮੰਗਾਂ ਹਮੇਸ਼ਾਂ ਇਉਂ ਮੰਨੀਆਂ ਨਹੀਂ ਸਨ।

ਹਿੰਦੂ, ਸਿੱਖ, ਮੁਸਲਮਾਨ ਪੰਜਾਬੀਆਂ ਦੀ ਖਿਜ਼ਰ ਸਰਕਾਰ ਮਿਲ ਜੁਲ ਕੇ ਚਲ ਸਕੇ ਇਸ ਦੀ ਸੰਭਾਵਨਾ ਨਹੀਂ ਕਿਉਂਕਿ ਮੁਸਲਮਾਨ ਇਸ ਨੂੰ ਬਰਦਾਸ਼ਤ ਨਹੀਂ ਕਰਦੇ। ਲੀਗ ਅੰਦੋਲਨ ਛਾਲਾਂ ਮਾਰਦਾ ਵਧਿਆ। ਔਰਤਾਂ ਸੜਕਾਂ ਤੇ ਆ ਉਤਰੀਆਂ। ਵਿਦਿਆਰਥੀਆਂ ਨੇ ਸਰਕਾਰੀ ਇਮਾਰਤਾਂ ਉੱਪਰ ਲੀਗ ਦੇ ਝੰਡੇ ਲਹਿਰਾ ਦਿੱਤੇ ਤੇ ਟਰੇਨਾਂ ਰੋਕ ਲਈਆਂ। ਖਿਜ਼ਰ ਦੇ ਬੰਦੇ ਉਸ ਨੂੰ ਛੱਡ ਗਏ, ਰਿਸ਼ਤੇਦਾਰ ਬੁਰਾ ਭਲਾ

ਬੋਲਣ ਲੱਗੇ। ਉਸਦੇ ਪਰਿਵਾਰ ਦੇ ਇਕ ਬੱਚੇ ਦਾ ਵਾਕ ਉਸ ਦੀ ਡੁਬਦੀ ਬੇੜੀ ਦੇ ਆਖਰੀ ਤਿਣਕੇ ਵਰਗੀ ਝਲਕ ਦਿਖਾਉਂਦਾ ਹੈ— ਮੇਰੇ ਦੋਸਤ ਕਹਿੰਦੇ ਨੇ ਤੁਸੀਂ ਮੁਸਲਮਾਨ ਨਹੀਂ।[45]

ਪਤਾ ਲੱਗਾ ਕਿ ਖਿਜ਼ਰ ਸਰਕਾਰ ਟੁੱਟ ਰਹੀ ਹੈ, ਐਤਵਾਰ 2 ਮਾਰਚ ਲੀਗ ਨੇ ਫਤਿਹ ਦਿਨ ਮਨਾਇਆ। ਇਸੇ ਰਾਤ ਉਸਨੇ ਅਸਤੀਫਾ ਦੇ ਦਿੱਤਾ। ਤਿੰਨ ਮਾਰਚ ਨੂੰ ਸਿੱਖ, ਹਿੰਦੂ ਵਿਧਾਇਕਾਂ ਨੇ ਬਦਲਵੀਂ ਲੀਗ ਵਜ਼ਾਰਤ ਨੂੰ ਹਮਾਇਤ ਦੇਣੋਂ ਇਨਕਾਰ ਕਰ ਦਿੱਤਾ ਇਸ ਕਰਕੇ ਬਣ ਨਹੀਂ ਸਕੀ। ਮਾਸਟਰ ਤਾਰਾ ਸਿੰਘ ਨੇ ਪੰਜਾਬ ਵਿਧਾਨ ਕੌਂਸਲ ਦੀਆਂ ਪੌੜੀਆਂ ਵਿਚ ਖਲੋ ਕੇ ਮਿਆਨ ਵਿਚੋਂ ਕਿਰਪਾਨ ਬਾਹਰ ਕੱਢੀ ਤੇ ਨੰਗੀ ਕਿਰਪਨ ਹਵਾ ਵਿਚ ਲਹਿਰਾਉਂਦਿਆਂ ਲਲਕਾਰਿਆ— ਸਿੱਖ, ਮੁਸਲਮਾਨਾਂ ਦੀ ਹਕੂਮਤ ਅਧੀਨ ਨਹੀਂ ਰਹਿਣਗੇ ਨਾ ਪਾਕਿਸਤਾਨ ਬਣਨ ਦੇਣਗੇ।

ਆਉਂਦੇ ਕੁਝ ਦਿਨਾਂ ਅੰਦਰ ਤਾਰਾ ਸਿੰਘ ਦੀ ਨੰਗੀ ਕਿਰਪਾਨ ਵਾਲੇ ਜੋਸ਼ ਵਿਰੁੱਧ ਮੁਸਲਿਮ ਭੀੜਾਂ ਨੇ ਲਾਹੌਰ ਵਿਚ ਹਿੰਸਾ ਸ਼ੁਰੂ ਕੀਤੀ ਜਿਹੜੀ ਦਿਨ-ਬ-ਦਿਨ ਬਾਕੀ ਸ਼ਹਿਰਾਂ ਤੱਕ ਅੱਪੜੀ। ਇਸ ਘਟਨਾ ਨੇ 1947 ਦੇ ਪੰਜਾਬ ਦੇ ਭਵਿੱਖ ਉੱਪਰ ਹਰ ਪਹਿਲੂ ਤੇ ਅਸਰ ਪਾਇਆ।

ਪੁਰਾਣੇ ਅਨਾਰਕਲੀ ਬਾਜ਼ਾਰ ਨੇੜੇ ਕਪੂਰਥਲਾ ਹਾਊਸ ਲਾਹੌਰ ਵਿਚ ਤਿੰਨ ਮਾਰਚ ਨੂੰ ਇਕ ਹੋਰ ਘਟਨਾ ਵੀ ਘਟੀ। ਹਿੰਦੂਆਂ ਸਿੱਖਾਂ ਨੇ ਪਾਕਿਸਤਾਨ ਦਾ ਵਿਰੋਧ ਕਰਨ ਵਾਸਤੇ ਅੰਦੋਲਨ ਕਰਨਾ ਹੈ ਜਿਸਨੂੰ ਮਾਸਟਰ ਤਾਰਾ ਸਿੰਘ ਲੀਡ ਕਰਨਗੇ। ਐਲਾਨ ਹੋਇਆ ਕਿ 11 ਮਾਰਚ ਪਾਕਿਸਤਾਨ-ਵਿਰੋਧੀ ਦਿਵਸ ਵਜੋਂ ਮਨਾਇਆ ਜਾਵੇ। ਤਾਰਾ ਸਿੰਘ ਨੇ ਹਿੰਦੂ ਸਿੱਖਾਂ ਨੂੰ ਵੰਗਾਰਿਆ ਕਿ ਉਹ ਜਾਪਾਨੀਆਂ ਤੇ ਨਾਜ਼ੀਆਂ ਵਾਂਗ ਖੁਦਕਸ਼ੀਆਂ ਲਈ ਤਿਆਰ ਰਹਿਣ। ਸਿੱਖ ਪਹਿਲਾਂ ਪੰਜਾਬ ਤੇ ਰਾਜ ਕਰ ਚੁੱਕੇ ਹਨ, ਹੁਣ ਫਿਰ ਕਰਨਗੇ।[46] ਕਪੂਰਥਲਾ ਹਾਊਸ ਵਿਚੋਂ ਬਾਕੀ ਹਿੰਦੂ ਸਿੱਖ ਲੀਡਰਾਂ ਤੋਂ ਇਲਾਵਾ ਗਿਆਨੀ ਕਰਤਾਰ ਸਿੰਘ ਵੀ ਬੋਲਿਆ।

ਅਗਲੇ ਹੀ ਦਿਨ ਲਾਹੌਰ ਅੰਮ੍ਰਿਤਸਰ ਵਿਚ ਕਤਲੇਆਮ ਸ਼ੁਰੂ ਹੋ ਗਿਆ, ਫਿਰ ਛੇਤੀ ਹੀ ਰਾਵਲਪਿੰਡੀ ਅਤੇ ਮੁਲਤਾਨ ਵਿਚ। ਇਹਨਾਂ ਚਾਰੇ ਸ਼ਹਿਰਾਂ ਵਿਚ ਪਹਿਲੇ ਦੋ ਸਿੱਖ ਬਹੁਗਿਣਤੀ ਦੇ ਅਤੇ ਪਿਛਲੇ ਦੋ ਮੁਸਲਿਮ ਬਹੁਗਿਣਤੀ ਵਸੋਂ ਦੇ ਸ਼ਹਿਰ ਸਨ। ਇਸ ਪਿਛੋਂ ਪਿੰਡਾਂ ਵਿਚ ਵੱਡੀ ਗਿਣਤੀ ਵਿਚ ਕਤਲ ਸ਼ੁਰੂ ਹੋ ਗਏ। ਰਾਵਲਪਿੰਡੀ, ਅਟਕ, ਜਿਹਲਮ ਅਤੇ ਮੀਆਂਵਾਲੀ ਸ਼ਹਿਰਾਂ ਨਜ਼ਦੀਕ ਪਿੰਡਾਂ ਵਿਚ ਹਿੰਦੂ ਸਿੱਖ ਬਹੁਤ ਘੱਟ ਗਿਣਤੀ ਵਿਚ ਸਨ। ਪੰਜ ਮਾਰਚ ਨੂੰ ਜੈਨਕਿਨਸ ਨੇ ਗਵਰਨਰੀ ਰਾਜ ਲਾਗੂ ਕਰਕੇ ਹਰ ਕਿਸਮ ਦੇ ਇਕੱਠਾਂ ਤੇ ਮਾਰਚਾਂ ਉੱਤੇ ਪਾਬੰਦੀ ਲਾ ਦਿੱਤੀ, ਗਿਆਰਾਂ ਮਾਰਚ ਵਾਲੇ ਮਾ. ਤਾਰਾ ਸਿੰਘ ਦੇ ਪਾਕਿਸਤਾਨ ਵਿਰੋਧੀ ਕੂਚ ਉੱਤੇ ਵੀ।

ਸਿੱਖ ਜਾਂ ਹਿੰਦੂ ਸਿੱਖ ਇਕੱਠੇ ਹੋ ਕੇ ਪਾਕਿਸਤਾਨ ਮੁਰਦਾਬਾਦ ਦੇ ਨਾਅਰੇ ਲਾਉਂਦੇ ਜਿਸ ਨਾਲ ਮੁਸਲਮਾਨ ਭੜਕ ਉੱਠਦੇ ਜਾਂ ਇਹ ਕਹੋ ਭੜਕਣ ਦਾ ਬਹਾਨਾ ਲੱਭ ਲੈਂਦੇ ਤੇ ਹਿੰਸਾ ਸ਼ੁਰੂ ਹੋ ਜਾਂਦੀ। ਸਾਰੇ ਮਾਰਚ 1947 ਵਿਚ ਇਹੋ ਵਰਤਾਰਾ ਦੁਹਰਾਇਆ ਜਾਂਦਾ ਰਿਹਾ। ਕੇਵਲ ਅੰਮ੍ਰਿਤਸਰ ਵਿਚ ਉਲਟ ਹੋਇਆ,

ਇਥੇ 100 ਕਤਲ ਹੋਏ ਜਿਨ੍ਹਾਂ ਵਿਚ ਮੁਸਲਮਾਨ ਲਾਸ਼ਾਂ ਦੀ ਗਿਣਤੀ ਵਧੀਕ ਸੀ। ਦੂਜੀਆਂ ਥਾਵਾਂ ਤੇ ਹਿੰਦੂ ਸਿੱਖ ਕਤਲ ਹੋਏ। ਪੰਜਾਬ ਪੁਲਸ ਜਾਂ ਤਾਂ ਖਾਮੋਸ਼ ਦਰਸ਼ਕ ਹੁੰਦੀ, ਕਦੀ ਕਦਾਈਂ ਆਪਣੇ ਫਿਰਕੇ ਦੇ ਹੱਕ ਵਿਚ ਹਿੰਸਾ ਵਿਚ ਸ਼ਾਮਲ ਹੁੰਦੀ।

ਇਕ ਅਕਾਲੀ ਨੇਤਾ ਲਾਭ ਸਿੰਘ ਦੀ ਮੌਤ ਹਿਰਦੇਵੇਧਕ ਸੀ। ਉਹ ਜਲੰਧਰ ਦੀਆਂ ਮੁਸਲਮਾਨ ਬਸਤੀਆਂ ਵਿਚ ਸਿੱਖਾਂ ਵਲੋਂ ਕੀਤੀ ਹਿੰਸਾ ਦੀ ਖਿਮਾ ਮੰਗਦਾ ਫਿਰਦਾ ਸੀ ਤਾਂ ਕਿ ਕੁਝ ਠੰਡ ਵਰਤ ਸਕੇ। ਇਕ ਮੁਸਲਮਾਨ ਜੁਆਨ ਨੇ ਗੋਲੀ ਦਾਗੀ, ਲਾਭ ਸਿੰਘ ਥਾਏਂ ਮਰ ਗਿਆ।[47] ਹਰੇਕ ਥਾਂ ਤੇ ਕੁਝ ਬਹਾਦਰ ਬੰਦੇ ਵਿਰੋਧੀ ਧਿਰ ਵਿਚ ਹੁੰਦੇ ਸਨ ਜਿਹੜੇ ਕਤਲਾਂ ਨੂੰ ਰੋਕਦੇ, ਡਾਕਟਰਾਂ ਨੇ ਧਰਮਾਂ ਦੇ ਰੱਫੜ ਤੋਂ ਪਰੇ ਹਟ ਕੇ ਆਪਣਾ ਧਰਮ ਨਿਭਾਇਆ। ਮਰੀਜ਼ਾਂ ਨੂੰ, ਜ਼ਖਮੀਆਂ ਨੂੰ ਉਮਰਾਂ ਦਿੱਤੀਆਂ। ਅੰਮ੍ਰਿਤਸਰ ਹਸਪਤਾਲ ਵਿਚ ਦਾਖਲ ਮੁਸਲਮਾਨ ਜ਼ਖਮੀਆਂ ਉੱਪਰ ਹਮਲਾ ਕਰਨ ਲਈ ਆਈ ਹਿੰਦੂ ਸਿੱਖਾਂ ਦੀ ਭੀੜ ਨੂੰ ਰੋਕਦਿਆਂ ਡਾਕਟਰ ਪਰਸ਼ੋਤਮ ਦੱਤ ਨੇ ਲਲਕਾਰਾ ਮਾਰਿਆ—

> ਜਦੋਂ ਤੱਕ ਅਸੀਂ ਦੋ ਭਰਾ ਜਿਉਂਦੇ ਹਾਂ ਤੇ ਸਾਡੀਆਂ ਰਫਲਾਂ ਵਿਚ ਗੋਲੀਆਂ ਹਨ, ਖ਼ਬਰਦਾਰ ਜੇ ਕਿਸੇ ਨੇ ਇਸ ਹਸਪਤਾਲ ਦੇ ਮੁਸਲਮਾਨ ਮਰੀਜ਼ਾਂ ਨੂੰ ਹੱਥ ਲਾਇਆ।[48]

ਉਸਦਾ ਦੂਜਾ ਭਰਾ ਡਾ. ਨਾਰਾਇਣ ਦਾਸ ਵੀ ਇਥੇ ਡਿਊਟੀ ਕਰ ਰਿਹਾ ਸੀ। ਇਹੋ ਜਿਹੇ ਅਨਜਾਣੇ ਹਿੰਦੂ ਸਿੱਖ, ਮੁਸਲਮਾਨ ਬਹਾਦਰ ਪੰਜਾਬੀ ਵੀ 1947 ਦੇ ਕਹਿਰ ਵੇਲੇ ਮੌਜੂਦ ਸਨ। ਪਰ ਪਾਗਲ ਹਵਾ ਵੀ ਭਟਕੀ ਹੋਈ ਸੀ ਜਿਸਨੇ ਇਕੋ ਮਾਰਚ ਦੇ ਮਹੀਨੇ ਪੰਜਾਬ ਵਿਚ 2500 ਜਾਨਾਂ ਲਈਆਂ। ਮੁਲਤਾਨ ਰੇਲਵੇ ਸਟੇਸ਼ਨ ਨੇੜੇ ਰਹਿੰਦਾ ਸਤਿਕਾਰਯੋਗ ਤੇ ਖੁਸ਼ਹਾਲ, ਸੇਠ ਕਲਿਆਣ ਦਾਸ ਵੀ ਮ੍ਰਿਤਕਾਂ ਵਿਚ ਇਕ ਸੀ ਜਿਸ ਕੋਲ ਮੁਸਲਮਾਨ ਆਪਣੇ ਮੁਸਲਮਾਨ ਵਿਰੋਧੀ ਦੀ ਸ਼ਿਕਾਇਤ ਲਾ ਕੇ ਇਨਸਾਫ ਮੰਗਿਆ ਕਰਦੇ ਸਨ। ਸਾਰਾ ਪਰਿਵਾਰ ਕਤਲ ਕੀਤਾ।

ਇਸ ਦਿਨ ਸੈਫੁੱਦੀਨ ਕਿਚਲੂ ਮਸਾਂ ਮੌਤ ਦੇ ਮੂੰਹੋਂ ਨਿਕਲਿਆ। ਉਹ ਕਲਿਆਣ ਦਾਸ ਦੇ ਮਹਿਮਾਨ ਵਜੋਂ ਮੁਲਤਾਨ ਦੀ ਹਵੇਲੀ ਵਿਚ ਰੁਕਿਆ ਹੋਇਆ ਸੀ। ਜਦੋਂ ਉਸਨੇ ਦੱਸਿਆ ਮੈਂ ਮੁਸਲਮਾਨ ਹਾਂ, ਸੁੰਨਤ ਦੀ ਪਰਖ ਕਰਨ ਲਈ ਭੀੜ ਨੇ ਕੱਪੜੇ ਪਾੜ ਦਿੱਤੇ। ਅੰਮ੍ਰਿਤਸਰ ਦਾ ਇਹ ਲੀਡਰ ਇਸ ਕਰਕੇ ਬਚਿਆ ਕਿ ਸੁੰਨਤ ਦੇਖ ਲਈ। ਦੂਜਾ, ਮੌਕੇ ਤੇ ਅਹਿਰਾਰਾਂ ਦਾ ਇਕ ਟੋਲਾ ਆ ਪੁੱਜਾ ਜਿਹੜਾ ਕਿਚਲੂ ਦਾ ਹਮਦਰਦ ਸੀ।[49] ਜੈਨਕਿਨਸ ਨੇ ਵੇਵਿਲ ਨੂੰ 17 ਮਾਰਚ ਦੀ ਰਿਪੋਰਟ ਵਿਚ ਲਿਖਿਆ ਕਿ ਇਸ ਦਿਨ ਲਗਭਗ 150 ਬੰਦੇ ਮਰੇ ਜੋ ਸਾਰੇ ਹਿੰਦੂ ਸਨ।[50]

ਰਾਵਲਪਿੰਡੀ ਦੇ ਆਸਪਾਸ ਇਸ ਤੋਂ ਵੱਡੀ ਪੱਧਰ ਤੇ ਮਾਰਧਾੜ ਹੋਈ। ਜੈਨਕਿਨਸ ਜਹਾਜ਼ ਵਿਚ ਜਦੋਂ ਸ਼ਹਿਰ ਜਾ ਰਿਹਾ ਸੀ, 9 ਮਾਰਚ ਨੂੰ ਉਸਨੇ 6 ਪਿੰਡ ਜਲਦੇ ਹੋਏ ਦੇਖੇ। ਇਲਾਕੇ ਦੇ ਸਿਵਲ ਤੇ ਮਿਲਟਰੀ ਅਫਸਰਾਂ ਨੇ ਦੱਸਿਆ ਕਿ ਬਹੁਤ ਸਾਰੇ ਪਿੰਡਾਂ ਵਿਚ 'ਹਿੰਦੂਆਂ ਦਾ ਪੂਰਨ ਸਫਾਇਆ ਕਰ ਦਿੱਤਾ।' ਇਥੇ ਹਿੰਦੂ ਸ਼ਬਦ ਵਿਚ ਸਿੱਖ ਵੀ ਸ਼ਾਮਲ ਹਨ। ਧਾੜਵੀਆਂ ਨੇ ਮਰੀ ਉੱਪਰ ਹਮਲਾ ਕੀਤਾ, ਫਰੰਟੀਅਰ ਮੇਲ

ਰੇਲਗੱਡੀ ਘੇਰ ਲਈ। ਰੋਕਣ ਲਈ ਆਰਮੀ ਦੀ ਕੋਈ ਯੂਨਿਟ ਨਹੀਂ ਆਈ। ਗੜਬੜ ਗ੍ਰਸਤ ਇਸ ਇਲਾਕੇ ਵਿਚ ਪੇਂਡੂ ਭੀੜਾਂ ਲਾਠੀਆਂ, ਬਰਛਿਆਂ, ਕਹੀਆਂ, ਕੁਹਾੜੀਆਂ ਤੇ ਕਿਤੇ ਕਿਤੇ ਬੰਦੂਕਾਂ ਨਾਲ ਲੈਸ ਦਨਦਨਾਉਂਦੀਆਂ ਫਿਰਦੀਆਂ ਸਨ।[51]

ਲੱਗਦਾ ਹੈ ਹਿੰਸਾ ਰਾਵਲਪਿੰਡੀ ਸ਼ਹਿਰ ਵਿਚ ਪਹਿਲਾਂ ਸ਼ੁਰੂ ਹੋਈ। ਇਥੇ ਹਿੰਦੂ ਸਿੱਖਾਂ ਕੋਲ ਹਥਿਆਰ ਸਨ, ਉਨ੍ਹਾਂ ਨੇ ਬਹਾਦਰੀ ਨਾਲ ਮੁਕਾਬਲਾ ਕੀਤਾ। ਇਸ ਅਸਾਵੀਂ ਲੜਾਈ ਮਗਰੋਂ ਪਿੰਡਾਂ ਤੇ ਟੁੱਟ ਪਏ ਤੇ ਪੂਰੀ ਤਬਾਹੀ ਮਚਾਈ। ਬਚੇ ਹਿੰਦੂ ਸਿੱਖ ਪੇਂਡੂਆਂ ਨੇ ਦੱਸਿਆ ਕਿ ਪੁਲਸ ਕਾਤਲਾਂ ਦੀ ਮੱਦਦਗਾਰ ਸੀ ਤੇ ਫੌਜ, ਆਉਣ ਵਿਚ ਦੇਰ ਕਰ ਰਹੀ ਸੀ।

ਕੁਝ ਜਾਨਾਂ ਮੁਸਲਮਾਨ ਯੋਧਿਆਂ ਕਰਕੇ ਬਚੀਆਂ, ਜਿਨ੍ਹਾਂ ਵਿਚ ਖਾਕਸਾਰ ਸਨ ਪਰ ਰਾਵਲਪਿੰਡੀ ਅਤੇ ਅਟਕ ਨਜ਼ਦੀਕ 5 ਤੋਂ 8 ਮਾਰਚ ਤੱਕ ਦੋ ਹਜ਼ਾਰ ਤੋਂ ਵਧੀਕ ਕਤਲ ਹੋਏ ਤੇ ਭਾਰੀ ਗਿਣਤੀ ਵਿਚ ਘਰਾਂ ਤੋਂ ਉਜੜ ਗਏ। ਲੈਫਟੀਨੈਂਟ ਜਨਰਲ ਫਰਾਂਕ ਮੈਸਰਵੀ ਉੱਤਰੀ ਕਮਾਨ ਦਾ ਚੀਫ ਅਤੇ ਭਵਿੱਖ ਵਿਚ ਪਾਕਿਸਤਾਨ ਆਰਮੀ ਦਾ ਮੁਖੀ ਦੱਸਦਾ ਹੈ ਕਿ ਕੁਝ ਪਿੰਡਾਂ ਵਿਚ ਤਾਂ ਸਿਰੇ ਦੇ ਅਤਿਆਚਾਰ ਕੀਤੇ ਗਏ। ਸਾਬਕ ਫੌਜੀ ਅਤੇ ਪੈਨਸ਼ਨੀਏ ਵੱਡੀ ਗਿਣਤੀ ਵਿਚ ਧਾੜਵੀਆਂ ਨਾਲ ਸਨ।[52]

ਰਾਵਲਪਿੰਡੀ ਜ਼ਿਲ੍ਹੇ ਦੀ ਚੋਖੀ ਗਿਣਤੀ ਦੀ ਜੁਆਨੀ ਨੇ ਦੂਜੀ ਸੰਸਾਰ ਜੰਗ ਦੌਰਾਨ ਨੌਕਰੀ ਕੀਤੀ ਸੀ; 1420 ਪਰਿਵਾਰ ਅਜਿਹੇ ਸਨ ਜਿਨ੍ਹਾਂ ਦੇ ਤਿੰਨ ਜਾਂ ਤਿੰਨ ਤੋਂ ਵਧੀਕ ਬੇਟੇ ਫੌਜ ਵਿਚ ਭਰਤੀ ਹੋਏ।[53] ਲੜਾਈ ਦੇ ਅਖੀਰਲੇ ਸਾਲ ਬਹੁਤ ਪੰਜਾਬੀ ਹਥਿਆਰਾਂ ਸਮੇਤ ਭਗੌੜੇ ਹੋ ਗਏ ਸਨ।

× × ×

ਦੋ ਨਵੀਆਂ ਚੀਜ਼ਾਂ ਦਿਸੀਆਂ—(ੳ) ਪੂਰਬੀ ਪੱਛਮੀ ਦੋਹੀਂ ਪਾਸੀਂ ਪੰਜਾਬ ਇਕੋ ਸਮੇਂ ਹਿੰਸਾ ਵਿਚ ਘਿਰ ਗਿਆ ਅਤੇ (ਅ) ਹਿੰਸਾ ਪਿੰਡਾਂ ਵਿਚ ਹੋ ਰਹੀ ਸੀ। ਹਿੰਸਾ ਦਾ ਕਾਰਨ ਅਮੀਰਾਂ ਵਲੋਂ ਗਰੀਬਾਂ ਦੀ ਆਰਥਿਕ ਲੁੱਟ ਹੈ। ਜੈਨਕਿਨਸ ਨੇ ਇਹ ਥਿਉਰੀ ਰੱਦ ਕਰਦਿਆਂ ਕਿਹਾ ਕਿ ਜੇ ਪੱਛਮੀ ਪੰਜਾਬ ਵਿਚ ਹਿੰਦੂ ਸਿੱਖਾਂ ਵਿਰੁੱਧ ਫੈਲੀ ਹਿੰਸਾ ਕਾਬੂ ਵਿਚ ਨਾ ਕੀਤੀ ਤਾਂ ਸਿੱਖ ਜ਼ਿਲ੍ਹਿਆਂ ਅਤੇ ਅੰਬਾਲਾ ਡਿਵੀਜ਼ਨ ਦੇ ਹਿੰਦੂ ਜਾਟ ਜ਼ਿਲ੍ਹਿਆਂ ਵਿਚ ਜਿਥੇ ਮੁਸਲਮਾਨ ਘੱਟ ਗਿਣਤੀ ਹਨ, ਉੱਥੇ ਮੌਤ ਦਾ ਇਹੀ ਤਾਂਡਵ ਨਾਚ ਹੋਵੇਗਾ।[54]

ਬਾਦ ਦੀਆਂ ਘਟਨਾਵਾਂ ਤੋਂ ਇਹ ਭਵਿੱਖਬਾਣੀ ਸਹੀ ਸਾਬਤ ਹੋਈ। ਜੈਨਕਿਨਸ ਦੀ ਨਜ਼ਰ ਨਾਲ ਦੇਖੀਏ ਤਾਂ ਜੋ ਹੋਣ ਲੱਗ ਪਿਆ ਇਹ ਮਾਸਟਰ ਤਾਰਾ ਸਿੰਘ ਦੇ ਲਲਕਾਰੇ ਕਰਕੇ ਹੋਇਆ, ਇਹ ਭੁਲੇਖਾ ਦਿਲੋਂ ਕੱਢ ਦੇਣਾ ਚਾਹੀਦਾ ਹੈ। ਲੈਫ. ਜਨ. ਮੈਸਰਵੀ ਨੇ 22 ਮਾਰਚ ਜਾਂ ਇਸ ਤੋਂ ਪਹਿਲਾਂ ਇਸ ਬਾਰੇ ਲਿਖਿਆ— ਮੈਨੂੰ ਸਦਮਾ ਪੁੱਜਾ ਜਦੋਂ ਮੈਂ ਦੇਖਿਆ, ਆਮ ਤੌਰ ਤੇ ਸ਼ਾਨਦਾਰ ਇਖਲਾਕ ਅਤੇ ਵਧੀਆ ਹੌਸਲੇ ਵਾਲੇ ਪੰਜਾਬੀ ਮੁਸਲਮਾਨ ਕਿਸਾਨ ਅਚਾਨਕ ਦਰਿੰਦੇ ਹੋ ਗਏ। ਸਾਰੇ ਪਾਸੇ ਇਹ ਮਾਰੂ ਚਾਹਨਾ ਪ੍ਰਬਲ ਸੀ ਕਿ ਹਮੇਸ਼ਾਂ ਹਮੇਸ਼ਾਂ ਲਈ ਹਿੰਦੂ ਸਿੱਖਾਂ ਨੂੰ ਖ਼ਤਮ ਕਰ ਦਿਉ।[35] ਮੈਸਰਵੀ ਦਾ ਇਸ਼ਾਰਾ ਹੈ ਕਿ ਨਸਲੀ ਤੌਰ ਤੇ ਇਲਾਕਿਆਂ ਨੂੰ ਸਾਫ ਕਰਨ ਦਾ ਖਿਆਲ ਦਿਮਾਗ਼ ਵਿਚ ਪੈਦਾ ਹੋ ਚੁੱਕਾ ਸੀ।

ਮਾਰਚ 1947 ਨੂੰ ਉੱਤਰ ਪੱਛਮੀ ਪੰਜਾਬ ਨੂੰ ਨਸਲੀ ਤੌਰ ਤੇ ਸਾਫ ਕਰਨ ਦਾ ਫੁਰਨਾ ਸਭ ਤੋਂ ਪਹਿਲਾਂ ਕਿਸ ਨੂੰ ਫੁਰਿਆ, ਇਸ ਇਤਿਹਾਸਕ ਸਵਾਲ ਦਾ ਜਵਾਬ ਅਜੇ ਤੱਕ ਨਹੀਂ ਮਿਲਿਆ। ਲਾਹੌਰ ਤਾਰਾ ਸਿੰਘ ਦੀ ਗਰਜ ਤੋਂ ਦੋ ਤਿੰਨ ਦਿਨ ਬਾਦ ਅਮਲ ਵਿਚ ਆਈ ਹਿੰਸਾ ਦੀ ਪਲੈਨ ਬਹੁਤ ਪਹਿਲਾਂ ਤੈਅ ਹੋ ਚੁੱਕੀ ਸੀ। ਸਾਮਰਾਜ ਇਸ ਭੂਤ ਨੂੰ ਹੱਥ ਪਾਉਣ ਤੋਂ ਝਿਜਕ ਰਿਹਾ ਸੀ। ਅੰਗਰੇਜ਼ ਜਾ ਰਹੇ ਸਨ, ਉਨ੍ਹਾਂ ਨੂੰ ਆਪਣੀਆਂ ਜਾਨਾਂ ਦੀ ਬਣੀ ਪਈ ਸੀ, ਰਾਵਲਪਿੰਡੀ ਵਿਚ ਬਹੁਤ ਅੰਗਰੇਜ਼ ਪਰਿਵਾਰ ਰਹਿ ਰਹੇ ਸਨ। ਪਰ ਇਹ ਦਲੀਲ ਪੂਰਾ ਸੱਚ ਨਹੀਂ ਹੈ। ਕੀ ਅੰਗਰੇਜ਼, ਸਿੱਖ ਮੁਸਲਮਾਨਾਂ ਦੇ ਇਸ ਭੇੜ ਤੋਂ ਖ਼ੁਸ਼ ਸਨ? ਜੋ ਵੀ ਹੈ, ਮਾਰਚ ਤੋਂ ਲੈ ਕੇ ਅਗਸਤ 1947 ਤੱਕ ਰਾਵਲਪਿੰਡੀ, ਮੁਲਤਾਨ, ਅਟਕ, ਲਾਹੌਰ ਅਤੇ ਬਾਕੀ ਪੱਛਮੀ ਜ਼ਿਲ੍ਹਿਆਂ ਵਿਚੋਂ ਉਜੜ ਕੇ ਜਾਨ ਬਚਾਉਣ ਵਾਸਤੇ ਹਿੰਦੂ ਸਿੱਖ ਪੂਰਬੀ ਪੰਜਾਬ ਵਿਚ ਪਨਾਹ ਲੈਣ ਆ ਗਏ। ਅੱਧ ਅਗਸਤ ਤੱਕ ਪੰਜ ਲੱਖ ਸ਼ਰਨਾਰਥੀ ਇਧਰਲੇ ਪਾਸੇ ਪੁੱਜ ਗਏ।[56]

× × ×

ਵਕਤੀ ਉਬਾਲੇ ਵਾਂਗ ਸਾਰੀਆਂ ਕਮਿਊਨਿਟੀਆਂ ਦੇ ਲੀਡਰਾਂ ਨੇ, ਮਮਦੋਟ, ਇਫਤਿਖਾਰੁੱਦੀਨ, ਦੌਲਤਾਨਾ, ਸ਼ੌਕਤ, ਤਾਰਾ ਸਿੰਘ, ਸਵਰਨ ਸਿੰਘ, ਸੱਚਰ ਅਤੇ ਭਾਰਗਵ ਨੇ 6 ਮਾਰਚ ਨੂੰ ਪੰਜਾਬ ਦੀ ਅਮਨ ਕਮੇਟੀ ਬਣਾਈ, ਨਾ ਇਸ ਵਿਚ ਤਾਕਤ ਸੀ ਨਾ ਸੰਜੀਦਗੀ। ਉਸੇ ਦਿਨ ਉਜਲ ਸਿੰਘ (ਪੱਛਮੀ ਪੰਜਾਬ ਦੀ ਸ਼ਹਿਰੀ ਸਿਖ ਵਸੋਂ ਦਾ ਅਸੈਂਬਲੀ ਵਿਧਾਇਕ) ਨੇ ਜੈਨਕਿਨਸ ਨੂੰ ਲੰਮੇ ਅਰਸੇ ਵਾਸਤੇ ਲਾਹੇਵੰਦ ਸਕੀਮ ਬਣਾਉਣ ਲਈ ਕਿਹਾ।

ਉਜਲ ਸਿੰਘ ਦੀ ਮੰਗ ਉਪਰੰਤ ਜੈਨਕਿਨਸ ਨੇ ਜਿਹੜੀ ਸਕੀਮ ਤਿਆਰ ਕੀਤੀ ਉਸ ਉੱਪਰ ਸਾਨੂੰ ਵਧੀਕ ਸਮਾਂ ਖਰਚ ਨਹੀਂ ਕਰਨਾ ਚਾਹੀਦਾ, ਉਹ ਵਾਇਸਰਾਇ ਨੇ ਹੀ ਰੱਦ ਕਰ ਦਿੱਤੀ ਕਿਉਂਕਿ ਅਮਲ ਵਿਚ ਆ ਹੀ ਨਹੀਂ ਸਕਦੀ ਸੀ। ਪਰ ਜੋ ਗਵਰਨਰ ਦੇ ਮਨ ਵਿਚ ਸੀ ਉਹ ਜਾਣਨਾ ਚਾਹੀਦਾ ਹੈ, ਦਿਲਚਸਪ ਹੈ। ਜੈਨਕਿਨਸ ਨੇ ਲਿਖਿਆ ਕਿ ਸਾਰੀਆਂ ਧਿਰਾਂ ਆਪਣੀ ਸੰਮਤੀ ਨਾਲ ਪੰਜਾਬ ਵੰਡ ਲੈਣ ਪਰ ਵੰਡਿਆ ਪੰਜਾਬ ਰਹੇਗਾ ਇਕੱਠਾ। ਇਸ ਦਾ ਇਕ ਸੰਵਿਧਾਨ ਬਣਾ ਲਉ ਜਿਸ ਤੇ ਸਭ ਦੀ ਸਹਿਮਤੀ ਹੋਵੇ। ਇਥੇ ਵੰਡ ਕੀ ਕੰਮ ਕਰੇਗੀ? ਦੋਵੇਂ ਪੰਜਾਬਾਂ ਵਿਚ ਘੱਟ ਗਿਣਤੀਆਂ ਵੱਧ ਗਿਣਤੀਆਂ ਦੋਵੇਂ ਧਿਰਾਂ ਦੀਆਂ ਰਹਿਣਗੀਆਂ ਤੇ ਜੇ ਕੁਝ ਇਹੋ ਜਿਹੇ ਜ਼ਿਲ੍ਹਿਆਂ ਦੀ ਨਿਸ਼ਾਨਦੇਹੀ ਕਰ ਲਈ ਜਿੱਥੇ ਦੋਵੇਂ ਧਿਰਾਂ ਦੀ ਆਬਾਦੀ ਅੱਧੋ ਅੱਧ ਹੈ, ਬਰਾਬਰ ਹਨ, ਉੱਥੇ ਸਥਿਤੀ ਸਭ ਤੋਂ ਵਧੀਕ ਧਮਾਕਾਖੇਜ਼ ਹੋਵੇਗੀ।

ਉਦਾਹਰਣ ਵਜੋਂ, ਜੈਨਕਿਨਸ ਦਾ ਕਥਨ ਸੀ ਕਿ ਲਾਹੌਰ ਹਿੰਦੂ ਸਿੱਖ ਮੁਸਲਮਾਨ ਸਾਰੇ ਪੰਜਾਬੀਆਂ ਨੇ ਰਲ ਕੇ ਉਸਾਰਿਆ ਹੈ, ਫਿਰ ਇਹ ਕਿਧਰਲੀ ਧਿਰ ਕੋਲ ਰਹੇ ?

ਜੈਨਕਿਨਸ ਅਨੁਸਾਰ ਵੰਡ ਦੀ ਲਕੀਰ ਬਣਾਉਟੀ ਹੋਵੇਗੀ ਕਿਉਂਕਿ ਜ਼ਬਾਨ ਅਤੇ ਕਈ ਹੋਰ ਪੱਖਾਂ ਤੋਂ ਪੰਜਾਬ ਇਕਸਾਰ ਹੈ, ਇਕਸੁਰ ਹੈ। ਇਹ ਵਿਉਂਤ ਤਦ ਸਿਰੇ ਚੜ੍ਹੇਗੀ, ਗਵਰਨਰ ਨੇ ਕਿਹਾ— ਜੇ ਸਾਰੇ ਪੰਜਾਬੀ ਆਪਣੇ ਆਪ ਨੂੰ ਕੇਵਲ ਪੰਜਾਬੀ ਸਮਝਣ, ਹੋਰ ਕੁਝ ਨਹੀਂ। ਬਤੌਰ ਪੰਜਾਬੀ ਆਪਣੀ ਸੁਰੱਖਿਆ ਅਤੇ ਆਪਣਾ ਭਲਾ ਕਰੋ। ਉਸਨੇ ਲਿਖਿਆ—

ਮੁਸਲਮਾਨ, ਗੈਰ ਮੁਸਲਮਾਨਾਂ ਨਾਲ ਪੰਜਾਬੀਆਂ ਵਾਂਗ ਬਾਤਚੀਤ ਕਰਨ ਤੇ ਗ਼ੈਰ ਮੁਸਲਿਮ ਇਹ ਤੱਥ ਸਵੀਕਾਰ ਕਰਨ ਕਿ ਮੁਸਲਮਾਨ ਬਹੁਗਿਣਤੀ ਵਿਚ ਹਨ ਤੇ ਕੁਝ ਮਸਲਿਆਂ ਵਿਚ ਉਨ੍ਹਾਂ ਨੂੰ ਪਹਿਲ ਕਰਨ ਦੇਣੀ ਚਾਹੀਦੀ ਹੈ।[57]

ਅਖ਼ੀਰ ਵਿਚ ਉੱਜਲ ਸਿੰਘ ਗਵਰਨਰ ਕੋਲ ਗਿਆ ਤੇ ਉਸਦੇ ਦਿਮਾਗ਼ ਵਿਚ ਨਵੀਆਂ ਵਿਉਂਤਾਂ ਭਰ ਦਿੱਤੀਆਂ। ਗਵਰਨਰ ਕੋਲ ਤਾਂ ਬਤੌਰ ਵਿਧਾਇਕ ਜਾ ਹੀ ਸਕਦਾ ਸੀ, ਪਰ ਕੀ ਉਹ ਮਮਦੋਟ, ਇਫਤਿਖਾਰੁੱਦੀਨ ਜਾਂ ਇਥੋਂ ਤੱਕ ਕਿ ਖਿਜ਼ਰ ਕੋਲ ਵੀ ਗਿਆ ਤੇ ਕਿਹਾ— ਆਓ ਆਪਾਂ ਰਲ ਕੇ ਇਸ ਮੁਸ਼ਕਲ ਵਿਚੋਂ ਨਿਕਲੀਏ? ਕੀ ਅਮਨ ਵਾਸਤੇ ਬਣੀ ਕਮੇਟੀ ਨਿਕੰਮੀ ਹੈ? ਉਜਲ ਸਿੰਘ ਜਾਂ ਕਿਸੇ ਹੋਰ ਪੰਜਾਬੀ ਲੀਡਰ ਨੇ ਆਪਣੇ ਨਾਲ ਦੀ ਧਿਰ ਦੇ ਵਿਧਾਇਕਾਂ ਨਾਲ ਗੱਲ ਕਰਨ ਦੀ, ਉਨ੍ਹਾਂ ਦੇ ਦਿਲ ਫੋਲਣ ਦੀ, ਉਨ੍ਹਾਂ ਨੂੰ ਮਨਾਉਣ ਦੀ ਲੋੜ ਹੀ ਨਹੀਂ ਸਮਝੀ।

ਅਖੀਰਲੀਆਂ ਕੋਸ਼ਿਸ਼ਾਂ ਹੁਣੇ ਹੁਣੇ ਤੁਰਨਾ ਸਿੱਖ ਰਹੇ ਬੱਚੇ ਦੇ ਲੜਖੜਾਉਂਦੇ ਕਦਮਾਂ ਵਰਗੀਆਂ ਸਨ, ਘਟਨਾਵਾਂ ਉਨ੍ਹਾਂ ਕੋਲੋਂ ਦੀ ਤੇਜ਼ ਰਫਤਾਰ ਵਿਚ ਦੌੜਦੀਆਂ ਜਾ ਰਹੀਆਂ ਸਨ। ਅੰਮ੍ਰਿਤਸਰ ਅਤੇ ਮੁਲਤਾਨ ਵਿਚ ਹੋਏ ਨਰਸੰਘਾਰ ਤੋਂ ਮਜਬੂਰ ਹੋਏ ਹਿੰਦੂ ਸਿੱਖ ਲੀਡਰ 8 ਮਾਰਚ ਨੂੰ ਦਿੱਲੀ ਵਿਚ ਹੋ ਰਹੀ ਕਾਂਗਰਸ ਵਰਕਿੰਗ ਕਮੇਟੀ ਦੀ ਮੀਟਿੰਗ ਵਿਚ ਹਾਜ਼ਰ ਹੋਏ। ਅਜੇ ਰਾਵਲਪਿੰਡੀ ਦੀਆਂ ਖ਼ਬਰਾਂ ਉਨ੍ਹਾਂ ਕੋਲ ਨਹੀਂ ਪੁੱਜੀਆਂ ਸਨ। ਕਾਂਗਰਸ ਤੋਂ ਮੰਗ ਕੀਤੀ ਕਿ ਪੰਜਾਬ ਨੂੰ ਦੋ ਪ੍ਰਾਂਤਾਂ ਵਿਚ ਵੰਡ ਦਿਉ ਤਾਂ ਕਿ ਮੁਸਲਿਮ ਬਹੁਗਿਣਤੀ ਦਾ ਇਲਾਕਾ ਗ਼ੈਰ ਮੁਸਲਿਮ ਬਹੁਗਿਣਤੀ ਪੰਜਾਬ ਨਾਲੋਂ ਵੱਖ ਕੀਤਾ ਜਾ ਸਕੇ।[58]

ਕਾਂਗਰਸ ਦੇ ਇਸ ਮਤੇ ਨਾਲ ਪਾਕਿਸਤਾਨ ਦੀ ਮੰਗ ਮਨਜ਼ੂਰ ਹੋ ਗਈ, ਇਸ ਗੱਲ ਤੇ ਜ਼ੋਰ ਦਿੱਤਾ ਗਿਆ ਕਿ ਪੂਰਬੀ ਪੰਜਾਬ ਪਾਕਿਸਤਾਨ ਵਿਚ ਨਹੀਂ ਜਾਏਗਾ। ਇਸ ਮਤੇ ਤੋਂ ਬਾਦ ਇਹੀ ਮੰਗ ਬੰਗਾਲੀਆਂ ਨੇ ਉਠਾ ਦਿੱਤੀ ਤੇ ਪੂਰੀ ਹੋਈ। ਜਦੋਂ ਲੀਗ ਨੇ ਭਾਰਤ ਵੰਡਣ ਦੀ ਮੰਗ ਕੀਤੀ, ਕਾਂਗਰਸ ਨੇ ਇਨਕਾਰ ਕਰ ਦਿੱਤਾ ਸੀ। ਹੁਣ ਪੰਜਾਬ ਦੀ ਹਿੰਦੂ ਸਿੱਖ ਲੀਡਰਸ਼ਿਪ ਸਮੇਤ, ਕਾਂਗਰਸ ਨੇ ਖ਼ੁਦ ਪੰਜਾਬ ਦਾ ਬਟਵਾਰਾ ਮੰਗ ਲਿਆ।

ਲੀਗ ਇਹ ਮੰਗ ਕਰਦੀ ਸੀ ਤਾਂ ਮਾੜੀ ਸੀ, ਹੁਣ ਕਾਂਗਰਸ ਨੇ ਮਤਾ ਪਾਸ ਕਰ ਦਿੱਤਾ, ਕਿਵੇਂ ਠੀਕ ਹੈ? ਪੰਜਾਬ ਅਤੇ ਪੰਜਾਬੋਂ ਬਾਹਰ ਕਾਂਗਰਸ ਦੇ ਮੁਸਲਮਾਨ ਅਰਹਾਰ, ਜਮਾਇਤੇ ਉਲਮਾ ਇ ਹਿੰਦ ਅਤੇ ਹੋਰਾਂ ਵਰਕਰਾਂ ਨੇ ਇਹ ਸਵਾਲ ਕੀਤਾ— ਕੀ ਇੰਡੀਅਨ ਨੈਸ਼ਨਲ ਕਾਂਗਰਸ ਨੇ ਦੋ-ਕੌਮਾਂ ਦੀ ਥਿਊਰੀ ਮੰਨ ਲਈ ਹੈ? ਛੇਤੀ ਹੀ ਆਜ਼ਾਦ ਹੋਣ ਵਾਲਾ ਭਾਰਤ, ਕੀ ਹਿੰਦੂ ਸਟੇਟ ਹੋਵੇਗਾ?

× × ×

77 ਸਾਲੇ ਬਜ਼ੁਰਗ ਮੋਹਨ ਦਾਸ ਗਾਂਧੀ ਤੋਂ ਵਧੀਕ ਦੁਖੀ ਹੋਰ ਕੌਣ ਹੋਵੇਗਾ ਜਿਹੜਾ 1945 ਤੋਂ ਬਾਦ ਪਿਛਲੀ ਕਤਾਰ ਵਿਚ ਜਾ ਬੈਠਾ ਸੀ। ਪਰ ਉਸਦਾ ਅਜੇ ਪ੍ਰਭਾਵ ਹੈ ਸੀ। 1946 ਦੇ ਗਰਮ ਰੁੱਤ ਸੈਸ਼ਨ ਵਿਚ ਉਹ ਨਹਿਰੂ ਨੂੰ ਕਾਂਗਰਸ ਦਾ

ਪ੍ਰਧਾਨ ਥਾਪਣ ਵਿਚ ਕਾਮਯਾਬ ਹੋ ਗਿਆ ਸੀ ਜਦੋਂ ਕਿ ਬਹੁਤੇ ਪ੍ਰਾਂਤਾਂ ਦੀਆਂ ਕਾਂਗਰਸ ਵਰਕਿੰਗ ਕਮੇਟੀਆਂ ਪਟੇਲ ਦੇ ਹੱਕ ਵਿਚ ਸਨ ਤੇ ਅਜ਼ਾਦ ਚਾਹੁੰਦਾ ਸੀ ਕਿ ਮੈਂ ਹੀ ਪ੍ਰਧਾਨ ਬਣਿਆ ਰਹਾਂ ਜੋ 1940 ਤੋਂ ਚਲਿਆ ਆ ਰਿਹਾ ਸੀ।

ਪਰ 1945 ਦੀਆਂ ਗਰਮੀਆਂ ਪਿਛੋਂ ਕਾਂਗਰਸ ਦੇ ਫੈਸਲੇ ਨਹਿਰੂ ਅਤੇ ਪਟੇਲ ਕਰਨ ਲੱਗ ਪਏ ਸਨ, ਗਾਂਧੀ ਨੂੰ ਪਤਾ ਵੀ ਨਾ ਲੱਗਦਾ। ਜਦੋਂ ਕਾਂਗਰਸ ਵਰਕਿੰਗ ਕਮਟੀ ਦੇ ਮੈਂਬਰ ਅੰਤ੍ਰਿਮ ਸਰਕਾਰ ਵਿਚ ਦਿੱਲੀ ਬੈਠੇ ਜੀਭਾਂ ਦਾ ਭੇੜ ਕਰਦੇ ਰਹਿੰਦੇ, ਗਾਂਧੀ ਦੂਰ ਦੇਸ ਵਿਚ ਹੁੰਦਾ। ਅਕਤੂਬਰ 1946 ਤੋਂ ਲੈ ਕੇ ਉਹ ਕਲਕੱਤੇ, ਬੰਗਾਲ, ਬਿਹਾਰ ਵਿਚ ਫਿਰਕੂ ਤਣਾਉ ਖ਼ਤਮ ਕਰਦਾ, ਸ਼ਾਂਤੀ ਦਾ ਉਪਦੇਸ਼ ਦਿੰਦਾ ਫਿਰਦਾ।

ਅਖ਼ਬਾਰ ਦੀ ਖ਼ਬਰ ਪੜ੍ਹ ਕੇ ਬਿਹਾਰ ਬੈਠੇ ਗਾਂਧੀ ਨੂੰ ਪਤਾ ਲੱਗਾ ਕਿ ਕਾਂਗਰਸ ਨੇ ਪੰਜਾਬ ਬਟਵਾਰੇ ਦੀ ਮੰਗ ਕੀਤੀ ਹੈ। ਉਸਨੇ ਨਹਿਰੂ-ਪਟੇਲ ਨੂੰ ਖ਼ਤ ਲਿਖ ਕੇ ਸਵਾਲ ਕੀਤੇ। ਗਾਂਧੀ ਨੇ ਕਿਹਾ— ਜੇ ਸਾਰੀਆਂ ਧਿਰਾਂ ਦੀ ਰਜ਼ਾਮੰਦੀ ਨਾਲ ਵੰਡ ਹੋ ਜਾਂਦੀ ਹੈ ਤਾਂ ਠੀਕ ਹੈ ਪਰ ਇਹ ਮਤਾ ਹਿੰਸਾ ਹੋਣ ਪਿਛੋਂ ਦਬਾਉ ਵਿਚ ਪਾਸ ਹੋਇਆ ਹੈ।[59] ਇਹ ਨਿਜੀ ਅਸਹਿਮਤੀ ਸੀ, ਪਬਲਿਕ ਵਿਚ ਗਾਂਧੀ ਨੇ ਨਹਿਰੂ ਪਟੇਲ ਵਿਰੁੱਧ ਕੁਝ ਨਹੀਂ ਕਿਹਾ।

ਨਹਿਰੂ, ਪਟੇਲ ਅਤੇ ਬਲਦੇਵ ਸਿੰਘ (ਜੋ ਹੁਣ ਵੇਵਿਲ ਦੀ ਅੰਤ੍ਰਿਮ ਸਰਕਾਰ ਵਿਚ ਵਿਦੇਸ਼ ਮੰਤਰੀ ਸੀ) ਨੇ ਵਾਇਸਰਾਇ ਤੋਂ ਮੰਗ ਕੀਤੀ ਕਿ ਪੰਜਾਬ ਵਿਚ ਮਾਰਸ਼ਲ ਲਾਅ ਲਾਗੂ ਕਰੋ। ਪੰਜ ਮਹੀਨੇ ਪਹਿਲਾਂ ਜਿਨਾਹ ਨੇ ਬਿਹਾਰ ਵਿਚ ਮਾਰਸ਼ਲ ਲਾਅ ਦੀ ਮੰਗ ਕੀਤੀ ਸੀ, ਉਸ ਦੀ ਗੱਲ ਮੰਨੀ ਨਹੀਂ ਗਈ ਸੀ। ਨਾ ਵੇਵਿਲ ਨੂੰ, ਜਿਹੜਾ ਮੁਕਤ ਹੋ ਕੇ ਘਰ ਵਾਪਸ ਜਾ ਰਿਹਾ ਸੀ, ਨਾ ਆਚਿਨਲਿਕ ਕਮਾਂਡਰ ਇਨ ਚੀਫ ਨੂੰ, ਨਾ ਪੰਜਾਬ ਦੇ ਕਮਾਂਡਰ ਮੈਸਰਵੀ ਨੂੰ ਇਹ ਮੰਗ ਜਚੀ।

ਮੈਸਰਵੀ ਨੇ ਦਲੀਲ ਦਿੱਤੀ ਕਿ ਇਸ ਵੇਲੇ ਥੋਪਿਆ ਮਾਰਸ਼ਲ ਲਾਅ ਇਹ ਸੁਨੇਹਾ ਦਏਗਾ ਕਿ ਰਾਜ, ਪਾਕਿਸਤਾਨ ਬਣਾਉਣ ਵਿਰੁੱਧ ਹੈ।[60] ਵਾਇਸਰਾਇ ਤੇ ਉਸਦੇ ਸਹਿਯੋਗੀ ਹਰਗਿਜ਼ ਨਹੀਂ ਚਾਹੁੰਦੇ ਸਨ ਕਿ ਵਾਪਸ ਪਰਤ ਰਹੇ ਬ੍ਰਿਟਿਸ਼ ਅਫਸਰਾਂ, ਸਿਪਾਹੀਆਂ ਉੱਪਰ ਲਾਅ ਐਂਡ ਆਰਡਰ ਦਾ ਫਾਲਤੂ ਬੋਝ ਲੱਦਿਆ ਜਾਵੇ। ਇਸ ਭਾਰਤ ਦੇਸ ਦਾ ਕੁਝ ਪਤਾ ਨਹੀ ਲੱਗਦਾ ਕਿੱਥੇ ਕੀ ਹੋ ਜਾਵੇ, ਖ਼ੁਦ ਬਚ ਕੇ ਪਹੁੰਚ ਜਾਈਏ, ਖ਼ੈਰ ਹੋਵੇ।

ਉਹ ਹਕੂਮਤ ਜਿਸਨੇ ਨਾ ਕੇਵਲ 1857 ਦਾ ਗਦਰ ਦਬਾਇਆ, 1942 ਦੀ ਬਗਾਵਤ ਦਬਾਈ, ਤੇ ਹੁਣੇ ਹੁਣੇ ਫਰਵਰੀ 1946 ਵਿਚ ਬੰਬੇ ਤੇ ਕਰਾਚੀ ਵਿਚ ਨੇਵੀ ਵਿਚਲੀ ਬਗਾਵਤ ਦਬਾਈ ਹੁਣ ਅਚਾਨਕ ਉਸਨੂੰ ਪੰਜਾਬ ਦੀ ਸੁਰੱਖਿਆ ਦੀ ਜ਼ਿੰਮੇਵਾਰੀ ਕਿਉਂ ਫਾਲਤੂ ਲੱਗਣ ਲੱਗੀ? ਵੇਵਿਲ ਅਤੇ ਉਸਦੇ ਸਾਥੀ ਜਾਣਦੇ ਸਨ ਕਿ ਭਾਰਤੀ ਫੌਜਾਂ ਫਿਰਕਾਪ੍ਰਸਤੀ ਦਾ ਸ਼ਿਕਾਰ ਹੋ ਚੁੱਕੀਆਂ ਹਨ, ਪਹਿਲਾਂ ਤਾਂ ਉਨ੍ਹਾਂ ਦੀ ਆਪਣੀ ਪਾਲਿਸੀ ਹੀ ਅਜਿਹੀ ਸੀ ਕਿ ਫਿਰਕਾਪ੍ਰਸਤੀ ਨੂੰ ਹਵਾ ਮਿਲੇ। ਹੁਣ ਭਾਰਤੀ ਆਗੂਆਂ ਦੇ ਫਿਰਕੂ ਭੜਕਾਊ ਬਿਆਨਾਂ ਵਖਿਆਨਾਂ ਨੇ ਰਹਿੰਦੀ ਕਸਰ ਕੱਢ ਦਿੱਤੀ।

ਦਹਾਕਿਆਂ ਤੋਂ ਭਾਰਤੀ ਫੌਜੀ ਆਪਣੇ ਪਿੰਡ ਵਿਚ ਸਰਕਾਰ ਦਾ ਨੁਮਾਇੰਦਾ ਹੁੰਦਾ ਸੀ, ਅੰਗਰੇਜ਼ ਨੇ ਹੀ ਉਸ ਨੂੰ ਕਿਹਾ ਸੀ ਕਿ ਦੂਜੀਆਂ ਰਜਮੈਂਟਾਂ ਦੇ ਫੌਜੀਆਂ ਨਾਲ ਗੱਲ ਨਹੀਂ ਕਰਨੀ। ਬੇਸ਼ਕ ਇਕੋ ਜ਼ਬਾਨ ਬੋਲਦੀ ਹੈ ਪਰ ਦੂਜੀ ਰਜਮੈਂਟ ਦਾ ਧਰਮ ਵੱਖਰਾ ਹੈ। ਲੱਖਾਂ ਦੀ ਗਿਣਤੀ ਵਿਚ ਇਹ ਪੰਜਾਬੀ ਸਿਪਾਹੀ ਅੰਗਰੇਜ਼ਾਂ ਵਾਸਤੇ ਭਰੋਸੇਹੀਣ, ਫਜ਼ੂਲ ਤੇ ਫਾਲਤੂ ਹੋ ਗਏ ਸਨ। ਪੰਜਾਬ ਨੇ ਉਹ ਸੰਤਾਪ ਦੇਖਣਾ ਹੈ ਜਿਹੜਾ ਇਕ ਸਦੀ ਵਿਚ ਕਦੀ ਨਹੀਂ ਭੁਗਤਿਆ ਪਰ ਜਾਂਦੀ ਹਕੂਮਤ ਨੂੰ ਇਨ੍ਹਾਂ ਮੁਸ਼ਕਲਾਂ ਨਾਲ ਕੀ ਲੈਣ ਦੇਣ?

× × ×

ਮਾਰਚ ਦੇ ਮੱਧ ਵਿਚ ਲੀਗ ਨੇ ਸਿੱਖਾਂ ਨੂੰ ਨਾਲ ਰਲਾਉਣ ਦੀ ਫਿਰ ਕੋਸ਼ਿਸ਼ ਕੀਤੀ। ਇਸ ਵਾਰ ਫਿਰੋਜ਼ ਖਾਨ ਨੂਨ ਰਾਹੀਂ ਪੇਸ਼ਕਸ਼ ਕੀਤੀ ਗਈ ਕਿ ਨਵੀਂ 11 ਮੈਂਬਰੀ ਮਜ਼ਬੂਤ ਵਜ਼ਾਰਤ ਵਿਚ ਪੰਜ ਸੀਟਾਂ ਸਿੱਖਾਂ ਨੂੰ ਦੇ ਦਿੰਦੇ ਹਾਂ ਪਰ ਇਸ ਤਰ੍ਹਾਂ ਦੇ ਇੰਤਜ਼ਾਮ ਦਾ ਮਾਹੌਲ ਦੋਵੇਂ ਪਾਸੇ ਨਹੀਂ ਸੀ।

ਸ਼ੌਕਤ ਹਯਾਤ ਨੇ ਜ਼ਿਲ੍ਹਾ ਲੀਗ ਯੂਨਿਟ ਨੂੰ ਕਿਹਾ— ਸੰਭਾਵੀ ਜੰਗ ਵਾਸਤੇ ਤਿਆਰ ਰਹੋ। ਗਿਆਰਾਂ ਮਾਰਚ ਨੂੰ ਜੈਨਕਿਨਸ ਨੂੰ ਖ਼ਬਰ ਮਿਲੀ ਕਿ ਸਿੱਖਾਂ ਦੀ ਧਿਰ ਵਲੋਂ ਮਾਸਟਰ ਤਾਰਾ ਸਿੰਘ ਸਿਵਿਲ ਵਾਰ ਦੀਆਂ ਗੱਲਾਂ ਕਰ ਰਿਹਾ ਹੈ।[61]

20 ਮਾਰਚ ਨੂੰ ਲਾਹੌਰ ਵਿਚ ਜੈਨਕਿਨਸ ਦੀ ਰਾਜਾ ਗਜ਼ਨਫਰ ਨਾਲ ਬੇਬਾਕ ਗੱਲ ਹੋਈ। ਗਵਰਨਰ ਪੰਜਾਬ ਨੂੰ ਆਧਾਰ ਬਣਾ ਕੇ ਮੁਸ਼ਕਲ ਦਾ ਹੱਲ ਕਰਨਾ ਚਾਹੁੰਦਾ ਸੀ ਪਰ ਰਾਜਾ, ਦਿੱਲੀ ਦੀ ਅੰਤ੍ਰਿਮ ਸਰਕਾਰ ਵਿਚ ਪੰਜਾਬ ਦਾ ਨੁਮਾਇੰਦਾ ਮੰਗ ਕਰ ਰਿਹਾ ਸੀ ਕਿ ਪਹਿਲਾਂ ਕੇਂਦਰ ਦੀ ਸਰਕਾਰ ਦੇ ਨੈਣ ਨਕਸ਼ ਦਿਖਣ, ਪਿਛੋਂ ਪੰਜਾਬ ਦੀ ਰੂਪ ਰੇਖਾ ਤਿਆਰ ਹੋਵੇਗੀ। ਗਵਰਨਰ ਨੂੰ ਰਾਜਾ ਦੀ ਗੱਲ ਊਟ ਪਟਾਂਗ ਲੱਗੀ, ਰਾਜਾ ਨੂੰ ਕਿਹਾ—

> ਪ੍ਰਾਂਤਾਂ ਦੇ ਵਸਨੀਕਾਂ ਨੂੰ ਕੀ ਮਨਜ਼ੂਰ ਹੈ, ਪਹਿਲਾਂ ਇਹ ਜਾਣਿਆ ਜਾਵੇ ਉਸ ਪਿਛੋਂ ਕੇਂਦਰੀ ਸਰਕਾਰ ਦਾ ਚਿੱਤਰ ਬਣੇਗਾ।

ਜਿਨਾਹ ਵੱਲ ਇਸ਼ਾਰਾ ਕਰਦਿਆਂ ਖਿਝੇ ਤਪੇ ਗਵਰਨਰ ਨੇ ਕਿਹਾ— ਬੜੀ ਹਾਸੋਹੀਣੀ ਸਥਿਤੀ ਕਰ ਰੱਖੀ ਹੈ ਲੀਗ ਦੇ ਅਖੌਤੀ ਲੀਡਰਾਂ ਨੇ ਪੰਜਾਬ ਬਾਰੇ; ਉਹ ਬੰਬੇ ਬੈਠੇ ਉਸ ਬੰਦੇ ਦੇ ਹੁਕਮ ਮੰਨ ਰਹੇ ਹਨ ਜੋ ਪੰਜਾਬ ਦੇ ਹਾਲਾਤ ਤੋਂ ਕੋਰਾ ਅਗਿਆਨੀ ਹੈ।[62] ਗਜ਼ਨਫਰ ਪੰਜਾਬ ਬਾਰੇ ਫੈਸਲਾ ਪੰਜਾਬ ਵਿਚ ਨਹੀਂ, ਪੰਜਾਬੀਆਂ ਰਾਹੀਂ ਨਹੀਂ ਕਰਨਾ ਚਾਹੁੰਦਾ ਸੀ।

× × ×

ਲਾਹੌਰੋਂ ਦੂਰ ਬਿਹਾਰ ਵਿਚ ਬੈਠੇ ਗਾਂਧੀ ਨੇ ਅਜਿਹਾ 'ਹੱਲ' ਲੱਭਿਆ ਜਿਹੜਾ ਪੰਜਾਬ ਅਤੇ ਹਿੰਦੁਸਤਾਨ ਦੋਹਾਂ ਲਈ ਹਿਤਕਾਰੀ ਹੋਵੇ। ਉਸਨੂੰ ਪੰਜਾਬ ਵਿਚ ਹਥਿਆਰਬੰਦ ਗ੍ਰੋਹਾਂ ਦਾ ਪਤਾ ਸੀ, ਜਿਨਾਹ ਪੰਜਾਬ ਅਤੇ ਬੰਗਾਲ ਦੀ ਵੰਡ ਵਿਰੁੱਧ ਦੰਦ ਕ੍ਰੀਚ ਰਿਹਾ ਸੀ, ਕਾਂਗਰਸ ਦੇਸ ਵੰਡ ਦੇ ਖਿਲਾਫ ਸੀ। ਇਸ ਸੂਰਤੇਹਾਲ ਵਿਚ ਗਾਂਧੀ ਨੇ ਸੋਚਿਆ ਕਿ ਜੇ ਕਾਂਗਰਸ ਕੇਂਦਰ ਵਿਚ ਜਿਨਾਹ ਦੀ ਲੀਡਰਸ਼ਿਪ ਵਾਲੀ

ਲੀਗ ਨਾਲ ਦਿੱਲੀ, ਮਿਲੀ ਜੁਲੀ ਸਰਕਾਰ ਬਣਾ ਲਵੇ ਤਾਂ ਪੰਜਾਬ, ਬਿਹਾਰ ਅਤੇ ਸਾਰੇ ਭਾਰਤ ਵਿਚ ਫਿਰਕੂ ਤਪਸ਼ ਘੱਟ ਸਕਦੀ ਹੈ। ਇਸ ਮਾਹੌਲ ਨੂੰ ਉਲਟਾ ਕੇ ਭਾਰਤ, ਪੰਜਾਬ ਅਤੇ ਬੰਗਾਲ ਦੀ ਵੰਡ ਰੁਕ ਸਕਦੀ ਹੈ।

ਸਾਰੀ ਉਮਰ ਜਿਨਾਹ ਦੀ ਦਿਲਚਸਪੀ ਪੂਰੇ ਭਾਰਤ ਵਿਚ ਰਹੀ, ਕੇਵਲ ਮੁਸਲਿਮ ਬਹੁਗਿਣਤੀ ਵਸੋਂ ਵਾਲੇ ਇਲਾਕਿਆਂ ਵਿਚ ਨਹੀਂ, ਉਹ ਘੱਟ ਵਸੋਂ ਮੁਸਲਮਾਨੀ ਇਲਾਕਿਆਂ ਬਾਰੇ ਵਧੀਕ ਫਿਕਰਮੰਦ ਸੀ। ਗਾਂਧੀ ਨੇ ਸੋਚਿਆ ਲੀਗ ਲੀਡਰ ਪੇਸ਼ਕਸ਼ ਮਨਜ਼ੂਰ ਕਰ ਲਵੇਗਾ। ਦਿੱਲੀ ਪੁੱਜ ਕੇ ਅਪ੍ਰੈਲ ਦੇ ਪਹਿਲੇ ਹਫਤੇ ਗਾਂਧੀ ਨੇ ਆਪਣੀ ਪਾਲਿਸੀ ਕਾਂਗਰਸ ਲੀਡਰਾਂ ਅਤੇ ਨਵੇਂ ਆਏ ਵਾਇਸਰਾਇ ਲਾਰਡ ਮਾਊਂਟਬੇਟਨ ਕੋਲ ਰੱਖ ਦਿੱਤੀ। ਗਾਂਧੀ ਨੇ ਵਾਇਸਰਾਇ ਨੂੰ ਕਿਹਾ– ਜਿਨਾਹ ਅੰਤ੍ਰਿਮ ਸਰਕਾਰ ਆਪਣੀ ਮਰਜ਼ੀ ਦੀ ਬਣਾਏ, ਚਾਹੇ ਕੇਵਲ ਲੀਗ ਦੇ ਮੈਂਬਰਾਂ ਦੀ ਵਜ਼ਾਰਤ ਬਣਾ ਲਏ, ਚਾਹੇ ਤਾਂ ਹੋਰਾਂ ਨੂੰ ਮਿਲਾ ਕੇ ਚੱਲੇ। ਦੂਜਾ ਨਿਰਪੱਖ ਰੈਫਰੀ ਯਾਨੀ ਕਿ ਵਾਇਸਰਾਇ ਫੈਸਲਾ ਕਰੇ ਕਿ ਜਿਨਾਹ ਦੀ ਨੀਤੀ ਕੌਮੀ ਹਿਤਾਂ ਦੇ ਉਲਟ ਹੈ ਕਿ ਸਹੀ, ਕਾਂਗਰਸ ਬੇਸ਼ਕ ਬਹੁਗਿਣਤੀ ਵਿਚ ਹੈ, ਲੀਗ ਸਰਕਾਰ ਅਤੇ ਉਸਦੇ ਫੈਸਲਿਆਂ ਦੀ ਹਮਾਇਤ ਕਰੇਗੀ। ਤੀਜਾ, ਪੰਜਾਬ ਦੇ ਪ੍ਰਾਈਵੇਟ ਹਥਿਆਰਬੰਦ ਗਰੋਹਾਂ ਤੇ ਪਾਬੰਦੀ ਲਾਈ ਜਾਵੇ। ਅਖ਼ੀਰ ਵਿਚ, ਇਨ੍ਹਾਂ ਸ਼ਰਤਾਂ ਉੱਪਰ ਵੀ ਜੇ ਜਿਨਾਹ ਸਰਕਾਰ ਬਣਾਉਣ ਨੂੰ ਤਿਆਰ ਨਾ ਹੋਵੇ ਤਾਂ ਕਾਂਗਰਸ ਇਨ੍ਹਾਂ ਸ਼ਰਤਾਂ ਤੇ ਰਾਜ ਕਰਨ ਨੂੰ ਤਿਆਰ ਹੈ। ਨਹਿਰੂ ਨੂੰ ਲੀਡ ਕਰਨ ਦਾ ਮੌਕਾ ਦਿਉ।[63]

ਨਵਾਂ ਵਾਇਸਰਾਇ, ਜੁਆਨ ਮਾਊਂਟਬੈਟਨ ਤਾਂ ਦਿੱਲੀ ਆਉਣ ਤੋਂ ਪਹਿਲੋਂ ਮਨ ਵਿਚ ਧਾਰ ਕੇ ਆਇਆ ਸੀ ਕਿ ਇਕੋ-ਇਕ ਹੱਲ ਬਟਵਾਰਾ ਹੈ। ਨਹਿਰੂ ਅਤੇ ਪਟੇਲ ਵੀ ਇਸੇ ਫੈਸਲੇ ਤੇ ਪੁੱਜ ਚੁੱਕੇ ਸਨ ਪਰ ਵਾਇਸਰਾਇ ਆਪਣੇ ਤਰੀਕੇ ਨਾਲ ਹੱਲ ਕਰੇਗਾ। ਗਾਂਧੀ ਦੀ ਪਲੈਨ ਨਾਲ ਵਾਇਸਰਾਇ ਘਬਰਾ ਗਿਆ ਜਦੋਂ 2 ਅਪ੍ਰੈਲ ਨੂੰ ਆਜ਼ਾਦ ਨੇ ਉਸ ਨੂੰ ਦੱਸਿਆ ਕਿ ਗਾਂਧੀ ਦੀ ਯੋਜਨਾ ਸਿਰੇ ਚੜ੍ਹ ਸਕਦੀ ਹੈ। ਵਾਇਸਰਾਇ ਨੇ ਲਿਖਿਆ–

> ਮੈਂ ਆਜ਼ਾਦ ਨਾਲ ਗਾਂਧੀ ਦੀ ਪਲੈਨ ਬਾਰੇ ਗੱਲ ਕੀਤੀ। ਉਸ ਸਵੇਰ ਉਸਨੇ ਗਾਂਧੀ ਤੋਂ ਇਸ ਬਾਰੇ ਪਹਿਲੋਂ ਹੀ ਸੁਣ ਰੱਖਿਆ ਸੀ। ਜਦੋਂ ਉਸਨੇ ਕਿਹਾ ਕਿ ਇਹ ਸਿਰੇ ਲੱਗ ਸਕਦੀ ਹੈ, ਮੈਂ ਘਬਰਾ ਗਿਆ ਕਿਉਂਕਿ ਸਾਰੀ ਕਾਂਗਰਸ ਉੱਪਰ ਬਿਨਾਂ ਸ਼ੱਕ ਗਾਂਧੀ ਦਾ ਅਸਰ ਹੈ, ਜੋ ਕਹੇਗਾ ਪਾਰਟੀ ਈਮਾਨਦਾਰੀ ਨਾਲ ਸਿਰੇ ਲਾਏਗੀ। ਮੈਂ ਸੋਚਿਆ ਕੀ ਪਤਾ ਜਿਨਾਹ ਮੰਨ ਹੀ ਜਾਏ ਕਿਉਂਕਿ ਮੇਰੇ ਖਿਆਲ ਵਿਚ ਕਤਲੋਗਾਰਤ ਰੋਕਣ ਦਾ ਫੌਰੀ ਤਰੀਕਾ ਹੈ ਹੀ ਇਹ।[64]

ਕੀ ਜਿਨਾਹ ਇਹ ਪੇਸ਼ਕਸ਼ ਮੰਨ ਲਵੇਗਾ? ਸਾਰੀ ਗੱਲ ਦੱਸਣ ਦੀ ਬਜਾਇ ਵਾਇਸਰਾਇ ਨੇ ਅਸਿੱਧੇ ਢੰਗ ਨਾਲ ਜਿਨਾਹ ਦੇ ਦਿਲ ਦੀ ਜਾਣਨੀ ਚਾਹੀ। ਨੌਂ ਅਪ੍ਰੈਲ, ਉਸਨੇ ਜਿਨਾਹ ਨੂੰ ਕਿਹਾ– ਮੇਰਾ ਖਾਬੋ ਖਿਆਲ ਹੈ ਕੇਂਦਰ ਸਰਕਾਰ ਵਿਚ ਮੈਂ ਤੁਹਾਨੂੰ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਬਿਠਾ ਸਕਾਂ। ਵਾਇਸਰਾਇ ਦੇ ਮੂੰਹੋਂ ਇਹ ਗੱਲ ਸੁਣਨ ਪਿਛੋਂ ਜਿਨਾਹ ਨੇ ਕਿਹਾ– ਮੈਂ ਘੁਣ ਖਾਧਾ ਪਾਕਿਸਤਾਨ ਨਹੀਂ ਲਵਾਂਗਾ (ਯਾਨੀ ਕਿ ਪੰਜਾਬ ਅਤੇ ਬੰਗਾਲ ਪੂਰੇ ਲਵਾਂਗਾ ਵੰਡ ਕੇ ਨਹੀਂ-ਅਨੁ.)।

> 35 ਮਿੰਟ ਜਿਨਾਹ ਨੇ ਪ੍ਰਧਾਨ ਮੰਤਰੀ ਦੀ ਪੇਸ਼ਕਸ਼ ਬਾਰੇ ਪ੍ਰਤੀਕਰਮ ਨਹੀਂ ਦਿੱਤਾ। ਅਚਾਨਕ ਉਸਨੇ ਇਸ ਬਾਰੇ ਗੱਲ ਛੇੜ ਲਈ। ਮੈਂ ਸਾਫ ਦੇਖਿਆ, ਉਸਦੇ ਹੰਕਾਰ ਨੂੰ ਪੱਠੇ ਪੈ ਗਏ ਸਨ। ਉਸਦੇ ਦਿਮਾਗ ਵਿਚ ਇਹ ਕਲਪਣਾ ਘੁੰਮਣ ਲੱਗੀ। ਗਾਂਧੀ ਦੀ ਸਕੀਮ ਇਸ ਕਰਕੇ ਸਿਰੇ ਚੜ੍ਹ ਸਕਦੀ ਹੈ ਕਿਉਂਕਿ ਇਹ ਜਿਨਾਹ ਦੇ ਹੰਕਾਰ ਨੂੰ ਤ੍ਰਿਪਤ ਕਰਦੀ ਹੈ।[65]

ਗਾਂਧੀ ਨਾਲ ਵਾਅਦਾ ਕਰਕੇ ਕਿ ਮੈਂ ਤੁਹਾਡੀ ਸਕੀਮ ਦਾ ਲੇਖਾ ਜੋਖਾ ਕਰਾਂਗਾ, ਆਪਣੇ ਸਟਾਫ ਨੂੰ ਨਿੱਜੀ ਤੌਰ ਤੇ ਆਖਿਆ—ਮੈਨੂੰ ਨਹੀਂ ਲੱਗਦਾ ਜਿਨਾਹ ਇਸ ਪੇਸ਼ਕਸ਼ ਨੂੰ ਨਾ ਮੰਨੇ। ਤੇ ਗਾਂਧੀ ਦਾ ਮਨੋਰਥ ਦੇਸ ਨੂੰ ਟੁੱਟਣ ਤੋਂ ਬਚਾਉਣਾ ਹੈ ਤੇ ਇਸ ਗੱਲੋਂ ਉਹ ਹੈ ਹੀ ਸਹੀ।[66] ਦਰਅਸਲ ਵਾਇਸਰਾਇ ਖ਼ੁਦ ਇਸ ਸਕੀਮ ਖਿਲਾਫ ਸੀ।

ਸ਼ਾਬਾਸ਼ ਜਿਸ ਉਸਤਾਦੀ ਨਾਲ ਉਸਦੇ ਸਟਾਫ, ਸਹਿਯੋਗੀਆਂ ਅਤੇ ਉਸਨੇ ਖ਼ੁਦ ਕੰਮ ਕੀਤਾ, ਵਾਇਸਰਾਇ ਦੀ ਬੇਚੈਨੀ ਖ਼ਤਮ ਹੋ ਗਈ। ਨਹਿਰੂ ਅਤੇ ਪਟੇਲ ਗਾਂਧੀ ਸਕੀਮ ਦਾ ਵਿਰੋਧ ਕਰਨ, ਇਸ ਵਾਸਤੇ ਵਾਇਸਰਾਇ ਨੇ ਨਹਿਰੂ ਦੇ ਦੋਸਤ ਕ੍ਰਿਸ਼ਨਾ ਮੈਨਨ ਦੀ ਮਦਦ ਲਈ। ਕ੍ਰਿਸ਼ਨਾ ਮੈਨਨ ਦੀ ਲੰਡਨ ਵਿਚ ਮਾਊਂਟਬੈਟਨ ਨਾਲ ਦੋਸਤੀ ਹੋਈ ਸੀ। ਉਹ ਨਹਿਰੂ ਨੂੰ ਸਮਝਾਉਣ ਲੱਗਾ। ਵੀ.ਪੀ. ਮੈਨਨ ਵਾਇਸਰਾਇ ਸਟਾਫ ਦਾ ਰੌਸ਼ਨ ਦਿਮਾਗ਼ ਅਫਸਰ ਸੀ ਜਿਸਦੀ ਪਟੇਲ ਨਾਲ ਘਣੀ ਦੋਸਤੀ ਸੀ। ਉਸਨੂੰ ਪਟੇਲ ਸੌਂਪ ਦਿੱਤਾ। ਵੀ.ਪੀ. ਮੈਨਨ ਨੇ 5 ਅਪ੍ਰੈਲ ਨੂੰ ਵਾਇਸਰਾਇ ਵਾਸਤੇ ਇਕ ਵਿਸਤ੍ਰਿਤ ਨੋਟ ਤਿਆਰ ਕੀਤਾ ਜਿਸਦਾ ਟਾਈਟਲ ਸੀ— 'ਟੈਕਟਿਕਸ ਟੁਬੀ ਅਡਾਪਟਿਡ ਵਿਧ ਗਾਂਧੀ ਐਜ਼ ਰਿਗਾਰਡਜ਼ ਹਿਜ਼ ਸਕੀਮ' (ਗਾਂਧੀ ਦੀ ਸਕੀਮ ਬਾਰੇ ਅਪਣਾਏ ਜਾਣ ਵਾਲੇ ਪੈਂਤੜੇ)[167]।

ਨਤੀਜਾ ਇਹ ਨਿਕਲਿਆ ਕਿ ਗਾਂਧੀ ਦੀ ਕਾਂਗਰਸ ਨੇ ਗਾਂਧੀ ਸਕੀਮ ਰੱਦ ਕਰ ਦਿੱਤੀ। ਫਿਰ ਜਿਨਾਹ ਅੱਗੇ ਇਹ ਕਦੀ ਨਾ ਰੱਖੀ ਗਈ। ਵਾਇਸਰਾਇ ਨੂੰ 11 ਅਪ੍ਰੈਲ ਦੇ ਦਿਨ ਲਿਖੇ ਪੱਤਰ ਵਿਚ ਗਾਂਧੀ ਨੇ ਆਪਣੀ ਹਾਰ ਮੰਨ ਲਈ—

> ਬਹੁਤ ਵਾਰੀ ਸੰਖੇਪ ਪਰ ਇਕ ਵਾਰ ਘੰਟਾ ਭਰ ਮੈਂ ਨਹਿਰੂ ਨਾਲ ਇਕੱਲਿਆਂ ਇਸ ਸਕੀਮ ਬਾਰੇ ਗੱਲ ਕੀਤੀ ਤੇ ਜਿਹੜਾ ਫਾਰਮੂਲਾ ਤੁਹਾਡੇ ਨਾਲ ਵਿਚਾਰਿਆ ਉਹ ਕਾਂਗਰਸ ਕਮੇਟੀ ਦੀ ਵਰਕਿੰਗ ਕਮੇਟੀ ਵਿਚ ਵੀ ਕੱਲ੍ਹ ਰਾਤ ਰੱਖਿਆ, ਵਿਸਥਾਰ ਨਾਲ ਸਾਰੇ ਲਾਭ ਹਾਣ ਵਿਚਾਰੇ। ਕਹਿੰਦਿਆਂ ਅਫਸੋਸ ਹੋ ਰਿਹਾ ਹੈ ਕਿ ਬਾਦਸ਼ਾਹ ਖਾਨ ਤੋਂ ਸਿਵਾ ਮੇਰੇ ਨਾਲ ਕੋਈ ਸਹਿਮਤ ਨਹੀਂ ਹੋਇਆ। ਆਪਣੀ ਪਲੈਨ ਨਾਲ ਮੈਂ ਉਨ੍ਹਾਂ ਨੂੰ ਰਜ਼ਾਮੰਦ ਨਹੀਂ ਕਰ ਸਕਿਆ ਪਰ ਉਹ ਦਲੀਲਾਂ ਨਾਲ ਮੈਨੂੰ ਗਲਤ ਸਾਬਤ ਵੀ ਨਾ ਕਰ ਸਕੇ। ਮੈਂ ਅਜੇ ਆਸ ਨਹੀਂ ਛੱਡੀ। ਮੈਂ ਇਹ ਆਖਣਾ ਹੈ ਕਿ ਇਸ ਮਸਲੇ ਤੇ ਗੱਲ ਕਰਨ ਵਾਸਤੇ ਜਿਹੜੀ ਤੁਸੀਂ ਸਲਾਹਕਾਰ ਬੰਦਿਆਂ ਦੀ ਲਿਸਟ ਬਣਾਈ ਹੈ, ਉਸ ਵਿਚੋਂ ਮੇਰਾ ਨਾਮ ਕੱਟ ਦਿਉ।[68]

ਇਨ੍ਹਾਂ ਮੀਟਿੰਗਾਂ ਵਿਚ ਭਾਗ ਲੈਣ ਵਾਲਾ ਤੇ ਅੰਤ੍ਰਿਮ ਸਰਕਾਰ ਵਿਚ ਕਾਂਗਰਸ ਵਲੋਂ ਮੈਂਬਰ ਰਾਜਗੋਪਾਲ ਆਚਾਰੀਆ ਦੀ ਡਾਇਰੀ ਵਿਚ ਇਹ ਵਾਕ ਅੰਕਿਤ ਹੈ :

ਮੌਜੂਦਾ ਮੁਸ਼ਕਲਾਂ ਹੱਲ ਕਰਨ ਵਾਸਤੇ ਗਾਂਧੀ ਨੇ ਜਿਹੜੀ ਬੇਸਿਰ ਪੈਰ ਸਕੀਮ ਲਿਆਂਦੀ, ਹਰੇਕ ਨੇ ਉਸਦਾ ਵਿਰੋਧ ਕੀਤਾ ਤੇ ਸਰਬ ਸੰਮਤੀ ਨਾਲ ਭੋਗ ਪਾ ਦਿੱਤਾ।[69] ਆਜ਼ਾਦ ਵਰਕਿੰਗ ਕਮੇਟੀ ਦੇ ਉਨ੍ਹਾਂ ਬੰਦਿਆਂ ਵਿਚੋਂ ਸੀ ਜਿਨ੍ਹਾਂ ਨਾਲ ਗਾਂਧੀ ਨੇ ਗੱਲ ਕੀਤੀ ਸੀ ਤੇ ਆਜ਼ਾਦ ਮਾਊਂਟਬੈਟਨ ਨੂੰ ਵੀ ਇਹੋ ਕਹਿ ਕੇ ਆਇਆ ਸੀ ਕਿ ਖ਼ੂਨ ਖਰਾਬੇ ਤੋਂ ਬਚਣ ਵਾਸਤੇ ਇਹ ਸਭ ਤੋਂ ਵਧੀਆ ਰਸਤਾ ਹੈ ਫਿਰ ਜਦੋਂ ਗਾਂਧੀ ਦੀ ਸਕੀਮ ਰੱਦ ਹੋਈ ਉਦੋਂ ਆਜ਼ਾਦ ਨੇ ਗਾਂਧੀ ਦੀ ਹਮਾਇਤ ਵਿਚ ਕਿਉਂ ਨਾ ਜ਼ਬਾਨ ਖੋਲ੍ਹੀ ?

ਜਿਨਾਹ ਤੇ ਖੋਜ ਕਰਨ ਵਾਲੇ ਪਾਕਿਸਤਾਨੀ ਵਿਦਵਾਨਾਂ ਨੂੰ ਸ਼ੱਕ ਹੈ ਕਿ ਉਸਨੇ ਗਾਂਧੀ ਸਕੀਮ ਕਦੀ ਮੰਨੀ ਹੋਵੇ। ਜਿਨਾਹ ਦਾ ਅਮਰੀਕਣ ਜੀਵਨੀਕਾਰ ਸਟੈਨਲੇ ਵੋਲਾਪਰ ਲਿਖਦਾ ਹੈ— ਗਾਂਧੀ ਦੀ ਪਲੈਨ ਚੱਲ ਸਕਦੀ ਸੀ ਕਿਉਂਕਿ ਇਹ ਬਾਦਸ਼ਾਹ ਸੁਲੇਮਾਨ ਦਾ ਹੱਲ ਸੀ।[70]

12 ਅਪ੍ਰੈਲ ਨੂੰ ਦਿੱਲੀ ਤੋਂ ਬਿਹਾਰ ਰਵਾਨਗੀ ਤੋਂ ਪਹਿਲਾਂ ਗਾਂਧੀ ਨੇ ਜਿਨਾਹ ਨਾਲ ਮਿਲ ਕੇ ਮਸਲੇ ਦੇ ਹੱਲ ਉੱਪਰ ਤਾਂ ਨਹੀਂ, ਇਕ ਬਿਆਨ ਉੱਤੇ ਦਸਖ਼ਤ ਕੀਤੇ ਜਿਸ ਵਿਚ ਪੰਜਾਬ ਵਿਚ ਤਾਜ਼ੀ ਹਿੰਸਾ ਨੂੰ ਮੱਧੇਨਜ਼ਰ ਰੱਖਦਿਆਂ ਅਪੀਲ ਕੀਤੀ ਗਈ ਕਿ ਸ਼ਾਂਤੀ ਕਾਇਮ ਰੱਖੋ। ਮਾਊਂਟਬੈਟਨ ਦੇ ਕਹਿਣ ਤੇ ਇਹ ਬਿਆਨ ਦਿੱਤਾ।

> ਹੁਣੇ ਹੋਈ ਹਿੰਸਾ ਅਤੇ ਲਾਕਾਨੂੰਨੀ ਤੋਂ ਦੁਖੀ ਹੋ ਕੇ ਅਸੀਂ ਸਿਆਸੀ ਹਿਤਾਂ ਦੀ ਪੂਰਤੀ ਲਈ ਜ਼ਿਆਦਤੀ ਕਰਨ ਦੀ ਨਿੰਦਾ ਕਰਦੇ ਹਾਂ। ਅਸੀਂ ਸਾਰੇ ਭਾਰਤੀ ਲੀਡਰਾਂ ਅੱਗੇ ਬੇਨਤੀ ਕਰਦੇ ਹਾਂ ਕਿ ਹਰ ਕਿਸਮ ਦੀ ਹਿੰਸਾ ਅਤੇ ਲਾਕਾਨੂੰਨੀ ਤੋਂ ਪਰਹੇਜ਼ ਕਰਨ, ਅਜਿਹੀ ਤਕਰੀਰ ਅਤੇ ਲਿਖਤ ਤੋਂ ਪਰਹੇਜ਼ ਕਰਨ ਜਿਸ ਨਾਲ ਭੜਕਾਹਟ ਪੈਦਾ ਹੋਵੇ।[71]

× × ×

ਲੰਡਨ ਦਾ ਗੇੜਾ ਲਾ ਕੇ ਵਾਪਸੀ ਤੇ ਮਾਊਂਟਬੈਟਨ ਨੇ 3 ਜੂਨ ਨੂੰ ਆਪਣੇ ਬਿਆਨ ਰਾਹੀਂ ਸਾਫ ਗੱਲ ਕੀਤੀ ਕਿ ਪੰਜਾਬ ਅਤੇ ਬੰਗਾਲ ਵੰਡਣ ਦਾ ਫੈਸਲਾ ਹੋ ਗਿਆ ਹੈ। ਵੰਡ ਇਸ ਕਰਕੇ ਕਰਨੀ ਪੈ ਰਹੀ ਹੈ ਕਿਉਂਕਿ ਪੰਜਾਬ ਦੇ ਹਿੰਦੂ ਅਤੇ ਸਿੱਖ ਲੀਡਰਾਂ ਨੇ 8 ਮਾਰਚ ਨੂੰ ਕਾਂਗਰਸ ਉੱਪਰ ਦਬਾਊ ਪਾ ਕੇ ਮਤਾ ਪਾਸ ਕਰਵਾਇਆ ਅਤੇ ਫਿਰ ਇਕ ਮਹੀਨੇ ਮਗਰੋਂ ਗਾਂਧੀ ਦਾ 'ਜਿਨਾਹ ਪੱਤਾ' ਰੱਦ ਕਰ ਦਿੱਤਾ।

ਜੂਨ ਤੱਕ ਜਿਨਾਹ ਪ੍ਰਾਂਤਾਂ ਦੀ ਵੰਡ ਦੇ ਖਿਲਾਫ ਰਿਹਾ। ਪੰਜਾਬ, ਬੰਗਾਲ ਤੇ ਆਸਾਮ ਦੀ ਵੰਡ ਦਾ ਕਾਂਗਰਸੀ ਮਤਾ ਬਦਨੀਤ ਸਟੰਟ ਹੈ। ਇਨ੍ਹਾਂ ਪ੍ਰਾਂਤਾਂ ਦੀ ਹਿੰਦੂ ਘੱਟ ਗਿਣਤੀ ਵਸੋਂ ਦੋਸ਼ੀ ਮੰਨੀ ਜਾਵੇਗੀ ਜਿਸਨੇ ਦੇਸ ਦੇ ਟੁਕੜੇ ਕੀਤੇ ਅਤੇ ਇਨ੍ਹਾਂ ਪ੍ਰਾਂਤਾਂ ਵਿਚ ਵਸਦੇ ਲੋਕਾਂ ਨੂੰ ਪਾੜ ਦਿੱਤਾ।[70] ਅਜੇ ਉਸਨੇ ਇਹ ਗੱਲ ਨਹੀਂ ਮੰਨੀ ਕਿ ਪਾਕਿਸਤਾਨ ਦੀ ਮੰਗ ਕਾਰਨ ਹੀ ਭਾਰਤ ਅਤੇ ਮੁਸਲਮਾਨ ਵੰਡੇ ਗਏ। ਕਿਸੇ ਵੀ ਗੱਲ ਵੱਲ ਕੰਨ ਨਾ ਕਰਦਿਆਂ ਜਿਨਾਹ ਦੀ ਮੰਗ, ਕਿ ਪੰਜਾਬ ਬੰਗਾਲ ਦੀ ਵੰਡ ਨਾ ਕਰੋ ਮਾਊਂਟਬੇਟਨ ਨੇ ਰੱਦ ਕਰ ਦਿੱਤੀ।

ਪਾਕਿਸਤਾਨ ਦਾ ਪਹਿਲਾ ਗਵਰਨਰ ਜਨਰਲ ਕੌਣ ਹੋਵੇ, ਜਿਨਾਹ ਇਸ ਮਸਲੇ

ਤੇ ਵੀ ਸਖ਼ਤ ਸੀ। ਮਾਊਂਟਬੇਟਨ ਦਾ ਫੈਸਲਾ ਸੀ ਕਿ ਭਾਰਤ ਅਤੇ ਪਾਕਿਸਤਾਨ ਦੋਵਾਂ ਦਾ ਗਵਰਨਰ ਜਨਰਲ ਮੈਂ ਹੋਵਾਂਗਾ। ਜਿਨਾਹ ਇਸ ਨੂੰ ਨਾ ਮੰਨ ਕੇ ਆਪਣੇ ਲਈ ਇਸ ਕੁਰਸੀ ਦਾ ਇੱਛਾਵਾਨ ਸੀ। ਜੰਗ ਦੌਰਾਨ ਲੀਗ ਨੇ ਅੰਗਰੇਜ਼ਾਂ ਨੂੰ ਪਿਠ ਨਹੀਂ ਦਿਖਾਈ ਸੀ ਇਸ ਕਰਕੇ ਰਾਜ ਦਾ ਲੀਗ ਵਿਚ ਭਰੋਸਾ ਸੀ, ਵਾਇਸਰਾਇ ਨਾਲ ਚਰਚਲ ਦੇ ਨਿੱਜੀ ਸੰਬੰਧ ਬਹੁਤ ਵਧੀਆ ਸਨ।[74] ਜਦੋਂ ਜਿਨਾਹ ਆਪਣੀ ਜ਼ਿੱਦ ਤੋਂ ਪਰੇ ਨਾ ਹਟਿਆ ਤਾਂ 4 ਜੁਲਾਈ ਨੂੰ ਮਾਊਂਟਬੈਟਨ ਨੇ ਕਿਹਾ— ਦੇਖੋ ਕਾਂਗਰਸ ਪਾਰਟੀ ਨੇ ਮੈਨੂੰ ਆਪਣੇ ਦੇਸ ਭਾਰਤ ਦਾ ਗਵਰਨਰ ਜਨਰਲ ਮੰਨ ਲਿਆ ਹੈ, ਤੁਸੀਂ ਨਾ ਮੰਨੋਗੇ ਤਾਂ ਪਾਕਿਸਤਾਨ ਹੋ ਸਕਦੈ ਬਣੇ ਈ ਨਾ।[75]

1946 ਵਿਚ ਦਸੰਬਰ ਮਹੀਨੇ ਮਹਾਰਾਜਾ ਤੇ ਮਹਾਰਾਣੀ ਨੇ ਆਪਣੇ ਬਕਿੰਘਮ ਮਹਿਲ ਵਿਚ ਜਿਨਾਹ ਨੂੰ ਦੁਪਹਿਰ ਦੇ ਖਾਣੇ ਲਈ ਸੱਦਿਆ। ਉਸਦਾ ਹੌਸਲਾ ਅਸਮਾਨੀ ਜਾ ਲੱਗਾ ਜਦੋਂ ਉਸਨੇ ਜਾਣਿਆਂ ਕਿ ਹਿਜ਼ ਮੈਜੈਸਟੀ ਜਾਰਜ ਛੇਵਾਂ ਪਾਕਿਸਤਾਨ ਦੇ ਹੱਕ ਵਿਚ ਸੀ, ਮਹਾਰਾਣੀ ਉਸ ਤੋਂ ਵਧੀਕ ਹੱਕ ਵਿਚ, ਬਾਦਸ਼ਾਹ ਦੀ ਮਾਂ ਮਹਾਰਾਣੀ ਮੇਰੀ 100% ਪਾਕਿਸਤਾਨ ਪੱਖੀ ਸੀ। ਜਿਨਾਹ ਨੇ ਇਹ ਗੱਲ 11 ਅਪ੍ਰੈਲ ਨੂੰ ਏਰਿਕ ਮੀਵਿਲ, ਮਾਊਂਟ ਬੇਟਨ ਦੇ ਨਿਜੀ ਸਕੱਤਰ ਨੂੰ ਦੱਸੀ।[76]

ਸਿੱਖਾਂ ਨੇ ਪੰਜਾਬ ਦਾ ਬਟਵਾਰਾ ਮੰਗ ਤਾਂ ਲਿਆ ਪਰ ਲੀਡਰ ਜਾਣਦੇ ਸਨ ਕਿ ਇਸ ਨਾਲ ਕਮਿਊਨਿਟੀ ਦੋ ਹਿੱਸਿਆਂ ਵਿਚ ਵੰਡੀ ਜਾਏਗੀ। ਇਸ ਉਦਾਸ ਭਵਿੱਖ ਨੂੰ ਸਾਹਮਣੇ ਦੇਖਦਿਆਂ ਉਨ੍ਹਾਂ ਫਿਰ ਜਿਨਾਹ ਨਾਲ ਗੱਲ ਕੀਤੀ। ਜਿਨਾਹ ਨੇ ਉਨ੍ਹਾਂ ਨੂੰ ਪਾਕਿਸਤਾਨ ਅੰਦਰ ਖ਼ੁਦਮੁਖਤਾਰੀ ਦੇਣ ਦੀ ਪੇਸ਼ਕਸ਼ ਕੀਤੀ। ਜਿਨਾਹ ਤੋਂ ਵਧੀਕ ਉਮੀਦਾਂ ਨਹੀਂ ਸਨ ਪਰ ਸਿੱਖ ਲੀਡਰ ਜਿਨਾਹ ਨੂੰ ਇਸ ਲਈ ਮਿਲ ਰਹੇ ਸਨ ਤਾਂ ਕਿ ਕਾਂਗਰਸ ਨਾਲ ਸੌਦੇਬਾਜ਼ੀ ਵਿਚ ਸਫਲਤਾ ਮਿਲੇ। ਪਟਿਆਲਾ ਦੇ ਮਹਾਰਾਜਾ ਯਾਦਵਿੰਦਰ ਸਿੰਘ, ਤਾਰਾ ਸਿੰਘ ਅਤੇ ਕਰਤਾਰ ਸਿੰਘ 15-16 ਮਈ ਦਿੱਲੀ ਵਿਚ ਫਿਰ ਜਿਨਾਹ ਨੂੰ ਮਿਲੇ। ਜਿਨਾਹ ਨੇ ਕਿਹਾ— ਮੈਂ ਤੁਹਾਡੀਆਂ ਸਾਰੀਆਂ ਮੰਗਾਂ ਪ੍ਰਵਾਨ ਕਰਦਾ ਹਾਂ। ਦੋਵੇਂ ਧਿਰਾਂ ਨੂੰ ਇਕ ਦੂਜੇ ਉੱਪਰ ਕੋਈ ਇਤਬਾਰ ਨਹੀਂ ਸੀ ਇਸ ਕਰਕੇ ਗੱਲਬਾਤ ਦਾ ਕੋਈ ਨਤੀਜਾ ਨਾ ਨਿਕਲਿਆ।

ਮਾਊਂਟਬੈਟਨ ਦੇ ਰਿਕਾਰਡ ਅਨੁਸਾਰ ਮਹਾਰਾਜਾ ਯਾਦਵਿੰਦਰ ਸਿੰਘ ਨੇ 20 ਅਪ੍ਰੈਲ ਨੂੰ ਫਿਰ ਮਿਲ ਕੇ ਵਾਇਸਰਾਇ ਅੱਗੇ ਬੇਨਤੀ ਕੀਤੀ ਕਿ ਭਾਰਤ ਛੱਡਣ ਦੇ ਫੈਸਲੇ ਤੇ ਮੁੜ ਵਿਚਾਰ ਕਰੋ। ਤੁਹਾਡੇ ਜਾਣ ਨਾਲ ਖ਼ੂਨ ਖਰਾਬਾ ਹੋਵੇਗਾ, ਸਿਵਿਲ ਵਾਰ ਛਿੜ ਸਕਦੀ ਹੈ, ਵਾਇਸਰਾਇ ਨੇ ਇਹ ਗੱਲ ਕਿੱਥੇ ਮੰਨਣੀ ਸੀ ?[77]

ਕਾਂਗਰਸ ਅਤੇ ਲੀਗ ਵਲੋਂ ਪ੍ਰਵਾਨ, ਸਿੱਖਾਂ ਵਲੋਂ ਪ੍ਰਵਾਨ 3 ਜੂਨ ਵਾਲੀ ਬਰਤਾਨੀਆ ਦੀ ਪੰਜਾਬ ਬਟਵਾਰਾ ਸਕੀਮ ਲਈ ਹੱਦਬੰਦੀ ਨਿਸ਼ਚਿਤ ਕਰਨ ਵਾਸਤੇ ਕਮਿਸ਼ਨ ਬਣੇਗਾ ਪਰ ਤਾਂ ਜੇ ਪੰਜਾਬ ਵਿਚਲੀ ਮੁਸਲਿਮ ਘੱਟ ਗਿਣਤੀ ਵਾਲੇ ਇਲਾਕਿਆਂ ਤੋਂ ਚੁਣੇ ਵਿਧਾਇਕ ਇਸ ਦੇ ਹੱਕ ਵਿਚ ਮਤਾ ਪਾਉਣ। ਇਨ੍ਹਾਂ ਇਲਾਕਿਆਂ ਦੇ ਵਿਧਾਇਕ ਹਿੰਦੂ ਸਿੱਖ ਸਨ, ਪਤਾ ਸੀ ਕਿ ਮਤਾ ਪਾਉਣਗੇ। ਇਉਂ ਨਹੀਂ ਹੋਣਾ ਸੀ ਕਿ ਹਰੇਕ ਮੁਸਲਿਮ ਬਹੁਗਿਣਤੀ ਦਾ ਜ਼ਿਲ੍ਹਾ ਪਾਕਿਸਤਾਨ ਵਿਚ

ਚਲਾ ਜਾਏਗਾ ਜਾਂ ਹਰੇਕ ਘੱਟ ਮੁਸਲਮਾਨ ਗਿਣਤੀ ਦਾ ਜ਼ਿਲ੍ਹਾ ਭਾਰਤ ਵਿਚ ਰਹੇਗਾ। ਕਮਿਸ਼ਨ ਮੁਸਲਿਮ ਬਹੁਗਿਣਤੀ ਵਾਲੇ ਜ਼ਿਲ੍ਹੇ ਦੀ ਉਹ ਤਹਿਸੀਲ ਜਿਸ ਵਿਚ ਮੁਸਲਿਮ ਘੱਟ ਗਿਣਤੀ ਹੈ, ਇਸ ਜ਼ਿਲ੍ਹੇ ਵਿਚ ਰਖ-ਸਕੇਗਾ ਜੇ ਇਨ੍ਹਾਂ ਦੀ ਹੱਦ ਇਕ ਦੂਜੀ ਨਾਲ ਲੱਗਦੀ ਹੋਵੇ। ਇਹੀ ਫਾਰਮੂਲਾ ਭਾਰਤੀ ਪੰਜਾਬ ਵਾਸਤੇ ਹੋਵੇਗਾ।

1941 ਵਿਚ ਹੋਈ ਜਨਗਣਨਾ ਦੌਰਾਨ ਜਾਣਿਆਂ ਕਿ ਪੱਛਮੀ ਪੰਜਾਬ ਦੇ ਚਾਰ ਜ਼ਿਲ੍ਹਿਆਂ ਵਿਚ ਗ਼ੈਰ ਮੁਸਲਿਮ ਵੱਸੋਂ ਦੀ ਫੀਸਦੀ ਔਸਤਨ 30 ਸੀ, ਲਾਹੌਰ 35.1%, ਲਾਇਲਪੁਰ 33.4%, ਸਿਆਲਕੋਟ 31.1% ਤੇ ਮਿੰਟਗੁਮਰੀ 29.8%। ਇਧਰ ਪੂਰਬੀ ਪੰਜਾਬ ਦੇ ਇਕ ਜ਼ਿਲ੍ਹੇ ਗੁਰਦਾਸਪੁਰ ਵਿਚ ਮੁਸਲਮਾਨ ਅੱਧ ਤੋਂ ਵਧੀਕ ਸਨ, ਕਪੂਰਥਲੇ ਵੀ। ਬਾਕੀ ਜ਼ਿਲ੍ਹਿਆਂ ਵਿਚ ਮੁਸਲਿਮ ਵਸੋਂ ਦੀ ਹਾਲਤ ਇਹ ਸੀ— ਅੰਮ੍ਰਿਤਸਰ 46.5%, ਜਲੰਧਰ 45.2%, ਫਿਰੋਜ਼ਪੁਰ 45%, ਲੁਧਿਆਣਾ 36.9%, ਗੁੜਗਾਓਂ 33.5% ਅਤੇ ਅੰਬਾਲਾ 31.6%।

ਵਸੋਂ ਦੀ ਫੀਸਦੀ ਅਤੇ ਭੂਖੰਡਾਂ ਦੇ ਜੁੜੇ ਹੋਣ ਦੀ ਸ਼ਰਤ ਤੋਂ ਇਲਾਵਾ ਕਮਿਸ਼ਨ ਨੂੰ 'ਕੁਝ ਹੋਰ ਕਾਰਨ' ਦੇਖ ਲੈਣ ਲਈ ਵੀ ਕਿਹਾ, ਇਸ ਬਾਰੇ ਸਪੱਸ਼ਟ ਨਹੀਂ ਸੀ ਕਿ ਇਸਦਾ ਕੀ ਮਤਲਬ ਹੈ। ਸਿੱਖਾਂ ਨੂੰ ਲੱਗਦਾ ਸੀ ਇਤਿਹਾਸ ਅਤੇ ਆਰਥਿਕ ਖ਼ੁਸ਼ਹਾਲੀ ਇਸ ਵੰਡ ਵਿਚ ਉਨ੍ਹਾਂ ਦੇ ਕੰਮ ਆਵੇਗੀ ਪਰ ਮਾਊਂਟਬੇਟਨ ਨੇ ਕੋਈ ਹੌਸਲਾ ਨਹੀਂ ਦਿਖਾਇਆ। ਦਿੱਲੀ ਵਿਚ 4 ਜੂਨ ਦੀ ਪ੍ਰੈੱਸ ਕਾਨਫਰੰਸ ਵਿਚ ਉਸਨੇ ਕਿਹਾ—

> ਸਿੱਖਾਂ ਦੀ ਮੰਗ ਕਾਰਨ ਕਾਂਗਰਸ ਪਾਰਟੀ ਨੇ ਮਤਾ ਪਾਸ ਕੀਤਾ ਕਿ ਮੁਸਲਿਮ ਅਤੇ ਗ਼ੈਰ ਮੁਸਲਿਮ ਵਸੋਂ ਵਾਲੇ ਇਲਾਕਿਆਂ ਦੀ ਨਿਸ਼ਾਨਦੇਹੀ ਕਰਕੇ ਵੰਡ ਕੀਤੀ ਜਾਵੇ। ਇਸ ਮਸਲੇ ਦੇ ਹੱਲ ਲਈ ਮੈਂ ਬੜਾ ਸਮਾਂ ਸੋਚਣ ਲਈ ਲਾਇਆ। ਇਸ ਤੋਂ ਇਲਾਵਾ ਕੋਈ ਹੋਰ ਹੱਲ ਹੋਵੇ... ਘੱਟ ਗਿਣਤੀ ਵੱਧ ਗਿਣਤੀ ਵਾਲਾ ਫਾਰਮੂਲਾ ਸੌਖਿਆਂ ਸਮਝ ਵਿਚ ਆਉਣ ਕਾਰਨ ਸਭ ਨੂੰ ਠੀਕ ਲੱਗਾ। ਮੇਰੇ ਕੋਲ ਚਮਤਕਾਰ ਤਾਂ ਹੈ ਨਹੀਂ ਕੋਈ, ਇਸ ਕਰਕੇ ਵੰਡ ਤੋਂ ਇਲਾਵਾ ਕੋਈ ਰਸਤਾ ਨਹੀਂ ਬਚਿਆ।[78]

ਮਈ 1947 ਵਿਚ ਭਾਰਤੀ ਸਿਆਸੀ ਲੀਡਰ ਸੋਚ ਰਹੇ ਸਨ ਕਿ ਬਟਵਾਰਾ ਕਰਕੇ ਅਗਲੇ ਸਾਲ 1948 ਤੋਂ ਪਹਿਲਾਂ ਸੱਤਾ ਦੇਸੀ ਬੰਦਿਆਂ ਨੂੰ ਸੌਂਪ ਕੇ ਅੰਗਰੇਜ਼ ਵਾਪਸ ਚਲੇ ਜਾਣਗੇ ਜਿਵੇਂ ਐਟਲੀ ਨੇ ਬਿਆਨ ਦਿਤਾ ਸੀ ਪਰ ਦੋ ਜੂਨ ਨੂੰ ਉਹਨਾਂ ਨੂੰ ਮਾਊਂਟਬੈਟਨ ਦੇ ਇਕ ਦਸਤਾਵੇਜ਼ 'ਬਟਵਾਰੇ ਦੇ ਪ੍ਰਸ਼ਾਸਕੀ ਨਤੀਜੇ' ਵਿਚੋਂ ਪਤਾ ਲੱਗਾ ਕਿ ਇਹ ਘਟਨਾਕ੍ਰਮ ਤਾਂ ਬਹੁਤ ਤੇਜ਼ ਹੋ ਗਿਆ ਹੈ, ਕਿਸੇ ਸੂਰਤ ਵਿਚ ਵੀ 15 ਅਗਸਤ 1947 ਤੋਂ ਬਾਦ ਉਹ ਭਾਰਤ ਵਿਚ ਨਹੀਂ ਰਹਿਣਗੇ। ਅਚੰਭਾਜਨਕ ਖ਼ਬਰ ਸੀ।[79]

ਜਿਨਾਹ ਅਤੇ ਨਹਿਰੂ ਨੂੰ ਇਹ ਸੰਕੇਤ ਮਾਊਂਟਬੈਟਨ ਨੇ ਜਦੋਂ ਦਿੱਤਾ ਉਦੋਂ ਤਾਂ ਬਸ ਕੇਵਲ ਦਸ ਹਫ਼ਤੇ ਬਚੇ ਸਨ। ਪਿਛੇ ਹਟ ਰਹੀ ਸਰਕਾਰ ਕਾਹਲੀ ਵਿਚ ਸੀ, ਜਿੰਨੀ ਛੇਤੀ ਹੋ ਸਕੇ, ਕੰਮ ਨਿਬੜੇ। ਮਾਊਂਟਬੈਟਨ ਨੇ ਇਕ ਪ੍ਰਾਈਵੇਟ ਵਿਚਾਰ ਵਟਾਂਦਰੇ ਦੌਰਾਨ ਆਪਣੇ ਅਫਸਰਾਂ ਨੂੰ ਕਿਹਾ ਸੀ ਕਿ ਜਲਦੀ ਵਾਪਸੀ ਦਾ ਆਪਾਂ

ਨੂੰ ਬਹੁਤ ਫਾਇਦਾ ਹੈ, ਅਸੀਂ ਔਖੀਆਂ ਭਾਰੀਆਂ ਜ਼ਿੰਮੇਵਾਰੀਆਂ ਨਿਭਾਣ ਤੋਂ ਬਚ ਜਾਵਾਂਗੇ।[80]

ਜੀਵਤਰਾਮ ਕ੍ਰਿਪਲਾਨੀ ਜੋ ਨਹਿਰੂ ਦੀ ਥਾਂ ਕਾਂਗਰਸ ਪ੍ਰਧਾਨ ਬਣ ਗਿਆ ਸੀ ਨੇ 17 ਅਪ੍ਰੈਲ, ਮਾਊਂਟਬੈਟਨ ਨੂੰ ਕਿਹਾ— ਅੰਗਰੇਜ਼ਾਂ ਪਾਸੋਂ ਅਸੀਂ ਕੇਵਲ ਏਨਾ ਚਾਹੁੰਦੇ ਹਾਂ ਕਿ ਆਪਣੇ ਅਖੀਰਲੇ 14 ਮਹੀਨਿਆਂ ਦੇ ਕੱਯਾਮ ਦੌਰਾਨ ਅਮਨ ਕਾਨੂੰਨ ਲਾਗੂ ਰਹੇ ਤੇ ਨਿਰਪੱਖ ਰਹਿ ਕੇ ਫੈਸਲੇ ਕਰੇ। ਵਾਇਸਰਾਇ ਨੇ ਕਿਹਾ— ਗਵਰਨਰ ਹੁਣ ਤਾਕਤਵਰ ਨਹੀਂ ਰਹੇ, ਮੰਤਰੀ ਜੋ ਆਖਦੇ ਨੇ ਉਹੀ ਹੁੰਦਾ ਹੈ।[81] ਪਰ ਪੰਜਾਬ ਵਿਚ ਤਾਂ ਇਹ ਸਥਿਤੀ ਹੈ ਨਹੀਂ ਜਿੱਥੇ ਮਨਿਸਟਰੀ ਭੰਗ ਹੋ ਚੁੱਕੀ ਹੈ ਤੇ ਗਵਰਨਰੀ ਰਾਜ ਹੈ। ਜੈਨਕਿਨਸ ਦੀ ਨਾ ਇੱਛਾ ਸੀ ਨਾ ਤਾਕਤ ਕਿ ਸੂਬੇ ਵਿਚ ਸ਼ਾਂਤੀ ਕਾਇਮ ਰੱਖ ਸਕੇ। ਪੰਜਾਬ ਵਿਚ ਬਾਕੀ ਅਫਸਰਾਂ ਦਾ ਵੀ ਇਹੀ ਹਾਲ ਸੀ। ਜੈਨਕਿਨਸ ਨੇ 16 ਅਪ੍ਰੈਲ ਨੂੰ ਮਾਊਂਟਬੈਟਨ ਨੂੰ ਦੱਸਿਆ—

> ਆਈ.ਸੀ.ਐਸ. ਅਤੇ ਆਈ.ਪੀ.ਐਸ. ਦਾ ਹਰੇਕ ਅਫਸਰ ਮੇਰੇ ਵਾਂਗ ਇਹ ਚਾਹੁੰਦਾ ਹੈ ਕਿ ਮੈਂ ਕੱਲ੍ਹ ਨੂੰ ਇਹ ਪ੍ਰਾਂਤ ਛੱਡ ਕੇ ਚਲਾ ਜਾਵਾਂ।[82]

ਜਿਨਾਹ ਨੂੰ ਦਾਦ ਦੇਣੀ ਬਣਦੀ ਹੈ ਜਿਸਨੇ 23 ਜੂਨ ਨੂੰ ਮਾਊਂਟਬੈਟਨ ਅੱਗੇ ਬੇਨਤੀ ਕੀਤੀ— 'ਪੰਜਾਬ ਵਿਚ ਗੜਬੜ ਰੋਕਣ ਲਈ ਬੇਰਹਿਮ ਹੋ ਜਾਊ। ਮੁਸਲਮਾਨਾਂ ਨੂੰ ਗੋਲੀਆਂ ਮਾਰ ਦਿਉ ਜਾਂ ਨਾ, ਮੈਨੂੰ ਪਰਵਾਹ ਨਹੀਂ, ਗੁੰਡਾਗਰਦੀ ਰੁਕਣੀ ਚਾਹੀਦੀ ਹੈ।[83] ਇਹ ਬੇਨਤੀ ਉਸ ਸਾਮਰਾਜ ਅੱਗੇ ਕੀਤੀ ਗਈ ਜਿਹੜਾ ਆਪਣਾ ਬਿਸਤਰ ਬੋਰੀ ਬੰਨ੍ਹਣ ਲੱਗਾ ਹੋਇਆ ਸੀ, ਉਸਨੂੰ ਕਾਨੂੰਨ ਲਾਗੂ ਕਰਨ ਨਾਲ ਕੀ ਸਰੋਕਾਰ ?

ਅਪ੍ਰੈਲ ਅਤੇ ਅਗਸਤ ਮਹੀਨਿਆਂ ਵਿਚਕਾਰ ਪੰਜਾਬ ਦੇ ਪਿੰਡਾਂ ਸ਼ਹਿਰਾਂ ਵਿਚ ਬਹੁਤ ਥਾਈਂ ਹਿੰਸਕ ਘਟਨਾਵਾਂ ਹੋਈਆਂ। ਗਵਰਨਰ ਕੋਲ ਪੁਜੀ ਸੂਚਨਾ ਮੁਤਾਬਕ 2 ਅਗਸਤ ਤੱਕ, 1044 ਕਤਲ ਸ਼ਹਿਰਾਂ ਵਿਚ ਅਤੇ 3588 ਕਤਲ ਪਿੰਡਾਂ ਵਿਚ ਹੋਏ। ਇਸ ਗਿਣਤੀ ਵਿਚ ਮਾਰਚ ਮਹੀਨੇ ਦੀ ਹਿੰਸਾ ਵੀ ਸ਼ਾਮਲ ਹੈ। ਕਈ ਜ਼ਿਲ੍ਹਿਆਂ ਵਿਚ ਮਾਰਧਾੜ ਹੋਈ। ਗੁੜਗਾਓਂ ਜਾਟ-ਮੇਓ ਭੇੜ ਵਿਚ 284 ਮਰੇ 125 ਜ਼ਖ਼ਮੀ ਹੋਏ। ਜੈਨਕਿਨਸ ਅਨੁਸਾਰ 2 ਅਗਸਤ ਤੱਕ ਤਕਰੀਬਨ 5000 ਕਤਲ ਹੋਏ, 3800 ਹਿੰਦੂ, ਸਿੱਖ ਅਤੇ 1200 ਮੁਸਲਮਾਨ।

ਚੰਗੀ ਆਰਥਿਕ ਮਜ਼ਬੂਤੀ ਅਤੇ ਕਾਫੀ ਵੱਡੀ ਗਿਣਤੀ ਸਦਕਾ ਲਾਹੌਰ ਦੇ ਹਿੰਦੂ ਸਿੱਖਾਂ ਦਾ ਖਿਆਲ ਸੀ ਇਹ ਸ਼ਹਿਰ ਭਾਰਤ ਵਿਚ ਰਹੇਗਾ। ਇਹੀ ਖੁਸ਼ਫਹਿਮੀ ਅੰਮ੍ਰਿਤਸਰ ਦੇ ਮੁਸਲਮਾਨਾਂ ਨੂੰ ਸੀ ਜਿਨ੍ਹਾਂ ਦੀ ਆਬਾਦੀ 36% ਹਿੰਦੂ ਸਿੱਖਾਂ ਦੇ ਮੁਕਾਬਲੇ 47% ਸੀ। ਸ਼ੌਕਤ ਹਯਾਤ ਅਤੇ ਬਾਕੀ ਲੀਗ ਲੀਡਰ ਅਕਸਰ ਅੰਮ੍ਰਿਤਸਰ ਆਉਂਦੇ ਜਾਂਦੇ ਰਹਿੰਦੇ ਤੇ ਮੁਸਲਮਾਨਾਂ ਨੂੰ ਦਸਦੇ ਕਿ ਉਹ ਅੰਮ੍ਰਿਤਸਰ ਨੂੰ ਪਾਕਿਸਤਾਨ ਵਿਚ ਰੱਖਣ ਲਈ ਇਤਿਹਾਸਕ ਭੂਮਿਕਾ ਨਿਭਾ ਸਕਦੇ ਹਨ।[86] ਅੰਮ੍ਰਿਤਸਰ ਦੇ ਬਦਮਾਸ਼ਾਂ ਨੇ ਮਈ ਵਿਚ ਲਾਹੌਰ ਮਹਿੰਦੀ ਅਤੇ ਚੂੜੀਆਂ ਭੇਜ ਕੇ ਮੁਸਲਮਾਨਾਂ ਨੂੰ ਵੰਗਾਰਿਆ ਕਿ ਤੁਸੀਂ

ਬੈਠੇ ਕੀ ਕਰ ਰਹੇ ਹੋ। ਲਾਹੌਰ ਦੇ ਅਖ਼ਬਾਰਾਂ ਨੇ ਸੁਗਾਤ ਦੀ ਇਹ ਖ਼ਬਰ ਛਾਪੀ ਜਿਸ ਕਾਰਨ ਲਾਹੌਰ ਵਿਚ ਹਿੰਸਾ ਛਿੜੀ।

ਹਿੰਦੂਆਂ ਵਲੋਂ ਆਰ.ਐਸ.ਐਸ. ਨੇ ਲਾਹੌਰ ਵਿਚ ਹਿੰਸਾ ਕੀਤੀ ਪਰ ਉਨੀ ਨਹੀਂ ਜਿੰਨੀ ਮੁਸਲਮਾਨ ਕਰ ਰਹੇ ਸਨ। ਮੁਸਲਿਮ ਵਸੋਂ ਵਿਚ ਭੱਟੀ ਗੇਟ ਦੇ ਸਿਨੇਮਾ ਵਿਚ ਜੁਲਾਈ ਮਹੀਨੇ ਬੰਬ ਸੁੱਟਿਆ ਗਿਆ, ਅਗਲੇ ਦਿਨ ਰੇਲ ਦੇ ਡੱਬੇ ਵਿਚ। ਅੰਮ੍ਰਿਤਸਰ ਵਿਚ ਆਰ.ਐਸ.ਐਸ. ਨੇ ਹਮਲੇ ਕੀਤੇ।[87] ਲਾਹੌਰ ਦੇ ਮੁਹੱਲਿਆਂ ਵਿਚ ਨਾਅਰੇ ਲੱਗਣ ਲੱਗੇ। ਅਗਜ਼ਨੀ ਦੀਆਂ ਵਾਰਦਾਤਾਂ ਹੋਣ ਲੱਗੀਆਂ। ਮੁਸਲਮਾਨਾਂ ਦੀ ਭੀੜ ਦੇ ਅੱਲਾਹੂ ਅਕਬਰ ਦਾ ਜਵਾਬ ਹਿੰਦੂ ਹਰ ਹਰ ਮਹਾਂਦੇਵ ਤੇ ਸਿੱਖ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਨਾਲ ਦਿੰਦੇ। ਲੀਰਾਂ ਦੀ ਗੇਂਦ ਮਿੱਟੀ ਦੇ ਤੇਲ ਜਾਂ ਪੈਟਰੋਲ ਵਿਚ ਡੋਬ ਕੇ ਅੱਗ ਲਾ ਕੇ ਨਿਸ਼ਚਿਤ ਮਕਾਨ ਜਾਂ ਦੁਕਾਨ ਵਿਚ ਸੁੱਟਦੇ, ਇਸੇ ਤਰ੍ਹਾਂ ਜਵਾਬੀ ਹਮਲਾ ਦੂਜੀ ਦੁਸ਼ਮਣ ਧਿਰ ਵਲੋਂ ਹੁੰਦਾ।

ਲਾਹੌਰ ਅਤੇ ਅੰਮ੍ਰਿਤਸਰ ਵਿਚ ਲੁੱਟ ਖੋਹ ਆਮ ਸੀ, 14 ਅਪ੍ਰੈਲ ਅਤੇ 14 ਜੁਲਾਈ ਤੱਕ ਗ਼ੈਰ ਮੁਸਲਿਮ ਜਾਇਦਾਦ ਸਾੜਨ ਦੀਆਂ 475 ਅਤੇ ਮੁਸਲਮਾਨ ਜਾਇਦਾਦ ਸਾੜਨ ਦੀਆਂ 116 ਕੋਸ਼ਿਸ਼ਾਂ ਹੋਈਆਂ।[88] ਅੱਗਜ਼ਨੀ ਦੀ ਸਭ ਤੋਂ ਵੱਡੀ ਤੇ ਭਿਆਨਕ ਵਾਰਦਾਤ 22 ਜੂਨ ਐਤਵਾਰ ਨੂੰ ਸਰਘੀ ਵੇਲੇ ਹੋਈ। ਸ਼ਾਹ ਆਲਮੀ ਮਾਰਕੀਟ, ਕੇਵਲ ਹਿੰਦੂ ਸਿੱਖਾਂ ਦੀ ਕਿਲ੍ਹਾ ਬੰਦੀ ਵਰਗੀ ਸੁਰੱਖਿਅਤ, ਪਹਿਰੇ ਹੇਠਲੀ ਮੰਡੀ, ਸਾੜ ਕੇ ਸੁਆਹ ਕਰ ਦਿੱਤੀ।

ਹਿੰਦੂ ਸਿੱਖ ਲੜ ਕੇ ਜਾਨਾਂ ਹੂਲ ਕੇ ਲਾਹੌਰ ਵਿਚ ਰਹਿਣ ਦਾ ਫੈਸਲਾ ਕਰੀ ਬੈਠੇ ਸਨ। ਸ਼ਾਹ ਆਲਮੀ ਵਾਰਦਾਤ ਵਿਛੋਂ ਇਨ੍ਹਾਂ ਦੇ ਹੌਸਲੇ ਢਹਿ ਗਏ। ਦਸਿਆ ਗਿਆ ਕਿ ਸ਼ਹਿਰ ਦੇ ਮੈਜਿਸਟਰੇਟ ਮੁਹੰਮਦ ਗ਼ਨੀ ਚੀਮਾ ਦੀ ਸ਼ਹਿ ਨਾਲ ਅਗਜ਼ਨੀ ਦੀ ਇਸ ਵਾਰਦਾਤ ਨੂੰ ਅੰਜਾਮ ਦਿੱਤਾ ਗਿਆ।[89] ਜੈਨਕਿਨਸ ਨੇ ਵਾਰਦਾਤ ਵਾਲੀ ਥਾਂ ਦਾ ਦੌਰਾ ਕੀਤਾ, ਇਸ ਗੱਲ ਦਾ ਕੋਈ ਸਬੂਤ ਨਹੀਂ ਕਿ ਚੀਮੇ ਨੂੰ ਕਿਸੇ ਨੇ ਕੋਈ ਸਵਾਲ ਪੁੱਛਿਆ ਹੋਵੇ।

ਅਗਸਤ ਦੇ ਅੱਧ ਤੱਕ ਹਿੰਦੂ ਸਿੱਖ ਪੰਜ ਲੱਖ ਦੀ ਗਿਣਤੀ ਵਿਚ ਪੂਰਬੀ ਪੰਜਾਬ ਵਿਚ ਆ ਗਏ ਪਰ ਇਧਰੋਂ ਪੱਛਮੀ ਪੰਜਾਬ ਵੱਲ ਹਿਜਰਤ ਨਹੀਂ ਦੇਖੀ ਗਈ। ਕਾਂਗਰਸ ਪਾਰਟੀ ਵਲੋਂ ਪੰਜਾਬ ਵੰਡ ਦੀ ਮੰਗ ਹੋ ਚੁੱਕੀ ਸੀ ਤਾਂ ਵੀ ਪੂਰਬੀ ਪੰਜਾਬ ਦੇ ਮੁਸਲਮਾਨ ਆਪਣੇ ਘਰ ਛੱਡਣ ਨੂੰ ਤਿਆਰ ਨਹੀਂ ਸਨ ਕਿਉਂਕਿ ਉਨ੍ਹਾਂ ਦੀ ਗਿਣਤੀ ਪੱਛਮੀ ਪੰਜਾਬ ਵਿਚ ਵਸਦੇ ਹਿੰਦੂ ਸਿੱਖਾਂ ਨਾਲੋਂ ਵਧੀਕ ਸੀ।

ਜਦੋਂ ਪੰਜਾਬ ਦੇ ਅਫਸਰਾਂ ਪਾਸੋਂ ਪੁੱਛਿਆ ਗਿਆ ਕਿ ਕਿਧਰ ਨੌਕਰੀ ਕਰਨ ਦੇ ਇਛੁਕ ਹੋ, ਮੁਸਲਮਾਨਾਂ ਨੇ ਪੱਛਮੀ ਪੰਜਾਬ ਅਤੇ ਗ਼ੈਰ ਮੁਸਲਮਾਨਾਂ ਨੇ ਪੂਰਬੀ ਪੰਜਾਬ ਵਿਚ ਸਰਵਿਸ ਨੂੰ ਤਰਜੀਹ ਦਿੱਤੀ। ਇਫਤਿਖਾਰੁੱਦੀਨ ਨੇ ਨਵਾਂ ਅੰਗਰੇਜ਼ੀ ਅਖ਼ਬਾਰ **ਪਾਕਿਸਤਾਨ ਟਾਈਮਜ਼** ਲਾਹੌਰੋਂ ਕੱਢਿਆ ਸੀ, ਇਸ ਵਿਚ 23 ਜੁਲਾਈ ਨੂੰ ਬੈਸਿਰਟਰ ਮਹਿਮੂਦ ਅਲੀ ਨੇ ਲਿਖਿਆ ਕਿ ਜੇ ਪੂਰਬੀ ਪੰਜਾਬ ਵਿਚੋਂ ਸਾਰੇ ਅਫਸਰ ਪੱਛਮੀ ਪੰਜਾਬ ਵਿਚ ਆ ਗਏ ਤਾਂ ਉਧਰਲੇ ਮੁਸਲਮਾਨਾਂ ਨੂੰ ਕੌਣ ਬਚਾਏਗਾ?

> ਮੈਨੂੰ ਪਤੈ ਕੁਝ ਮੁਸਲਮਾਨ ਅਫਸਰ ਆਪਣੇ ਭਵਿੱਖ ਬਾਰੇ ਬੇਚੈਨ ਹਨ, ਕੀ ਉਹ ਕੁਝ ਹੌਸਲਾ ਨਹੀਂ ਦਿਖਾ ਸਕਦੇ ਤਾਂ ਕਿ ਲੱਖਾਂ ਲੋੜਵੰਦ ਭਰਾਵਾਂ ਨੂੰ ਮਦਦ ਮਿਲ ਸਕੇ ?[90]

ਇਸ ਕਾਲਮ ਨਵੀਸ ਦੇ ਡਰ ਪਿਛੇ ਮਾਰਚ ਰਾਵਲ ਪਿੰਡੀ ਦੁਆਲੇ ਵਰਤੀ ਹਿੰਸਾ ਦਾ ਸਿੱਖਾਂ ਵਲੋਂ ਬਦਲਾ ਲੈਣਾ ਤੇ ਸਿੱਖਾਂ ਵਲੋਂ ਲਾਹੌਰ, ਨਨਕਾਣਾ ਸਾਹਿਬ, ਲਾਇਲਪੁਰ ਤੇ ਮਿੰਟਗੁਮਰੀ ਦੇ ਇਲਾਕੇ ਛੱਡਣ ਦਾ ਦੁਖ ਹੈ ਜਿਸ ਕਰਕੇ ਉਹ ਵੰਡ ਦਾ ਵਿਰੋਧ ਕਰ ਰਹੇ ਸਨ। ਹਦਬੰਦੀ ਕਮਿਸ਼ਨ ਵਲੋਂ ਸਿੱਖਾਂ ਨੇ ਮੰਗ ਕੀਤੀ ਕਿ ਇਨ੍ਹਾਂ ਇਲਾਕਿਆਂ ਦਾ ਕੰਟਰੋਲ ਸਾਡੇ ਹੱਥ ਹੋਵੇ ਪਰ ਆਬਾਦੀ ਦੀ ਫੀਸਦੀ ਗਿਣਤੀ ਇਸਦੀ ਆਗਿਆ ਨਹੀਂ ਦਿੰਦੀ ਸੀ।

ਇਉਂ ਲੱਗਦਾ ਹੈ ਕੁਝ ਅਸਰ ਰਸੂਖ ਵਾਲੇ ਸਿੱਖ ਲੀਡਰਾਂ ਨੇ ਸੋਚਿਆ ਹੋਵੇ ਕਿ ਜਿਵੇਂ ਮਾਰਚ ਮਹੀਨੇ ਰਾਵਲਪਿੰਡੀ ਵੱਲ ਨਸਲੀ ਸਫਾਇਆ ਹੋਇਆ ਉਸ ਦਾ ਬਦਲਾ ਇਧਰ ਪੂਰਬੀ ਪੰਜਾਬ ਵੱਲ ਨਸਲੀ ਸਫਾਇਆ ਕਰਕੇ ਲਿਆ ਜਾਵੇ। ਇਥੋਂ ਪੂਰਬ ਵਲੋਂ ਮੁਸਲਮਾਨਾਂ ਨੂੰ ਪੱਛਮ ਵੱਲ ਧੱਕ ਕੇ ਉਧਰੋਂ ਆਏ ਹਿੰਦੂ ਸਿੱਖਾਂ ਨੂੰ ਇਨ੍ਹਾਂ ਦੀ ਥਾਂ ਤੇ ਵਸਾਇਆ ਜਾਵੇ। ਕਿਸਨੇ, ਕਦੋਂ, ਕਿੱਥੇ ਇਹ ਘਾੜਤ ਘੜੀ, ਇਸ ਦਾ ਕੋਈ ਲਿਖਤੀ ਸਬੂਤ ਨਹੀਂ ਮਿਲਦਾ ਪਰ ਜੁਲਾਈ, ਅਗਸਤ ਤੇ ਸਤੰਬਰ ਵਿਚ ਘਟੀਆਂ ਵਾਰਦਾਤਾਂ ਇਸ ਪਾਸੇ ਇਸ਼ਾਰਾ ਕਰਦੀਆਂ ਹਨ।

ਇਸ ਤੋਂ ਪਹਿਲਾਂ 18 ਅਪ੍ਰੈਲ ਨੂੰ ਬਲਦੇਵ ਸਿੰਘ ਰੱਖਿਆ ਮੰਤਰੀ, ਮਾਸਟਰ ਤਾਰਾ ਸਿੰਘ ਤੇ ਗਿਆਨੀ ਕਰਤਾਰ ਸਿੰਘ ਨੂੰ ਲੈ ਕੇ ਮਾਊਂਟਬੈਟਨ ਨੂੰ ਮਿਲਿਆ ਤੇ ਮੰਗ ਕੀਤੀ ਕਿ ਪੰਜਾਬ ਦੀ ਵਸੋਂ ਦਾ ਤਬਾਦਲਾ ਕੀਤਾ ਜਾਵੇ, ਜਿਨਾਹ ਵੀ ਇਸ ਲਈ ਮੰਨ ਜਾਵੇਗਾ। ਮਾਊਂਟਬੈਟਨ ਨੇ ਕਿਹਾ— ਇਹ ਬਹੁਤ ਵੱਡੀ ਮੁਸੀਬਤ ਵਾਲਾ ਤੇ ਮੁਸ਼ਕਿਲ ਕੰਮ ਹੈ।[91]

ਜੈਨਕਿਨਸ ਲਿਖਦਾ ਹੈ— 19 ਮਈ ਨੂੰ ਮਾਸਟਰ ਤਾਰਾ ਸਿੰਘ ਮੈਨੂੰ ਮਿਲਿਆ ਤੇ ਕਿਹਾ ਕਿ ਪਾਕਿਸਤਾਨ ਦੇ ਮੁਸਲਮਾਨ ਸਾਰੇ ਹਿੰਦੂ ਸਿੱਖਾਂ ਨੂੰ ਵੱਢ ਦੇਣਗੇ ਤੇ ਇਧਰਲੇ ਪੂਰਬੀ ਪੰਜਾਬ ਵਿਚ ਹਿੰਦੂ ਸਿੱਖ ਕੁੱਲ ਮੁਸਲਮਾਨਾਂ ਨੂੰ ਕਤਲ ਕਰ ਦੇਣਗੇ।[92] ਫਰਵਰੀ 1967 ਨੂੰ ਮਾਸਟਰ ਤਾਰਾ ਸਿੰਘ ਨੇ ਸਾਡੇ ਇਕ ਸਮਕਾਲੀ ਇਤਿਹਾਸਕਾਰ ਨੂੰ ਦੱਸਿਆ, 1947 ਵਿਚ ਅਸੀਂ ਫੈਸਲਾ ਕਰ ਲਿਆ ਸੀ ਕਿ ਸਾਰੇ ਮੁਸਲਮਾਨ ਇਥੋਂ ਚਲੇ ਜਾਣ।[93]

ਲਾਹੌਰ ਰਹਿੰਦੇ ਮਾਊਂਟਬੈਟਨ ਨੇ 22 ਜੁਲਾਈ ਨੂੰ ਹੁਕਮ ਦਿੱਤਾ ਕਿ ਪੂਰਬੀ ਪੰਜਾਬ ਦਾ ਸਕੱਤਰੇਤ ਸ਼ਿਮਲੇ ਚਲਾ ਜਾਵੇ। ਪੱਛਮੀ ਤੋਂ ਪੂਰਬੀ ਪੰਜਾਬ ਵੱਲ ਹਿੰਦੂ ਸਿੱਖ ਵਸੋਂ ਦਾ ਕੂਚ ਇਸ ਗੱਲ ਦਾ ਸੰਕੇਤ ਸੀ ਕਿ ਲਾਹੌਰ ਪਾਕਿਸਤਾਨ ਵਿਚ ਜਾਏਗਾ। ਲਾਹੌਰ ਅਤੇ ਬਾਕੀ ਪੱਛਮੀ ਇਲਾਕਿਆਂ ਵਿਚ ਹਿੰਦੂ ਸਿੱਖਾਂ ਵਿਰੁੱਧ ਹਿੰਸਾ ਵਿਚ ਵਾਧਾ ਹੋਣਾ ਸ਼ੁਰੂ ਹੋਇਆ ਤਾਂ ਅੰਮ੍ਰਿਤਸਰ ਅਤੇ ਪੂਰਬੀ ਪੰਜਾਬ ਦੀਆਂ ਹੋਰ ਥਾਂਵਾਂ ਤੇ ਸਿੱਖ ਜੱਥਿਆਂ ਨੇ ਮੁਸਲਮਾਨਾਂ ਦੇ ਪਿੰਡਾਂ ਉੱਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। **ਪਾਕਿਸਤਾਨ ਟਾਈਮਜ਼** ਨੇ 10 ਅਗਸਤ ਨੂੰ ਖ਼ਬਰ ਛਾਪੀ ਕਿ ਇਸ ਅਖਬਾਰ

ਦੇ ਸੰਪਾਦਕ ਸ਼ਾਇਰ ਫੈਜ਼ ਅਹਿਮਦ ਫੈਜ਼ ਅਤੇ ਕਈ ਹੋਰ ਅਖਬਾਰ ਨਵੀਸਾਂ ਨੇ ਲਾਰਡ ਮਾਊਂਟਬੈਟਨ ਨੂੰ ਅਹਿਮ ਤਾਰਾਂ ਭੇਜੀਆਂ ਹਨ—

> ਪੂਰਬੀ ਪੰਜਾਬ ਦੇ ਜ਼ਿਲ੍ਹਿਆਂ ਵਿਚਲੇ ਮੁਸਲਮਾਨਾਂ ਉੱਪਰ ਹਥਿਆਰਬੰਦ ਗ੍ਰੋਹ ਹਮਲੇ ਕਰ ਰਹੇ ਹਨ। ਮੁਸਲਿਮ ਘੱਟ ਗਿਣਤੀ ਨੂੰ ਬਚਾਉਣ ਲਈ ਸਰਕਾਰ ਬੇਵਸ ਹੈ। ਕਿਰਪਾ ਕਰੋ, ਮਾਸੂਮਾਂ ਦੇ ਕਤਲਿਆਮ ਰੋਕਣ ਲਈ ਦਖਲ ਦਿਉ।[94]

× × ×

ਆਲ ਇੰਡੀਆ ਲੈਵਲ ਤੇ ਸਿਆਸੀ ਪਾਰਟੀਆਂ ਕੁਝ ਮੁੱਦਿਆਂ ਤੇ ਸਹਿਮਤ ਹੋ ਗਈਆਂ। ਪਹਿਲਾਂ— ਭਾਰਤ, ਪੰਜਾਬ ਅਤੇ ਬੰਗਾਲ ਦੀ ਵੰਡ ਹੋਵੇਗੀ। ਮਾਊਂਟਬੈਟਨ ਦੀ ਪਲੈਨ ਵਿਚਾਰਨ ਲਈ 14-15 ਜੂਨ ਨੂੰ ਕਾਂਗਰਸ ਕਮੇਟੀ ਦੀ ਮੀਟਿੰਗ ਹੋਈ ਜਿਸ ਵਿਚ ਨਹਿਰੂ, ਪਟੇਲ, ਕ੍ਰਿਪਲਾਨੀ ਨੇ ਸਹਿਮਤੀ ਦੇ ਦਿੱਤੀ। ਗਾਂਧੀ ਨੇ ਡੈਲੀਗੇਟਾਂ ਨੂੰ ਕਿਹਾ ਕਿ ਆਪਣੇ ਫੈਸਲੇ ਤੇ ਮੁੜ ਵਿਚਾਰ ਕਰੋ, ਉਸਨੇ ਕਿਹਾ— ਮੈਂ ਨਾਰਾਜ਼ ਹਾਂ। ਪਰ ਕਾਂਗਰਸ ਦੇ ਅਹਿਮ ਵਰਕਰ ਫੈਸਲਾ ਕਰ ਚੁੱਕੇ ਸਨ। ਇਨ੍ਹਾਂ ਵਰਕਰਾਂ ਦੀ ਗੱਲ ਥੱਲਣ ਵਾਸਤੇ ਹੋਰ ਕੋਈ ਗਰੁੱਪ ਨਹੀਂ ਸੀ।[95] ਮੌਲਾਨਾ ਆਜ਼ਾਦ ਨੇ ਸਹਿਮਤੀ ਦੇ ਦਿੱਤੀ।

ਆਲ ਇੰਡੀਆ ਕਾਂਗਰਸ ਕਮੇਟੀ ਦੀ ਇਸ ਮੀਟਿੰਗ ਵਿਚ ਸੈਫੁੱਦੀਨ ਕਿਚਲੂ ਵੀ ਸੀ ਜਿਹੜਾ ਵਰ੍ਹਿਆਂ ਤੋਂ ਦੇਸ ਵੰਡ ਖਿਲਾਫ ਖਲੋਤਾ ਰਿਹਾ, ਚੈਤਰਾਮ ਗਿਦਵਾਨੀ, ਸਿੰਧ ਤੋਂ ਹਿੰਦੂ ਲੀਡਰ, ਸਭ ਮੁੜ ਵਿਚਾਰਨ ਦੇ ਹੱਕ ਵਿਚ ਨਹੀਂ ਸਨ। ਇਸ ਪਲੈਨ ਦੇ ਹੱਕ ਵਿਚ 157 ਵੋਟਾਂ ਪਈਆਂ, 27 ਖਿਲਾਫ ਅਤੇ 52 ਨਿਰਪੱਖ ਰਹੇ। ਇਕ ਡੈਲੀਗੇਟ ਨੇ ਨੋਟ ਕੀਤਾ— ਮੇਰੇ ਕਾਂਗਰਸ ਵਿਚ 40 ਸਾਲਾਂ ਦੇ ਕੈਰੀਅਰ ਦੌਰਾਨ, ਸ਼ੋਕਮਤੇ ਨੂੰ ਛੱਡ ਕੇ ਕੋਈ ਮਤਾ ਚੁਪਚਾਪ ਪਾਸ ਨਹੀਂ ਹੋਇਆ ਸੀ, ਇਹ ਮਤਾ ਪੂਰਨ ਖਾਮੋਸ਼ੀ ਨਾਲ ਪਾਸ ਹੋਇਆ।[96]

ਰਾਜ, ਕਾਂਗਰਸ ਅਤੇ ਲੀਗ ਇਹ ਵੀ ਮੰਨ ਗਏ ਕਿ ਭਾਰਤੀ ਆਰਮੀ ਅਤੇ ਪੁਲਸ ਵੀ ਦੋ ਹਿੱਸਿਆਂ ਵਿਚ ਵੰਡੀ ਜਾਏ। ਇਕ 7500 ਸੈਨਿਕਾਂ ਦੀ ਪੰਜਾਬ ਬਾਊਂਡਰੀ ਫੋਰਸ ਕਾਇਮ ਕੀਤੀ ਜਾਵੇ ਜੋ ਗੜਬੜ-ਗ੍ਰਸਤ ਇਲਾਕਿਆਂ ਵਿਚ ਬਟਵਾਰੇ ਤੋਂ ਪਹਿਲਾਂ ਚੌਕਸ ਰਹੇ। ਇਸਦੇ ਬਹੁਤੇ ਸਿਪਾਹੀ ਭਾਰਤੀ ਹੋਣ ਪਰ ਬ੍ਰਿਟਿਸ਼ ਜਨਰਲ ਨਿਗਰਾਨੀ ਕਰੇ।

ਪੰਜਾਬ ਵਿਧਾਨ ਸਭਾ ਦੀਆਂ ਪੂਰਬੀ ਪੱਛਮੀ ਹਿੱਸਿਆਂ ਦੀਆਂ ਵੱਖ-ਵੱਖ ਦੋ ਮੀਟਿੰਗਾਂ ਸ਼ਾਹਆਲਮੀ ਅਗਜ਼ਨੀ ਦੀ ਘਟਨਾ ਤੋਂ ਅਗਲੇ ਦਿਨ 23 ਜੂਨ ਨੂੰ ਹੋਈਆਂ ਕਿ ਬਟਵਾਰਾ ਹੋਵੇ। ਪੂਰਬੀ ਪੰਜਾਬ ਦੇ ਵਿਧਾਇਕ ਦਲ ਦੀ ਮੀਟਿੰਗ ਵਿਚ ਮਮਦੋਟ ਨੇ ਮਤਾ ਪੇਸ਼ ਕੀਤਾ ਕਿ ਵੰਡ ਨਾ ਹੋਵੇ। 22 ਦੇ ਮੁਕਾਬਲੇ 50 ਵਿਧਾਇਕਾਂ ਨੇ ਉਸ ਦਾ ਮਤਾ ਰੱਦ ਕਰ ਦਿੱਤਾ। ਮੁਸਲਿਮ ਬਹੁਗਿਣਤੀ ਵਾਲੇ ਜ਼ਿਲ੍ਹਿਆਂ ਤੋਂ ਚੁਣੇ ਵਿਧਾਇਕਾਂ ਨੇ ਪੰਜਾਬ ਨੂੰ ਨਾ ਵੰਡਣ ਦੇ ਹੱਕ ਵਿਚ 69 ਵੋਟਾਂ ਤੇ ਵੰਡਣ ਦੇ ਹੱਕ ਵਿਚ 27 ਵੋਟਾਂ ਪਾਈਆਂ। ਪੂਰਬੀ ਪੰਜਾਬ ਨੇ ਵੰਡ ਦੇ ਹੱਕ ਵਿਚ ਫੈਸਲਾ ਸੁਣਾਇਆ। ਇਹ ਹਿੱਸਾ ਭਾਰਤ ਨਾਲ ਰਹੇਗਾ।

ਬਾਊਂਡਰੀ ਕਮਿਸ਼ਨ ਵਿਚ ਲੀਗ ਵਲੋਂ ਨਾਮਜ਼ਦ ਦੋ ਜੱਜ ਜਸਟਿਸ ਦੀਨ ਮੁਹੰਮਦ ਅਤੇ ਜਸਟਿਸ ਮੁਹੰਮਦ ਮੁਨੀਰ ਤੇ ਕਾਂਗਰਸ ਵਲੋਂ ਜਸਟਿਸ ਮਿਹਰ ਚੰਦ ਮਹਾਜਨ ਅਤੇ ਜਸਟਿਸ ਤੇਜਾ ਸਿੰਘ ਬਤੌਰ ਮੈਂਬਰ ਲਏ ਗਏ ਜਿਨ੍ਹਾਂ ਨੇ 21 ਤੋਂ 31 ਜੁਲਾਈ ਤੱਕ ਇਤਰਾਜ਼ ਸੁਣੇ। ਸਰਬੋਤਮ ਵਕੀਲ ਲਏ ਗਏ, ਕਾਂਗਰਸ ਵਲੋਂ ਐਮ.ਸੀ. ਸੇਤਲਵਾਦ, ਬਾਦ ਵਿਚ ਭਾਰਤ ਦਾ ਅਟਾਰਨੀ ਜਨਰਲ ਤੇ ਲੀਗ ਵਲੋਂ ਜ਼ਫਰੁੱਲਾ ਖਾਨ, ਬਾਦ ਵਿਚ ਪਾਕਿਸਤਾਨ ਦਾ ਵਿਦੇਸ਼ ਮੰਤਰੀ* ਰਿਹਾ। ਸਿੱਖਾਂ ਵਲੋਂ ਸ. ਹਰਨਾਮ ਸਿੰਘ ਵਕੀਲ ਪੇਸ਼ ਹੋਇਆ। ਸਭ ਨੇ ਆਪੋ ਆਪਣੇ ਵੱਧ ਤੋਂ ਵੱਧ ਇਲਾਕਿਆਂ ਉੱਪਰ ਦਾਅਵੇ ਜਤਾਏ। ਕਮਿਸ਼ਨ ਦਾ ਚੇਅਰਮੈਨ ਸਰ ਸਾਇਰਿਲ ਰੈਡਕਲਿਫ ਬ੍ਰਿਟਿਸ਼ ਜੱਜ ਪਹਿਲੀ ਅਤੇ ਆਖਰੀ ਵਾਰ 8 ਜੁਲਾਈ ਨੂੰ ਭਾਰਤ ਆਇਆ ਸੀ, ਉਹ ਲਾਹੌਰ ਇਨ੍ਹਾਂ ਮੀਟਿੰਗਾਂ ਵਿਚ ਹਾਜ਼ਰ ਨਹੀਂ ਸੀ। ਹਰ ਰੋਜ਼ ਦੀ ਕਾਰਵਾਈ ਉਸ ਕੋਲ ਜਹਾਜ਼ ਰਾਹੀਂ ਦਿੱਲੀ ਭੇਜੀ ਜਾਂਦੀ।

ਆਪਣੀਆਂ ਵੱਖੋ ਵੱਖਰੀਆਂ ਆਪਾ ਵਿਰੋਧੀ ਦਲੀਲਾਂ ਚਾਰੇ ਜੱਜ ਦੇ ਚੁੱਕੇ ਤਾਂ ਰੈਡਕਲਿਫ ਨੇ ਆਪਣਾ ਫੈਸਲਾ ਸੁਣਾਇਆ ਜਿਹੜਾ ਸਭ ਤੇ ਲਾਗੂ ਹੋਵੇਗਾ। ਲਾਇਲਪੁਰ, ਮਿੰਟਗੁਮਰੀ ਅਤੇ ਨਨਕਾਣਾ ਸਾਹਿਬ ਪਾਕਿਸਤਾਨ ਵਿਚ ਜਾਣਗੇ। ਲਾਹੌਰ ਸ਼ਹਿਰ ਪੂਰਾ ਅਤੇ ਜ਼ਿਲ੍ਹੇ ਦਾ ਕੁਝ ਹਿੱਸਾ ਵੀ ਪਾਕਿਸਤਾਨ ਵਿਚ। ਅੰਮ੍ਰਿਤਸਰ ਸ਼ਹਿਰ ਅਤੇ ਜ਼ਿਲ੍ਹਾ, ਫਿਰੋਜ਼ਪੁਰ ਦਾ ਜ਼ਿਲ੍ਹਾ ਸਣੇ ਦੋ ਮੁਸਲਿਮ ਬਹੁਗਿਣਤੀ ਤਹਿਸੀਲਾਂ ਜ਼ੀਰਾ ਅਤੇ ਫਿਰੋਜ਼ਪੁਰ, ਲਾਹੌਰ ਜ਼ਿਲ੍ਹੇ ਦੀ ਕਸੂਰ ਤਹਿਸੀਲ ਭਾਰਤ ਨੂੰ ਮਿਲਣਗੇ, ਗੁਰਦਾਸਪੁਰ ਜ਼ਿਲ੍ਹੇ ਦੀ ਉਝ ਨਦੀ ਦੇ ਪੱਛਮ ਵਾਲੇ ਪਾਸੇ ਸ਼ਕਰਗੜ੍ਹ ਤਹਿਸੀਲ ਪਾਕਿਸਤਾਨ ਵਿਚ ਬਾਕੀ ਸਾਰਾ ਗੁਰਦਾਸਪੁਰ ਭਾਰਤ ਵਿਚ ਰਹੇਗਾ। ਇਹ ਫੈਸਲਾ ਭਾਵੇਂ ਪਾਕਿਸਤਾਨ ਦੀ ਆਜ਼ਾਦੀ ਦੇ ਦਿਨ 14 ਅਗਸਤ ਤੋਂ ਪਹਿਲਾਂ ਕਰ ਲਿਆ ਸੀ ਪਰ ਐਲਾਨ ਭਾਰਤ ਦੀ ਆਜ਼ਾਦੀ ਤੋਂ ਦੋ ਦਿਨ ਬਾਦ 17 ਅਗਸਤ ਨੂੰ ਕੀਤਾ ਗਿਆ।

ਗੁਰਦਾਸਪੁਰ ਵਾਲਾ ਫੈਸਲਾ ਸਭ ਤੋਂ ਵਧੀਕ ਵਿਵਾਦਜਨਕ ਸੀ। ਅਹਿਮਦੀਆ ਫਿਰਕੇ ਦਾ ਮੋਢੀ ਇਸ ਜ਼ਿਲ੍ਹੇ ਦਾ ਸੀ ਤੇ ਬਾਕੀ ਮੁਸਲਿਮ ਵਸੋਂ ਗੁਰਦਾਸਪੁਰ ਅਤੇ ਬਟਾਲੇ ਵਿਚ ਵਧੀਕ ਸੀ। ਸਾਰੇ ਜ਼ਿਲ੍ਹੇ ਵਿਚ ਮੁਸਲਮਾਨ ਵੱਧ ਸਨ ਪਰ ਦੇ ਦਿੱਤਾ ਭਾਰਤ ਨੂੰ, ਕੇਵਲ ਪਠਾਨਕੋਟ ਤਹਿਸੀਲ ਵਿਚ ਗੈਰ ਮੁਸਲਿਮ ਵਸੋਂ ਵਧੀਕ ਸੀ। ਆਉਣ ਵਾਲੇ ਦਹਾਕਿਆਂ ਵਿਚ ਪਾਕਿਸਤਾਨ ਨੇ ਹਮੇਸ਼ਾ ਦੋਸ਼ ਲਾਇਆ ਕਿ ਇਹ ਮਾਊਂਟਬੈਟਨ ਨੇ ਰੈਡਕਲਿਫ ਪਾਸੋਂ ਆਪਣਾ ਰਸੂਖ ਵਰਤ ਕੇ ਕਰਵਾਇਆ ਕਿ ਪੌਣਾ ਗੁਰਦਾਸਪੁਰ ਭਾਰਤ ਨੂੰ ਦੇ ਦਿਉ ਤਾਂਕਿ ਭਾਰਤ ਨੂੰ ਕਸ਼ਮੀਰ ਲਈ ਲਾਂਘਾ ਮਿਲ ਸਕੇ।

ਇਸ ਦੋਸ਼ ਖਿਲਾਫ ਦਲੀਲਾਂ ਦਿੱਤੀਆਂ ਗਈਆਂ, ਪਹਿਲਾ ਪਠਾਣਕੋਟ ਤਹਿਸੀਲ ਗ਼ੈਰ ਮੁਸਲਿਮ ਬਹੁਗਿਣਤੀ ਦਾ ਇਲਾਕਾ ਹੈ ਤੇ ਇਥੋਂ ਦੀ ਭਾਰਤ ਨੂੰ ਕਸ਼ਮੀਰ ਦਾ ਰਸਤਾ ਪਹਿਲੋਂ ਹੀ ਪ੍ਰਾਪਤ ਹੈ। ਦੂਜੇ ਦਰਿਆ ਉਝ ਨੇ ਕੁਦਰਤੀ ਵੰਡ ਵੀ ਕੀਤੀ ਹੋਈ

*ਸਰ ਜ਼ਫਰੁੱਲਾ ਖਾਨ ਅਹਿਮਦੀਆ ਫਿਰਕੇ ਦਾ ਸਿਰਕੱਢ ਲੀਡਰ ਸੀ।

ਹੈ। ਤੀਜੇ ਬਟਾਲਾ, ਗੁਰਦਾਸਪੁਰ ਤੇ ਸ਼ਕਰਗੜ੍ਹ, ਤਹਿਸੀਲਾਂ ਵਿਚ ਮੁਸਲਿਮ ਬਹੁਗਿਣਤੀ ਬਹੁਤ ਮਾਮੂਲੀ ਫਰਕ ਨਾਲ ਵੱਧ ਹੈ ਜਦੋਂ ਕਿ ਪਠਾਨਕੋਟ ਵਿਚ ਮੁਸਲਮਾਨ ਬਹੁਤ ਘੱਟ ਗਿਣਤੀ ਹਨ।

ਰੈਡਕਲਿਫ ਭਾਰਤ ਵਿਚ ਇਸ ਵੰਡ ਨਾਲ ਸੰਬੰਧਤ ਕੋਈ ਰਿਕਾਰਡ ਛੱਡ ਕੇ ਨਹੀਂ ਗਿਆ ਪਰ ਉਸ ਦੇ ਫੈਸਲਿਆਂ ਬਾਰੇ ਕੁਝ ਅੰਦਾਜ਼ੇ ਲੱਗਦੇ ਰਹੇ। ਕਿਹਾ ਜਾਂਦਾ ਹੈ ਕਿ ਸਿੱਖ ਇਸ ਵੰਡ ਕਾਰਨ ਸਭ ਤੋਂ ਵਧੀਕ ਦੁਖੀ ਸਨ। ਉਨ੍ਹਾਂ ਨੂੰ ਮੁਆਵਜ਼ੇ ਵਜੋਂ ਗੁਰਦਾਸਪੁਰ ਦੇ ਦਿੱਤਾ। ਰਾਜ ਦੇ ਇਕ ਦਸਤਾਵੇਜ਼ ਵਿਚ ਜ਼ਿਕਰ ਹੈ ਕਿ ਦੋ ਸਾਲ ਪਹਿਲਾਂ ਵੇਵਿਲ ਨੇ ਰਾਇ ਦਿੱਤੀ ਸੀ ਕਿ ਵੰਡ ਹੋਣ ਦੀ ਸੂਰਤ ਵਿਚ ਅੰਮ੍ਰਿਤਸਰ ਵਾਸਤੇ ਗੁਰਦਾਸਪੁਰ ਭਾਰਤ ਵਿਚ ਰਹਿਣਾ ਹੀ ਚਾਹੀਦਾ ਹੈ। ਸੰਭਵ ਹੈ ਇਸ ਰਾਇ ਨੇ ਰੈਡਕਲਿਫ ਉੱਪਰ ਅਸਰ ਪਾਇਆ ਹੋਵੇ।[97] ਦੂਜੇ ਪਾਸੇ ਇਹ ਵੀ ਕਿਹਾ ਜਾਂਦਾ ਰਿਹਾ ਕਿ ਰੈਡਕਲਿਫ ਫਿਰੋਜ਼ਪੁਰ ਜ਼ਿਲ੍ਹੇ ਦੀਆਂ ਦੋ ਤਹਿਸੀਲਾਂ ਜ਼ੀਰਾ ਤੇ ਫਿਰੋਜ਼ਪੁਰ ਮੁਸਲਿਮ ਬਹੁਗਿਣਤੀ ਵਸੋਂ ਦੀਆਂ ਹੋਣ ਕਰਕੇ ਪਾਕਿਸਤਾਨ ਨੂੰ ਦੇਣੀਆਂ ਚਾਹੁੰਦਾ ਸੀ ਪਰ ਮਾਊਂਟਬੈਟਨ ਨੇ ਭਾਰਤ ਨੂੰ ਦਿਵਾ ਦਿੱਤੀਆਂ।[98]

ਉਸ ਵਕਤ ਵੀ ਤੇ ਬਾਦ ਵਿਚ ਵੀ ਪੰਜਾਬੀਆਂ ਦਾ ਪੱਕਾ ਯਕੀਨ ਸੀ ਕਿ ਕਮਿਸ਼ਨ ਦੇ ਚਾਰੇ ਭਾਰਤੀ ਮੈਂਬਰ ਆਪਣਾ ਵੱਖਰਾ ਫੈਸਲਾ ਕਰਨਗੇ ਪਰ ਇਹ ਚਾਰ ਜੱਜ ਸਨ, ਵਕੀਲ ਨਹੀਂ। ਜੇ ਉਹ ਇਕੱਠੇ ਬੈਠ ਜਾਂਦੇ ਤੇ ਸਰਬਸੰਮਤੀ ਵਾਸਤੇ ਦਲੀਲ ਦਿੰਦੇ ਤਾਂ ਕਿਹੜਾ ਕਿਸੇ ਪਰੰਪਰਾ ਜਾਂ ਕਾਨੂੰਨ ਦੀ ਉਲੰਘਣਾ ਹੋਣੀ ਸੀ ਪਰ ਇਉਂ ਹੋਇਆ ਨਹੀਂ। ਵੰਡ ਦੇ ਖੌਫਨਾਕ ਨਤੀਜਿਆਂ ਬਾਰੇ 1947 ਦੇ ਪੰਜਾਬੀ ਇੰਨੇ ਭੈਭੀਤ ਸਨ ਕਿ ਜੱਜ ਹੋਣ ਦੇ ਬਾਵਜੂਦ ਉਹ ਆਪੋ ਆਪਣੇ ਘੁਰਨਿਆਂ ਵਿਚੋਂ ਨਿਕਲਣ ਲਈ ਤਿਆਰ ਨਹੀਂ ਸਨ। ਨਫਰਤ, ਡਰ ਅਤੇ ਦੁਸ਼ਮਣੀ ਉੱਪਰ ਕਿੰਤੂ ਪਰੰਤੂ ਨਹੀਂ ਹੁੰਦਾ ਸੀ ਸਗੋਂ ਇਨ੍ਹਾਂ ਦੇ ਚੈਂਬਰਾਂ ਵਿਚ ਖੌਫ ਦੀ ਗੂੰਜ ਸੁਣਾਈ ਦਿੰਦੀ ਰਹਿੰਦੀ।

× × ×

ਬੰਦਿਆਂ, ਘਰਾਂ, ਪਿੰਡਾਂ, ਰੇਲਗੱਡੀਆਂ ਉੱਤੇ ਅਗਸਤ ਦੇ ਪਹਿਲੇ ਅੱਧ ਵਿਚ ਬਹੁਤ ਹਿੰਸਾ ਹੋਈ। ਇਕ ਪਾਸੇ ਹੋਈ ਹਿੰਸਾ ਦੀ ਖ਼ਬਰ ਦੂਜੇ ਪਾਸੇ ਤਬਾਹੀ ਮਚਾ ਦਿੰਦੀ। ਜੈਨਕਿਨਸ ਨੇ ਵਾਇਸਰਾਇ ਨੂੰ ਦੱਸਿਆ ਕਿ ਹਰੇਕ ਥਾਂ ਧਾੜਵੀਆਂ ਅਤੇ ਕਾਤਲਾਂ ਉੱਤੇ ਨਜ਼ਰ ਰੱਖੀ ਹੀ ਨਹੀਂ ਜਾ ਸਕਦੀ। ਉਹ ਵਧੀਕ ਫੌਜ ਦੀ ਮੰਗ ਕਰਦਾ ਰਿਹਾ, ਉਸਨੂੰ ਤਾਂ ਪੰਜਾਬ ਬਾਊਂਡਰੀ ਫੋਰਸ ਵੀ ਨਹੀਂ ਮਿਲੀ। ਗਵਰਨਰ ਨੇ 13 ਅਗਸਤ ਨੂੰ ਦੱਸਿਆ ਕਿ ਲਾਹੌਰ ਵਿਚ ਪੂਰਨ ਤੌਰ ਤੇ ਫਿਰਕੂ ਹਕੂਮਤ ਕਾਇਮ ਹੋ ਚੁੱਕੀ ਹੈ—

> ਸਿੱਖਾਂ ਦੇ ਮਨ ਵਿਚ ਦੋ ਮਨੋਰਥ ਹਨ— ਉਹ ਰਾਵਲਪਿੰਡੀ ਦੇ ਜੀਆਘਾਤ ਦਾ ਬਦਲਾ ਲੈਣਾ ਚਾਹੁੰਦੇ ਹਨ ਤੇ ਬਾਊਂਡਰੀ ਮਸਲੇ ਤੇ ਆਪਣੀ ਤਾਕਤ ਦਾ ਮੁਜ਼ਾਹਰਾ ਕਰਨ ਦੇ ਇੱਛੁਕ ਹਨ। ਉਨ੍ਹਾਂ ਦੇ ਵਿਹਾਰ ਨੂੰ ਕਿਸੇ ਤਰ੍ਹਾਂ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ ਪਰ ਮੁਸਲਮਾਨਾਂ ਨੂੰ ਇਹ ਸਮਝ ਨਹੀਂ ਕਿ

ਰਾਵਲਪਿੰਡੀ ਕਤਲਿਆਮ ਕਿੰਨਾ ਖ਼ੌਫਨਾਕ ਸੀ। ਉਹ ਸੋਚਦੇ ਨੇ ਕਿ ਵਧੀਕ ਸਿੱਖਾਂ ਨੂੰ ਕਤਲ ਕਰਾਂਗੇ ਤਾਂ ਸਿੱਖਾਂ ਵਲੋਂ ਕੀਤੀ ਜਾਂਦੀ ਹਿੰਸਾ ਖ਼ਤਮ ਹੋ ਸਕੇਗੀ। ਮੈਨੂੰ ਇਸ ਉੱਪਰ ਸ਼ੱਕ ਹੈ।[99]

13 ਅਗਸਤ ਦੀ ਰਾਤ, ਲਾਹੌਰ ਦੇ ਮੋਜ਼ੰਗ ਕੁਆਰਟਰ ਦੇ ਪੁਲਸ ਸਟੇਸ਼ਨ ਚੀਫ ਨੇ ਗੁਰੂ ਅਰਜਨ ਦੇਵ ਵਲੋਂ ਤਾਮੀਰ ਕੀਤੇ ਗੁਰਦੁਆਰੇ ਉੱਪਰ ਹਮਲਾ ਕਰਵਾਉਣ ਦੀ ਵਿਉਂਤ ਉਲੀਕੀ। ਇਹ ਗੁਰਦੁਆਰਾ ਠਾਣੇ ਤੋਂ 15 ਗਜ਼ ਦੂਰੀ ਤੇ ਹੈ। ਅੰਦਰਲੇ ਸਾਰੇ ਮਰਦ, ਔਰਤਾਂ ਕਤਲ ਕਰਕੇ ਗੁਰਦੁਆਰੇ ਨੂੰ ਅੱਗ ਲਾ ਦਿੱਤੀ। ਤਾਜਦੀਨ ਨਾਮ ਦੇ ਇਕ ਖਾਕਸਾਰ ਮੁਸਲਮਾਨ ਜੁਆਨ ਨੇ 30 ਜੁਆਨ ਲੈ ਕੇ ਧਾਵਾ ਬੋਲਿਆ। ਇਕ ਸਮਕਾਲੀ ਵਿਦਵਾਨ ਨੂੰ ਸਾਲ 2000 ਵਿਚ ਦਿੱਤੀ ਇੰਟਰਵਿਊ ਵਿਚ ਤਾਜਦੀਨ ਨੇ ਇਹ ਗੱਲ ਮੰਨੀ।[100]

14 ਅਗਸਤ ਨੂੰ ਆਪਣੀ ਡਿਊਟੀ ਦੇ ਅਖੀਰਲੇ ਦਿਨ ਜੈਨਕਿਨਸਨ ਨੇ ਮਾਊਂਟਬੈਟਨ ਨੂੰ ਦੱਸਿਆ ਕਿ ਰਾਵਲ-ਪਿੰਡੀਓਂ ਪੂਰਬ ਵਾਲੇ ਪਾਸੇ ਆ ਰਹੀਆਂ ਦੋ ਰੇਲਗੱਡੀਆਂ ਉੱਪਰ ਹਮਲੇ ਹੋ ਗਏ ਹਨ। ਹੁਣ ਜੋ ਕਰਨਾ ਹੈ ਨਵੀਂ ਸਰਕਾਰ ਕਰੇ।[101]

× × ×

ਅਗਸਤ-ਸਤੰਬਰ 1947 ਨੂੰ ਪੰਜਾਬ ਵਿਚਲੀ ਹਿੰਸਾ ਦੀ ਕਿਸਮ ਅਤੇ ਮਾਤਰਾ ਹੌਲਨਾਕ ਹੈ। ਪਰਵਾਸ ਜੂਨ ਵਿਚ ਸ਼ੁਰੂ ਹੋ ਚੁੱਕਾ ਸੀ ਤੇ ਨਵੰਬਰ ਤੱਕ ਜਾਰੀ ਰਿਹਾ, ਪਰ ਅਗਸਤ ਸਤੰਬਰ ਵਿਚ ਮਿਕਦਾਰ ਬਹੁਤ ਵਧੀਕ ਰਹੀ। ਕੁੱਲ 5 ਤੋਂ 8 ਲੱਖ ਤੱਕ ਪੂਰੇ ਪੰਜਾਬ ਵਿਚ ਕਤਲਾਂ ਦਾ ਅਨੁਮਾਨ ਹੈ ਤੇ 1947 ਵਿਚ ਇਕ ਤੋਂ ਸਵਾ ਕਰੋੜ ਤੱਕ ਉੱਜੜ ਗਏ।[102]

ਵਿਦਵਾਨਾਂ ਦੀ ਆਮ ਸਹਿਮਤੀ ਹੈ ਕਿ ਹਿੰਦੂ ਸਿੱਖਾਂ ਦੀ ਜਾਇਦਾਦ ਦਾ ਨੁਕਸਾਨ ਮੁਸਲਮਾਨਾਂ ਨਾਲੋਂ ਵਧੀਕ ਹੋਇਆ। ਕਤਲਾਂ ਵਿਚ ਮੁਸਲਮਾਨਾਂ ਦੀ ਗਿਣਤੀ ਹਿੰਦੂ ਸਿੱਖਾਂ ਦੇ ਕਤਲਾਂ ਨਾਲੋਂ ਵਧੀਕ ਸੀ, ਉੱਜੜੇ ਪਰਿਵਾਰਾਂ ਦੀ ਗਿਣਤੀ ਵਧੀਕ ਸੀ। ਸਾਲ 1947 ਪਿਛੋਂ ਤਿੰਨ ਸਾਲ ਦੇ ਸਮੇਂ ਵਿਚ ਭਾਰਤੀ ਲੇਖਕਾਂ ਨੇ ਦੋ ਵਿਸਤ੍ਰਿਤ ਸਰਵੇ ਰਿਪੋਟਾਂ ਛਾਪੀਆਂ। ਜੀ.ਡੀ. ਖੋਸਲਾ ਦੀ **Stern Reckoning** (1949) ਅਤੇ ਗੁਰਬਚਨ ਸਿੰਘ ਤਾਲਿਬ ਦੀ **Muslim League's Attacks on Sikhs and Hindus in the Punjab** (1950) ਕਿਤਾਬਾਂ ਆਈਆਂ। ਦੋਵਾਂ ਨੇ ਲਿਖਿਆ ਹੈ ਕਿ ਪੂਰਬੀ ਪੰਜਾਬ ਵਿਚ ਹਿੰਸਾ ਪੱਛਮ ਵਿਚ ਹੋਈ ਹਿੰਸਾ ਵਿਰੁੱਧ ਬਦਲੇ ਵਜੋਂ ਹੋਈ। ਖੋਸਲਾ ਲਿਖਦਾ ਹੈ ਕਿ ਭਾਰਤ ਵਿਚ ਕਈ ਬੰਦੇ ਫ਼ਖ਼ਰ ਨਾਲ ਸ਼ੇਖੀ ਮਾਰਦੇ ਹਨ ਕਿ ਹਿੰਦੂਆਂ ਸਿੱਖਾਂ ਨਾਲੋਂ ਮੁਸਲਮਾਨ ਵਧੀਕ ਗਿਣਤੀ ਵਿਚ ਮਾਰੇ।[103]

ਪਾਕਿਸਤਾਨ ਦੇ ਲੇਖਕਾਂ ਨੇ 1947 ਦੇ ਕਤਲਾਂ ਦਾ ਸਮੁੱਚਾ ਸਰਵੇਖਣ ਤਿਆਰ ਨਹੀਂ ਕੀਤਾ ਬੇਸ਼ਕ 1948 ਵਿਚ ਸਰਕਾਰ ਵਲੋਂ ਤਿੰਨ ਸੰਖੇਪ ਰਿਪੋਟਾਂ ਛਪੀਆਂ, **Note on the Punjab Plan, RSS in the Punjab** ਅਤੇ **Sikhs in Action.**

ਪਾਕਿਸਤਾਨੀ ਮੂਲ ਦੇ ਸਟਾਕਹੱਮ ਵਾਸੀ ਇਸ਼ਤਿਆਕ ਅਹਿਮਦ ਦੀ 2011 ਵਿਚ ਛਪੀ ਕਿਤਾਬ **The Punjab : Bloodied, Partitioned and Cleansed** ਸ਼ਾਇਦ ਇਸ ਉਥਲ ਪੁਥਲ ਦਾ ਸਭ ਤੋਂ ਸਹੀ ਅਤੇ ਮੁਕੰਮਲ ਵੇਰਵਾ ਹੈ। ਉਸਨੇ ਪ੍ਰਾਪਤ ਸਮੱਗਰੀ ਦਾ ਅਧਿਐਨ ਤਾਂ ਕੀਤਾ ਹੀ, ਅਣਵੰਡੇ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿਚੋਂ ਸੈਂਕੜੇ ਚਸ਼ਮਦੀਦ ਗਵਾਹਾਂ ਨਾਲ ਮੁਲਾਕਾਤਾਂ ਕੀਤੀਆਂ ਹਨ। ਇਸ ਅਧਿਆਇ ਵਿਚਲੇ ਅਗਲੇ ਹਵਾਲੇ ਅਤੇ ਵੇਰਵੇ ਮੁੱਖ ਤੌਰ ਤੇ ਅਹਿਮਦ ਦੇ ਅਧਿਐਨ ਉੱਪਰ ਆਧਾਰਤ ਹਨ।

ਅਹਿਮਦ ਨੇ ਜੋ ਜਾਣਕਾਰੀ ਇਕੱਤਰ ਕੀਤੀ, ਲੇਖਕ ਸਮੇਤ ਅਨੇਕ ਲੋਕਾਂ ਦੀਆਂ ਯਾਦਾਂ ਹਨ, ਇਸ ਅਧਿਐਨ ਵਿਚ ਜੋ ਚੀਜ਼ ਮਿਲੀ, ਤੇ ਬਾਕੀ ਲੇਖਕਾਂ ਦੇ ਵੇਰਵਿਆਂ ਵਿਚ ਮਨਫੀ ਹੈ, ਉਹ ਹੈ ਦੋਵੇਂ ਪੰਜਾਬਾਂ ਵਿਚਲੇ ਉਹਨਾਂ ਬੰਦਿਆਂ ਦਾ ਜ਼ਿਕਰ ਜਿਨ੍ਹਾਂ ਨੇ 'ਦੂਜਿਆਂ' ਦੀਆਂ ਜਾਨਾਂ ਬਚਾਈਆਂ, ਬਚ ਨਿਕਲਣ ਵਿਚ ਮਦਦ ਕੀਤੀ।

1947 ਦੀ ਜ਼ਹਿਰੀਲੀ ਹਵਾ ਦੇ ਵੇਗ ਵਿਚ ਵਹਿ ਕੇ ਹਜ਼ਾਰਾਂ ਬੰਦਿਆਂ ਨੇ ਆਪਣੇ ਦੁਸ਼ਮਣ ਤੋਂ ਜ਼ਿਆਦਾ ਗਿਣਤੀ ਵਿਚ ਕਤਲ ਕੀਤੇ ਪਰ ਬਹੁਤ ਵੱਡੀ ਗਿਣਤੀ ਵਿਚ ਪੰਜਾਬੀ ਮੁਸਲਮਾਨ, ਸਿੱਖ ਅਤੇ ਹਿੰਦੂ ਇਸ ਹਨੇਰੀ ਵਿਚ ਵੀ ਡੋਲੇ ਨਹੀਂ। ਇਸ ਵੱਡੀ ਗਿਣਤੀ ਨੇ ਚੁਪਚਾਪ ਅਤੇ ਬਹਾਦਰੀ ਨਾਲ ਹਜ਼ਾਰਾਂ ਜਾਨਾਂ ਬਚਾਈਆਂ ਜਿਹੜੀਆਂ ਖ਼ਤਰੇ ਵਿਚ ਸਨ।

ਗਾਂਧੀ ਨੇ 1939 ਵਿਚ ਪੁੱਛਿਆ ਸੀ— ਪੰਜਾਬ ਦੇ ਮੁਸਲਮਾਨ ਹਿੰਦੂਆਂ ਸਿੱਖਾਂ ਤੋਂ ਕਿਵੇਂ ਵੱਖਰੇ ਹਨ ? ਕੀ ਉਹ ਸਭ ਪੰਜਾਬੀ ਨਹੀਂ, ਇਕੋ ਪਾਣੀ ਨਹੀਂ ਪੀਂਦੇ ? ਇਕ ਹਵਾ ਵਿਚ ਸਾਹ ਨਹੀਂ ਲੈਂਦੇ, ਇਕੋ ਮਿੱਟੀ ਵਿਚੋਂ ਰਿਜ਼ਕ ਨਹੀਂ ਖਾਂਦੇ ?[105] ਇਕ ਦੂਜੇ ਨਾਲ ਆਪਣੀ ਸਾਂਝ ਪਛਾਣਦੇ ਹੋਏ ਤੇ ਘਿਰੇ ਹੋਏ ਲਾਚਾਰ ਬੰਦਿਆਂ ਵਾਸਤੇ ਹਮਦਰਦੀ ਜ਼ਾਹਰ ਕਰਦਿਆਂ ਪੰਜਾਬੀਆਂ ਨੇ ਇਕ ਦੂਜੇ ਨੂੰ ਬਚਾਇਆ, ਇਨਸਾਨੀਅਤ ਕਾਇਮ ਰੱਖੀ। ਇਹ ਹੈ 1947 ਦੀ ਕਥਾ ਦਾ ਉਹ ਹਿੱਸਾ ਜਿਸਨੂੰ ਵਧੀਕ ਛੂਹਿਆ ਨਹੀਂ ਗਿਆ।

ਹਿੰਸਾ ਜਦੋਂ ਸਿਖਰ ਉੱਪਰ ਹੋਵੇ ਉਦੋਂ ਵੀ ਇਸਦੇ ਦੋ ਲੈਵਲ ਹੋਇਆ ਕਰਦੇ ਹਨ, ਵਧੀਕ ਹਿੰਸਾ ਵਾਲੇ ਇਲਾਕੇ, ਘੱਟ ਹਿੰਸਾ ਵਾਲੇ ਇਲਾਕੇ। ਇਸ਼ਤਿਆਕ ਅਹਿਮਦ ਦੇ ਅਧਿਐਨ ਅਨੁਸਾਰ ਪੱਛਮੀ ਪੰਜਾਬ ਦੀ ਲਾਹੌਰ ਡਿਵੀਜ਼ਨ ਵਿਚ ਸ਼ੇਖ਼ੂਪੁਰੇ (ਗੁਰੂ ਨਾਨਕ ਦੇਵ ਜੀ ਦਾ ਜਨਮ ਸਥਾਨ), ਗੁਜਰਾਂਵਾਲਾ (ਮਹਾਰਾਜਾ ਰਣਜੀਤ ਸਿੰਘ ਦਾ ਪੁਸ਼ਤੈਨੀ ਜ਼ਿਲ੍ਹਾ) ਅਤੇ ਸਿਆਲਕੋਟ, ਰਾਵਲਪਿੰਡੀ ਡਿਵੀਜ਼ਨ ਦੇ ਗੁਜਰਾਤ, ਮੀਆਂਵਾਲੀ ਤੇ ਸ਼ਾਹਪੁਰ ਜ਼ਿਲ੍ਹੇ, ਮੁਲਤਾਨ ਡਿਵੀਜਨ ਦੇ ਮਿੰਟਗੁਮਰੀ ਜ਼ਿਲ੍ਹਾ, ਲਾਹੌਰ ਜ਼ਿਲ੍ਹਾ ਅਤੇ ਲਾਹੌਰ ਸ਼ਹਿਰ ਵਿਚ ਸਭ ਤੋਂ ਵਧੀਕ ਬੁਰੀ ਹਿੰਸਾ ਹੋਈ।

ਮੁਲਤਾਨ ਡਿਵੀਜ਼ਨ ਵਿਚ ਪੈਂਦਾ ਲਾਇਲਪੁਰ ਜ਼ਿਲ੍ਹਾ ਕਈ ਹਫਤਿਆਂ ਤੱਕ ਕਾਬੂ ਵਿਚ ਰਿਹਾ ਕਿਉਂਕਿ ਇਥੇ ਦਾ ਡੀ.ਸੀ. ਆਗਾ ਅਬਦੁਲ ਹਮੀਦ ਸਖ਼ਤ ਅਫਸਰ ਸੀ, ਇਥੇ ਬਹੁਤ ਸਾਰੇ ਹਿੰਦੂ ਸਿੱਖ ਸਤੰਬਰ ਤਕ ਰੁਕੇ ਰਹੇ। ਹਾਂ ਲਾਇਲਪੁਰ ਦੇ

ਪੇਂਡੂ ਇਲਾਕਿਆਂ ਵਿਚ ਹਿੰਸਾ ਹੋਈ। ਦੂਜਾ ਸਖ਼ਤ ਡੀਸੀ ਮੁਲਤਾਨ ਡਿਵੀਜ਼ਨ ਦੇ ਮੁਜ਼ਫਰਗੜ੍ਹ ਜ਼ਿਲ੍ਹੇ ਦਾ ਰਾਜਾ ਸੁਲਤਾਨ ਲਾਲ ਹੁਸੈਨ ਸੀ, ਉਸਨੇ ਸਥਿਤੀ ਕਾਬੂ ਵਿਚ ਰੱਖੀ ਪਰ 20 ਅਗਸਤ ਨੂੰ ਉਸਦੀ ਬਦਲੀ ਹੋਣ ਪਿਛੋਂ ਗ਼ੈਰ ਮੁਸਲਮਾਨਾਂ ਦੀ ਕੱਟ ਵੱਢ ਸਿਰੇ ਲਾ ਦਿੱਤੀ ਗਈ।

ਬਾਬਾ ਫਰੀਦ ਦੇ ਸ਼ਹਿਰ ਪਾਕਿਪਟਨ ਵਿਚ ਅਮੀਰ ਹਿੰਦੂ ਸਿੱਖ ਬਹੁਤ ਘੱਟ ਗਿਣਤੀ ਵਿਚ ਸਨ। ਸੈਨਿਕਾਂ ਅਤੇ ਪੁਲਸੀਆਂ ਨੇ ਉਨ੍ਹਾਂ ਦੀਆਂ ਜਾਨਾਂ ਬਚਾਈਆਂ, ਜਾਇਦਾਦਾਂ ਭਾਵੇਂ ਨਹੀਂ ਬਚਾ ਸਕੇ। ਬਹਾਵਲਪੁਰ ਵਿਚ ਭਾਰੀ ਕਤਲਿਆਮ ਹੋ ਜਾਣਾ ਸੀ ਜੇ ਪੁਲਸ ਅਤੇ ਫੌਜ ਨਾ ਆਉਂਦੀ। ਡੇਰਾ ਗਾਜ਼ੀ ਖਾਨ ਵਿਚ ਵੀ ਹਿੰਦੂ ਸਿੱਖਾਂ ਦੀ ਗਿਣਤੀ ਬਹੁਤ ਘੱਟ ਸੀ ਪਰ ਸਨ ਅਮੀਰ, ਬਹੁਤ ਲੁੱਟ ਮਚੀ, ਜਾਨਾਂ ਬਚਾ ਕੇ ਇਧਰ ਆ ਸਕੇ।[105]

ਪੂਰਬੀ ਪੰਜਾਬ ਵਿਚ ਮਲੇਰਕੋਟਲਾ ਰਿਆਸਤ ਪਖਤੂਨ ਨਵਾਬ ਦੇ ਪ੍ਰਬੰਧ ਅਧੀਨ ਸੀ ਜਿਥੇ ਸਭ ਤੋਂ ਘੱਟ ਨੁਕਸਾਨ ਹੋਇਆ, ਇਸ ਦੇ ਤਿੰਨ ਕਾਰਨ ਸੰਭਵ ਸਨ— ਪਹਿਲਾ, ਗੁਰੂ ਗੋਬਿੰਦ ਸਿੰਘ ਨੇ ਇਸ ਦੁਰਘਟਨਾ ਤੋਂ 240 ਸਾਲ ਪਹਿਲਾਂ ਹੁਕਮ ਦੇ ਦਿੱਤਾ ਸੀ ਕਿ ਮਲੇਰਕੋਟਲੇ ਦਾ ਨੁਕਸਾਨ ਨਹੀਂ ਕਰਨਾ। ਦੂਜਾ, ਨਵਾਬ ਦੀ ਮਹਾਰਾਜਾ ਪਟਿਆਲਾ ਨਾਲ ਦੋਸਤੀ ਸੀ। ਤੀਜਾ, ਮਲੇਰਕੋਟਲਾ ਸ਼ਹਿਰ ਹਥਿਆਰਬੰਦ ਵੀ ਸੀ। ਜੋ ਵੀ ਹੈ, ਪੂਰਬੀ ਪੰਜਾਬ ਵਲੋਂ ਪੱਛਮੀ ਪੰਜਾਬ ਵੱਲ ਹਿਜਰਤ ਕਰਦੇ ਲੱਖਾਂ ਮੁਸਲਮਾਨਾਂ ਲਈ ਰਸਤੇ ਵਿਚ ਇਹ ਸੁਰੱਖਿਅਤ ਠਾਹਰ ਸੀ।

ਪੂਰਬੀ ਪੰਜਾਬ ਵਿਚ ਬੁਰੀ ਤਰ੍ਹਾਂ ਨੁਕਸਾਨੇ ਜ਼ਿਲ੍ਹੇ ਲੁਧਿਆਣਾ, ਜਲੰਧਰ, ਫਿਰੋਜ਼ਪੁਰ, ਅੰਮ੍ਰਿਤਸਰ ਅਤੇ ਕਾਂਗੜਾ ਸਨ; ਰਿਆਸਤਾਂ ਵਿਚੋਂ ਪਟਿਆਲਾ, ਕਪੂਰਥਲਾ ਤੇ ਫਰੀਦਕੋਟ। ਪੂਰਬੀ ਪੰਜਾਬ ਦੇ ਕੁਝ ਰਾਜਿਆਂ ਉੱਪਰ ਦੋਸ਼ ਲੱਗਾ ਕਿ ਉਨ੍ਹਾਂ ਨੇ ਕਾਤਲਾਂ ਨੂੰ ਪੈਸੇ ਅਤੇ ਹਥਿਆਰ ਦਿੱਤੇ।

ਇਸ਼ਤਿਹਾਕ ਅਹਿਮਦ ਅਨੁਸਾਰ ਪੱਛਮੀ ਪੰਜਾਬ ਵਿਚ ਢਾਈ ਲੱਖ ਹਿੰਦੂ ਸਿੱਖ ਕਤਲ ਹੋਏ ਤੇ ਪੂਰਬੀ ਪੰਜਾਬ ਵਿਚ ਗਿਣਤੀ ਢਾਈ ਤੋਂ ਪੰਜ ਲੱਖ ਵਿਚਕਾਰ ਰਹੀ। ਜਿਨ੍ਹਾਂ ਸਿੱਖ ਜਥਿਆਂ ਨੇ ਪੂਰਬੀ ਪੰਜਾਬ ਵਿਚ ਕਤਲੋਗਾਰਤ ਕੀਤੀ ਉਨ੍ਹਾਂ ਕੋਲ ਬਰੇਨ ਗੱਨਾ, ਟੋਮੀ ਗੱਨਾ, ਗਰਨੇਡ, ਰਫਲਾਂ, ਰਿਵਾਲਵਰ, ਪਸਤੌਲ, ਬਰਛੇ ਅਤੇ ਕਿਰਪਾਨਾਂ ਸਨ। ਆਮ ਤੌਰ ਤੇ ਇਹ ਜਥੇ ਟਰੱਕਾਂ ਜੀਪਾਂ ਉੱਤੇ ਸਵਾਰ ਹੁੰਦੇ। ਉਨ੍ਹਾਂ ਵਿਚਕਾਰ ਪੱਛਮੀ ਪੰਜਾਬੋਂ ਬਚ ਕੇ ਆਏ ਸਿੱਖ ਹੁੰਦੇ ਜਿਨ੍ਹਾਂ ਨੇ ਆਪਣੇ ਨਾਲ ਹੋਈ ਦਾ ਬਦਲਾ ਲੈਣਾ ਹੁੰਦਾ।

ਲੁਧਿਆਣੇ ਅਤੇ ਜਲੰਧਰ ਸ਼ਹਿਰ ਅਤੇ ਕੈਂਟ ਵਿਚ ਮੁਸਲਮਾਨਾਂ ਦੀ ਬਹੁਗਿਣਤੀ ਸੀ 63% ਅਤੇ 59%। ਜਦੋਂ ਤੱਕ ਰੈਡਕਲਿਫ ਦਾ ਫੈਸਲਾ ਨਹੀਂ ਆਇਆ ਇਹ ਲੋਕ ਸੋਚਦੇ ਰਹੇ ਕਿ ਪਾਕਿਸਤਾਨ ਦੀ ਹੱਦ ਇਥੋਂ ਤੱਕ ਆਵੇਗੀ ਹੀ ਆਵੇਗੀ ਇਸ ਕਰਕੇ ਸਾਡਾ ਕੀ ਵਿਗੜਨਾ ਹੈ, ਲਾਹੌਰ ਵਿਚਲੀ ਲੀਗ ਲੀਡਰਸ਼ਿਪ ਨੂੰ ਪਤਾ ਸੀ ਇਹ ਉਨ੍ਹਾਂ ਦੀ ਖੁਸ਼ਫਹਿਮੀ ਹੈ ਪਰ ਸੱਚ ਅਤੇ ਸੰਭਾਵਨਾਵਾਂ ਇਨ੍ਹਾਂ ਤੱਕ ਪੁਚਾਈਆਂ ਨਾ ਗਈਆਂ। ਜਦੋਂ ਇਨ੍ਹਾਂ ਪਾਸ ਹੋਣੀ ਆਖਰ ਪੁੱਜ ਗਈ ਤਾਂ ਦੇਖਿਆ ਅਸਲੀਅਤ ਦਾ ਚਿਹਰਾ ਖੌਫਨਾਕ ਸੀ।

ਲੁਧਿਆਣਾ, ਜਲੰਧਰ ਸ਼ਹਿਰਾਂ ਅਤੇ ਨਾਲ ਦੇ ਪਿੰਡਾਂ ਵਿਚ ਵੱਡੀ ਤਬਾਹੀ ਮਚੀ। ਲੁਧਿਆਣਾ ਜ਼ਿਲ੍ਹੇ ਦੇ ਗੁੱਜਰਵਾਲ ਪਿੰਡ ਨਿਵਾਸੀ ਹਰਨਾਮ ਸਿੰਘ ਨੇ 2005 ਵਿਚ ਅਹਿਮਦ ਨੂੰ ਦੱਸਿਆ— ਇਸ ਪਿੰਡ ਅਤੇ ਆਲੇ ਦੁਆਲੇ ਪਿੰਡਾਂ ਵਿਚ ਮੈਂ ਘੱਲੂਘਾਰਾ ਦੇਖਿਆ ਹੈ। ਪੱਛਮੀ ਪੰਜਾਬ ਵਿਚ ਜੋ ਹੋਇਆ, ਇਸ ਦੇ ਮੁਕਾਬਲੇ ਕੁਝ ਨਹੀਂ।[107]

ਹੁਸ਼ਿਆਰਪੁਰ ਤੇ ਜਲੰਧਰ ਜ਼ਿਲ੍ਹਿਆਂ ਵਿਚ ਮੁਸਲਮਾਨਾਂ ਨੇ ਆਪਣੇ ਕੋਲ ਮੌਜੂਦ ਹਥਿਆਰਾਂ ਨਾਲ 'ਦੁਸ਼ਮਣ' ਦਾ ਮੁਕਾਬਲਾ ਕੀਤਾ ਤੇ ਕਈ ਮਾਰੇ ਵੀ। ਇਸੇ ਤਰ੍ਹਾਂ ਕਿਤੇ ਕਿਤੇ ਪੱਛਮੀ ਪੰਜਾਬ ਵਿਚ ਆਪਣੇ ਬਚਾਉ ਵਿਚ 'ਦੁਸ਼ਮਣ' ਮਾਰੇ ਪਰ ਅਜਿਹਾ ਬਹੁਤ ਘੱਟ ਹੋਇਆ। ਜਦੋਂ ਪੁਲਸ ਅਫਸਰ, ਜ਼ਿਲ੍ਹਾ ਅਫਸਰ ਮਦਦਗਾਰ ਹੋਣ, ਹਮਲਿਆਂ ਦੀ ਵਿਉਂਤ ਦਸਦੇ ਹੋਣ ਉੱਥੇ ਘੱਟ ਗਿਣਤੀਆਂ ਦਾ ਬਚਾਉ ਕਿਵੇਂ ਹੋ ਸਕਦਾ ਹੈ। ਪੰਜਾਬ ਬਾਊਂਡਰੀ ਫੋਰਸ ਬਹੁਤ ਥੋੜ੍ਹੀ ਸੀ, ਮੌਕੇ ਤੇ ਸਮੇਂ ਸਿਰ ਪੁੱਜਦੀ ਨਹੀਂ ਸੀ, ਭਰੋਸੇਯੋਗ ਨਹੀਂ ਸੀ।

ਮੇਜਰ ਜਨਰਲ ਟੀ. ਡਬਲਿਊ. ਰੀਸ ਅਧੀਨ, ਦੋ ਅਫਸਰਾਂ ਦੀ ਸਹਾਇਤਾ ਨਾਲ ਪੰਜਾਬ ਬਾਊਂਡਰੀ ਫੋਰਸ 1 ਤੋਂ 31 ਅਗਸਤ ਤੱਕ 12 ਕੇਂਦਰੀ ਜ਼ਿਲ੍ਹਿਆਂ ਵਿਚਕਾਰ ਤੈਨਾਤ ਰਹੀ। ਇਕ ਅਫਸਰ ਸਿੱਖ, ਦੂਜਾ ਮੁਸਲਮਾਨ, ਪਾਕਿਸਤਾਨ ਵਾਲੇ ਪਾਸੇ ਸਿਆਲਕੋਟ, ਗੁਜਰਾਂਵਾਲਾ, ਸ਼ੇਖਪੁਰਾ, ਲਾਇਲਪੁਰ, ਮਿੰਟਗੁਮਰੀ ਤੇ ਲਾਹੌਰ, ਭਾਰਤ ਵਾਲੇ ਪਾਸੇ ਅੰਮ੍ਰਿਤਸਰ, ਗੁਰਦਾਸਪੁਰ, ਜਲੰਧਰ, ਹੁਸ਼ਿਆਰਪੁਰ, ਲੁਧਿਆਣਾ, ਫਿਰੋਜ਼ਪੁਰ। ਇਨ੍ਹਾਂ ਜ਼ਿਲ੍ਹਿਆਂ ਦਾ ਰਕਬਾ 37,500 ਵਰਗ ਕਿਲੋਮੀਟਰ ਸੀ ਤੇ ਆਬਾਦੀ ਸਵਾ ਕਰੋੜ ਪਰ ਇਸ ਫੋਰਸ ਕੋਲ ਕੇਵਲ 9000 ਫੌਜੀ ਅਤੇ ਸਿਪਾਹੀ ਸਨ।

ਇਸ ਫੋਰਸ ਨੇ ਉਜੜੇ ਜਾਂਦੇ ਕਾਫਲੇ ਬਹੁਤ ਥਾਵਾਂ ਤੇ ਬਚਾਏ ਪਰ ਕਿਤੇ ਕਿਤੇ ਧਾੜਾਂ ਦੀ ਗਿਣਤੀ ਫੌਜੀ ਟੁਕੜੀ ਤੋਂ ਕਿਤੇ ਵੱਧ ਹੋ ਜਾਂਦੀ। ਰਕਬੇ ਦੇ ਲਿਹਾਜ਼ ਨਾਲ ਇਹ ਫੋਰਸ ਬਹੁਤ ਥੋੜ੍ਹੀ ਸੀ। ਯੂਨਿਟਾਂ ਉੱਪਰ ਦੋਸ਼ ਲੱਗਾ ਕਿ ਬਜਾਇ ਰੱਖਿਆ ਕਰਨ ਦੇ, ਫੌਜੀ ਖ਼ੁਦ ਹਿੰਸਾ ਕਰਨ ਲੱਗ ਜਾਂਦੇ।

ਹਜ਼ਾਰਾਂ ਸਿੱਖ ਬਚਦੇ ਬਚਾਉਂਦੇ ਸ਼ੇਖੂਪੁਰੇ ਕਸਬੇ ਵਿਚ ਆਤਮਾ ਸਿੰਘ ਨਾਮ ਦੇ ਇਕ ਸਰਦਾਰ ਦੀ ਫੈਕਟਰੀ ਵਿਚ ਆ ਗਏ। ਪੰਜਾਬ ਬਾਊਂਡਰੀ ਫੋਰਸ ਨਾਲ ਇਕ ਬਲੋਚ ਰਜਮੈਂਟ ਸੀ। 25–26 ਅਗਸਤ ਨੂੰ ਹਜ਼ਾਰਾਂ ਹਿੰਦੂ ਸਿੱਖ ਇਸ ਰਜਮੈਂਟ ਨੇ ਕਤਲ ਕਰ ਦਿੱਤੇ।[108] ਦੂਜੇ ਪਾਸੇ ਦੀ ਤਸਵੀਰ ਚੌਧਰੀ ਮੁਹੰਮਦ ਅਲੀ ਆਪਣੀ ਕਿਤਾਬ Emergence of Pakistan ਵਿਚ ਦਿਖਾਉਂਦਿਆਂ ਫੋਰਸ ਦੇ ਇਕ ਅੰਗਰੇਜ਼ ਅਫਸਰ ਦਾ ਹਵਾਲਾ ਦਿੰਦਾ ਹੈ— ਹਿੰਦੂ ਜਾਂ ਸਿੱਖ ਪੁਲਿਸਮੈਨ ਨੇ ਮੁਸਲਮਾਨ ਉੱਪਰ ਗੋਲੀ ਦਾਗਣ ਤੋਂ ਸਿਵਾਇ ਕਿਸੇ ਹਿੰਦੂ ਜਾਂ ਸਿੱਖ ਉੱਪਰ ਗੋਲੀ ਚਲਾਈ ਹੋਵੇ, ਇਕ ਵੀ ਉਦਾਹਰਣ ਨਹੀਂ।[109] ਅਜਿਹੇ ਮੌਕੇ ਵੀ ਆਏ ਜਦੋਂ ਪੀਬੀਐਫ ਨੇ ਆਪਣੇ ਦੂਜੇ ਪੀਬੀਐਫ ਸਿਪਾਹੀਆਂ ਉੱਪਰ ਹਮਲੇ ਕੀਤੇ ਕਿਉਂਕਿ ਹਮ ਮਜ਼ਬੀਆਂ ਦਾ ਦੁਖ ਦੇਖ ਕੇ ਗੁੱਸਾ ਚੜ੍ਹ ਜਾਂਦਾ।[110]

ਅਗਸਤ ਸਤੰਬਰ ਦੀ ਤਬਾਹੀ ਦੌਰਾਨ ਉਹ ਦ੍ਰਿਸ਼ ਹਿਰਦੇਵੇਧਕ ਹੁੰਦਾ ਜਦੋਂ ਪਰਿਵਾਰ ਦੇ ਕਮਜ਼ੋਰਾਂ, ਅੰਗਹੀਣਾਂ ਜਾਂ ਬਿਰਧ ਮਾਪਿਆਂ ਨੂੰ ਲਾਚਾਰੀ ਵਿਚ ਛੱਡ ਕੇ ਜੁਆਨਾਂ ਨੂੰ ਦੌੜਨਾ ਪੈ ਜਾਂਦਾ, ਆਪਣੇ ਪਿਆਰਿਆਂ ਨੂੰ ਕਤਲ ਹੁੰਦਿਆਂ ਦੇਖਕੇ ਦੌੜਨਾ ਪੈਂਦਾ।

> ਮੇਰਾ ਦਾਦਾ ਦਾਦੀ ਤੁਰ ਨਹੀਂ ਸਕੇ, ਉਥੇ ਹੀ ਰਹਿ ਗਏ। ਰਸਤੇ ਵਿਚ ਮੇਰੇ ਬਾਪੂ ਦੇ ਬਰਛਾ ਮਾਰਿਆ, ਉਹ ਥਾਏਂ ਢੇਰੀ ਹੋ ਗਿਆ। ਮੇਰੀ ਮਾਂ ਬਚਾਉਣ ਲਈ ਉਸ ਵੱਲ ਗਈ, ਸਿਰ ਉੱਤੇ ਹਥੌੜਾ ਮਾਰਿਆ। ਫੁੱਟੀ ਖੋਪੜੀ ਨਾਲ ਡਿਗਦੀ ਮਾਂ ਮੈਂ ਅੱਖੀਂ ਦੇਖੀ। ਸਟੇਸ਼ਨ ਤੇ ਆ ਕੇ ਗੱਡੀ ਵਿਚ ਚੜ੍ਹ ਗਿਆ। ਇਸ ਗੱਡੀ ਤੇ ਹਮਲਾ ਨਹੀਂ ਹੋਇਆ ਕਿਉਂਕਿ ਕੁਝ ਅੰਗਰੇਜ਼ ਸਿਪਾਹੀ ਨਾਲ ਸਨ।[111]

ਆਪਣਾ ਬੱਚਾ ਜਾਂ ਮਾਪੇ ਕਤਲ ਹੁੰਦੇ ਦੇਖਦੇ, ਪਤਨੀ ਜਾਂ ਧੀ ਨਾਲ ਬਲਾਤਕਾਰ, ਫਿਰ ਕਤਲ ਦੇਖਦੇ, ਬੱਚੇ ਨੂੰ ਉੱਪਰ ਹਵਾ ਵਿਚ ਸੁੱਟ ਕੇ ਨੇਜ਼ੇ ਦੀ ਨੋਕ ਤੇ ਬੋਚ ਲਿਆ ਜਾਂਦਾ ਦੇਖਦੇ। ਛਾਤੀਆਂ ਚਾਕੂਆਂ ਨਾਲ ਕੱਟੀਆਂ, ਗੁਪਤਅੰਗਾਂ ਵਿਚ ਬਰਛੇ ਮਾਰੇ। ਜਿੰਨਾ ਕੁ ਅੰਦਾਜ਼ਾ ਲਾ ਸਕਦੇ ਹਾਂ ਕੀਤਾ ਹੋਣਾ, ਉਸ ਤੋਂ ਕਿਤੇ ਵਧੀਕ ਹੌਲਨਾਕ ਕਾਰੇ ਕੀਤੇ ਗਏ।

ਤਸੀਹੇ ਲਮਕਾਏ ਜਾਂਦੇ, ਕੁੜੀ ਪਹਿਲੋਂ ਬੰਦ ਰੱਖੋ, ਫਿਰ ਬਲਾਤਕਾਰ ਕਰੋ, ਉਹ ਵੀ ਅਨੇਕਵਾਰ। ਫਿਰ ਵਹਿਸ਼ੀਆਨਾ ਕਤਲ। ਜਾਂ ਆਪਣੇ ਜਿਉਂਦੇ ਮਰੇ ਘਰ ਦੇ ਜੀਆਂ ਨੂੰ ਛੱਡ ਕੇ ਤੁਸੀਂ ਉਸ ਕਾਫਲੇ ਵਿਚ ਰਲ ਗਏ ਜਿਹੜਾ ਬਚ ਕੇ ਜਾ ਰਿਹਾ ਹੈ। ਅਚਾਨਕ ਨਵੇਂ ਧਾੜਵੀਆਂ ਨੇ ਇਸ ਕਾਫਲੇ ਉੱਪਰ ਹੱਲਾ ਬੋਲ ਦਿੱਤਾ, ਤੁਸੀਂ ਦਰਖਤਾਂ ਦੀ ਆੜ ਵਿਚ ਬਚਦੇ ਬਚਾਂਦੇ ਤੁਰੀ ਗਏ। ਅੱਗੇ ਦਰਿਆ ਆ ਗਿਆ, ਪਾਣੀ ਚੜ੍ਹਿਆ ਹੋਇਐ, ਕਿਵੇਂ ਪਾਰ ਕਰੀਏ? ਮੰਨ ਲਉ ਰਫਿਊਜੀ ਕੈਂਪ ਤੱਕ ਪੁੱਜਣ ਵਿਚ ਕਾਮਯਾਬ ਹੋ ਗਏ, ਉੱਥੇ ਜਾਂ ਭੁੱਖ ਨਾਲ ਜਾਂ ਹੈਜੇ ਦੀ ਲਪੇਟ ਵਿਚ ਮਰ ਜਾਣਾ ਹੈ।[112]

ਸਮਰੂਪ ਘਟਨਾਵਾਂ ਦੇਖੋ— ਸਟੇਸ਼ਨ ਉੱਪਰ ਮੁਸਲਮਾਨਾਂ ਦੀਆਂ ਲਾਸ਼ਾਂ ਖਿਲਰੀਆਂ ਪਈਆਂ ਵਿਚੋਂ ਲੰਘ ਕੇ ਮੁਸਲਮਾਨ ਰਫਿਊਜ਼ੀ ਅੰਮ੍ਰਿਤਸਰੋਂ ਗੱਡੀ ਚੜ੍ਹੇ। ਜਦੋਂ ਲਾਹੌਰ ਗੱਡੀਓਂ ਉਤਰੇ, ਹਿੰਦੂ ਸਿੱਖਾਂ ਦੀਆਂ ਲਾਸ਼ਾਂ ਉੱਪਰਦੀ ਲੰਘ ਕੇ ਸ਼ਹਿਰ ਪੁੱਜੇ। ਹਿੰਦੂ ਸਿੱਖ ਆਪਣੇ ਕਤਲ ਹੋਏ ਜੀਆਂ ਨੂੰ ਛੱਡ ਕੇ ਲਾਹੌਰ ਰੇਲਵੇ ਸਟੇਸ਼ਨ ਤੇ ਪੁੱਜ ਕੇ ਪੂਰਬ ਵਾਲੇ ਪਾਸੇ ਆਉਣ ਵਾਸਤੇ ਸਟੇਸ਼ਨ ਤੇ ਪੁੱਜਦੇ, ਉੱਧਰੋਂ ਆਪਣੇ ਜੀਅ ਮਰਵਾ ਕੇ ਲਾਹੌਰ ਪੁੱਜੇ ਮੁਸਲਮਾਨਾਂ ਨੂੰ ਦੇਖਦੇ, ਦੋਵੇਂ ਪਾਸਿਆਂ ਦੇ ਮੁਸਾਫਰ ਸਦਮਾਗ੍ਰਸਤ।

ਲਾਸ਼ਾਂ ਨਾਲ ਭਰੀ ਹੋਈ ਰੇਲਗੱਡੀ ਉਨ੍ਹਾਂ ਦਿਨਾਂ ਦੇ ਪੰਜਾਬ ਦਾ ਪਛਾਣ ਚਿੰਨ੍ਹ ਸੀ। ਨਵੇਂ ਬਾਰਡਰ ਤੇ ਇਸ ਤਰ੍ਹਾਂ ਦੀਆਂ ਗੱਡੀਆਂ ਦੋਵੇਂ ਪਾਸਿਓਂ ਆਉਂਦੀਆਂ। ਦਰਖ਼ਤ ਦਾ ਤਣਾ ਰੇਲ ਦੀ ਪਟੜੀ ਤੇ ਰੱਖ ਕੇ ਰਸਤਾ ਰੋਕ ਲੈਂਦੇ। ਗੱਡੀ ਰੋਕਦਿਆਂ ਹੀ ਇੰਜਨ ਡਰਾਈਵਰ ਅਕਸਰ ਭੱਜ ਜਾਂਦਾ, ਹਥਿਆਰਬੰਦ ਹਮਲਾਵਰ ਡੱਬਿਆਂ ਵਿਚ ਵੜ ਜਾਂਦੇ, ਜਿੰਨਿਆਂ ਨੂੰ ਮਾਰ ਸਕਦੇ ਮਾਰ ਦਿੰਦੇ, ਬਾਕੀਆਂ ਨੂੰ ਬਾਹਰ ਧੱਕੇ

ਮਾਰ ਕੇ ਸੁੱਟ ਦਿੰਦੇ, ਜਿੱਥੇ ਬਰਛੇ ਤਲਵਾਰਾਂ ਲਈ ਭੀੜ ਉਡੀਕ ਵਿਚ ਖਲੋਤੀ ਹੁੰਦੀ। ਕਾਤਲਾਂ ਵਿਚ ਬਹੁਤ ਸਾਰੇ ਪੈਨਸ਼ਨੀਏ ਫੌਜੀ ਹੁੰਦੇ ਜਿਨ੍ਹਾਂ ਨੂੰ ਗੱਡੀਆਂ ਦੇ ਟਾਈਮ ਟੇਬਲ ਦਾ ਪਤਾ ਹੁੰਦਾ ਅਤੇ ਹਥਿਆਰ ਚਲਾਉਣੇ ਆਉਂਦੇ ਹੁੰਦੇ।

ਕਿਸਮਤ ਦੇ ਧਨੀ ਜਿਹੜੇ ਬਾਰਡਰ ਟੱਪ ਜਾਂਦੇ, ਰਸਤੇ ਵਿਚ ਲਾਸ਼ਾਂ, ਲਹੂ ਦੀਆਂ ਸੁੱਕ ਚੁੱਕੀਆਂ ਘਰਾਲ਼ਾਂ ਦੇਖਦੇ, ਬਾਰਡਰ ਦੇ ਦੋਵੇਂ ਪਾਸੇ ਇਕੋ ਹਾਲ। ਅਗਸਤ ਦੇ ਅਖ਼ੀਰ ਵਿਚ ਹਾਜੀ ਮੁਖਤਾਰ ਅਹਿਮਦ ਖਾਨ ਹੋਸ਼ਿਆਰਪੁਰ ਜ਼ਿਲ੍ਹੇ ਦੇ ਆਪਣੇ ਪਿੰਡੋਂ ਦੌੜ ਕੇ ਜਦੋਂ ਲਾਹੌਰ ਵੱਲ ਪੁੱਜਾ ਤਾਂ ਦੇਖਿਆ ਪੂਰਾ ਅਨਾਰਕਲੀ ਬਜ਼ਾਰ ਅਤੇ ਮਾਲ ਰੋਡ ਅੱਗ ਨਾਲ ਸੜ ਚੁੱਕੀਆਂ ਸਨ, ਹਿੰਦੂ ਸਿੱਖਾਂ ਦੀਆਂ ਲਾਸ਼ਾਂ ਖਿਲਰੀਆਂ ਪਈਆਂ ਸਨ।[113]

2004 ਵਿਚ ਕਿਦਾਰਨਾਥ ਨੇ ਦੱਸਿਆ— ਗੁਜਰਾਂਵਾਲੇ ਦੇ ਗੁਰਦਵਾਰੇ ਵਿਚ ਮੇਰੇ ਪਿਤਾ ਸਮੇਤ 150 ਹਿੰਦੂ ਸਿੱਖ ਵੱਢ ਦਿੱਤੇ ਜਾਂ ਸਾੜ ਦਿੱਤੇ। ਮਰਨ ਤੋਂ ਪਹਿਲਾਂ ਪਿਤਾ ਨੇ ਮੈਨੂੰ ਦੌੜ ਜਾਣ ਲਈ ਕਿਹਾ, ਦਿਲ ਨਹੀਂ ਕਰਦਾ ਸੀ ਪਰ ਮੈਂ ਦੌੜਨ ਬਚਣ ਵਿਚ ਕਾਮਯਾਬ ਹੋ ਗਿਆ। ਇਕ ਭਾਰਤੀ ਫੌਜ ਦਾ ਯੂਨਿਟ ਮਿਲ ਗਿਆ, ਗੁਜਰਾਂਵਾਲਾ ਤੇ ਹੋਰ ਰਫਿਊਜ਼ੀਆਂ ਦੀ ਹਿਫਾਜ਼ਤ ਕਰਦਿਆਂ ਫੌਜੀਆਂ ਨੇ ਵਾਹਗਾ ਬਾਰਡਰ ਪਾਰ ਕਰਵਾ ਕੇ ਸਾਨੂੰ ਇਧਰ ਤੋਰ ਦਿੱਤਾ। ਵਾਹਗੇ ਤੋਂ ਅੰਮ੍ਰਿਤਸਰ ਤੱਕ ਰਸਤੇ ਉੱਪਰ ਲਾਸ਼ਾਂ ਹੀ ਲਾਸ਼ਾਂ ਖਿਲਰੀਆਂ ਪਈਆਂ ਸਨ। ਮੈਂ ਉਦੋਂ 24 ਸਾਲ ਦਾ ਸਾਂ। ਲਾਸ਼ਾਂ ਮੁਸਲਮਾਨਾਂ ਦੀਆਂ ਹੋਣਗੀਆਂ।[114]

ਕੁਝ ਔਰਤਾਂ ਨੇ ਇੱਜ਼ਤਾਂ ਬਚਾਉਣ ਲਈ ਖੂਹਾਂ ਜਾਂ ਦਰਿਆਵਾਂ ਵਿਚ ਛਾਲਾਂ ਮਾਰ ਦਿੱਤੀਆਂ। ਕਈਆਂ ਨੇ ਖ਼ੁਦ ਪਰਿਵਾਰ ਦੀਆਂ ਨੂੰਹਾਂ ਧੀਆਂ ਮਾਰ ਦਿੱਤੀਆਂ ਤਾਂ ਕਿ ਵੈਰੀ ਦੇ ਹੱਥ ਨਾ ਆ ਸਕਣ। ਕਈ ਔਰਤਾਂ ਗਲਤੀ ਨਾਲ ਮਾਰ ਦਿੱਤੀਆਂ, ਪਿਛੋਂ ਪਤਾ ਲੱਗਾ ਕਿ ਨਹੀਂ ਇਹ ਤਾਂ ਹਿੰਦੂ ਰਫਿਊਜ਼ੀਆਂ ਦਾ ਕਾਫਲਾ ਆ ਰਿਹਾ ਸੀ, ਖ਼ਬਰ ਆ ਗਈ ਸੀ ਕਿ ਬਲੋਚ ਰਜਮੈਂਟ ਆ ਪੁੱਜੀ ਹੈ।

ਰਫਿਊਜ਼ੀਆਂ ਦੇ ਕਾਫਲੇ ਵਿਚ ਆਉਂਦੀਆਂ ਔਰਤਾਂ ਲਾਚਾਰ ਖਾਵੰਦ, ਪਿਤਾ ਜਾਂ ਭਰਾਵਾਂ ਕੋਲੋਂ ਖੋਹ ਲਈਆਂ ਜਾਂਦੀਆਂ। ਹਮਲਾਵਰ ਆਪੋ ਵਿਚ ਵੰਡ ਲੈਂਦੇ, ਪੁਲਿਸ ਵਾਲੇ ਪਹਿਲਾਂ ਆਪਣੇ ਹਿੱਸੇ ਦਾ ਮਾਲ ਛਾਂਟਦੇ। ਬਲਾਤਕਾਰ ਪਿਛੋਂ ਅਕਸਰ ਕਤਲ।

× × ×

14-15 ਅਗਸਤ ਨੂੰ ਸਾਮਰਾਜ ਚਲਾ ਗਿਆ, ਪੰਜਾਬ ਦੋ ਪੰਜਾਬ ਹੋ ਗਏ। ਪਾਕਿਸਤਾਨ ਦੇ ਗਵਰਨਰ ਜਨਰਲ ਜਿਨਾਹ ਨੇ ਸਿੰਧ ਦੇ ਗਵਰਨਰ ਫਰਾਂਸਿਸ ਮੂਦੀ ਨੂੰ ਕਿਹਾ ਕਿ ਪੱਛਮੀ ਪੰਜਾਬ ਦੀ ਕਮਾਨ ਬਤੌਰ ਗਵਰਨਰ ਸੰਭਾਲੋ। ਮਮਦੋਟ ਦੇ ਫਾਰਮ ਫਿਰੋਜ਼ਪੁਰ ਵਿਚ ਰਹਿ ਗਏ, ਉਸਨੂੰ ਪੰਜਾਬ ਦਾ ਮੁੱਖ ਮੰਤਰੀ ਲਾ ਦਿੱਤਾ। ਇਫਤਿਖਾਰੁੱਦੀਨ ਰਫਿਊਜ਼ੀਆਂ ਦੇ ਮੁੜ ਵਸੇਬੇ ਦਾ ਵਜ਼ੀਰ ਲੱਗਾ। ਏਧਰਲੇ ਪੂਰਬੀ ਪੰਜਾਬ ਜਿਸ ਵਿਚ ਉਦੋਂ ਹਰਿਆਣਾ ਤੇ ਹਿਮਾਚਲ ਵੀ ਸਨ ਦਾ ਗਵਰਨਰ ਇਕ

ਗੁਜਰਾਤੀ ਆਈ.ਸੀ.ਐਸ. ਅਫਸਰ ਚੰਦੂਲਾਲ ਤ੍ਰਿਵੇਦੀ ਲੱਗਾ ਤੇ ਮੁੱਖ ਮੰਤਰੀ ਗੋਪੀ ਨਾਥ ਭਾਰਗਵ।

ਆਜ਼ਾਦੀ ਤੋਂ ਬਾਦ ਬਣੀਆਂ ਇਹ ਨਵੀਆਂ ਸਰਕਾਰਾਂ ਓਨੀਆਂ ਹੀ ਕਮਜ਼ੋਰ ਸਨ ਜਿੰਨੀ ਵਾਪਸ ਪਰਤਦੀ ਹੋਈ ਅੰਗਰੇਜ਼ ਸਰਕਾਰ। ਹਫਤਿਆਂ ਤੱਕ ਪਤਾ ਨਾ ਲੱਗਾ ਕੀ ਕਰੀਏ ਕੀ ਨਾ ਕਰੀਏ। ਨਵੇਂ ਹੋਣ ਕਾਰਨ ਕਈਆਂ ਲਈ ਪ੍ਰਬੰਧ ਗੁੰਝਲਦਾਰ ਸੀ। ਸਮਝਦਿਆਂ ਹੋਇਆਂ ਕਿ ਅੱਗੋਂ ਕੀ ਹੋਵੇਗਾ ਪੂਰਬੀ ਪੰਜਾਬ ਦੇ ਬਹੁਤੇ ਮੁਸਲਮਾਨ ਅਫਸਰ, ਸਮੇਤ ਪੁਲਿਸ ਅਫਸਰਾਂ ਦੇ ਪਾਕਿਸਤਾਨ ਵਿਚ ਪੁੱਜ ਗਏ। ਇਵੇਂ ਹੀ ਉਧਰੋਂ ਹਿੰਦੂ ਸਿੱਖ ਅਫਸਰ ਸਹੀ ਸਮੇਂ ਸਿਰ ਇਧਰ ਭਾਰਤ ਵੱਲ ਆ ਗਏ। ਜਿਹੜੇ ਅਫਸਰ, ਵੰਡ ਦੀ ਲਕੀਰ ਪਾਰ ਕਰਕੇ ਆਪਣੀ ਸਹੀ ਥਾਂ ਪੁੱਜਣੋਂ ਖੁੰਝ ਗਏ, ਉਹਨਾਂ ਤੋਂ ਤਾਕਤ ਖੋਹ ਕੇ ਨਿਹੱਥੇ ਕਰ ਦਿੱਤਾ। ਪੁਲਸ ਵਾਲਿਆਂ ਤੋਂ ਹਥਿਆਰ ਧਰਾ ਲਏ, ਕੁਝ ਮਾਰ ਵੀ ਦਿੱਤੇ। ਬਚੇ ਹੋਏ ਸਿਵਲੀਅਨ ਅਤੇ ਸਿਪਾਹੀ ਬਾਰਡਰ ਵੱਲ ਜਦੋਂ ਲਾਚਾਰ ਕਾਰਵਾਂ ਨਾਲ ਤੋਰ ਦਿੱਤੇ, ਦੋਵੇਂ ਪਾਸਿਆਂ ਦੇ ਬਾਰਡਰਾਂ ਤੇ ਇਕੋ ਜਿਹਾ ਵਰਤਾਰਾ ਹੋਇਆ। ਭਲਿਆ ਸਮਿਆਂ ਵਿਚ ਇਨ੍ਹਾਂ ਨੇ ਹੋ ਸਕਦੈ ਕਾਰਵਾਂ ਵਿਚ ਸ਼ਾਮਲ ਲੋਕਾਂ ਦੀ ਸਹਾਇਤਾ ਕੀਤੀ ਹੋਵੇ, ਹੁਣ ਬੇਵਸ ਰਫਿਊਜ਼ੀਆਂ ਵਿਚ ਰਫਿਊਜ਼ੀ ਹੋ ਗਏ।

ਬਾਰਡਰ ਪਾਰ ਕਰਨ ਵਾਲੇ ਕਈ ਅਫਸਰਾਂ ਵਿਚ ਕੌੜੀਆਂ ਯਾਦਾਂ ਅਤੇ ਬਦਲਾ ਲੈਣ ਲਈ ਗੁੱਸਾ ਭਰਿਆ ਹੋਇਆ ਸੀ। ਕਮਿਊਨਿਸਟ ਪਾਰਟੀ ਆਫ ਇੰਡੀਆ ਨੇ 21 ਸਤੰਬਰ ਨੂੰ ਇਕ ਰਿਪੋਰਟ ਤਿਆਰ ਕੀਤੀ ਜਿਸ ਵਿਚ ਲਿਖਿਆ, 'ਜਲੰਧਰ ਜ਼ਿਲ੍ਹਾ ਮੈਜਿਸਟਰੇਟ ਮਿੱਢਾ ਨੇ ਲੋਕਾਂ ਨੂੰ ਕਿਹਾ—ਤਿੰਨ ਦਿਨ ਤੁਹਾਨੂੰ ਦਿੱਤੇ, ਜੋ ਮਰਜ਼ੀ ਕਰੋ।'[115] ਅੱਧ ਅਗਸਤ ਤੱਕ ਇਹ ਮਿੱਢਾ ਗੁਜਰਾਂਵਾਲੇ ਤੈਨਾਤ ਸੀ ਜਿੱਥੇ ਇਸ ਦੇ ਬੇਟੇ ਨੂੰ ਛੁਰਾ ਮਾਰ ਕੇ ਮਾਰ ਦਿੱਤਾ ਗਿਆ।

14 ਅਕਤੂਬਰ ਨੂੰ ਭਾਰਤ ਪਾਕਿਸਤਾਨ ਨੇ ਮੰਨ ਲਿਆ ਕਿ ਦੋਹੀਂ ਪਾਸੀਂ ਰਹਿ ਗਈਆਂ ਘੱਟ ਗਿਣਤੀਆਂ ਦਾ ਤਬਾਦਲਾ ਕਰ ਲਿਆ ਜਾਵੇ।[116] ਇਹ ਕਿਹੜਾ ਕੋਈ ਨਵੀਂ ਪਾਲਿਸੀ ਸੀ, ਆਪੇ ਇਧਰ ਉਧਰ ਆਏ ਰਫਿਊਜ਼ੀਆਂ ਨੂੰ ਇਹ ਫੈਸਲਾ ਬਸ ਮਾਨਤਾ ਦਿੰਦਾ ਸੀ। ਪਹਿਲਾਂ 10 ਸਤੰਬਰ ਨੂੰ ਵੀ ਭਾਰਤ ਨੇ ਇਹ ਫੈਸਲਾ ਕੀਤਾ ਸੀ ਕਿ ਲਾਅ ਐਂਡ ਆਰਡਰ ਦਾ ਖਿਆਲ ਛੱਡ ਕੇ ਪਹਿਲਾਂ ਰਫਿਊਜ਼ੀਆਂ ਦੇ ਵਸੇਬੇ ਦਾ ਫਿਕਰ ਕਰੋ।[117] ਇਹ ਫੈਸਲਾ ਵੀ ਸਾਬਤ ਕਰਦਾ ਹੈ ਕਿ 15 ਅਗਸਤ ਤੋਂ ਬਾਦ ਪੂਰਬੀ ਪੰਜਾਬ ਵਿਚ ਅਮਨ ਕਾਨੂੰਨ ਦੀ ਪ੍ਰਵਾਹ ਕਿਸੇ ਨੂੰ ਨਹੀਂ ਸੀ, ਨਾ ਪਾਕਿਸਤਾਨੀ ਪੰਜਾਬ ਵਿਚ।

ਮੁਸੀਬਤ ਪ੍ਰਤੱਖ ਦੇਖਦਿਆਂ ਬਹੁਤੇ ਵਪਾਰੀ ਆਪਣੀ ਜਾਇਦਾਦ, ਸਾਜ਼ੋਸਾਮਾਨ ਵੇਚ ਵੱਟ ਕੇ ਪਹਿਲੋਂ ਹੀ ਇਧਰ ਆ ਗਏ ਸਨ ਜਾਂ ਉਧਰ ਚਲੇ ਗਏ ਸਨ। ਇਸ਼ਤਿਆਕ ਅਹਿਮਦ ਲਾਹੌਰ ਬਾਰੇ ਲਿਖਦਾ ਹੈ—

> ਰੱਜੀਆਂ ਪੁੱਜੀਆਂ ਆਬਾਦੀਆਂ ਵਿਚ ਘਿਨਾਉਣੀ ਬੁਰਛਾਗਰਦੀ ਨਹੀਂ ਹੋਈ। ਲਾਹੌਰ ਦੇ ਹਿੰਦੂ ਸਿੱਖ ਸਮੇਂ ਸਿਰ ਆਰਾਮ ਨਾਲ ਨਿਕਲ ਗਏ। ਇਹ ਤਾਂ

> ਗਰੀਬ ਮੁਲਾਜ਼ਮ, ਨੌਕਰ, ਨਿੱਕੇ ਦੁਕਾਨਦਾਰ ਸਨ ਜਿਨ੍ਹਾਂ ਦੇ ਇਧਰ ਕੋਈ ਲਿੰਕ ਨਹੀਂ ਸਨ, ਜਾਣ ਦੇ ਸਾਧਨ ਨਹੀਂ ਸਨ, ਸਮਾਂ ਨਹੀਂ ਬਚਿਆ, ਉਹੀ ਅੱਗ ਦੀ ਲਪੇਟ ਵਿਚ ਆਏ।

ਕੁਝ ਕਹਿੰਦੇ ਕਹਾਉਂਦੇ ਲਾਹੌਰ ਦੇ ਧਨੀ ਹਿੰਦੂਆਂ ਨੇ ਤਾਂ ਹਿੰਸਾ ਦੇਖੀ ਤੱਕ ਨਹੀਂ। ਇਜਰਟਨ ਰੋਡ ਉੱਤੇ ਰਹਿੰਦੇ ਇਕ ਬੰਦੇ ਨੇ 1999 ਵਿਚ ਦੱਸਿਆ—

> ਆਪਣੀਆਂ ਅੱਖਾਂ ਨਾਲ ਸਾਡੇ ਪਰਿਵਾਰ ਵਿਚੋਂ ਕਿਸੇ ਨੇ ਹਿੰਸਾ ਨਹੀਂ ਦੇਖੀ ਕਿਉਂਕਿ ਨਾ ਅਸੀਂ ਪੁਰਾਣੇ ਸ਼ਹਿਰ ਗਏ ਨਾ ਖ਼ਤਰਨਾਕ ਥਾਵਾਂ ਵੱਲ ਗਏ। ਸਾਡਾ ਅੱਪਰ ਕਲਾਸ ਏਰੀਆ ਸੀ।[118]

ਬੇਸ਼ਕ ਨਸਲੀ ਸਫਾਇਆ ਹੋ ਗਿਆ ਸੀ ਪਰ ਇਸ ਦਾ ਇਹ ਮਤਲਬ ਨਹੀਂ ਕਿ ਪੱਛਮੀ ਪੰਜਾਬ ਵਿਚ ਹਰੇਕ ਹਿੰਦੂ ਸਿੱਖ ਇਧਰ ਭਾਰਤੀ ਪੰਜਾਬ ਵਿਚ ਆ ਗਿਆ ਹੋਵੇ। ਜਿਹੜੇ ਉੱਥੇ ਰਹਿ ਗਏ, ਬਹੁਤੇ ਦਲਿਤ ਸਨ ਜਿਨ੍ਹਾਂ ਕੋਲ ਇਧਰ ਆਉਣ ਦੇ ਸਾਧਨ ਨਹੀਂ ਸਨ ਤੇ ਇਨ੍ਹਾਂ ਗਰੀਬਾਂ ਕੋਲ ਲੁਟਾਏ ਜਾਣ ਵਾਸਤੇ ਕੁਝ ਨਹੀਂ ਸੀ। ਪੂਰਬੀ ਪੰਜਾਬ ਵਿਚ ਵੀ ਥੋੜ੍ਹੇ ਕੁ ਗਰੀਬ ਕਾਰੀਗਰ ਰਹਿ ਗਏ, ਜਾਂ ਇਹ ਜਾ ਨਹੀਂ ਸਕੇ ਜਾਂ ਜਾਣ ਦੀ ਇੱਛਾ ਨਹੀਂ ਸੀ।

ਬਚ ਕੇ ਆਏ ਲੋਕ, ਹਮਲਾਵਰਾਂ ਦੀ ਸਾਂਝੀ ਰਣਨੀਤੀ ਯਾਦ ਕਰਦਿਆਂ ਦਸਦੇ ਹਨ ਕਿ ਦੋਹਾਂ ਪੰਜਾਬਾਂ ਵਿਚ ਇਕ ਧੋਖਾ ਆਮ ਪ੍ਰਚਲਤ ਰਿਹਾ। ਕਿਸੇ ਘੱਟ ਗਿਣਤੀ ਵਸੋਂ ਦੀ ਰਾਖੀ ਲਈ ਮਨ ਲਉ ਹਥਿਆਰਬੰਦ ਉਨ੍ਹਾਂ ਦੇ ਆਪਣੇ ਧਰਮ ਦੇ ਬੰਦੇ ਤੈਨਾਤ ਹਨ। ਰਖਵਾਲਿਆਂ ਕੋਲ ਕੋਈ ਸੁਨੇਹਾ ਆਵੇਗਾ ਕਿ ਫਲਾਣੇ ਪਾਸੇ ਉਨ੍ਹਾਂ ਦੇ ਧਰਮ ਦੇ ਬੰਦਿਆਂ ਨੂੰ ਦੁਸ਼ਮਣ ਨੇ ਘੇਰ ਲਿਆ ਹੈ, ਉਧਰ ਵਧੀਕ ਲੋੜ ਹੈ। ਹਥਿਆਰਬੰਦ ਟੋਲੀ ਉੱਧਰ ਨੱਠ ਤੁਰਦੀ ਤੇ ਨਿਹੱਥੀ ਵਸੋਂ ਉੱਪਰ ਧਾੜਵੀ ਟੁੱਟ ਪੈਂਦੇ।

ਡਰ ਕੇ ਭੱਜੇ ਬੰਦੇ ਗੁਰਦੁਆਰੇ ਜਾਂ ਮਸਜਿਦ ਦੀ ਓਟ ਲੈਂਦੇ। ਇਕੋ ਥਾਂ ਤੇ ਘੇਰ ਕੇ ਮਾਰਨੇ ਹੋਰ ਵੀ ਸੌਖਾ ਕੰਮ। ਅੰਮ੍ਰਿਤਸਰ ਦੇ ਐਨ ਵਿਚਕਾਰ ਰੰਗਰੇਜ਼ਾਂ ਮਸੀਤ ਵਿਚ 15 ਅਗਸਤ ਇਹੋ ਹੋਇਆ। ਸੈਂਕੜੇ ਆਦਮੀ, ਔਰਤਾਂ, ਬੱਚੇ ਕਤਲ ਕਰ ਦਿੱਤੇ। ਦੋ ਹਫਤੇ ਬਾਦ ਗੁਜਰਾਂਵਾਲੇ ਗੁਰਦਵਾਰੇ ਵਿਚ ਇਹੋ ਹੋਇਆ। ਰੇਲਾਂ ਤੇ ਰੇਲਵੇ ਸਟੇਸ਼ਨ ਬਚਾਉ ਦੇ ਟਿਕਾਣੇ ਸਮਝੇ ਜਾਂਦੇ, ਇਹੋ ਥਾਵਾਂ ਮਕਤਲਾਂ ਹੋ ਜਾਂਦੀਆਂ।

ਇਸ ਜ਼ੁਲਮੋ ਸਿਤਮ ਦੇ ਸਮੇਂ ਤੋਂ ਪਹਿਲਾਂ ਦੀਆਂ ਯਾਦਾਂ ਰਫੂਜੀਆਂ ਨੂੰ ਯਾਦ ਆਉਂਦੀਆਂ। ਆਖਦੇ— ਪਹਿਲੋਂ ਅਸੀਂ ਚੰਗੇ ਭਲੇ ਆਰਾਮ ਨਾਲ ਰਹਿ ਰਹੇ ਸਾਂ। ਸਾਡਾ ਮਾਸਟਰ, ਦੁਕਾਨਦਾਰ, ਡਾਕੀਆ (ਦੂਜੇ ਧਰਮ ਦਾ) ਕਿੰਨਾ ਚੰਗਾ ਸੀ। ਉਹ ਔਰਤ ਮੇਰੀ ਮਾਸੀ ਵਰਗੀ ਸੀ। ਦੀਵਾਲੀ ਅਤੇ ਈਦ ਮੌਕੇ ਮਠਿਆਈਆਂ ਵੰਡ ਕੇ ਖਾਂਦੇ। ਸਾਡੇ ਪਿੰਡ ਦੇ ਥੋੜ੍ਹਾ ਸਨ, ਕਾਤਲ ਤਾਂ ਬਾਹਰਲੇ ਬੰਦੇ ਸਨ।[119] ਇਸ ਤਰ੍ਹਾਂ ਦਾ ਕਈ ਕੁੱਝ।

ਬਹੁਤ ਸਾਰੀਆਂ ਇਹ ਯਾਦਾਂ ਇਸ ਤੱਥ ਵੱਲ ਸੰਕੇਤ ਹਨ ਕਿ ਪੰਜਾਬ ਦੇ ਮੁਸਲਿਮ ਤੇ ਗ਼ੈਰ ਮੁਸਲਿਮ ਫਿਰਕਿਆਂ ਵਿਚਕਾਰ ਦੁਸ਼ਮਣੀ ਪੰਜਾਬੀ ਸੁਭਾਅ ਦਾ ਖਾਸਾ ਨਹੀਂ। ਪਰ ਇਹ ਘਿਨੌਣੀਆਂ ਵਾਰਦਾਤਾਂ ਹੋਈਆਂ। ਆਮ ਵਾਕ ਹੁੰਦਾ,

'ਆਦਮੀ ਜਾਨਵਰ ਹੋ ਗਏ ਸਨ।' ਲੋਕ ਭਾਰਤੀ ਫੌਜ ਅਤੇ ਪਾਕਿਸਤਾਨੀ ਫੌਜ ਨੂੰ ਵੀ ਯਾਦ ਕਰਦੇ ਹਨ—ਫਿਰ ਫੌਜ ਆ ਗਈ ਸਾਨੂੰ (ਜਾਂ ਉਨ੍ਹਾਂ ਨੂੰ) ਘਿਰਿਆਂ ਨੂੰ ਕੱਢ ਕੇ ਲੈ ਆਈ।

ਕੁਝ ਲੋਕ ਦੱਸਦੇ ਹਨ ਕਿ ਆਪਣੇ ਪਿੰਡ ਜਾਂ ਵਸੋਂ ਵਿਚ ਦੋਹਾਂ ਫਿਰਕਿਆਂ ਨੇ ਇਕ ਦੂਜੇ ਨੂੰ ਬਚਾਉਣ ਲਈ ਕਸਮਾਂ ਖਾਧੀਆਂ। ਕਾਤਲਾਂ ਦੀ ਮਾੜੀ ਨੀਤ ਦੇਖ ਕੇ ਲੋਕ ਆਖਦੇ— ਜਿਨ੍ਹਾਂ ਨੂੰ ਅਸੀਂ ਪਨਾਹ ਦਿੱਤੀ ਹੋਈ ਹੈ, ਇਨ੍ਹਾਂ ਨੂੰ ਮਾਰਨ ਤੋਂ ਪਹਿਲਾਂ ਸਾਨੂੰ ਮਾਰੋ। ਇਸ ਤਰ੍ਹਾਂ ਦੇ ਐਲਾਨ ਅਸਰ ਕਰਦੇ ਪਰ ਜਦੋਂ ਖ਼ਬਰ ਆਉਂਦੀ ਕਿ ਉਧਰਲੇ ਪਾਸੇ ਸਾਡੇ ਬੰਦੇ ਵੱਢ ਦਿੱਤੇ ਹਨ ਫਿਰ ਕੀ ਚਾਰਾ ਹੋ ਸਕਦਾ, ਦੂਜੇ ਪਾਸਿਓਂ ਆਏ ਬੰਦੇ ਦੁਖਦਾਈ ਖ਼ਬਰਾਂ ਸੁਣਾਉਂਦੇ, ਆਖ਼ਰ ਬਚਾਏ ਗਏ ਬੰਦਿਆਂ ਨੂੰ ਰਖਵਾਲੇ ਆਖਦੇ—ਠੀਕ ਹੈ ਭਾਈਓ, ਹੁਣ ਤੁਸੀਂ ਚਲੇ ਜਾਉ, ਭਲੇ ਦਿਨ ਪਰਤ ਆਉਣਗੇ ਫੇਰ ਆ ਜਾਇਓ। ਉਦੋਂ ਤੱਕ ਅਸੀਂ ਤੁਹਾਡੇ ਘਰਾਂ, ਪਸ਼ੂਆਂ, ਸਾਮਾਨ ਦਾ ਧਿਆਨ ਰੱਖਾਂਗੇ। ਬਾਰਡਰ ਦੇ ਦੋਵੇਂ ਪਾਸੇ ਇਸ ਨੇਕੀ ਦੇ ਖਾਮੋਸ਼ ਸਮਝੌਤੇ ਸਦਕਾ ਅਨੇਕ ਜਾਨਾਂ ਬਚੀਆਂ, ਕੁਝ ਜਾਇਦਾਦ ਬਚੀ।

ਕੁਝ ਕੁ ਥਾਵਾਂ ਤੇ ਸਾਲ ਬਾਦ ਹਿੰਦੂ ਪੱਛਮੀ ਪੰਜਾਬ ਵਿਚ ਦੱਬਿਆ ਆਪਣਾ ਸੋਨਾ ਚਾਂਦੀ ਲੈਣ ਗਏ ਪਰ ਉੱਥੇ ਵੱਸਣ ਦਾ ਤਾਂ ਸੁਆਲ ਹੀ ਨਹੀਂ ਸੀ। ਇਧਰ ਭਾਰਤੀ ਪੰਜਾਬ ਵਿਚ ਆਪਣਾ ਧਨ ਮਾਲ ਲੈਣ ਮੁਸਲਮਾਨ ਨਹੀਂ ਆਏ। ਉਜੜ ਕੇ ਗਏ ਇਨ੍ਹਾਂ ਬਦਨਸੀਬ ਲੋਕਾਂ ਕੋਲ ਪੈਸਾ ਹੈ ਹੀ ਕਿੱਥੇ ਸੀ, ਇਨ੍ਹਾਂ ਦੇ ਮੁਕਾਬਲੇ ਉਜੜੇ ਹਿੰਦੂ ਸਿੱਖ ਪੈਸੇ ਟਕੇ ਵਲੋਂ ਸੌਖੇ ਸਨ।

× × ×

ਪੱਛਮੀ ਪੰਜਾਬ ਪੂਰਾ ਮੁਸਲਮਾਨ ਹੋ ਗਿਆ ਤੇ ਪੂਰਬੀ ਪੰਜਾਬ ਗ਼ੈਰ ਮੁਸਲਿਮ। ਇਕ ਸਵਾਲ ਅਕਸਰ ਕੀਤਾ ਜਾਂਦਾ ਹੈ : ਕੀ ਵਸੋਂ ਦਾ ਤਬਾਦਲਾ ਠੀਕ ਪ੍ਰਬੰਧ ਰਾਹੀਂ ਅਮਨ ਅਮਾਨ ਨਾਲ ਸਿਰੇ ਚੜ੍ਹ ਨਹੀਂ ਸਕਦਾ ਸੀ ? ਕੀ 1947 ਦਾ ਘੱਲੂਘਾਰਾ ਟਲ ਸਕਦਾ ਸੀ ?

ਅਮਨਪੂਰਵਕ ਵਸੋਂ ਦਾ ਤਬਾਦਲਾ ਹੋ ਸਕਦਾ ਸੀ ਜੇ ਸਾਰੀਆਂ ਧਿਰਾਂ ਦੀ ਸੰਮਤੀ ਨਾਲ ਅਗੇਤੀ ਬਾਰਡਰ ਲਾਈਨ ਤੈਅ ਕਰ ਲਈ ਜਾਂਦੀ। ਇਸ ਤਰ੍ਹਾਂ ਦਾ ਕੋਈ ਸਮਝੌਤਾ 1947 ਦੀਆਂ ਗਰਮੀਆਂ ਤੱਕ ਹੈ ਹੀ ਨਹੀਂ ਸੀ, ਇਸ ਦੀ ਕਦੀ ਲੋੜ ਨਹੀਂ ਸਮਝੀ ਗਈ। ਉਸ ਸਾਲ ਮਈ ਤੱਕ ਪੰਜਾਬ ਦੇ ਬਟਵਾਰੇ ਨੂੰ ਜਿਨਾਹ ਅਤੇ ਉਸਦੀ ਲੀਗ 'ਬਕਵਾਸ' ਕਿਹਾ ਕਰਦੀ ਤੇ ਇਸ ਨੂੰ ਰੱਦ ਕਰਦੀ ਰਹੀ। ਲਾਹੌਰ, ਲਾਇਲਪੁਰ ਤੇ ਨਨਕਾਣਾ ਸਾਹਿਬ ਪਾਕਿਸਤਾਨ ਵਿਚ ਜਾ ਸਕਦੇ ਹਨ ਜਾ ਜਾਣੇ ਚਾਹੀਦੇ ਹਨ, ਸਿੱਖਾਂ ਨੂੰ ਯਕੀਨ ਹੀ ਨਹੀਂ ਸੀ।

ਜਿਉਂ ਜਿਉਂ 1947 ਦਾ ਸਾਲ ਬੀਤਦਾ ਗਿਆ, ਕਿਸੇ ਵੱਡੀ ਜ਼ਿਮੇਵਾਰ ਪਾਰਟੀ ਨੇ ਪੰਜਾਬ ਦੀ ਵਸੋਂ ਦੇ ਤਬਾਦਲੇ ਬਾਰੇ ਕਦੀ ਗੰਭੀਰ ਵਿਚਾਰ ਵਟਾਂਦਰਾ ਨਹੀਂ ਕੀਤਾ। ਬਲਦੇਵ ਸਿੰਘ ਨੇ 18 ਅਪ੍ਰੈਲ ਨੂੰ ਜੋ ਮਾਊਂਟਬੈਟਨ ਨੂੰ ਕਿਹਾ, ਹੁਣ ਬੀਤੇ ਦੀ ਦਿਲਚਸਪ ਗੱਲ ਤਾਂ ਹੈ ਪਰ ਉਸਨੇ ਅਜਿਹੀ ਸਕੀਮ ਪੇਸ਼ ਨਹੀਂ ਕੀਤੀ

ਜਿਹੜੀ ਸਾਰੀਆਂ ਧਿਰਾਂ ਨੂੰ ਮਨਜ਼ੂਰ ਹੋਵੇ ਤੇ ਸ਼ਾਂਤੀ ਰਹਿ ਸਕੇ।

1 ਮਈ 1947 ਨੂੰ ਜਿਨਾਹ ਨੇ **ਡਾਨ** ਵਿਚ ਬਿਆਨ ਦਿੱਤਾ ਕਿ ਭਵਿੱਖ ਵਿਚ ਕਦੀ ਘੱਟ ਗਿਣਤੀਆਂ ਦਾ ਤਬਾਦਲਾ ਹੋ ਸਕਦਾ ਹੈ, ਜਦੋਂ ਇਸ ਦੀ ਲੋੜ ਪਈ, ਜਦੋਂ ਅਜਿਹਾ ਸੰਭਵ ਹੋ ਸਕਿਆ। ਪਰ ਇਸੇ ਬਿਆਨ ਵਿਚ ਅੱਗੇ ਜਾ ਕੇ ਉਹ ਕਹਿੰਦਾ ਹੈ ਕਿ ਪੰਜਾਬ ਅਤੇ ਬੰਗਾਲ ਦੇ ਬਟਵਾਰੇ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ।[120] ਜਿਨਾਹ ਨੂੰ ਲਗਦਾ ਹੁੰਦਾ ਸੀ ਕਿ ਪਾਕਿਸਤਾਨ ਦੀ ਹੱਦ ਦਿੱਲੀ ਦੇ ਨਜ਼ਦੀਕ ਹੋਵੇਗੀ। ਜਦੋਂ ਦੋਹਾਂ ਪਾਸਿਉਂ ਪੰਜਾਬ ਦੀ ਵੰਡ ਬਾਰੇ ਏਡੇ ਵੱਡੇ ਮੱਤਭੇਦ ਹੋਣ ਤਾਂ ਵੱਸੋਂ ਦਾ ਅਮਨਪੂਰਵਕ ਤਬਾਦਲਾ ਨਿਰਾ ਖਾਬੋਖਿਆਲ ਹੈ।

ਜਦੋਂ 3 ਜੂਨ ਨੂੰ ਵੰਡ ਦੀ ਯੋਜਨਾ ਪਬਲਿਕ ਵਿਚ ਨਸ਼ਰ ਹੋ ਗਈ ਤੇ ਸਰਹੱਦ ਦਾ ਅੰਦਾਜ਼ਾ ਵੀ ਲੱਗ ਗਿਆ, ਕਿਸੇ ਨੇ ਵਸੋਂ ਦੇ ਤਬਾਦਲੇ ਦੀ ਗੱਲ ਨਾ ਸੋਚੀ ਨਾ ਕਹੀ। ਆਮ ਪੰਜਾਬੀ ਅਰਦਾਸ ਕਰ ਰਿਹਾ ਸੀ ਕਿ ਮਾੜੇ ਦਿਨ ਨਹੀਂ ਦੇਖਣੇ ਪੈਣਗੇ, ਕਿ ਵੰਡ ਰੋਜ਼ਮੱਰਰਾ ਦੀ ਜ਼ਿੰਦਗੀ ਤਬਾਹ ਨਹੀਂ ਕਰੇਗੀ, ਜਿਨ੍ਹਾਂ ਨੂੰ ਪੱਕਾ ਪਤਾ ਲੱਗ ਗਿਆ ਕਿ ਵੰਡ ਯਕੀਨੀ ਹੈ ਉਹ ਜਾਨਾਂ ਬਚਾਉਣ ਦੀ ਥਾਂ 'ਦੁਸ਼ਮਣ' ਨੂੰ ਜਲਦੀ ਸਬਕ ਸਿਖਾਉਣ ਦੀ ਕਾਹਲ ਵਿਚ ਸਨ।

ਬਟਵਾਰੇ ਤੋਂ ਪਹਿਲਾਂ ਜਿਹੜੀਆਂ ਸਿੱਖ-ਲੀਗ ਮੀਟਿੰਗਾਂ ਹੋਈਆਂ, ਉਹ ਸਾਂਝੇ ਪੰਜਾਬ ਦੀ ਗੱਠਜੋੜ ਦੀ ਸਰਕਾਰ ਵਿਚ ਸੱਤਾ ਹਾਸਲ ਕਰਨ ਦੇ ਮੰਤਵ ਨਾਲ ਹੋਈਆਂ, ਵੰਡ ਦੀ ਲਾਈਨ ਬਾਰੇ ਕੋਈ ਗੱਲ ਨਹੀਂ ਹੋਈ। ਜੇ ਉਹ ਗੱਲਬਾਤ ਵਸੋਂ ਦੇ ਤਬਾਦਲੇ ਬਾਰੇ ਹੁੰਦੀ ਤੇ ਇਸ ਵਿਚ ਕਾਂਗਰਸ ਨੂੰ ਸ਼ਾਮਲ ਕੀਤਾ ਜਾਂਦਾ ਤਾਂ ਸੰਭਵ ਹੈ ਕਤਲੋਗਾਰਤ ਜੇ ਪੂਰੀ ਤਰ੍ਹਾਂ ਖਤਮ ਨਾ ਹੁੰਦੀ, ਬਹੁਤ ਵੱਡੀ ਪੱਧਰ ਤੇ ਨਾ ਹੁੰਦੀ।

× × ×

ਗੁੰਡਿਆਂ, ਬਦਮਾਸ਼ਾਂ, ਅਪਰਾਧੀਆਂ, ਅਫੀਮਚੀਆਂ, ਸ਼ਰਾਬੀਆਂ ਨੇ ਧਾੜਾਂ ਬਣਾ ਕੇ ਰੇਡ ਕੀਤੇ। ਉਹ ਤਾਂ ਲੁੱਟਣ ਮਾਰਨ ਦਾ ਮੌਕਾ ਲੱਭ ਰਹੇ ਸਨ ਤੇ ਔਰਤਾਂ ਨਾਲ ਹਵਸ ਪੂਰੀ ਕਰਨ ਦੇ ਇਛੁਕ ਸਨ।[121] ਲੁਧਿਆਣੇ ਜ਼ਿਲੇ ਦੇ ਗੁੱਜਰਵਾਲ ਪਿੰਡ ਦਾ ਹਰਮੇਲ ਸਿੰਘ ਇਹੀ ਦੱਸਦਾ ਹੈ। ਅਜਿਹੇ ਬਹੁਤ ਸਬੂਤ ਮਿਲਦੇ ਹਨ ਕਿ ਸਥਾਨਕ ਬਦਮਾਸ਼ਾਂ ਨੇ ਇਸ ਕਰੂਰਤਾ ਵਿਚ ਅਹਿਮ ਭੂਮਿਕਾ ਨਿਭਾਈ। ਅਸੀਂ ਦੇਖ ਆਏ ਹਾਂ ਅੰਮ੍ਰਿਤਸਰ ਦੇ ਬਦਮਾਸ਼ਾਂ ਨੇ ਲਾਹੌਰ ਦੇ ਬਦਮਾਸ਼ਾਂ ਨੂੰ ਮਹਿੰਦੀ ਅਤੇ ਚੂੜੀਆਂ ਭੇਜ ਕੇ ਠਿਠ ਕੀਤਾ ਤੇ ਹਿੰਸਾ ਲਈ ਉਕਸਾਇਆ।

ਪਰ 1947 ਦਾ ਬਦਮਾਸ਼ ਕਿਹੜਾ ਆਪਣੇ ਫਿਰਕੇ ਤੋਂ ਵੱਖ ਰਹਿ ਰਿਹਾ ਸੀ? ਉਨ੍ਹਾਂ ਅਸਰ ਰਸੂਖ ਵਾਲੇ ਬੰਦਿਆਂ ਨੇ ਵੀ ਇਸ ਹੱਤਿਆ ਕਾਂਡ ਵਿਚ ਹਿੱਸਾ ਪਾਇਆ ਜਿਹੜੇ ਬਦਮਾਸ਼ ਨਹੀਂ ਸਨ ਜਿਵੇਂ- ਪੁਲਸ ਅਫ਼ਸਰ, ਮੁਲਾਜ਼ਮ, ਸਿਆਸੀ ਆਗੂ, ਸਾਬਕ ਫੌਜੀ, ਲੁੱਟਣ ਦੇ ਸ਼ੌਕੀਨ, ਬਦਲਾ ਲੈਣ ਵਾਲੇ ਅਨਸਰ, ਆਪਣੇ ਆਪ ਨੂੰ ਯੋਧੇ ਦਿਖਾਉਣ ਵਾਲੇ ਸਭ ਲੋਕ।

ਸੋਨੇ ਅਤੇ ਮਕਾਨ ਦਾ ਵੀ ਲਾਲਚ ਸੀ। ਉਧਰੋਂ ਉਜੜ ਕੇ ਆਏ ਲੋਕਾਂ ਦੀਆਂ

ਹਿਰਦੇਵੇਧਕ ਖ਼ਬਰਾਂ ਵੀ ਗੁੱਸਾ ਚਾੜ੍ਹ ਦਿੰਦੀਆਂ। ਸਾਬਕ ਫੌਜੀਆਂ, ਖਾਸ ਕਰਕੇ ਇੰਡੀਅਨ ਨੈਸ਼ਨਲ ਆਰਮੀ ਦੇ ਹਥਿਆਰਬੰਦ ਸਿਪਾਹੀ ਟ੍ਰੇਨਿੰਗ ਦਿੰਦੇ, ਲੀਡਰਸ਼ਿਪ ਦਿੰਦੇ, ਕਈ ਵਾਰ ਹਥਿਆਰ ਵੀ ਦਿੰਦੇ। ਜਾਣ ਬੁੱਝ ਕੇ ਅਫਵਾਹਾਂ ਘੜਦੇ, ਜਿਵੇਂ ਕਿ ਦੁਸ਼ਮਣ ਨੇ ਹਥਿਆਰਾਂ ਦਾ ਵੱਡਾ ਜ਼ਖੀਰਾ ਜਮਾ ਕਰ ਰੱਖਿਆ ਹੈ। ਇਸ ਨਾਲ ਹਮਲਾ ਕਰਨ ਵਾਸਤੇ ਗੁੱਸਾ ਚੜ੍ਹਦਾ।

ਕੁਝ ਹਫਤਿਆਂ ਲਈ ਪੰਜਾਬ ਨੂੰ ਅਜਿਹੇ ਮਾਹੌਲ ਦਾ ਸਾਹਮਣਾ ਕਰਨਾ ਪਿਆ ਜਿਸ ਨਾਲ ਗਵਾਂਢੀ 'ਉਹ ਲੋਕ' ਹੋ ਗਏ ਜਿਹੜੇ ਮਾਰੇ ਜਾਣ ਜਾਂ ਉਜਾੜੇ ਜਾਣ ਦੇ ਹੱਕਦਾਰ ਹਨ ਤੇ ਔਰਤਾਂ ਬਲਾਤਕਾਰ ਵਾਸਤੇ ਹਨ। ਅਜਿਹੇ ਮਾਹੌਲ ਵਿਚ ਭੀੜ ਕੁੱਝ ਵੀ ਕਰਨ ਲਈ ਤਿਆਰ ਸੀ ਕਿਉਂਕਿ ਬਾਰਡਰ ਦੇ ਦੂਜੇ ਪਾਸੇ ਕਿਹੜਾ ਇਹ ਕੁਝ ਨਹੀਂ ਹੋ ਰਿਹਾ ਸੀ। ਕਿਸੇ ਨੇ ਇਸ ਨੂੰ ਜ਼ਹਿਰੀਲੀ ਹਵਾ ਕਿਹਾ, ਕਿਸੇ ਨੇ ਬੁਖਾਰ ਕਿਹਾ ਜਿਸ ਨਾਲ ਆਦਮੀ ਜਾਨਵਰ ਹੋ ਗਏ, ਕਿਸੇ ਨੇ ਪਾਗਲਪਨ ਕਿਹਾ। ਇਹ ਸਾਰਾ ਕੁੱਝ ਹੀ ਸਹੀ ਸੀ।

ਉਨ੍ਹਾਂ ਕਾਲੇ ਦਿਨਾਂ ਜਾਂ ਹਫਤਿਆਂ ਵਿਚ ਪੰਜਾਬੀਆਂ ਵਿਚ ਕਿਤੇ ਕਿਤੇ ਹਮਦਰਦੀ ਦਿਸੀ, ਹਮਦਰਦੀ ਨੂੰ ਹੁੰਗਾਰਾ ਮਿਲਿਆ, ਪ੍ਰਸ਼ੰਸਾ ਹੋਈ, ਇਧਰਲੇ ਉਧਰਲੇ ਪੰਜਾਬ ਵਿਚ ਦੋਵੇਂ ਪਾਸੇ। ਹੋ ਗਿਆ ਸੀ ਕੁਝ ਇਸ ਤਰ੍ਹਾਂ ਦਾ ਜਿਸਨੇ ਹਰਾਮਖੋਰਾਂ ਨੂੰ ਸ਼ਹਿ ਦਿੱਤੀ, ਕਤਲ ਹੋਏ, ਅਗਜ਼ਨੀ ਹੋਈ, ਲੁੱਟ ਮੱਚੀ ਤੇ ਇਸ ਵਰੋਲੇ ਨੇ ਸਭ ਨੂੰ ਆਪਣੀ ਲਪੇਟ ਵਿਚ ਲੈ ਲਿਆ, ਦੋਵੇਂ ਪਾਸੇ। ਇਕ ਪਾਸੇ ਅਪਰਾਧ ਹੋਇਆ ਜਾਂ ਨੇਕੀ, ਚਾਹੇ ਮਾਮੂਲੀ, ਦੂਜੇ ਪਾਸੇ ਅਸਰਅੰਦਾਜ਼ ਹੁੰਦੀ। ਮੌਕੇ ਦੇ ਅਫਸਰ ਹੱਥ ਬਥੇਰਾ ਕੁੱਝ ਸੀ, ਭੜਕੀ ਭੀੜ ਨੂੰ ਸ਼ਾਂਤ ਕਰ ਸਕਦਾ, ਖਿੰਡਾ ਸਕਦਾ ਜਾਂ ਹੋਰ ਭੜਕਾ ਸਕਦਾ। ਕੁੱਝ ਪੰਜਾਬੀ ਪਾਗਲਪਣ ਦਾ ਸ਼ਿਕਾਰ ਹੋਏ, ਬਹੁਤੇ ਨਹੀਂ ਹੋਏ।

ਕਾਲੀ ਹਨੇਰੀ ਝੁੱਲਣ ਪਿਛੇ ਇਕ ਕਾਰਨ ਇੰਗਲੈਂਡ ਦੇ ਬਾਦਸ਼ਾਹ ਸਲਾਮਤ ਦਾ 20 ਫਰਵਰੀ ਨੂੰ ਦਿਤਾ ਗਿਆ ਬਿਆਨ ਵੀ ਸੀ ਕਿ ਸਾਮਰਾਜ ਜਾ ਰਿਹਾ ਹੈ। ਪੰਜਾਬ ਦੇ ਲੀਡਰ ਅਚਾਨਕ ਆਧਾਰਹੀਣ ਬੇਮਤਲਬੀਆਂ ਮੰਗਾਂ ਪੇਸ਼ ਕਰਨ ਲੱਗੇ ਜਿਸ ਨਾਲ ਮਾਹੌਲ ਵਿਗੜਨਾ ਹੀ ਸੀ। ਮੁਸਲਮਾਨ ਸਾਰਾ ਪੰਜਾਬ ਮੰਗਣ ਲੱਗੇ, ਉਹ ਇਲਾਕੇ ਵੀ ਜਿਥੇ ਗੈਰ ਮੁਸਲਮਾਨਾਂ ਦੀ ਬਹੁਤ ਵੱਧ ਆਬਾਦੀ ਸੀ। ਸਿੱਖ ਲੀਡਰ ਉਹ ਇਲਾਕੇ ਮੰਗਣ ਲੱਗੇ ਜਿਥੇ ਮੁਸਲਮਾਨਾਂ ਦੀ ਸਾਫ ਬਹੁ ਗਿਣਤੀ ਸੀ। ਇਹ ਹਾਲਾਤ ਦੋਵੇਂ ਪਾਸਿਆਂ ਦੀਆਂ ਧਿਰਾਂ ਨੂੰ ਇਕ ਦੂਜੀ ਖਿਲਾਫ ਟਕਰਾਉਣ ਵਾਸਤੇ ਧੱਕਾ ਲਾਉਣ ਲੱਗੇ।

ਨਾ ਕੋਈ ਆਪਣੀਆਂ ਮੰਗਾਂ ਘਟਾਉਣ ਲਈ ਤਿਆਰ ਸੀ, ਨਾ ਬਟਵਾਰੇ ਦੀ ਸਕੀਮ ਨਾਲ ਸਹਿਮਤ ਸੀ, ਨਾ ਅਣਵੰਡੇ ਪੰਜਾਬ ਵਿਚ ਗੱਠਜੋੜ ਸਰਕਾਰ ਬਣਾਉਣ ਲਈ ਤਿਆਰ ਸੀ, ਪੰਜਾਬ ਦੇ ਸਿਖ ਅਤੇ ਮੁਸਲਮਾਨ ਲੀਡਰਾਂ ਨੇ ਇਹੋ ਜਿਹੇ ਹਾਲਾਤ ਬਣਾ ਦਿੱਤੇ ਕਿ ਕਿਧਰੇ ਰਸਤਾ ਨਹੀਂ ਦਿਸਦਾ ਸੀ। ਜ਼ੁੱਗ ਗਰਦੀ ਦਾ ਤੂਫ਼ਾਨ ਉਦੋਂ ਉਠਿਆ ਜਦੋਂ ਦੋਵੇਂ ਪਾਸੇ ਨਸਲਕੁਸ਼ੀ ਕਰਕੇ ਆਪੋ ਆਪਣੇ ਇਲਾਕੇ ਸਾਫ ਕਰਨ ਦਾ ਖਿਆਲ ਆਇਆ। ਸਿੱਖਾਂ ਨਾਲੋਂ ਹਿੰਦੂਆਂ ਦੀ ਗਿਣਤੀ ਵਧੀਕ

ਸੀ, ਹਿੰਦੂ ਲੀਡਰਾਂ ਨੇ ਕੁਝ ਸਾਰਥਿਕ ਨਹੀਂ ਕੀਤਾ, ਆਲ ਇੰਡੀਆ ਲੈਵਲ ਤੇ ਵੀ ਨਾ ਕਾਂਗਰਸ ਨੇ ਨਾ ਲੀਗ ਨੇ, ਬਿਮਾਰੀ ਦੇ ਇਲਾਜ ਵਾਸਤੇ ਕਿਸੇ ਨੇ ਕੁੱਝ ਨਹੀਂ ਕੀਤਾ।

ਸਾਮਰਾਜ, ਭਾਰਤ ਅਤੇ ਪੰਜਾਬ ਛੱਡਣ ਲਈ ਬੇਤਾਬ ਹੋ ਗਿਆ, ਦਿੱਲੀ ਵਿਚ ਕਾਂਗਰਸ ਅਤੇ ਲੀਗ ਵਿਚਕਾਰ ਸੱਤਾ ਵੰਡਣ ਬਾਰੇ ਕੋਈ ਫੈਸਲਾ ਨਹੀਂ ਹੋਇਆ। ਅੰਗਰੇਜ਼ ਜਾ ਰਿਹਾ ਹੈ, ਲਾਹੌਰ ਵਿਚ ਕੌਣ ਸੱਤਾ ਸੰਭਾਲੇਗਾ, ਕੋਈ ਵਿਚਾਰ ਵਟਾਂਦਰਾ ਨਹੀਂ, ਕਿਸੇ ਸਰਕਾਰ ਦੀ ਕੋਈ ਵਿਉਂਤਬੰਦੀ ਨਹੀਂ। ਪ੍ਰਾਂਤ ਦੀ ਪ੍ਰੈੱਸ ਫਿਰਕਾਪ੍ਰਸਤੀ ਵਿਚ ਅੰਨ੍ਹੀ ਹੋ ਚੁਕੀ ਸੀ, ਬੇਲਗਾਮ ਹੋ ਗਈ ਸੀ, ਜੁਲਾਈ 1947 ਤੋਂ ਬਾਦ ਲੁਟੇਰਿਆਂ, ਬਦਮਾਸ਼ਾਂ, ਕਾਤਲਾਂ ਤੇ ਨਸਲੀ ਸਫਾਏ ਦੇ ਕਾਰਕੁਨਾਂ ਨੂੰ ਖੁੱਲੀ ਛੁੱਟੀ ਮਿਲੀ।

ਪਿਛਲਾ ਇਤਿਹਾਸ ਵੀ ਤਾਂ ਕੰਮ ਕਰ ਰਿਹਾ ਸੀ। ਪੰਜਾਬ ਦੀ ਮੁਸਲਿਮ ਬਹੁਗਿਣਤੀ ਦੀ ਵਜ਼ਾਰਤ ਪੰਜਾਬ ਵੰਡਣ ਦੇ ਖਿਲਾਫ ਸੀ, ਇਸ ਤੋਂ ਵੀ ਪਹਿਲਾਂ ਪਾਕਿਸਤਾਨ ਬਣੇ ਕਿ ਨਾ, ਇਸ ਦੇ ਹੱਕ ਅਤੇ ਵਿਰੋਧ ਵਿਚ ਗੁੱਟਬੰਦੀ ਹੋ ਚੁਕੀ ਸੀ। ਫਿਰ ਵੀ ਜੇ ਕਿਸੇ ਇਤਿਹਾਸਕਾਰ ਨੂੰ ਪੁੱਛਿਆ ਜਾਵੇ ਕਿ ਅਗਸਤ-ਸਤੰਬਰ 1947 ਵਿਚ ਹੋਣ ਵਾਲੀ ਤਬਾਹੀ ਦਾ ਘੋੜਾ ਕਿਹੜੀ ਉਂਗਲ ਨੇ ਦੱਬਿਆ ਸੀ, ਉਤਰ ਮਿਲੇਗਾ, 20 ਫਰਵਰੀ ਦੇ ਐਲਾਨ ਨੇ।

× × ×

ਅੰਗਰੇਜ਼ਾਂ ਨੂੰ ਮਾਣ ਸੀ, ਉਨ੍ਹਾਂ ਪੰਜਾਬ ਦਾ ਵਿਕਾਸ ਕੀਤਾ, 1947 ਦੀ ਕਤਲੋਗਾਰਤ ਨੇ ਉਨ੍ਹਾਂ ਨੂੰ ਸ਼ਰਮਿੰਦਗੀ ਦਿਵਾਈ। ਰਾਹਤ ਵਜੋਂ ਭਾਰਤੀਆਂ ਨੂੰ ਕੁਝ ਆਜ਼ਾਦੀ ਮਿਲੀ ਸੀ, ਇਹ ਆਜ਼ਾਦੀ ਖੂਨਖਰਾਬਾ ਕਰਨ ਲਈ ਮਿਲੀ? ਭਾਰਤੀ ਪ੍ਰੇਸ਼ਾਨ ਹੋਏ। ਪਿਛਲੇ ਦੋ ਅਧਿਆਇਆਂ ਵਿਚ ਅਸੀਂ ਅੰਗਰੇਜ਼ਾਂ ਦੀ ਪੰਜਾਬ ਵਿਚ ਕਾਰਗੁਜ਼ਾਰੀ ਦੇ ਇਕ ਚੁਥਾਈ ਸਦੀ ਸਾਸ਼ਨ ਦਾ ਅਧਿਐਨ ਕਰ ਚੁਕੇ ਹਾਂ। ਇਸ ਦੇਸ਼ ਵਿਚ ਜਿਹੜਾ ਪੰਜਾਬ ਆਰਥਿਕ ਤੌਰ ਤੇ ਖੁਸ਼ਹਾਲ ਹੋ ਰਿਹਾ ਸੀ, ਅਮਨ ਅਮਾਨ ਸੀ, ਉਥੇ ਅੰਗਰੇਜ਼ਾਂ ਦੀ ਸਾਮਰਾਜੀ ਦੂਰਅੰਦੇਸ਼ੀ ਕਿਉਂ ਜਵਾਬ ਦੇ ਗਈ? ਸੁਫਨਾ ਤਾਂ ਹੋਣਾ ਚਾਹੀਦਾ ਸੀ ਇਕੱਠੇ ਰਹਿ ਕੇ ਆਜ਼ਾਦੀ ਦਾ ਅਨੰਦ ਮਾਣਾਂਗੇ, ਪਹੀਆ ਉਲਟਾ ਕਿਉਂ ਘੁੰਮਣ ਲੱਗਾ? ਸਰਾਪੇ ਪੰਜਾਬ ਵਿਚ ਸੰਤਾਪ ਕਿਉਂ ਵਰਤਿਆ?

ਅੰਗਰੇਜ਼ਾਂ ਨੇ ਖੇਤੀਬਾੜੀ ਨੂੰ ਤਰਜੀਹ ਦੇ ਕੇ ਇਕ ਸਦੀ ਦੀ ਮਿਹਨਤ ਨਾਲ ਪੰਜਾਬ ਦਾ ਮੂੰਹ ਮੱਥਾ ਇਉਂ ਸੰਵਾਰਿਆ ਸੀ ਜਿਸ ਨਾਲ ਸਾਮਰਾਜ ਨੂੰ ਨੈਤਿਕ ਹੱਕ ਮਿਲ ਗਿਆ ਸੀ ਉਹ ਪੰਜਾਬ ਦਾ ਭਵਿਖ ਘੜ ਸਕੇ। ਸਾਮਰਾਜ ਦੀ ਸ਼ਾਨਦਾਰ ਨੈਤਿਕ ਇਛਾ ਸ਼ਕਤੀ ਕਿਉਂ ਮਰ ਗਈ ਸੀ? ਸਾਮਰਾਜ ਕੋਲ ਹਥਿਆਰ ਸਨ, ਪੰਜਾਬ ਦੀ ਪੰਜਾਬੀਆਂ ਹੱਥੋਂ ਤਬਾਹੀ ਰੋਕਣ ਵਾਸਤੇ ਹਥਿਆਰ ਵਰਤੇ ਜਾ ਸਕਦੇ ਸਨ, ਕਿਉਂ ਨਾ ਵਰਤੇ?

1946 ਤੱਕ ਪੰਜਾਬ ਦੇ ਸਿਪਾਹੀ ਅਤੇ ਜ਼ਿਮੀਦਾਰ ਰਾਜ ਦੇ ਵਫਾਦਾਰ ਰਹੇ ਪਰ

ਜ਼ਿਮੀਦਾਰ, ਲੋਕਾਂ ਨਾਲੋਂ ਟੁੱਟੇ ਰਹੇ। ਸਿਪਾਹੀ ਸ਼ੁਰੂ ਤੋਂ ਅਤੇ ਜ਼ਿਮੀਦਾਰ ਪਿਛੋਂ ਜਾ ਕੇ ਮੁਸਲਿਮ, ਹਿੰਦੂ, ਸਿੱਖ ਗੁੱਟਾਂ ਵਿਚ ਵੰਡੇ ਗਏ। ਪਾੜੋ ਤੇ ਰਾਜ ਕਰੋ ਦੀ ਨੀਤੀ ਸਦਕਾ ਅੰਗਰੇਜ਼ ਲੰਮਾ ਸਮਾਂ ਰਾਜ ਕਰਦੇ ਰਹੇ ਪਰ ਇਹ ਨੀਤੀ 1947 ਵੇਲੇ ਪੰਜਾਬ ਵਾਸਤੇ ਤਬਾਹਕੁੰਨ ਸਾਬਤ ਹੋਈ।

ਜਿਸ ਆਜ਼ਾਦੀ ਅੰਦੋਲਨ ਦੀ ਅਗਵਾਈ ਕਾਂਗਰਸ ਪਾਰਟੀ ਕਰ ਰਹੀ ਸੀ, ਇਸ ਪਾਰਟੀ ਦੀ ਯੂਨੀਅਨਿਸਟ ਪਾਰਟੀ ਵਿਰੁੱਧ ਨਾਰਾਜ਼ਗੀ ਨੇ ਪਾੜੋ ਤੇ ਰਾਜ ਕਰੋ ਨੀਤੀ ਨੂੰ ਮਜ਼ਬੂਤ ਕੀਤਾ। ਸ਼ਿਮਲੇ 1945 ਵਾਇਸਰਾਇ ਨਾਲ ਕਾਨਫਰੰਸ ਦੌਰਾਨ ਖਿਜ਼ਰ ਹਯਾਤ ਖਾਨ ਦੀ ਬੇਇਜ਼ਤੀ ਨੇ ਮੁਸਲਿਮ ਲੀਗ ਅਤੇ ਕੱਟੜਪੰਥੀਆਂ ਨੂੰ ਮਜ਼ਬੂਤ ਕੀਤਾ। ਖਿਜ਼ਰ ਭਲਾ ਬੰਦਾ ਸੀ, ਉਸਦੀ ਪਾਰਟੀ ਸਹੀ ਸੀ, ਕਾਂਗਰਸ ਨੇ ਆਪਣੇ ਸਹਿਯੋਗੀ ਵਧੀਆ ਗੁੱਟ ਨਾਲ ਦਗਾ ਕਮਾਇਆ। ਅੰਗਰੇਜ਼ਾਂ ਨੇ ਪੰਜਾਬ ਦਾ ਵਿਕਾਸ ਕੀਤਾ, ਸਹੀ ਹੈ ਪਰ 1947 ਦੀ ਤਬਾਹੀ ਵਾਸਤੇ ਅੰਗਰੇਜ਼ ਵੀ ਬਰੀ ਨਹੀਂ ਹੁੰਦੇ।

ਇਕ ਸਾਲ ਬਾਦ 1946 ਵਿਚ ਕੈਬਨਿਟ ਮਿਸ਼ਨ ਆਇਆ ਸੀ ਜਿਸਨੂੰ ਲੰਡਨ ਵਾਪਸ ਪਰਤਣ ਦੀ ਬੜੀ ਕਾਹਲ ਸੀ। ਇਹ ਇਕ 'ਸਮਝੌਤਾ' ਲੈ ਕੇ ਆਇਆ। ਉਪਰਲੇ ਦਿਲੋਂ ਝਿਜਕਦਿਆਂ ਝਿਜਕਦਿਆਂ ਕਾਂਗਰਸ, ਲੀਗ ਅਤੇ ਸਿੱਖਾਂ ਨੂੰ ਪੁੱਛਿਆ— ਮਜ਼ਬੂਤ ਭਾਰਤ ਵਿਚ ਵੱਡਾ ਪਾਕਿਸਤਾਨ ਜਾਂ ਇਸ ਦੇ ਬਾਹਰ ਛੋਟਾ ਪਾਕਿਸਤਾਨ, ਦੋਵਾਂ ਵਿਚੋਂ ਇਕ ਦੀ ਚੋਣ ਕਰ ਲਉ।

ਪੰਜਾਬ ਦੀ ਹਿੰਸਾ ਵਿਚ ਰਿਟਾਇਰ ਫੌਜੀਆਂ ਦੀ ਭੂਮਿਕਾ ਇਸ ਕਰਕੇ ਨਿੰਦਣਯੋਗ ਰਹੀ ਕਿਉਂਕਿ ਪੰਜਾਬ ਅੰਗਰੇਜ਼ਾਂ ਵਾਸਤੇ ਭਰਤੀ ਲਈ ਆਧਾਰ ਭੂਮੀ ਰਹੀ। ਲੰਮਾ ਸਮਾਂ ਫੌਜਾਂ ਨੂੰ ਫਿਰਕੂ ਰੰਗ ਵਿਚ ਰੱਖਿਆ, ਇਕ ਰਜਮੈਂਟ ਨੂੰ ਦੂਜੀ ਤੋਂ ਤੋੜ ਕੇ ਰੱਖਿਆ। ਪੰਜਾਬੀਆਂ ਨੂੰ ਇਨ੍ਹਾਂ ਕਾਰਨ ਭਾਰੀ ਕੀਮਤ ਤਾਰਨੀ ਪਈ।[132] ਰਾਜ ਦੇ ਵਫਾਦਾਰ ਪ੍ਰਾਂਤ ਏਨੇ ਹਿੰਸਕ ਹੋ ਜਾਣਗੇ ਖਾਬੋ ਖਿਆਲ ਵਿਚ ਨਹੀਂ ਸੀ। ਪਰ ਇਹ ਬਰਤਾਨੀਆ ਦੇ ਚਿਹਰੇ ਉਪਰ ਦਾਗ ਸੀ।

ਪੰਜਾਬ ਦੇ ਭਵਿੱਖ ਉਪਰ ਅਸਰ ਪਾਉਣ ਲਈ ਅੰਗਰੇਜ਼ਾਂ ਨੂੰ ਆਪਣੀ ਨੈਤਿਕ ਡਿਊਟੀ ਨਿਭਾਉਣੀ ਚਾਹੀਦੀ ਸੀ। ਸੰਸਾਰ ਜੰਗ ਵਿਚੋਂ ਨਿਕਲ ਕੇ ਥੱਕੇ ਅੰਗਰੇਜ਼ਾਂ ਨੂੰ ਬੁਰਾ ਲੱਗਾ ਕਿ ਭਾਰਤੀ ਉਨ੍ਹਾਂ ਨੂੰ ਦਫਾ ਹੋ ਜਾਣ ਲਈ (Quit India) ਕਿਉਂ ਆਖ ਰਹੇ ਹਨ, ਇਹ ਨਾਸ਼ੁਕਰੇ ਲੋਕ ਲੋੜੋਂ ਵਧੀਕ ਕਾਹਲ ਦਿਖਾ ਰਹੇ ਹਨ।

ਪੰਜਾਬ ਦੀਆਂ ਸਿਆਸੀ ਪਾਰਟੀਆਂ ਨੇ ਜਾਂ ਕਾਂਗਰਸ ਨੇ ਧਨਾਢ ਜ਼ਿਮੀਦਾਰਾਂ ਦਾ ਆਮ ਬੰਦੇ ਨਾਲ ਰਾਬਤਾ ਬਣਾਉਣ ਵਿਚ ਕੋਈ ਰੁਚੀ ਨਹੀਂ ਲਈ ਨਾ ਹੀ ਫਿਰਕਿਆਂ ਵਿਚ ਤਾਲਮੇਲ ਬਿਠਾਉਣ ਲਈ ਕੁਝ ਕਾਰਗਰ ਕੀਤਾ। ਯੂਨੀਅਨਿਸਟਾਂ ਨੇ ਵੱਡੇ ਜ਼ਿਮੀਦਾਰ ਸਾਰੇ ਧਰਮਾਂ ਦੇ ਇਕ ਪਲੈਟਫਾਰਮ ਤੇ ਲਿਆਂਦੇ ਪਰ ਆਮ ਜਨਤਾ ਕਟੀ ਰਹੀ। ਗਾਂਧੀ ਨੇ 1919-22 ਤੱਕ ਖਿਲਾਫਤ ਨਾਲ ਇਕਜੁਟਤਾ ਦਿਖਾਈ ਉਸ ਨਾਲ ਹਿੰਦੂ ਮੁਸਲਮਾਨ ਇਕ ਦੂਜੇ ਦੇ ਕਰੀਬ ਆਏ ਪਰ ਇਹ ਕੇਵਲ ਤਿੰਨ ਸਾਲ ਦੇ ਅਰਸੇ ਲਈ ਸੀ। ਜਿਉਂ ਹੀ ਖਿਲਾਫਤ ਦਾ ਮਸਲਾ ਪਰੇ ਹਟ ਗਿਆ,

ਹਿੰਦੂ, ਸਿੱਖ, ਮੁਸਲਮਾਨ ਵੱਖੋ ਵੱਖ ਅੰਗਰੇਜ਼ਾਂ ਵਿਰੁੱਧ ਉਠਣ ਲੱਗੇ, ਨਾਲ ਦੀ ਨਾਲ ਇਕ ਦੂਜੇ ਵਿਰੁੱਧ ਵੀ ਲਾਮਬੰਦ ਹੋਣ ਲੱਗੇ।

ਰਾਜ ਹੇਠ ਪੰਜਾਬ ਨੇ ਤਰੱਕੀ ਕੀਤੀ, ਯੂਨੀਅਨਿਸਟ ਸਰਕਾਰ ਦੇ ਵਫਾਦਾਰ ਰਹੇ, ਅੰਗਰੇਜ਼ਾਂ ਵਿਰੁੱਧ ਗੁੱਸਾ ਗਿਲਾ ਜਾਂਦਾ ਰਿਹਾ, ਆਪਸੀ ਫਿਰਕੂ ਤਣਾਉ ਵਧਣ ਲੱਗਾ। ਗਾਂਧੀ ਦੀ ਲੀਡਰਸ਼ਿਪ ਅਧੀਨ ਨਾ-ਫੁਰਮਾਨੀ ਅੰਦੋਲਨ ਰਲਕੇ ਕਰਨ ਦੀ ਥਾਂ ਉਨ੍ਹਾਂ ਨੂੰ ਆਪੋ ਆਪਣੇ ਧਰਮ ਬਚਾਉਣ ਦਾ ਫਿਕਰ ਵਧੀਕ ਹੋ ਗਿਆ। ਧਰਮਾਂ ਨੂੰ ਖਤਰਾ ਅੰਗਰੇਜ਼ ਤੋਂ ਨਹੀਂ, ਆਪਣੇ ਹਮਵਤਨੀ ਦੂਜੇ ਧਰਮ ਵਾਲਿਆਂ ਤੋਂ ਸੀ।

ਅਜਿਹਾ ਵਰਤਾਰਾ ਨਾ ਅਨਹੋਣਾ ਹੈ ਨਾ ਹੈਰਾਨੀਕੁਨ, ਦੇਣ ਵਾਸਤੇ ਰਾਜ ਕੋਲ ਬਥੇਰਾ ਕੁੱਝ ਸੀ। ਬੇਰੁਜ਼ਗਾਰਾਂ ਲਈ ਨੌਕਰੀਆਂ ਸਨ, ਫੌਜੀ ਭਰਤੀ ਤਾਂ ਸੌਖ ਨਾਲ ਮਿਲ ਜਾਂਦੀ। ਨਹਿਰੀ ਕਲੋਨੀਆਂ ਦੇ ਮੁਰੱਬੇ ਸਨ, ਵਜ਼ਾਰਤਾਂ ਸਨ। ਪਰ ਪੰਜਾਬੀਆਂ ਕੋਲ ਵੀ ਇਕ ਦੂਜੇ ਨੂੰ ਦੇਣ ਵਾਸਤੇ ਬੜਾ ਕੁੱਝ ਸੀ, ਗਲੀਆਂ ਬਜ਼ਾਰਾਂ ਵਿਚ, ਪਿੰਡਾਂ ਸ਼ਹਿਰਾਂ ਵਿਚ ਸ਼ਾਂਤੀ ਦੇ ਸਕਦੇ ਸਨ, ਵਪਾਰ ਦੇ ਫਾਇਦੇ ਸਨ, ਆਜ਼ਾਦੀ ਵਾਸਤੇ ਦੇਣ ਲਈ ਕੁਰਬਾਨੀਆਂ ਸਨ।

ਮੁਕਾਬਲੇ ਦੀ ਸਿਆਸਤ ਗਰਮਾਇਸ਼ ਖਾ ਜਾਇਆ ਕਰਦੀ ਹੈ, ਕਾਂਗਰਸ ਦਾ ਫਰਜ਼ ਬਣਦਾ ਸੀ ਉਹ ਸਾਰੇ ਧਰਮਾਂ ਦੇ ਪੰਜਾਬੀਆਂ ਨੂੰ ਸਮਝਾਉਂਦੀ, ਨੇੜੇ ਲਿਆਉਂਦੀ। ਪੰਜਾਬ ਕਾਂਗਰਸ ਤਾਂ ਹਿੰਦੂ ਪਾਰਟੀ ਬਣ ਕੇ ਰਹਿ ਗਈ ਸੀ, ਉਹ ਵੀ ਸ਼ਹਿਰੀ ਹਿੰਦੂਆਂ ਦੀ। ਗਾਂਧੀ ਅਤੇ ਕਾਂਗਰਸ ਦੀ ਕੇਂਦਰੀ ਲੀਡਰਸ਼ਿਪ ਨੂੰ ਇਹ ਜ਼ਿਮੇਵਾਰੀ ਨਿਭਾਉਣੀ ਬਣਦੀ ਸੀ।

ਕਾਂਗਰਸ ਦੀਆਂ ਕਮਜ਼ੋਰੀਆਂ ਦੀ ਸਭ ਤੋਂ ਵੱਡੀ ਗਵਾਹੀ ਫਜ਼ਲ ਹੁਸੈਨ ਨੂੰ ਆਪਣੇ ਨਾਲ ਰੱਖ ਸਕਣ ਵਿਚ ਨਾ ਕਾਮਯਾਬ ਹੋ ਜਾਣਾ ਹੈ। ਕਾਂਗਰਸ ਵਿਚਲੀਆਂ ਖੱਬੀਆਂ ਧਿਰਾਂ ਜਗੀਰਦਾਰਾਂ ਜ਼ਿਮੀਦਾਰਾਂ ਦੇ ਵਿਰੁੱਧ ਸਨ ਤੇ ਕਾਂਗਰਸ ਵਿਚਲੇ ਧਨੀ, ਵਪਾਰੀ ਲੋਕ ਮੁਸਲਮਾਨਾਂ ਨਾਲੋਂ ਦੂਰ ਰਹਿੰਦੇ ਸਨ। ਇਨ੍ਹਾਂ ਦੋਹਾਂ ਨੇ ਕਾਂਗਰਸ ਅਤੇ ਫਜ਼ਲ ਵਿਚ ਕੰਧ ਖੜੀ ਕਰ ਦਿੱਤੀ। ਇਨ੍ਹਾਂ ਵਾਸਤੇ ਖੇਤੀ ਮੁਖੀ ਯੂਨੀਅਨਿਸਟ ਪਾਰਟੀ ਸਾਮੰਤਾਂ ਦਾ ਟੋਲਾ ਸੀ ਜਿਸ ਨਾਲ ਵਾਸਤਾ ਰੱਖਣ ਦੀ ਕੀ ਲੋੜ।

ਪੰਜਾਬ ਕਾਂਗਰਸ ਅਤੇ ਆਲ ਇੰਡੀਆ ਕਾਂਗਰਸ ਦੋਵੇਂ ਥਾਂ ਐਂਟੀ ਫਿਊਡਲ ਜਜ਼ਬਾ ਸੀ। ਉਨੀ ਸੌ ਵੀਹਵਿਆਂ ਅਤੇ ਤੀਹਵਿਆਂ ਦਹਾਕਿਆਂ ਵਿਚ ਗਾਂਧੀ ਆਪਣੇ ਬੰਦੇ ਯੂਨੀਅਨਿਸਟਾਂ ਕੋਲ ਉਨ੍ਹਾਂ ਦੇ ਮਨ ਦੀ ਜਾਣਨ ਲਈ ਭੇਜਦਾ ਰਹਿੰਦਾ। ਪੰਜਾਬ ਕਾਂਗਰਸ ਅਤੇ ਆਲ ਇੰਡੀਆ ਕਾਂਗਰਸ ਪਾਰਟੀ ਨੂੰ ਗਾਂਧੀ ਦੀ ਇਹ ਹਰਕਤ ਪਸੰਦ ਨਹੀਂ ਸੀ, ਹਿੰਦੂ ਲੀਡਰਾਂ ਨੂੰ ਪਸੰਦ ਨਹੀਂ ਸੀ। ਜੇ ਲੀਗ ਦੀ ਗਲਤ ਤੇ ਵਖਵਾਦੀ ਸੁਰ ਨਾਲ ਟੱਕਰ ਲੈਣੀ ਸੀ ਤਾਂ ਯੂਨੀਅਨਿਸਟਾਂ ਨਾਲ ਮਿਲਾਪ ਰੱਖਣਾ ਜ਼ਰੂਰੀ ਸੀ। ਕਾਂਗਰਸ ਨੇ ਆਪੇ ਕਈ ਦੁਸ਼ਮਣ ਖੜੇ ਕਰ ਲਏ।

ਕਾਂਗਰਸ ਦੇ ਦੋ ਮੰਤਵ ਸਨ, ਇਕ ਆਜ਼ਾਦੀ ਦੂਜੀ ਦੇਸ਼ ਦੀ ਅਖੰਡਤਾ। ਅੰਗਰੇਜ਼ਾਂ ਨਾਲ ਦੋਸਤੀ ਬਣਾ ਕੇ ਰੱਖਣ ਨਾਲ ਅਖੰਡਤਾ ਬਚ ਸਕਦੀ ਸੀ।

ਆਪਣੇ ਆਪ ਤਾਂ ਅੰਗਰੇਜ਼ਾਂ ਨੇ ਮਿੱਤਰਤਾ, ਸਹਾਇਤਾ, ਮਿਲਵਰਤਣ ਦਾ ਹੱਥ ਨਹੀਂ ਸੀ ਵਧਾਉਣਾ। ਦੇਸ਼ ਭਰ ਵਿਚ ਭਾਰਤ ਛੱਡੋ ਅੰਦੋਲਨ ਕਾਰਨ ਅੰਗਰੇਜ਼ ਕੋਲੋਂ ਫਾਇਦੇ ਦੀ ਕੀ ਉਮੀਦ, ਉਹ ਤਾਂ ਨੁਕਸਾਨ ਕਰਨਾ ਚਾਹੇਗਾ। ਪੰਜਾਬ ਮਸਲੇ ਤੇ ਜਿਨਾਹ ਕਾਂਗਰਸ ਤੋਂ ਵਧੀਕ ਸਿਆਣਾ ਨਿਕਲਿਆ। ਜਿਨਾਹ ਨੇ ਪੰਜਾਬ ਵਿਚ ਲੀਗ ਨੂੰ ਨਜ਼ਰ ਅੰਦਾਜ਼ ਕਰਕੇ 1936 ਵਿਚ ਫਜ਼ਲ ਨਾਲ ਗੱਠਜੋੜ ਕਰਨ ਦੀ ਸੋਚੀ। ਹੁਣ ਤੱਕ ਕਾਂਗਰਸ ਵਾਂਗ ਲੀਗ ਵੀ ਸ਼ਹਿਰੀਆਂ ਦੀ ਪਾਰਟੀ ਸੀ। ਫਜ਼ਲ ਨੇ ਨਾ ਮੰਨੀ ਤਾਂ ਜਿਨਾਹ ਨੇ 1937 ਵਿਚ ਸਿਕੰਦਰ ਨਾਲ ਸਮਝੌਤਾ ਕਰ ਲਿਆ ਤੇ ਕਾਮਯਾਬ ਰਿਹਾ।

ਜਿਨਾਹ ਦੀ ਇਹ ਇਛਾ ਕਿ ਭਾਰਤ ਵੰਡਿਆ ਜਾਵੇ ਪਰ ਪੰਜਾਬ ਅਣਵੰਡਿਆ ਰਹੇ ਕਿਸੇ ਤਰ੍ਹਾਂ ਵੀ ਦਰੁਸਤ ਨਹੀਂ ਸੀ। ਮੁਸਲਮਾਨੀ ਬਹੁ ਗਿਣਤੀ ਵਸੋਂ ਖੁਦਮੁਖਤਾਰ ਰਾਜ ਕਰੇ ਤੇ ਗ਼ੈਰ ਮੁਸਲਿਮ ਲੋਕਾਂ ਨੂੰ ਇਸ ਹੱਕ ਤੋਂ ਇਨਕਾਰ ਹੋਵੇ, ਤਰਕ ਸੰਗਤ ਨਹੀਂ ਸੀ। ਇਸ ਮੰਗ ਵਿਚ 1947 ਦੇ ਦੁਖਾਂਤ ਦੀ ਜੜ੍ਹ ਹੈ।

ਅਠਾਹਰਵੀਂ ਸਦੀ ਦੇ ਅਖੀਰ ਵਿਚ ਜਦੋਂ ਸਿੱਖ ਆਪਣੀ ਹਕੂਮਤ ਵਾਸਤੇ ਸੰਘਰਸ਼ ਕਰ ਰਹੇ ਸਨ, ਮੁਸਲਮਾਨ ਚੀਫ ਉਨ੍ਹਾਂ ਨੂੰ ਰੋਕਣ ਵਾਸਤੇ ਤਿਆਰ ਨਹੀਂ ਸਨ ਤੇ ਨਾ ਉਨ੍ਹਾਂ ਵਿਚ ਖੁਦ ਰਾਜ ਕਰਨ ਦੀ ਇੱਛਾ ਸ਼ਕਤੀ ਸੀ ਪਰ 1945-46 ਵਿਚ ਪੰਜਾਬ ਦੇ ਮੁਸਲਮਾਨ ਸਰਦਾਰ ਤੇ ਲੀਡਰ ਲੀਗ ਦੀ ਔਖੀ ਤੋਂ ਔਖੀ ਗੱਲ ਮੰਨ ਰਹੇ ਸਨ ਬੇਸ਼ਕ ਉਨ੍ਹਾਂ ਨੂੰ ਅਹਿਸਾਸ ਸੀ ਤੇ ਡਰ ਸੀ ਕਿ ਪੰਜਾਬ ਵੰਡ ਦੇ ਨਤੀਜੇ ਡਰਾਉਣੇ ਹੋਣਗੇ। ਉਨ੍ਹਾਂ ਦੀ ਇਸ ਕਮਜ਼ੋਰੀ ਸਦਕਾ ਪੂਰਬੀ ਪੰਜਾਬ ਵਿਚ ਮੁਸਲਮਾਨਾਂ ਨੂੰ ਭਾਰੀ ਜਾਨੀ ਨੁਕਸਾਨ ਉਠਾਉਣਾ ਪਿਆ।

ਸਦੀਆਂ ਤੋਂ ਪੰਜਾਬ ਨਾਲ ਵਿਲੱਖਣ ਸਾਂਝ ਅਤੇ ਪੰਜਾਬੀ ਜ਼ੁਬਾਨ ਕਾਰਨ ਸਿਖਾਂ ਲਈ 1947 ਦਾ ਦੁਖਾਂਤ ਝੱਲਣਾ ਬਹੁਤਾ ਔਖਾ ਸੀ। ਉਨ੍ਹਾਂ ਦੇ ਲੀਡਰ ਕਿਹੜਾ ਆਪਣੇ ਹਿੱਸੇ ਦੀ ਜ਼ਿਮੇਵਾਰੀ ਤੋਂ ਬਚ ਸਕਦੇ ਹਨ? ਲੀਡਰ ਕਦੀ ਇਸ ਨਾਲ ਖਲੋ ਜਾਂਦੇ ਕਦੀ ਉਸ ਨਾਲ, ਇਕ ਤੋਂ ਵਧੀਕ ਦੁਸ਼ਮਣ ਬਣਾਏ, ਅਸਲੀਅਤ ਤੋਂ ਕੋਹਾਂ ਦੂਰ ਰਹੇ।

ਫਖਰ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਪੰਜਾਬ ਨੂੰ ਯਾਦ ਕਰਨਾ ਹੋਰ ਗੱਲ ਹੈ ਪਰ ਇਕ ਸਦੀ ਬਾਦ ਇਹ ਸੋਚਣਾ ਕਿ ਜੰਗੀ ਸਪਿਰਿਟ ਸਦਕਾ ਬਹੁਗਿਣਤੀ ਮੁਸਲਮਾਨ ਵੱਸੋਂ ਉਪਰ ਰਾਜ ਕਰ ਸਕਾਂਗੇ, ਸਿੱਖਾਂ ਲਈ ਤਰਕਹੀਣ ਖੁਸ਼ਫਹਿਮੀ ਤੋਂ ਵਧੀਕ ਕੁਝ ਨਹੀਂ ਸੀ। ਲੰਡਨ ਤੋਂ 20 ਫਰਵਰੀ ਨੂੰ ਐਲਾਨ ਹੋਇਆ, ਪ੍ਰਤੀਕਰਮ ਦਿਖਾਉਂਦਿਆਂ ਮਾਸਟਰ ਤਾਰਾ ਸਿੰਘ ਦੇ 3 ਮਾਰਚ ਵਾਲੇ ਲਾਹੌਰ ਬਿਆਨ ਨੇ ਦੁਖਾਂਤ ਵੱਲ ਤੁਰੀ ਗੱਡੀ ਦੀ ਸਪੀਡ ਤੇਜ਼ ਕਰ ਦਿੱਤੀ।

× × ×

ਅਸੀਂ ਆਪਣੇ ਸਰਵੇਖਣ ਤੋਂ ਇਸ ਨਤੀਜੇ ਤੇ ਅੱਪੜੇ ਹਾਂ ਕਿ ਧਰਤੀ ਨਾਲ ਜੁੜੇ ਸਿੱਖ, ਹਿੰਦੂ ਅਤੇ ਮੁਸਲਿਮ ਪੰਜਾਬੀ, ਉਪਰਲੇ ਕੁਲੀਨ ਵਰਗ ਅਤੇ ਚੋਣ ਜਿਤੇ ਸਿਆਸੀ ਨੇਤਾ ਤੋਂ ਵਧੀਕ ਫਰਾਖਦਿਲ ਹਨ। ਜੇ ਕੁਝ ਪੰਜਾਬੀਆਂ ਦਾ 1947 ਵਿਚ

ਸਿਰ ਫਿਰ ਗਿਆ ਸੀ ਉਦੋਂ ਬਹੁਤੇ ਉਹ ਸਨ ਜਿਨ੍ਹਾਂ ਨੇ ਘਿਰਿਆਂ ਹੋਇਆਂ ਨੂੰ ਬਚਾਇਆ, ਜਾਣ ਵਿਚ ਮਦਦ ਕੀਤੀ। ਇਸ ਕਹਿਰ ਦੇ ਸਮੇਂ ਨੂੰ ਛੱਡ ਕੇ ਬਾਕੀ ਤਾਂ ਜੀਵਨ ਆਪਣੀ ਤੋਰ ਤੁਰ ਹੀ ਰਿਹਾ ਸੀ। ਤਿਥ ਤਿਉਹਾਰਾਂ ਉਤੇ ਮੇਲ ਜੋਲ ਹੁੰਦੇ ਰਹਿੰਦੇ ਬੇਸ਼ਕ ਸਦੀਆਂ ਤੋਂ ਈਮਾਨ ਦੀ ਪਵਿਤਰਤਾ ਅਤੇ ਜਨਮ ਦੀ ਪਵਿਤਰਤਾ ਕਾਰਨ ਤਣਾਉ ਵੀ ਹੈ ਸੀ, ਉਨੀ ਸੌ ਤੀਹਵਿਆਂ ਚਾਲੀਵਿਆਂ ਵਿਚ ਇਹ ਤਣਾਉ ਵਧਿਆ। ਪੰਜਾਬ ਦੇ ਮਾਹੌਲ ਵਿਚ ਇਹ ਤਣਾਉ ਸੀ, ਇਸ ਤਣਾਉ ਤੋਂ ਮੁਕਤ ਹੋਣ ਦੀ ਇਛਾ ਤਣਾਉ ਤੋਂ ਵਧੀਕ ਸੀ।

ਆਮ ਪੰਜਾਬੀ ਨੂੰ ਵੀ ਜ਼ਿਮੇਵਾਰ ਬਣਨਾ ਪਵੇਗਾ। ਪੰਜਾਬੀ ਹਿੰਦੂ ਅਤੇ ਸਿਖ ਵਿਦਿਆ ਹਾਸਲ ਕਰਦੇ ਰਹੇ, ਕੰਮ ਕਾਜ ਵਿਚ ਨਿਪੁੰਨ, ਵਪਾਰ ਵਿਚ ਸਫਲ ਪਰ ਉਨ੍ਹਾਂ ਨੂੰ ਲੋਕ ਰਾਜ ਵਿਚ ਦਿਲਚਸਪੀ ਨਹੀਂ ਰਹੀ। ਉਹ ਆਜ਼ਾਦੀ ਤਾਂ ਚਾਹੁੰਦੇ ਸਨ ਪਰ ਪਰ ਚੋਣਾ ਰਾਹੀਂ ਪਾਪੂਲਰ ਸਰਕਾਰ ਬਣੇ ਇਸ ਨੂੰ ਨਾ-ਪਸੰਦ ਕਰਦੇ ਸਨ, ਇਸਦੇ ਨਤੀਜਿਆਂ ਤੋਂ ਡਰਦੇ ਸਨ। ਬਹੁਤ ਵਾਰ ਇਉਂ ਲੱਗਿਆ ਜਿਵੇਂ ਉਹ ਸਾਮਰਾਜ ਵਰਗੀ ਅਫਸਰਸ਼ਾਹੀ ਮੁੜ ਸਥਾਪਤ ਕਰਕੇ ਚੁਣੀਆਂ ਸਰਕਾਰਾਂ ਦਾ ਭੋਗ ਪਾਉਣਾ ਚਾਹੁੰਦੇ ਹਨ।

ਉਨ੍ਹਾਂ ਨੂੰ ਮੁਸਲਮਾਨਾਂ ਵਿਰੁੱਧ ਨਫਰਤ ਨਹੀਂ, ਜਿਹੜੀ ਚੌਧਰ ਉਨ੍ਹਾਂ ਨੂੰ ਮਿਲੀ ਹੋਈ ਹੈ ਕਿਤੇ ਉਹ ਖੁੱਸ ਹੀ ਨਾ ਜਾਵੇ, ਕੇਵਲ ਇਹ ਤੌਖਲਾ ਰਿਹਾ। ਵੱਧ ਗਿਣਤੀ ਵਸੋਂ ਦੇ ਅਧਿਕਾਰਾਂ ਤੋਂ ਮੁਨਕਿਰ ਹੋਣਾ ਤੇ ਲੋਕਤੰਤਰ ਨੂੰ ਨਜ਼ਰਅੰਦਾਜ਼ ਕਰਨਾ ਦੂਰਅੰਦੇਸ਼ੀ ਨਹੀਂ।

ਦੂਜੇ ਪਾਸੇ ਪੰਜਾਬੀ ਮੁਸਲਮਾਨਾਂ ਨੇ ਵੀ ਇਸ ਗੱਲ ਦਾ ਹਿਸਾਬ ਨਹੀਂ ਲਾਇਆ ਕਿ ਅਣਵੰਡੇ ਪੰਜਾਬ ਵਿਚ ਹਿੰਦੂ ਸਿਖਾਂ ਨੂੰ ਕੀ ਮੁਸ਼ਕਲਾਂ ਆ ਸਕਦੀਆਂ ਹਨ ਜਿਥੇ ਬਹੁ ਗਿਣਤੀ ਮੁਸਲਮਾਨ ਰਾਜ ਕਰਨਗੇ। ਤੀਹਵਿਆਂ ਚਾਲੀਵਿਆਂ ਵਿਚ ਇਸ ਗੱਲ ਦਾ ਕੋਈ ਸਬੂਤ ਨਹੀਂ ਮਿਲਦਾ ਕਿ ਆਮ ਮੁਸਲਮਾਨਾਂ ਨੇ ਆਪਣੇ ਗਵਾਂਢੀ ਹਿੰਦੂਆਂ ਸਿੱਖਾਂ ਦੇ ਦਿਲ ਵਿਚੋਂ ਬਹੁਗਿਣਤੀ ਵਸੋਂ ਦੇ ਰਾਜ ਦਾ ਡਰ ਭੈ ਕੱਢਣ ਲਈ ਕੋਈ ਯਤਨ ਕੀਤਾ ਹੋਵੇ।

ਮੰਨ ਲਿਆ ਕਿ ਜਿੰਨੇ ਦੂਰਅੰਦੇਸ਼ ਹੋਣੇ ਚਾਹੀਦੇ ਸਨ, ਲੋਕ ਉਨੇ ਨਹੀਂ ਸਨ ਪਰ ਉਨ੍ਹਾਂ ਦੀ ਲੀਡਰਸ਼ਿਪ ਨੂੰ ਤਾਂ ਵਕਤ ਸਿਰ ਸਹੀ ਫੈਸਲੇ ਲੈਣੇ ਚਾਹੀਦੇ ਸਨ। ਇਸ ਤਰ੍ਹਾਂ ਦਾ ਕੋਈ ਕੇਂਦਰ ਬਿੰਦੂ ਸਥਾਪਤ ਨਾ ਹੋਇਆ ਜੋ ਸਾਰੇ ਪੰਜਾਬੀਆਂ ਦੀ ਜ਼ਬਾਨ ਬਣੇ। ਜਿਹੜੇ ਕੇਵਲ ਆਪਣੀ ਆਪਣੀ ਧਿਰ ਦਾ ਭਲਾ ਸੋਚਦੇ ਸਨ, ਉਨ੍ਹਾਂ ਨੇ ਇਹ ਗੱਲ ਵਿਚਾਰੀ ਹੀ ਨਹੀਂ ਕਿ ਸੰਭਾਵੀ ਰਾਜ਼ੀਨਾਵੇਂ ਕਰਨ ਨਾਲ ਸਾਰਿਆਂ ਦੀ ਭਲਾਈ ਹੈ। ਬੀਤੇ ਸਮਿਆਂ ਵਾਂਗ ਉਨੀ ਸੌ ਚਾਲਵਿਆਂ ਵਿਚ ਵੀ ਪੰਜਾਬੀ ਸਮਝੌਤਾ ਕਰਕੇ ਜੀਣਾ ਜਾਣਦੇ ਸਨ, ਜਿਉਣ ਵਿਚ ਗਵਾਂਢੀ ਦੀ ਮਦਦ ਕਰ ਸਕਦੇ ਸਨ, ਆਗੂਆਂ ਵਿਚ ਅਗਵਾਈ ਕਰਨ ਦੀ ਯੋਗਤਾ ਨਹੀਂ ਰਹੀ ਸੀ।

-o-

# ਅਧਿਆਇ ਦਸ
# 1947 : ਹੈਵਾਨੀਅਤ ਵਿਚ ਇਨਸਾਨੀਅਤ

ਸਾੜਫੂਕ, ਕਟਵੱਢ, 1947 ਦੇ ਪੰਜਾਬ ਦੀ ਪੂਰੀ ਕਥਾ ਨਹੀਂ। ਪਿੰਡਾਂ ਸ਼ਹਿਰਾਂ ਵਿਚ ਅਣਗਿਣਤ ਉਦਾਹਰਣਾਂ ਹਨ ਜਦੋਂ ਲਾਚਾਰਾਂ ਦੀ ਮੱਦਦ ਕੀਤੀ, ਪੰਜਾਬੀਆਂ ਨੇ ਆਪਣੇ ਫਸੇ ਭਰਾਵਾਂ ਨੂੰ ਸੰਕਟ ਵਿਚੋਂ ਕੱਢਿਆ। ਹੁਣੇ ਹੁਣੇ ਜੀਵਨ-ਦਾਨ ਦੇਣ ਵਾਲੀਆਂ ਘਟਨਾਵਾਂ ਦਾ ਰਿਕਾਰਡ ਇਕੱਠਾ ਕੀਤਾ ਗਿਆ ਹੈ।[1] ਜੁਲਾਈ 2005 ਵਿਚ ਲੇਖਕ ਅਤੇ ਉਸਦੀ ਪਤਨੀ ਊਸ਼ਾ ਗਾਂਧੀ ਨੇ ਲਾਹੌਰ 9 ਦਿਨ ਇਹ ਯਤਨ ਕੀਤਾ। ਉਸ ਸਮੇਂ ਦੋ ਦਰਜਣ ਤੋਂ ਵਧੀਕ ਮੁਲਾਕਾਤਾਂ ਕੀਤੀਆਂ। ਅਗਲਾ ਬਿਰਤਾਂਤ ਇਸ ਦੌਰੇ ਦਾ ਨਤੀਜਾ ਹੈ।

ਸਰਗੋਧੇ ਦਾ ਅਹਿਮਦ ਹਯਾਤ ਕਲਿਆਰ। ਲਾਹੌਰ, 23 ਜੁਲਾਈ 2005 ਨੂੰ ਇੰਟਰਵਿਊ ਕੀਤੀ, ਕਲਿਆਰ ਦਾ ਜਨਮ 1949 ਨੂੰ ਹੋਇਆ, 1947 ਬਾਰੇ ਉਸਨੇ ਆਪਣੇ ਅੱਬੂ (ਜਨਮ 1926) ਤੋਂ ਜੋ ਸੁਣਿਆ ਉਹ ਸੁਣਾਇਆ। ਲਾਹੌਰ ਤੋਂ 120 ਮੀਲ ਉਤਰ ਪੱਛਮ ਵਿਚ ਸ਼ਾਹਪੁਰ ਜ਼ਿਲੇ (ਹੁਣ ਸਰਗੋਧਾ) ਵਿਚ ਉਨ੍ਹਾਂ ਦੇ ਖੇਤ ਸਨ। ਬਹੁਤੀ ਜ਼ਮੀਨ ਮੀਰ ਅਹਿਮਦ ਸ਼ੇਰਗੜ੍ਹ ਨਾਮ ਦੇ ਪਿੰਡ ਵਿਚ ਸੀ।

ਕਲਿਆਰ : ਸਾਡੇ ਪਿੰਡ ਕੇਵਲ ਇਕ ਹਿੰਦੂ ਟੱਬਰ ਸੀ, ਭੋਗਾਰਾਮ ਚੁਘ ਦਾ ਪਰਿਵਾਰ। ਸਾਡੇ ਪਿੰਡੋਂ ਤਿੰਨ ਚਾਰ ਮੀਲ ਦੂਰ ਵੱਡਾ ਪਿੰਡ ਫਰੂਕਾ ਸੀ ਜਿਥੇ ਸਿੱਖਾਂ ਨੇ 1906-7 ਵਿਚ ਖਾਲਸਾ ਹਾਈ ਸਕੂਲ ਬਣਾਇਆ। ਬਾਕੀ ਸਟਾਫ ਵਿਚ ਇਕ ਮਾਸਟਰ ਤਾਰਾ ਸਿੰਘ ਵੀ ਸੀ।

> 'ਉਹਨੂੰ ਸਭ ਚੰਗਾ ਬੰਦਾ ਸਮਝਦੇ ਸਨ, ਉਸਨੇ ਭਾਰਤ ਵਿਚ ਜਾਣ ਦਾ ਫੈਸਲਾ ਕਰ ਲਿਆ। ਪਰਿਵਾਰ ਸਿਲਾਂਵਾਲੀ ਰੇਲਵੇ ਸਟੇਸ਼ਨ ਵੱਲ ਚੱਲ ਪਿਆ ਜੋ ਫਰੂਕਾ ਤੋਂ 9 ਮੀਲ ਦੂਰ ਸੀ। ਸਿਲਾਂਵਾਲੀ ਪਿੰਡ ਵਿਚ ਹਿੰਦੂ ਸਿਖਾਂ ਦਾ ਕੈਂਪ ਸੀ ਜਿਸ ਦੀ ਰਾਖੀ ਫੌਜ ਕਰ ਰਹੀ ਸੀ। ਫਰੂਕਾ ਤੋਂ ਸਿਲਾਂਵਾਲੀ ਜਾਂਦਿਆਂ ਦੋ ਮੀਲ ਦੀ ਦੂਰੀ ਤੇ ਨਾਲੇ ਦੇ ਪੁਲ ਉਪਰ ਉਸਦਾ ਸਾਰਾ ਪਰਿਵਾਰ 6-7 ਜੀਅ ਵੱਢ ਦਿੱਤੇ। ਭਲੇਮਾਣਸ ਨੂੰ ਨੇਕੀ ਦਾ ਇਹ ਇਨਾਮ ਮਿਲਿਆ।

'ਪਰ ਮੇਰੇ ਪਰਿਵਾਰ ਨੇ ਭੋਗਾਰਾਮ ਚੁਘ ਦਾ ਪਰਿਵਾਰ ਬਚਾ ਲਿਆ। ਮਾਸਟਰ ਤਾਰਾ ਸਿੰਘ ਨਾਲ ਬੀਤੀ ਅਣਹੋਣੀ ਬਾਦ ਤਾਂਗਿਆਂ ਨਾਲ ਗਾਰਡਾਂ ਦਾ ਇੰਤਜ਼ਾਮ ਕੀਤਾ ਤੇ ਇਹ ਚੁਘ ਪਰਿਵਾਰ ਸਿਲਾਂਵਾਲੀ ਕੈਂਪ ਵਿਚ ਸੁਰੱਖਿਅਤ ਜਾ ਪੁੱਜਾ। ਭੋਗਾਰਾਮ ਦਾ ਬੇਟਾ ਤਿਲਕ ਰਾਜ ਚੰਡੀਗੜ੍ਹ ਡੈਂਟਲ ਸਰਜਨ ਹੈ। ਉਸਨੇ ਆਪਣੇ ਪਰਿਵਾਰ ਦੀਆਂ ਸਾਨੂੰ ਫੋਟੋਆਂ ਭੇਜੀਆਂ। 1985-86 ਵਿਚ ਮੇਰੀ ਬੇਟੀ ਫਾਤਿਮਾ (ਜਨਮ 1973) ਨੇ ਡਾ. ਤਿਲਕ ਰਾਜ ਦੇ ਪਰਿਵਾਰ ਨੂੰ ਖਤ ਲਿਖਿਆ। ਸਾਨੂੰ ਪਤਾ

ਲੱਗਾ ਫਾਤਿਮਾ ਦਾ ਖਤ ਅੱਖਾਂ ਨੂੰ ਲਾ ਕੇ ਤਿਲਕ ਰਾਜ ਜ਼ਾਰ ਜ਼ਾਰ ਹੋਇਆ।

ਮੁਹੰਮਦ ਸਈਦ ਅਵਾਣ, ਪਿਛੋਂ ਹੁਸ਼ਿਆਰਪੁਰ ਜ਼ਿਲੇ ਦਾ, 24 ਜੁਲਾਈ 2005 ਨੂੰ ਇੰਟਰਵਿਊ ਲਈ। ਹੁਸ਼ਿਆਰਪੁਰ ਜ਼ਿਲੇ ਵਿਚ ਪੂਰਬੀ ਪੰਜਾਬ ਦੀ ਦਸੂਹਾ ਤਹਿਸੀਲ, ਸਬ ਤਹਿਸੀਲ ਮੁਕੇਰੀਆਂ ਦੇ ਪਿੰਡ ਖਾਨਪੁਰੋਂ ਸੀ। ਜਨਮ 1925 ਵਿਚ ਹੋਇਆ। ਉਸਦਾ ਪਿਤਾ ਖਾਨਪੁਰ ਸਕੂਲ ਦਾ ਹੈਡਮਾਸਟਰ ਸੀ। ਪੁਸ਼ਤਾਂ ਤੋਂ ਹੁਸ਼ਿਆਰਪੁਰ ਜ਼ਿਲੇ ਵਿਚ ਰਹਿ ਰਹੇ ਸਨ।

ਮੁਹੰਮਦ ਅਵਾਣ : ਮੁਕੇਰੀਆਂ, ਦਸੂਹਾ ਤੇ ਖਾਨਪੁਰ ਪਿੰਡ ਵਿਚ ਮੁਸਲਮਾਨਾਂ ਦੀ ਗਿਣਤੀ ਚੰਗੀ ਸੀ। ਬਹੁਤੇ ਅਵਾਣ ਫੌਜ ਵਿਚ ਭਰਤੀ ਸਨ। ਮੈਂ ਆਰੀਆ ਹਾਈ ਸਕੂਲ ਵਿਚ ਮੁਕੇਰੀਆਂ ਦਾਖਲ ਹੋ ਗਿਆ। ਹਿੰਦੂ ਹਲਵਾਈ ਨੇ ਇਕ ਮੁਸਲਮਾਨ ਮੁੰਡੇ ਦੀ ਖਿਚ ਧੂਹ ਕੀਤੀ ਕਿਉਂਕਿ ਉਸਨੇ ਇਕ ਥਾਲੀ ਛੂਹ ਕੇ ਭਿੱਟ ਦਿੱਤੀ ਸੀ। ਮੈਂ ਦੇਖਦਾ ਜੂਠੇ ਬਰਤਨ ਕੁੱਤੇ ਚੱਟੀ ਜਾਂਦੇ, ਉਹ ਠੀਕ ਪਰ ਮੁਸਲਮਾਨ ਬਰਤਨ ਛੂਹ ਦਏ ਤਾਂ ਭਿਟਿਆ ਜਾਏਗਾ। ਮੈਂ ਸਕੂਲ ਵਿਚ ਅੰਦੋਲਨ ਛੇੜ ਦਿੱਤਾ। ਮੇਰੇ ਅੰਦੋਲਨ ਕਾਰਨ ਹੈਡਮਾਸਟਰ ਆਗਿਆ ਰਾਮ ਭੱਲਾ ਨੇ ਹਲਵਾਈ ਸਕੂਲ ਵਿਚ ਬੁਲਾਇਆ ਜਿਸਨੇ ਸਾਰੇ ਸਕੂਲ ਸਾਹਮਣੇ ਬੱਚੇ ਤੋਂ ਮਾਫੀ ਮੰਗੀ।

'1945 ਵਿਚ ਲਾਹੌਰ-ਨਾਰੋਵਾਲ ਵਿਚਕਾਰ ਬੱਦੀ ਨੈਲੀ ਰੇਲਵੇ ਸਟੇਸ਼ਨ ਉਪਰ ਮੈਂ ਨੌਕਰੀ ਤੇ ਲੱਗ ਕੇ ਕਲਰਕੀ ਕਰਨ ਲੱਗਾ। ਇੰਸਪੈਕਟਰ ਟਿੱਕਾ ਰਾਮ ਅਤੇ ਸਹਾਇਕ ਇੰਸਪੈਕਟਰ ਦੋਵੇਂ ਹਿੰਦੂ ਸਨ। ਸਹਾਇਕ ਇੰਸਪੈਕਟਰ ਪੰਡਿਤ ਸੀ। ਪੰਦਰਾਂ ਅਗਸਤ ਤੋਂ ਇਕ ਦਿਨ ਪਹਿਲਾਂ ਮੈਨੂੰ ਪਤਾ ਲੱਗਾ ਸਭ ਕੁਝ ਛੱਡ ਛੱਡਾ ਕੇ ਟਿੱਕਾ ਰਾਮ ਦੌੜ ਗਿਆ ਹੈ, ਪੰਡਿਤ ਨੂੰ ਮਾਰਨ ਦੀ ਸਕੀਮ ਸੀ। ਮੈਂ ਉਸਨੂੰ ਆਪਣੇ ਘਰ ਲਿਜਾਣਾ ਚਾਹਿਆ, ਉਹ ਝਿਜਕ ਰਿਹਾ ਸੀ, ਜਾਂ ਸਮਝੋ ਕਿ ਸ਼ੱਕ ਕਰ ਰਿਹਾ ਸੀ।

'ਮੈਂ ਹੱਥ ਵਿਚ ਕੁਰਾਨ ਫੜ ਕੇ ਕਿਹਾ - ਕਸਮ ਖਾਂਦਾ ਹਾਂ, ਪਹਿਲੋਂ ਮੈਨੂੰ ਮਾਰ ਕੇ ਕੋਈ ਤੁਹਾਡੇ ਵੱਲ ਦੇਖੇਗਾ। ਦੋ ਤਿੰਨ ਰਿਸ਼ਤੇਦਾਰ ਪਰਿਵਾਰਾਂ ਸਮੇਤ ਉਹ ਆ ਗਿਆ। ਮੈਂ ਪੁਲਸ ਠਾਣੇ ਜਾ ਕੇ ਦੱਸਿਆ ਕਿ ਪੰਡਤ ਦੌੜ ਗਿਆ ਹੈ, ਉਸ ਦਾ ਘਰ ਸੀਲ ਕਰ ਦਿਉ। ਫਿਰ ਮੈਂ ਇਨ੍ਹਾਂ ਪਰਿਵਾਰਾਂ ਨੂੰ ਲਾਹੌਰ ਕੈਂਪ ਵਿਚ ਪੁਚਾਣ ਦਾ ਇੰਤਜ਼ਾਮ ਕਰ ਆਇਆ ਤੇ ਵਾਪਸੀ ਤੇ ਕਿਹਾ- ਹੁਣ ਮੈਨੂੰ ਇਹ ਨਾ ਦੱਸੀ ਕਿ ਕਿਥੇ ਚਲਿਆ ਹੈਂ।'

× × ×

ਦਾਊਦ ਪਰਵੇਜ਼, ਜਿਸਦਾ ਕਿਸੇ ਨੂੰ ਪਤਾ ਨਹੀਂ ਕਿਥੋਂ ਦਾ ਹੈ।

ਇਕ ਔਰਤ ਦਾ ਸੁਨੇਹਾ ਆਇਆ ਕਿ ਉਹ ਸਾਨੂੰ ਮਿਲਣਾ ਚਾਹੁੰਦੀ ਹੈ। ਲਾਹੌਰ ਦੀ ਟਾਊਨਸ਼ਿਪ ਕਾਲੋਨੀ ਵਿਚ ਅਸੀਂ ਉਸਦੇ ਘਰ ਪੁੱਜ ਗਏ। ਨਾਇਲਾ ਪਰਵੇਜ਼ ਨੇ ਸਾਡਾ ਨਿਘਾ ਸਵਾਗਤ ਕੀਤਾ, ਉਸਦਾ ਖਾਵੰਦ ਦਾਊਦ ਅਤੇ ਬਾਕੀ ਪਰਿਵਾਰ ਸਾਰੇ ਮਿਲੇ। ਆਪਣੇ ਪਤੀ ਦੀ ਕਹਾਣੀ ਨਾਇਲਾ ਆਪ ਸੁਣਾਉਣੀ ਚਾਹੁੰਦੀ ਸੀ। ਦਾਊਦ ਢਾਈ ਸਾਲਾਂ ਦਾ ਸੀ ਜਦੋਂ 1947 ਵਿਚ ਉਸਨੂੰ ਵਾਲਟਨ

ਕੈਂਪ ਵਿਚ ਲਿਆਂਦਾ। ਉਸਦੇ ਸਿਰ ਅਤੇ ਬਾਜੂ ਉਪਰ ਡੂੰਘੇ ਜ਼ਖਮ ਸਨ।

ਨਾਇਲਾ ਪਰਵੇਜ਼ : 'ਉਸਨੂੰ ਆਪਣੇ ਪਰਿਵਾਰ ਦਾ ਕੋਈ ਪਤਾ ਨਹੀਂ। ਕੈਂਪ ਵਿਚ ਉਸ ਨਾਲ ਕੋਈ ਪਰਿਵਾਰ ਦਾ ਮੈਂਬਰ ਆਇਆ ਹੋਵੇ ਪਤਾ ਨਹੀਂ। ਉਸਦੇ ਕਿਸੇ ਰਿਸ਼ਤੇਦਾਰ ਦਾ ਪਤਾ ਨਹੀਂ। ਤੁਸੀਂ ਲੱਭਣ ਵਿਚ ਮੱਦਦ ਕਰੋਗੇ?'

ਦਾਊਦ ਨੇ ਆਪਣੀ ਖੋਪੜੀ ਵਿਚ ਜ਼ਖਮ ਦਾ ਟੋਆ ਦਿਖਾਇਆ, ਬਾਂਹ ਤੇ ਜ਼ਖਮ ਦਾ ਨਿਸ਼ਾਨ ਦਿਖਾਇਆ। ਕਿਰਪਾਨ ਦੇ ਜ਼ਖਮ ਸਨ। ਨਾਇਲਾ ਦੀ ਚਾਚੀ ਨੇ ਦਾਊਦ ਪਾਲਿਆ ਤੇ ਬਾਦ ਵਿਚ ਨਾਇਲਾ ਨਾਲ ਵਿਆਹ ਦਿੱਤਾ। ਨਾਇਲਾ ਆਪਣੇ ਪਤੀ ਦੀਆਂ ਜੜਾਂ ਲੱਭਣ ਵਾਸਤੇ ਯਤਨ ਕਰ ਰਹੀ ਸੀ। ਉਸਨੇ ਖੁਸ਼ੀ ਨਾਲ ਬਾਰਡਰ ਪਾਰ ਦੇ ਭਾਰਤੀ ਬਾਸ਼ਿੰਦਿਆਂ ਨੂੰ ਸਲਾਮ-ਅਰਜ਼ ਕੀਤੀ ਜਿਨ੍ਹਾਂ ਵਿਚੋਂ ਕੋਈ ਦਾਊਦ ਦੇ ਖਾਨਦਾਨ ਦਾ ਵੀ ਹੋਏਗਾ।

ਦਾਊਦ ਪਰਵੇਜ਼ ਦੇ ਸਿਰ ਉਪਰਲਾ ਨਿਸ਼ਾਨ ਅਤੇ ਉਸ ਦੀ ਪਤਨੀ ਦੀ ਅਧੂਰੀ ਇਛਾ ਤੋਂ ਏਨਾ ਪਤਾ ਤਾਂ ਲਗਦਾ ਹੈ 1947 ਦੇ ਦੁਖਾਂਤ ਦੀਆਂ ਘਟਨਾਵਾਂ ਰਿਕਾਰਡ ਨਹੀਂ ਹੋਈਆਂ, ਇਸ ਕਰਕੇ ਉਨ੍ਹਾਂ ਤੋਂ ਅਨਜਾਣ ਹਾਂ, ਸੋ ਜਿੰਨਾ ਕੁ ਰਿਕਾਰਡ ਕੀਤਾ ਜਾ ਸਕਦਾ ਹੈ ਹੋਣਾ ਚਾਹੀਦਾ ਹੈ।

× × ×

ਗੁਜਰਾਤ ਤਹਿਸੀਲ ਦਾ ਚੌਧਰੀ ਮੁਹੰਮਦ ਹਯਾਤ : ਲਾਹੌਰ ਦੇ ਡਿਫੈਂਸ ਹਾਊਸਿੰਗ ਏਰੀਆ ਵਿਚ ਚੰਦ ਦੀ ਫਾਂਕ ਵਰਗੀ ਇਮਾਰਤ ਦੇ ਇਕ ਛੋਟੇ ਜਿਹੇ ਕਮਰੇ ਵਿਚ ਫਸਟ ਫਲੋਰ ਉਤੇ ਅਸੀਂ ਚੌਧਰੀ ਮੁਹੰਮਦ ਹਯਾਤ ਨੂੰ ਮਿਲੇ। ਉਹ ਪਾਕਿਸਤਾਨ ਏਅਰ ਫੋਰਸ ਵਿਚੋਂ ਸਕੁਐਡਰਨ ਲੀਡਰ ਵਜੋਂ ਰਿਟਾਇਰ ਹੋਇਆ ਹੈ। ਉਹ ਜਾਇੰਟ ਸਰਵਿਸ ਕ੍ਰਿਕਟ ਟੀਮ ਦਾ ਖਿਡਾਰੀ ਰਿਹਾ ਹੈ। 2005 ਵਿਚ ਹਯਾਤ 76 ਸਾਲ ਦਾ ਸੀ। ਲਾਹੌਰ ਤੋਂ ਜਲਾਲਪੁਰ ਜੱਟਾਂ ਨੂੰ ਜਾਂਦੀ ਸੜਕ ਉਤੇ ਗੁਜਰਾਤ ਸ਼ਹਿਰ ਤੋਂ ਚਾਰ ਮੀਲ ਪੂਰਬ ਵੱਲ ਉਸ ਦਾ ਪਿੰਡ ਸੂਕ ਖੁਰਦ ਹੈ।

ਹਯਾਤ : ਸੂਕ ਖੁਰਦ ਦੇ ਉੱਤਰ ਵੱਲ ਪਿੰਡ ਨਿਚਰਾ ਹੈ ਜਿਥੇ ਬਹੁਤੇ ਨਿਚਰਾ ਗੋਤ ਦੇ ਜੱਟ ਰਹਿੰਦੇ ਸਨ। ਇਕ ਡੇਰੇ ਵਿਚ ਪੰਜ ਛੇ ਹਿੰਦੂ ਪਰਿਵਾਰ ਸਨ, ਪਰਿਵਾਰ ਦੇ ਕਈ ਜੀਅ ਪੜ੍ਹੇ ਲਿਖੇ ਸਨ ਤੇ ਰਾਵਲਪਿੰਡੀ ਨੌਕਰੀਆਂ ਕਰਦੇ ਸਨ। ਮੇਰਾ ਹਮਉਮਰ ਉਨ੍ਹਾਂ ਦਾ ਇਕ ਮੁੰਡਾ ਚੁੰਨੀ ਲਾਲ ਮੇਰਾ ਜਮਾਤੀ ਸੀ। ਮੈਂ ਅਕਸਰ ਉਸਦੇ ਘਰ ਜਾਂਦਾ, ਉਸਦੇ ਪਿਤਾ ਹਵੇਲੀ ਰਾਮ ਦੀ ਸ਼ਕਲ ਮੈਨੂੰ ਯਾਦ ਹੈ। ਹਵੇਲੀ ਰਾਮ ਦੇ ਦੋ ਭਰਾ ਰਾਵਲਪਿੰਡੀ ਕੰਮ ਕਰਦੇ ਸਨ। ਚੁਨੀ ਲਾਲ ਤੇ ਮੈਂ ਇਕ ਦੂਜੇ ਦੇ ਘਰ ਖਾ ਪੀ ਲੈਂਦੇ ਸਾਂ।*

ਸਾਡੇ ਪਿੰਡੋਂ ਦੱਖਣ ਵੱਲ ਦੋ ਮੀਲ ਦੂਰ ਪਿੰਡ ਸੂਕ ਕਲਾਂ ਸੀ। ਆਬਾਦੀ ਦਾ ਚੌਥਾ ਹਿੱਸਾ ਹਿੰਦੂ ਸਨ, ਮਿਹਨਤੀ, ਪੜ੍ਹੇ ਲਿਖੇ, ਇਕ ਨਰਾਇਣ ਦਾਸ ਸੀ, ਅਸਰ

---

* ਇਕ ਦੂਜੇ ਦੇ ਘਰ ਖਾਣਾ ਪੀਣਾ ਆਮ ਤੌਰ ਤੇ ਸੰਭਵ ਨਹੀਂ ਸੀ। ਬੜੀਆਂ ਇੰਟਰਵਿਊਜ਼ ਵਿਚ ਇਹ ਸੁਣਨ ਨੂੰ ਮਿਲਿਆ ਕਿ ਹਿੰਦੂ, ਮੁਸਲਮਾਨਾਂ ਦੀ ਭਿੱਟ ਮੰਨਦੇ ਸਨ।

ਰਸੂਖ ਵਾਲਾ ਬੰਦਾ, ਦਾਨੀ। ਪਰ ਹਯਾਤ ਦਾ ਹੀਰੋ ਉਸਦਾ ਸਕੂਲ ਟੀਚਰ ਭਗਤ ਸਾਹਬ ਸੀ।

ਹਯਾਤ : ਭਗਤ ਸਾਹਬ ਦਾ ਪੂਰਾ ਜਾਂ ਅਸਲੀ ਨਾਮ ਕੀ ਸੀ ਕੋਈ ਨਹੀਂ ਜਾਣਦਾ। ਚੌਥੀ ਕਲਾਸ ਵਿਚ ਸਾਂ ਜਦ ਉਸਨੂੰ ਪਹਿਲੀ ਵਾਰ ਮਿਲਿਆ, ਸਾਲ 1939 ਉਦੋਂ ਉਹ 60-65 ਸਾਲ ਦਾ ਹੋਵੇਗਾ, ਛੋਟੀ ਛੋਟੀ ਦਾਹੜੀ, ਸਫੈਦ ਪੱਗ, ਗੋਰਾ ਗੁਲਾਬੀ ਰੰਗ। ਹੁੱਕੇ ਦਾ ਲੁਤਫ ਲਿਆ ਕਰਦਾ। ਸਾਡੀ ਮੁੰਡਿਆਂ ਦੀ ਜ਼ਿਮੇਵਾਰੀ ਹੁੰਦੀ ਕਿ ਉਸ ਦਾ ਹੁੱਕਾ ਭਖਦਾ ਰੱਖੀਏ। ਗੁਜਰਾਤ ਤਹਿਸੀਲ ਦੇ ਸਾਰੇ ਪ੍ਰਿੰਸੀਪਲਾਂ ਤੇ ਹੈਡਮਾਸਟਰਾਂ ਨੂੰ ਜਾਣਦਾ, ਗਰੀਬ ਬੱਚਿਆਂ ਦੀਆਂ ਫੀਸਾਂ ਮਾਫ ਕਰਵਾ ਦਿੰਦਾ, ਜੱਟ ਗਰੀਬਾਂ ਦੀਆਂ ਖਾਸ ਕਰਕੇ।

ਮੈਂ ਉਸ ਦੇ ਕੋਲ ਖਲੋਤਾ ਸਾਂ ਜਦੋਂ ਉਸਨੇ ਨਰਾਇਣ ਦਾਸ ਦੇ ਕੰਨ ਵਿਚ ਕੁੱਝ ਕਿਹਾ। ਨਰਾਇਣ ਦਾਸ ਨੇ ਆਪਣੇ ਮੁੰਡੇ ਨੂੰ ਕਿਹਾ - ਪੈਸੇ ਲਿਆ। ਮੁੰਡਾ ਤੀਹ ਰੁਪਏ ਲੈ ਆਇਆ। ਭਗਤ ਸਾਹਬ ਨੇ ਇਹ ਪੈਸੇ ਮੈਨੂੰ ਦੇ ਦਿਤੇ ਤੇ ਕਿਹਾ - ਹਿਸਾਬ ਰੱਖਿਓ। ਇਸ ਵਾਕ ਪਿਛੋਂ ਮੈਂ ਰੋਣ ਲੱਗਾ। ਅੱਬੂ ਨੇ ਮੈਨੂੰ ਸਕੂਲ ਵਿਚੋਂ ਛੇਵੀਂ ਕਲਾਸ ਵਿਚ ਹਟਾ ਲਿਆ ਪਰ ਭਗਤ ਸਾਹਬ ਦੇ ਬਾਰ ਬਾਰ ਕਹਿਣ 'ਤੇ ਚਾਰ ਪੰਜ ਮਹੀਨਿਆਂ ਬਾਅਦ ਮੁੜ ਦਾਖਲ ਕਰਵਾ ਦਿੱਤਾ। ਮੈਂ ਫਸਟ ਕਲਾਸ ਵਿਚ ਦਸਵੀਂ ਕੀਤੀ ਤੇ ਨੌਕਰੀ ਤੇ ਲੱਗ ਗਿਆ।

ਹਯਾਤ : ਭਗਤ ਸਾਹਬ ਨਾ ਹੁੰਦੇ ਮੈਂ ਪਿੰਡ ਘਾਹ ਖੋਤਦਾ ਹੁੰਦਾ। ਦਸ ਅਗਸਤ 1947 ਨੂੰ ਲੋਕਾਂ ਨੇ ਭਗਤ ਸਾਹਬ ਨੂੰ ਕਿਹਾ - ਭੱਜ ਜਾਉ। ਉਸਨੇ ਕਿਹਾ - ਕਿਉਂ ? ਕਿਉਂ ਭੱਜਾਂ ? ਇਕੱਲਾ ਰਹਿ ਰਿਹਾ ਸੀ, ਪਤਨੀ ਦੀ ਮੌਤ ਹੋ ਚੁੱਕੀ ਸੀ। ਦੋ ਪੁੱਤ ਤੇ ਇਕ ਧੀ ਇਧਰ ਪੱਛਮੀ ਪੰਜਾਬ ਵਿਚ ਕਿਤੇ ਰਹਿੰਦੇ ਸਨ। ਉਹ ਸਾਡੀ ਜ਼ਮੀਨ ਵਿਚ ਸਾਡੇ ਘਰ ਵਿਚ ਇਕ ਛਤੜੇ ਹੇਠ ਆ ਗਿਆ। ਇਕ ਦਿਨ ਉਸਨੂੰ ਖਬਰ ਮਿਲੀ ਕਿ ਉਸਦੇ ਧੀ ਜਵਾਈ ਕਤਲ ਕਰ ਦਿੱਤੇ। ਫਿਰ ਖਬਰ ਮਿਲੀ ਕਿ ਪੂਰਬੀ ਪੰਜਾਬ ਵੱਲੋਂ ਆਉਂਦੀ ਇਕ ਗੱਡੀ ਲਾਸ਼ਾਂ ਨਾਲ ਭਰੀ ਆਈ ਹੈ - ਪੂਰੀ ਗੱਡੀ ਕਤਲ ਹੋ ਗਈ। ਇਸ ਵਕਤ ਭਗਤ ਸਾਹਬ 70 ਸਾਲਾਂ ਦੇ ਹੋ ਗਏ ਸਨ, ਹਿੱਲ ਗਏ, ਬਿਮਾਰ ਹੋ ਗਏ।

ਮੈਂ ਉਨ੍ਹਾਂ ਨੂੰ ਸਾਇਕਲ ਦੀ ਪਿਛਲੀ ਕਾਠੀ ਤੇ ਬਿਠਾਕੇ ਸਿਆਲਕੋਟ ਹਕੀਮ ਕੋਲ ਲੈ ਗਿਆ। ਸਿਆਲਕੋਟ 40 ਮੀਲ ਸੀ, ਸਫਰ ਦੋ ਰਾਤਾਂ ਤੇ ਇਕ ਦਿਨ ਵਿਚ ਤੈਅ ਕੀਤਾ। ਉਹ ਠੀਕ ਨਾ ਹੋਇਆ। ਫਿਰ ਹਿੰਦੁਸਤਾਨ ਵੱਲ ਜਾਂਦੀ ਹਿੰਦੂ ਰਫਿਊਜ਼ੀਆਂ ਦੀ ਗੱਡੀ ਗੁਜਰਾਤ ਸ਼ਹਿਰ ਰੋਕ ਲਈ। ਸਾਰੇ ਮੁਸਾਫਰ ਕਤਲ ਕਰ ਦਿੱਤੇ। ਮੈਂ ਇਹ ਵਾਰਦਾਤ ਅੱਖੀਂ ਦੇਖੀ।

ਇਸ ਤੋਂ ਅਗੇ ਹਯਾਤ ਤੋਂ ਬੋਲਿਆ ਨਾ ਗਿਆ। ਰੋ ਪਿਆ।

ਇਸ ਪਿਛੋਂ ਭਗਤ ਸਾਹਬ ਗ਼ਾਇਬ ਹੋ ਗਏ। ਇਨ੍ਹਾਂ ਤੋਂ ਵਧੀਆ ਇਨਸਾਨ ਮੈਂ ਨਹੀਂ ਦੇਖਿਆ। ਸਾਡੇ ਪਿੰਡ ਰਹਿੰਦੇ ਹਿੰਦੂ ਸਿਖਾਂ ਉਪਰ ਬਾਹਰਲੇ ਲੋਕਾਂ ਨੇ ਹਮਲੇ

ਕਰਨੇ ਸ਼ੁਰੂ ਕਰ ਦਿੱਤੇ। ਸਾਡਾ ਪਿੰਡ ਇਸ ਪਾਗਲਪਣ ਦਾ ਸ਼ਿਕਾਰ ਨਾ ਹੋਇਆ। ਪਿੰਡ ਦੇ ਮੁਹਤਬਰਾਂ ਨੇ ਬਚਾਉ ਕੀਤਾ ਤੇ ਫਿਰ ਗੁਜਰਾਤ ਸ਼ਹਿਰ ਦੇ ਇਕ ਕੈਂਪ ਵਿਚ ਛੱਡ ਆਏ। ਚਾਰ ਮੀਲ ਦੂਰ ਇਸ ਕੈਂਪ ਵਿਚ ਮੈਂ ਵੀ ਭਗਤ ਸਾਹਬ ਨੂੰ ਲੱਭਣ ਗਿਆ ਸਾਂ। ਕਿਤੇ ਨਹੀਂ ਮਿਲਿਆ। ਖ਼ੁਦਾ ਦਾ ਬੰਦਾ ਸੀ ਨਾ, ਉਪਰ ਬਹਿਸ਼ਤ ਵਿਚ ਗਿਆ ਹੋਣਾ। ਪੰਜਾਬ ਵਿਚ ਜ਼ਹਿਰੀਲੀ ਹਵਾ ਵਗੀ। ਇਸ ਹਵਾ ਨੇ ਕੀ ਕੀ ਤਬਾਹ ਨਹੀਂ ਕੀਤਾ? ਮੁਸਲਮਾਨ ਪਰਿਵਾਰ ਕੋਲੋਂ ਸਿੱਖ ਅਧਿਆਪਕ ਖੋਹ ਲਿਆ। ਹਵਾ ਵਿਚ ਏਨੀ ਤਾਕਤ ਵੀ ਨਹੀਂ ਕਿ ਇਸ ਰਿਸ਼ਤੇ ਦੀ ਯਾਦ ਮਿਟਾ ਦਏ।

× × ×

ਬਲੋਚਿਸਤਾਨ, ਕੋਇਟੇ ਦਾ ਅਬਦੁਰ ਰੱਬ ਮਲਿਕ : ਪਰਿਵਾਰਕ ਪਿਛੋਕੜ ਭਾਰਤੀ ਪੰਜਾਬ, ਗੁਰਦਾਸਪੁਰ ਦੇ ਨਗਰ ਬਟਾਲੇ ਦਾ, ਇਸ ਵੇਲੇ 84 ਸਾਲ ਦਾ ਸੀ, ਐਕਸਾਈਜ਼ ਡਿਪਾਰਟਮੈਂਟ ਵਿਚੋਂ ਡਾਇਰੈਕਟਰ ਰਿਟਾਇਰ ਹੋਇਆ। ਕੋਇਟੇ ਨੇੜੇ ਇਕ ਪਹਾੜੀ ਸਥਾਨ ਤੇ ਜਨਮ ਹੋਇਆ। ਅਸੀਂ 22 ਜੁਲਾਈ 2005 ਨੂੰ ਉਸ ਦੀ ਇੰਟਰਵਿਊ ਲਈ। ਲਾਹੌਰ ਦੇ ਮਾਡਲ ਟਾਊਨ ਵਿਚ ਰਿਹਾਇਸ਼ ਸੀ ਜਿਥੇ ਕਦੀ ਵੰਡ ਤੋਂ ਪਹਿਲਾਂ ਰੱਜੇ ਪੁੱਜੇ ਹਿੰਦੂ ਸਿੱਖ ਪਰਿਵਾਰ ਰਿਹਾ ਕਰਦੇ। ਘਰ ਨੇੜੇ ਇਕ ਹਿੰਦੂ ਮੰਦਰ ਅਜੇ ਖਲੋਤਾ ਸੀ ਪਰ ਪੂਜਾ ਨਹੀਂ ਹੁੰਦੀ।

ਮਲਿਕ, ਸੁਣ ਕੇ ਖੁਸ਼ ਹੋਇਆ ਕਿ ਮੇਰੀ ਪਤਨੀ ਊਸ਼ਾ ਦੇ ਮਾਪੇ 1947 ਵਿਚ ਭਾਰਤ ਜਾਣ ਤੋਂ ਪਹਿਲਾਂ ਕੋਇਟੇ ਵਸਦੇ ਸਨ। ਕੋਇਟੇ ਨੂੰ ਯਾਦ ਕਰਦਿਆਂ ਉਸਨੇ ਆਪਣੇ ਇਕ ਜੂਨੀਅਰ, ਸਬ ਇੰਸਪੈਕਟਰ ਸਰਦਾਰ ਰਾਜਿੰਦਰ ਸਿੰਘ ਦੀ ਗੱਲ ਸੁਣਾਈ।

ਮਲਿਕ : ਮੈਂ ਇਕ ਸਿਨੇਮਾ ਹਾਲ ਦੀ ਚੈਕਿੰਗ ਲਈ ਜਾਣਾ ਸੀ। ਰਾਜਿੰਦਰ ਸਿੰਘ ਨੂੰ ਆਪਣੇ ਘਰ ਆਉਣ ਲਈ ਕਿਹਾ। ਸ਼ਾਮੀ ਸਾਢੇ ਅੱਠ ਵਜੇ ਰਾਜਿੰਦਰ ਮੇਰੇ ਘਰ ਆ ਗਿਆ। ਦੰਗੇ ਸ਼ੁਰੂ ਹੋ ਗਏ, ਅਸੀਂ ਬਾਹਰ ਸ਼ੋਰ ਸੁਣਿਆ। ਰਾਜਿੰਦਰ ਡਰ ਗਿਆ। ਮੈਂ ਕਿਹਾ– ਫਿਕਰ ਨਾ ਕਰ, ਤੂੰ ਸਹੀ ਥਾਂ ਤੇ ਹੈਂ। ਮੈਂ ਬਚਾਉ ਕਰਾਂਗਾ। ਮੈਂ ਉਸਨੂੰ ਬੁਰਕਾ ਪਹਿਨਾ ਕੇ ਉਸਦੇ ਘਰ ਲੈ ਗਿਆ ਜੋ ਨੇੜੇ ਹੀ ਸੀ। ਉਸਦੀ ਔਰਤ ਨੂੰ ਬੁਰਕਾ ਪਹਿਨਾਇਆ। ਦੋ ਵਰਦੀ ਧਾਰੀ ਸਿਪਾਹੀ ਤੈਨਾਤ ਕਰ ਦਿੱਤੇ। ਸਰਦਾਰ ਨੂੰ ਕਿਹਾ ਕਿ ਕੋਈ ਜਣਾ ਘਰੋਂ ਬਾਹਰ ਨਾ ਨਿਕਲੇ। ਅਗਲੀ ਸਵੇਰ ਮੈਂ ਉਸਦੇ ਘਰ ਗਿਆ। ਉਸਦੇ ਮੁੰਡੇ ਨੂੰ ਵੀ ਬੁਰਕਾ ਪਹਿਨਾ ਕੇ ਟੈਕਸੀ ਕਿਰਾਏ ਤੇ ਕੀਤੀ ਤੇ ਰੇਲਵੇ ਸਟੇਸ਼ਨ ਲੈ ਗਿਆ। ਕੋਇਟੇ ਤੋਂ ਲਾਹੌਰ ਰੇਲਵੇ ਸਟੇਸ਼ਨ ਤੱਕ ਮੈਂ ਨਾਲ ਗਿਆ। ਜਦੋਂ ਲਾਹੌਰੋਂ ਗੱਡੀ ਤੁਰ ਪਈ ਤਾਂ ਮੈਂ ਵਾਪਸ ਆਇਆ। ਉਹ ਅੰਮ੍ਰਿਤਸਰ ਦੇ ਦਰਵਾਜ਼ਾ ਰਾਮ ਬਾਗ ਸਹੀ ਸਲਾਮਤ ਪੁੱਜ ਗਏ। ਉਸਨੇ ਮੈਨੂੰ ਸ਼ੁਕਰਾਨੇ ਦਾ ਖਤ ਲਿਖਿਆ।

ਇਥੇ ਚਾਰ ਪੰਜ ਘਰ ਛੱਡ ਕੇ ਹਿੰਦੂ ਹਲਵਾਈ ਸੇਠ ਹੇਮਲ ਦਾਸ ਰਹਿੰਦਾ ਸੀ। ਉਹ ਸ਼ਹਿਰ ਦਾ ਸਭ ਤੋਂ ਵੱਡਾ ਮਠਿਆਈ ਦਾ ਵਪਾਰੀ ਸੀ। ਸ਼ਾਇਰਾਂ ਨੂੰ ਮਠਿਆਈ ਮੁਫਤ। ਸ਼ਾਇਰ ਮੁਸਲਮਾਨ ਹੁੰਦੇ ਸਨ।

ਜਦੋਂ ਦੰਗੇ ਸਿਖਰ ਤੇ ਸਨ, ਇਕ ਰਾਤ ਸੇਠ ਦਾ ਬੇਟਾ ਲੀਲਾ ਰਾਮ ਆਇਆ ਤੇ ਮੈਨੂੰ ਆਪਣੀ ਦੁਕਾਨ ਦੀਆਂ ਚਾਬੀਆਂ ਦਾ ਗੁੱਛਾ ਫੜਾ ਦਿੱਤਾ। ਮੈਂ ਚਾਬੀਆਂ ਲੈ ਕੇ ਉਨ੍ਹਾਂ ਦੀ ਦੁਕਾਨ ਦਾ ਗੱਲਾ ਖੋਲ੍ਹਿਆ, ਗਹਿਣੇ ਅਤੇ 24,000/- ਰੁਪਏ ਸਨ। ਇਸ ਸਾਰੇ ਕੁੱਝ ਸਮੇਤ ਲੀਲਾ ਰਾਮ ਨੂੰ ਬੁਰਕਾ ਪਹਿਨਾ ਕੇ ਮੈਂ ਉਸ ਦੇ ਘਰ ਛੱਡ ਆਇਆ। ਅਗਲੀ ਸਵੇਰ ਮੈਂ ਆਪਣੀ ਗਾਰਦ ਲੈ ਕੇ ਕੋਟੇ ਤੋਂ 50 ਮੀਲ ਦੂਰ ਸੇਠ ਪਰਿਵਾਰ ਨੂੰ ਮੱਛ ਰੇਲਵੇ ਸਟੇਸ਼ਨ ਗੱਡੀ ਚੜ੍ਹਾ ਆਇਆ। ਉਹ ਸਹੀ ਸਲਾਮਤ ਕਰਨਾਲ ਪੁੱਜ ਗਏ। ਪਰ ਅਜਿਹੇ ਬਦਨਸੀਬ ਬਥੇਰੇ ਸਨ ਜਿਨ੍ਹਾਂ ਵਾਸਤੇ ਮੈਂ ਕੁੱਝ ਨਹੀਂ ਕਰ ਸਕਿਆ।

ਸਰਦਾਰ ਰਾਮ ਸਿੰਘ ਦੀ ਫਰਨੀਚਰ ਦੀ ਦੁਕਾਨ ਸੀ। ਅੰਗਰੇਜ਼ ਸੁਪਰਡੰਟ ਸਕਾੱਟ ਨੇ ਦਰਜਣਾਂ ਦੰਗਈ ਗੋਲੀਆਂ ਨਾਲ ਭੁੰਨ ਦਿੱਤੇ। ਸੜਕ ਉਪਰ ਪਈਆਂ ਵੀਹ ਲਾਸ਼ਾਂ ਤਾਂ ਮੈਂ ਖੁਦ ਦੇਖੀਆਂ। ਇਕ ਦੋਸਤ ਨਾਲ ਸਾਈਕਲ ਤੇ ਜਾ ਰਿਹਾ ਸਾਂ, ਮੇਰੇ ਕੋਲ ਸਾਈਕਲ ਹੁੰਦਾ ਸੀ ਉਦੋਂ। ਦੇਖਿਆ, ਸਰਦਾਰ ਰਾਮ ਸਿੰਘ ਮੋਰਿਸ ਮਾਈਨਰ ਕਾਰ ਵਿਚ ਆ ਰਿਹਾ ਸੀ। ਹਜ਼ਾਰਾਂ ਪਠਾਣਾਂ ਨੇ ਉਸ ਨੂੰ ਘੇਰ ਲਿਆ, ਵਾਲਾਂ ਤੋਂ ਫੜ ਕੇ ਬਾਹਰ ਧੂਹਿਆ ਤੇ ਅੱਗ ਲਾ ਦਿੱਤੀ, ਉਸਨੂੰ ਬਲਦੇ ਹੋਏ ਨੂੰ ਕਾਰ ਦੇ ਇੰਜਣ ਉਤੇ ਸੁੱਟ ਦਿੱਤਾ। ਮੇਰੀਆਂ ਇਨ੍ਹਾਂ ਗੁਨਾਹਗਾਰ ਅੱਖਾਂ ਨੇ ਇਹ ਸਭ ਕੁਝ ਦੇਖਿਆ।

× × ×

ਟੈਨਿਸ ਸਟਾਰ ਪ੍ਰੇਮ ਪਾਂਧੀ : ਸਮੀਨਾ ਅਕਰਮ ਸੱਯਦ, ਪੁਲਸ ਅਫਸਰ ਦੀ ਧੀ ਅਤੇ ਬੀਵੀ ਨੇ ਲਾਹੌਰ ਸਾਨੂੰ ਦੱਸਿਆ 1947 ਵਿਚ ਉਸਦੇ ਅੱਬਾ ਨੇ ਪ੍ਰੇਮ ਪਾਂਧੀ ਨੂੰ ਬਚਾਇਆ। ਪਾਂਧੀ 1940 ਵਿਚ ਟੈਨਿਸ ਸਟਾਰ ਬਣ ਚੁਕਾ ਸੀ, ਬਾਦ ਵਿਚ ਉਦਯੋਗ ਅਤੇ ਸਿੱਖਿਆ ਵਿਚ ਲੀਡਰ ਰਿਹਾ। ਸਮੀਨਾ ਨੇ ਜੋ ਕੁਝ ਦੱਸਿਆ, ਉਸ ਹਿਸਾਬ ਨਾਲ ਅਸੀਂ ਦਿੱਲੀ ਵਿਚ ਪ੍ਰੇਮ ਪਾਂਧੀ ਨੂੰ ਲੱਭ ਲਿਆ, ਜੁਲਾਈ 2005 ਵਿਚ ਉਹ 85 ਸਾਲ ਦਾ ਸੀ। ਉਸ ਤੋਂ ਵੀ ਕਹਾਣੀ ਸੁਣੀ।

ਲਾਇਲਪੁਰ ਚਮਨ ਲਾਲ ਪਾਂਧੀ ਦਾ ਬੇਟਾ ਪ੍ਰੇਮ ਲਾਇਲਪੁਰੋਂ ਪੜ੍ਹਿਆ, ਖੇਡਾਂ ਦਾ ਸ਼ੁਕੀਨ ਤੇ ਟੈਨਿਸ ਦਾ ਮਾਹਿਰ, ਉਸਨੇ ਗੌਰਮਿੰਟ ਕਾਲਜ ਲਾਹੌਰ ਤੋਂ ਐਮ.ਏ. ਇਤਿਹਾਸ ਕੀਤੀ। ਬਾਦ ਵਿਚ ਕਾਨੂੰਨ ਅਤੇ ਸਿਖਿਆ ਵਿਸ਼ੇ ਪੜ੍ਹ ਐਚੀਸਨ ਕਾਲਜ ਵਿਚ ਪੜ੍ਹਾਉਣ ਲੱਗ ਗਿਆ। ਟੈਨਿਸ ਦਾ ਸ਼ੌਕ ਬਰਕਰਾਰ ਰਿਹਾ। ਫਿਰ ਲਾਹੌਰ ਵਿਚ ਉਸਨੂੰ ਬਰਿਟਿਸ਼ ਕੰਪਨੀ ਬਰਡ ਐਂਡ ਕੋ ਵਿਚ ਨੌਕਰੀ ਮਿਲ ਗਈ।

ਵੱਡੀ ਭੈਣ ਬਿਮਲਾ ਨਰਿੰਦਰ ਨਾਥ ਚੋਪੜਾ ਨੂੰ ਵਿਆਹੀ ਜੋ 1947 ਵਿਚ ਪੁਲਸ ਅਫਸਰ ਲੱਗ ਗਿਆ ਸੀ। ਨਰਿੰਦਰ, ਲਾਹੌਰ ਦੇ ਕਿਲਾ ਚੌਕ ਨੇੜੇ ਆਪਣੇ ਭਰਾ ਕੇਦਾਰ ਨਾਥ ਅਤੇ ਮਾਂ ਨਾਲ ਰਹਿੰਦਾ ਸੀ। ਕੇਦਾਰਨਾਥ ਵੀ ਪੁਲਸ ਅਫਸਰ ਸੀ। ਇਸ ਇਲਾਕੇ ਵਿਚ ਬਹੁਤੀ ਵਸੋਂ ਮੁਸਲਮਾਨਾਂ ਦੀ ਸੀ।

10 ਅਗਸਤ ਨੂੰ ਹਿੰਸਾ, ਦੰਗੇ ਸਿਖਰ ਤੇ ਪੁੱਜਣ ਵਾਲੇ ਸਨ, ਪ੍ਰੇਮ ਦੇ ਮਾਪੇ,

ਭੈਣ, ਦੋ ਭਾਣਜੇ ਤੇ ਬਾਕੀ ਅੰਗ ਸਾਕ ਭਾਰਤ ਲਈ ਰਵਾਨਾ ਹੋ ਗਏ। ਪ੍ਰੇਮ ਇਹ ਸੋਚ ਕੇ ਲਾਹੌਰ ਰਹਿ ਗਿਆ ਕਿ ਜੂਨ ਵਿਚ ਸ਼ੁਰੂ ਹੋਇਆ ਪਾਗਲਪਨ ਦਾ ਦੌਰ ਖਤਮ ਹੋ ਈ ਜਾਣਾ ਹੈ।

ਵੰਡ ਤੋਂ ਹਫਤਾ ਬਾਦ ਯਾਨੀ ਕਿ 22 ਅਗਸਤ ਨੂੰ ਪੁਲਿਸ ਅਫਸਰ ਦੋ ਭਰਾ ਨਰਿੰਦਰ ਨਾਥ ਅਤੇ ਕੇਦਾਰ ਨਾਥ ਵਰਦੀ ਪਹਿਨੀ ਪ੍ਰੇਮ ਪਾਂਧੀ ਦੀ ਬਰਡ ਐਂਡ ਕੰਪਨੀ ਦਫ਼ਤਰ ਵਿਚ ਮਾਲ ਰੋਡ ਆਏ ਤੇ ਦੱਸਿਆ ਕਿ ਉਨ੍ਹਾਂ ਦੀ ਪਾਣੀਪਤ ਅਤੇ ਦਿੱਲੀ ਬਦਲੀ ਹੋ ਗਈ ਹੈ ਤੇ ਜਾ ਰਹੇ ਹਨ। ਮਾਂ ਬਾਹਰ ਤਾਂਗੇ ਵਿਚ ਬੈਠੀ ਹੈ। ਪ੍ਰੇਮ ਨੂੰ ਕਿਹਾ ਕਿ ਸਾਨੂੰ ਆਪਣੇ ਘਰ ਲੈ ਚਲ।

ਪਾਂਧੀ ਦੀ ਫੋਰਡ ਪਰਿਫੈਕਟ ਕਾਰ ਮਾਲ ਰੋਡ ਤੇ ਖਲੋਤੀ ਸੀ। ਫੈਸਲਾ ਹੋਇਆ ਕਿ ਆਪਾਂ ਸਾਰੇ ਕਿਲਾ ਚੌਕ ਘਰ ਕਾਰ ਵਿਚ ਜਾਵਾਂਗੇ। ਪੰਜ ਚਾਰ ਤਾਂਗਿਆਂ ਉਪਰ ਸਮਾਨ ਲੱਦ ਕੇ ਇੰਡੀਆ ਚਲਾਂਗੇ। ਅਠਾਈ ਸਾਲ ਦੇ ਪਾਂਧੀ ਨੇ ਉਨ੍ਹਾਂ ਨੂੰ ਸਮਝਾ ਬੁਝਾ ਕੇ ਰੋਕਣਾ ਚਾਹਿਆ, ਸਮਾਂ ਸਫਰ ਕਰਨ ਵਾਸਤੇ ਖਤਰਨਾਕ ਹੈ, ਪ੍ਰੇਮ ਨੇ ਕਿਹਾ ਪਰ ਭਰਾਵਾਂ ਨੇ ਦੱਸਿਆ ਕਿ ਆਪਣੇ ਇਲਾਕੇ ਦਾ ਪੁਲਸ ਅਫਸਰ ਆਪਣਾ ਮਿੱਤਰ ਹੈ। ਉਸਨੇ ਮਦਦ ਕਰਨ ਦਾ ਭਰੋਸਾ ਦਿੱਤਾ ਹੈ। ਪ੍ਰੇਮ ਆਪਣੀ ਕਾਰ ਵਿਚ ਬਿਠਾ ਕੇ ਘਰ ਲੈ ਆਇਆ।

ਤਿੰਨ ਚਾਰ ਘੰਟਿਆਂ ਵਿਚ ਤਾਂਗਿਆਂ ਤੇ ਸਮਾਨ ਲੱਦ ਲਿਆ। ਕੁੱਝ ਪੁਲਸੀਏ ਉਨ੍ਹਾਂ ਦੇ ਘਰ ਆਏ ਤੇ ਦੱਸਿਆ ਕਿ ਕਾਰ ਨੇੜੇ ਭੀੜ ਜਮਾ ਹੋ ਗਈ ਹੈ, ਉਧਰ ਜਾਣਾ ਹੁਣ ਖਤਰਨਾਕ ਹੈ। 'ਫਿਕਰ ਨਾ ਕਰੋ, ਅਸੀਂ ਪੁਲਸ ਅਫਸਰ ਹਾਂ ਸਾਡੇ ਕੋਲ ਰਿਵਾਲਵਰ ਨੇ।'

ਮਾਂ, ਦੋਵੇਂ ਬੇਟੇ ਤੇ ਪ੍ਰੇਮ ਕਾਰ ਵੱਲ ਗਏ ਤਾਂ ਦੇਖਿਆ ਕਾਰ ਦੇ ਟਾਇਰਾਂ ਵਿਚੋਂ ਹਵਾ ਕੱਢ ਦਿੱਤੀ ਹੋਈ ਸੀ। ਸੌ ਦੋ ਸੌ ਬੰਦਿਆਂ ਦੀ ਭੀੜ ਹੱਥਾਂ 'ਚ ਛੁਰੇ ਤੇ ਲਾਠੀਆਂ ਸਨ। ਉਹ ਇਨ੍ਹਾਂ ਉਤੇ ਟੁੱਟ ਪਈ।

ਪਾਂਧੀ- 'ਇਕ ਭਰਾ ਮੌਕੇ ਤੇ ਮਾਰਿਆ ਗਿਆ, ਦੂਜਾ ਸਹਿਕ ਰਿਹਾ ਸੀ, ਥੋੜੀ ਦੇਰ ਬਾਦ ਮਰ ਗਿਆ। ਮਾਂ ਜ਼ਖਮੀ ਤਾਂ ਹੋਈ ਪਰ ਪੁਲਸ ਨੇ ਬਚਾ ਲਈ। ਮੇਰੇ ਵੱਲ ਕੋਈ ਨਹੀਂ ਆਇਆ। ਮੈਂ ਸਲਵਾਰ ਕਮੀਜ਼ ਤੇ ਪੇਸ਼ਾਵਰੀ ਚੱਪਲਾਂ ਪਹਿਨੀਆਂ ਹੋਈਆਂ ਸਨ, ਮੈਨੂੰ ਉਨ੍ਹਾਂ ਨੇ ਮੁਸਲਮਾਨ ਸਮਝ ਲਿਆ। ਪੁਲਿਸ ਵਾਲੇ ਮੈਨੂੰ ਠਾਣੇ ਲੈ ਗਏ ਤੇ ਪੁਛਿਆ ਕਿਸੇ ਨਾਲ ਗੱਲ ਕਰਨੀ ਹੈ? ਮੈਂ ਡੀ.ਆਈ.ਜੀ. ਪੰਜਾਬ ਪੁਲਿਸ ਅਨਵਰ ਅਲੀ ਨਾਲ ਫੋਨ ਮਿਲਾਇਆ ਜਿਸਨੂੰ ਮੈਂ ਜਾਣਦਾ ਸਾਂ। (ਅਨਵਰ ਅਲੀ ਸਮੀਨਾ ਸੱਯਦ ਦਾ ਪਿਤਾ ਸੀ, ਸਮੀਨਾ ਨੂੰ ਅਸੀਂ ਲਾਹੌਰ ਮਿਲ ਆਏ ਹਾਂ।) ਅਨਵਰ ਅਲੀ ਨੇ ਕਿਹਾ- ਮੈਂ ਹੁਣੇ ਆਇਆ। ਠਾਣੇ ਵਾਲਿਆਂ ਨੂੰ ਕਹਿ ਦਿੱਤਾ ਖਿਆਲ ਰੱਖਣ।

ਦੋ ਜੀਪਾਂ ਲੈਕੇ ਅਨਵਰ ਅਲੀ ਆ ਗਿਆ। ਜੀਪਾਂ ਵਿਚ ਸਟੇਨਗੱਨਾਂ ਫੜੀ ਗਾਰਦ ਸੀ। ਗੱਨਾਂ ਦੀਆਂ ਨਾਲੀਆਂ ਬਾਹਰਲੇ ਪਾਸੇ ਸੇਧੀਆਂ ਹੋਈਆਂ ਸਨ। ਠਾਣੇ

ਵਿਚੋਂ ਨਿਕਲਦਿਆਂ ਅਨਵਰ ਅਲੀ ਨੇ ਪਾਂਧੀ ਨੂੰ ਕਿਹਾ– ਹੁਣ ਭੀੜ ਨੂੰ ਪਤਾ ਲੱਗ ਗਿਐ ਕਿ ਤੁਸੀਂ ਹਿੰਦੂ ਹੋ। ਮੇਰੇ ਬੰਦੇ ਗੋਲੀ ਬਾਰੀ ਕਰਨਗੇ, ਹਮਲਾਵਰਾਂ ਨੂੰ ਮਾਰਨਗੇ, ਤਾਂ ਵੀ ਇਸ ਗੱਲ ਦੀ ਗਰੰਟੀ ਨਹੀਂ ਕਿ ਤੁਹਾਨੂੰ ਜਿਉਂਦਾ ਰੱਖ ਸਕਾਂ। ਪ੍ਰੇਮ, ਅਲੀ ਦੇ ਘਰ ਜਿਉਂਦਾ ਪੁੱਜ ਗਿਆ। ਦੋ ਤਿੰਨ ਦਿਨ ਉਥੇ ਰਿਹਾ। ਅਨਵਰ ਜਦੋਂ ਕਿਧਰੇ ਬਾਹਰ ਜਾਂਦਾ ਪ੍ਰੇਮ ਨੂੰ ਗੁਸਲਖਾਨੇ ਵਿਚ ਬੰਦ ਕਰਕੇ ਬਾਹਰੋਂ ਜੰਦਰਾ ਮਾਰ ਦਿੰਦਾ। ਆਖਰ ਅਲੀ ਨੇ ਕਿਹਾ– ਤੁਹਾਨੂੰ ਜਾਣਾ ਚਾਹੀਦੈ। ਤੁਹਾਡਾ ਇਥੇ ਹੋਣਾ ਕਦੋਂ ਤੱਕ ਛੁਪਾ ਕੇ ਰੱਖਾਂਗੇ? ਨੌਕਰਾਂ ਵਗੈਰਾ ਸਭ ਨੂੰ ਪਤਾ ਹੈ। ਦਿੱਲੀ ਜਾਣ ਵਾਲੇ ਜਹਾਜ਼ ਵਿਚ ਸੀਟ ਮਿਲ ਗਈ ਹੈ। ਮੈਂ ਟਿਕਟ ਲੈ ਆਇਆਂ। ਮੇਰੀ ਕਾਰ ਖੁਦ ਚਲਾ ਕੇ ਆਤਮ ਵਿਸ਼ਵਾਸ ਨਾਲ ਜਹਾਜ਼ ਘਰ ਜਾਉ। ਇਸ ਤਰੀਕੇ ਵਧੀਕ ਠੀਕ ਹੈ, ਸੁਰੱਖਿਅਤ ਰਹੋਗੇ। ਕਿਸੇ ਦਾ ਧਿਆਨ ਇਧਰ ਨਹੀਂ ਜਾਏਗਾ।

ਪਾਂਧੀ ਨੂੰ ਯਾਦ ਹੈ– ਮੈਂ ਕਾਰ ਚਲਾ ਕੇ ਏਅਰ ਪੋਰਟ ਪੁੱਜ ਗਿਆ। ਚਾਬੀਆਂ ਵਿਚੇ ਛੱਡ ਕੇ ਕਾਰ ਪਾਰਕ ਕਰਕੇ ਜਹਾਜ਼ ਵਿਚ ਬੈਠਾ, ਦਿੱਲੀ ਪੁੱਜ ਗਿਆ। ਮੇਰਾ ਨਹੀਂ ਖਿਆਲ ਕਿ ਮੈਂ ਅਲੀ ਨੂੰ ਟਿਕਟ ਦੇ ਪੈਸੇ ਮੋੜ ਦਿਤੇ ਹੋਣ।

× × ×

ਜਲੰਧਰ ਬਾਰੇ ਸੁਘੜਾ ਰਸ਼ੀਦ : ਲਾਹੌਰ, ਠੋਕਰ ਨਿਆਜ਼ ਬੇਗ ਵਿਚ ਉਸ ਦੀ ਭੈਣ ਦੇ ਘਰ ਅਸੀਂ 19 ਜੁਲਾਈ 2005 ਨੂੰ ਸੁਘੜਾ ਰਸ਼ੀਦ ਨਾਲ ਮੁਲਾਕਾਤ ਕੀਤੀ। ਉਸਦੀ ਭਾਣਜੀ ਅਰੁਣਾ ਕਮਲ ਨੇ ਸਾਨੂੰ ਦੱਸ ਦਿਤਾ ਸੀ ਕਿ ਸੁਘੜਾ ਦੇ ਕਈ ਰਿਸ਼ਤੇਦਾਰ ਜਲੰਧਰ ਸ਼ਹਿਰ ਵਿਚ ਮਾਰੇ ਗਏ।

1947 ਵਿਚ ਦਿੱਲੀ ਰਹਿੰਦੀ ਸੁਘੜਾ ਜੁਆਨ ਪਤਨੀ ਅਤੇ ਮਾਂ ਸੀ। ਜਲੰਧਰ ਨੇੜੇ ਉੱਗੀ ਅਤੇ ਸਿੰਘਪੁਰਾ ਪਿੰਡਾਂ ਵਿਚ ਉਸਦਾ ਪਰਿਵਾਰ ਰਹਿੰਦਾ ਸੀ। ਪਤੀ ਅਬਦੁਰ ਰਸ਼ੀਦ ਰੇਲਵੇ ਅਫਸਰ ਸੀ। ਦਿਉਰ ਡਾਕਟਰ ਵੀ ਦਿੱਲੀ ਰਹਿੰਦਾ ਸੀ। ਰਿਟਾਇਰਡ ਰੇਲਵੇ ਅਫਸਰ ਸਹੁਰਾ ਜਲੰਧਰ ਸ਼ਹਿਰ ਰੇਲਵੇ ਕਾਲੋਨੀ ਵਿਚ ਰਹਿੰਦਾ ਸੀ। ਅਸੀਂ ਸੁਘੜਾ ਨੂੰ ਮ੍ਰਿਤਕਾਂ ਦੇ ਨਾਮ ਦੱਸਣ ਲਈ ਕਿਹਾ। ਰੁਕ, ਰੁਕ ਯਾਦ ਕਰ ਕਰ ਉਹ ਇਕ ਇਕ ਨਾਮ ਦਸਦੀ ਗਈ। ਉਮਰਾਂ ਦੱਸਦੀ ਗਈ। ਆਵਾਜ਼ ਸ਼ਾਂਤ ਸੀ, ਸਾਫ ਸੀ, ਖਰੀ ਸੀ।

ਸੁਘੜਾ ਰਸ਼ੀਦ : 'ਮੇਰੇ ਖਾਵੰਦ ਦਾ ਅੱਬਾ ਡਾ. ਬਦਰੁੱਦੀਨ, ਸੱਠ ਸਾਲ ਦਾ ਸੀ, ਮੇਰੀ ਸੱਸ ਫਾਤਿਮਾ 55 ਸਾਲ ਦੀ। ਉਨ੍ਹਾਂ ਦੀ ਨਵਵਿਆਹੀ ਧੀ ਮੇਰੀ ਨਣਾਨ 25 ਸਾਲ ਦੀ। ਮੇਰੀ ਛੋਟੀ ਨਣਾਨ ਤਾਹਿਰਾ 22 ਸਾਲ ਦੀ। ਮੇਰੇ ਖਾਵੰਦ ਦਾ ਨਾਨਾ ਤੇ ਮੇਰਾ ਬਾਬਾ ਕੁਤਬੁੱਦੀਨ 80 ਸਾਲ ਦਾ। ਸਾਡਾ ਮੁਲਾਜ਼ਮ ਈਦੂ, ਈਦੂ ਦੀ ਪਤਨੀ ਫਤਿਹ। ਈਦੂ ਅਤੇ ਫਤਿਹ ਦੇ ਪੰਜ ਬੱਚੇ।

ਇਕ ਇਕ ਕਰਕੇ ਮਕਤੂਲਾਂ ਦੇ ਨਾਮ ਦਸਦੀ ਸੁਘੜਾ ਨੇ ਸਾਨੂੰ ਹਿਲਾ ਦਿੱਤਾ। ਨੌਕਰਾਂ ਦੇ ਨਾਮ ਵੀ ਯਾਦ। ਉਨੀ ਸੌ ਸੰਤਾਲੀ ਵਿਚ ਵੱਡੀ ਗਿਣਤੀ ਗਰੀਬਾਂ, ਨੌਕਰਾਂ ਦੀ ਹਿੰਦੁਸਤਾਨ ਵਿਚ ਇਸ ਕਰਕੇ ਰਹਿ ਗਈ ਕਿਉਂਕਿ ਸਾਧਨ ਨਹੀਂ,

ਪੁਲਸ, ਫੌਜ ਰੇਲਵੇ ਵਿਚ ਕੋਈ ਵਾਕਫ ਨਹੀਂ ਜੋ ਮਹਿਫੂਜ਼ ਪੁਚਾ ਸਕੇ। ਪਰ ਸੁਘੜਾ ਦਾ ਸਹੁਰਾ ਪਰਿਵਾਰ ਤਾਂ ਸਮਰੱਥ ਸੀ। ਇਹ ਕਿਉਂ ਨਾ ਬਚ ਸਕਿਆ ?

'ਪਰਿਵਾਰ ਹਿੰਦੂ ਮੁਹੱਲੇ ਵਿਚ ਰਹਿੰਦਾ ਸੀ, ਮੇਨ ਰੋਡ ਤੇ ਮੁਸਲਮਾਨਾਂ ਦੇ ਦੋ ਤਿੰਨ ਘਰ ਹੀ ਸਨ। ਸਾਡੇ ਆਹਮੋ ਸਾਹਮਣੇ ਇਕ ਹਿੰਦੂ ਪਰਿਵਾਰ ਰਹਿੰਦਾ ਸੀ, ਉਨ੍ਹਾਂ ਨੇ ਮੇਰੇ ਸਹੁਰਾ ਪਰਿਵਾਰ ਨੂੰ ਕਿਹਾ ਸੀ ਨਾ ਜਾਉ। ਇਸ ਪਰਿਵਾਰ ਦੀਆਂ ਦੋ ਕੁੜੀਆਂ ਸ਼ੀਲਾ ਅਤੇ ਧੰਨੋ ਨੂੰ ਮੈਂ ਜਾਣਦੀ ਆਂ। ਇਸ ਪਰਿਵਾਰ ਦਾ ਵਾਰਦਾਤ ਵਿਚ ਕੋਈ ਹੱਥ ਹੋਵੇ, ਮੇਰਾ ਨੀ ਯਕੀਨ। ਮੇਰਾ ਖਿਆਲ ਐ ਹਮਲਾਵਰਾਂ ਅੱਗੇ ਉਨ੍ਹਾਂ ਦੀ ਕੋਈ ਪੇਸ਼ ਨਾ ਗਈ।

ਸੁਘੜਾ ਕੋਲ ਸੁਖਦਾਇਕ ਗੱਲ ਵੀ ਹੈ ਦੱਸਣ ਲਈ। ਉਸਦਾ ਜੇਠ ਸ਼ਰੀਫ ਆਪਣੀ ਬੀਵੀ ਅਤੇ ਦੋ ਮਹੀਨਿਆਂ ਦੀ ਧੀ ਨਾਲ ਸੋਲਨ ਵਿਚ ਸੀ। ਉਨ੍ਹਾਂ ਦੀਆਂ ਜਾਨਾਂ ਹਿੰਦੂ ਦੋਸਤਾਂ ਨੇ ਬਚਾਈਆਂ ਤੇ ਬਾਰਡਰ ਪਾਰ ਕਰਾ ਕੇ ਪਾਕਿਸਤਾਨ ਪੁਚਾਏ। ਪਰ ਏਨਾ ਲੰਮਾ ਸਫਰ ਕਰਦਿਆਂ ਸੁਘੜਾ ਦੀ ਨਾਨੀ ਆਇਸ਼ਾ ਤੇ ਨਾਨੀ ਦੀ ਭੈਣ ਥਕਾਣ ਕਾਰਨ ਰਸਤੇ ਵਿਚ ਦਮ ਤੋੜ ਗਈਆਂ।

ਇਹ ਗੱਲਾਂ ਕਰਦਿਆਂ ਸੁਘੜਾ ਬੋਲੀ– ਜਲੰਧਰ ਇੰਨਾ ਯਾਦ ਆਉਂਦੈ। ਜਦੋਂ ਕੋਈ ਜਲੰਧਰ ਦੀ ਗੱਲ ਕਰਦਾ ਹੈ, ਮੇਰੇ ਦਿਲ ਨੂੰ ਕੁਝ ਹੋਣ ਲਗਦੈ।

× × ×

ਲਾਹੌਰੋਂ ਵਾਪਸ ਗੁੜਗਾਉਂ ਪਰਤ ਕੇ ਅਸੀਂ ਆਪਣੀ ਖੋਜ ਦੇ ਬਕਾਇਆ ਹਿੱਸੇ ਦੀ ਪੂਰਤੀ ਵਾਸਤੇ ਦਹਾਕੇ ਪੁਰਾਣੇ ਦੋਸਤ ਰਾਜਿੰਦਰ ਦਾਸ ਅਤੇ ਪ੍ਰਭਾ ਮਾਥੁਰ ਨੂੰ ਮਿਲੇ। ਸਾਨੂੰ ਏਨਾ ਕੁ ਪਤਾ ਸੀ ਕਿ ਵੰਡ ਤੋਂ ਪਹਿਲਾਂ ਉਮਰ ਦੇ ਮੁਢਲੇ ਵਰ੍ਹੇ ਪ੍ਰਭਾ ਨੇ ਲਾਹੌਰ ਬਿਤਾਏ ਸਨ ਪਰ 26 ਜੁਲਾਈ 2005 ਨੂੰ ਜੋ ਹੋਰ ਕੁਝ ਪਤਾ ਲੱਗਾ, ਸਾਡੇ ਵਾਸਤੇ ਨਵਾਂ ਸੀ।

ਲਾਹੌਰ ਅਤੇ ਸ਼ਿਮਲੇ ਬਾਰੇ ਪ੍ਰਭਾ : 'ਮੇਰਾ ਪਿਤਾ ਪੰਜਾਬ ਜੇਲ੍ਹ ਡਿਪਾਰਟਮੈਂਟ ਵਿਚ ਅਫਸਰ ਸੀ। ਲਾਹੌਰ ਵਿਚ ਮਾਡਲ ਟਾਊਨ ਰਹਿੰਦੇ ਸਾਂ। ਮੇਰੇ ਪਿਤਾ ਦੇ ਬਹੁਤ ਸਾਰੇ ਮੁਸਲਮਾਨ ਦੋਸਤ ਸਨ, 10 ਅਗਸਤ 1947 ਨੂੰ ਉਨ੍ਹਾਂ ਨੇ ਦੱਸਿਆ ਕਿ ਹਾਲਾਤ ਨਾਸਾਜ਼ ਹਨ, ਸਾਨੂੰ ਪਰਿਵਾਰ ਸਣੇ ਇੰਡੀਆ ਚਲੇ ਜਾਣਾ ਚਾਹੀਦਾ ਹੈ, ਤੁਰੰਤ। ਛੇ ਭੈਣ ਭਰਾਵਾਂ ਵਿਚੋਂ ਮੈਂ ਸਭ ਤੋਂ ਵੱਡੀ 13 ਸਾਲ ਦੀ ਸਾਂ। ਘੰਟਿਆਂ ਵਿਚ ਅਸੀਂ ਲੋੜੀਂਦਾ ਜ਼ਰੂਰੀ ਸਮਾਨ ਬੰਨ੍ਹਿਆ ਅਤੇ ਲਾਹੌਰ ਦੇ ਰੇਲਵੇ ਸਟੇਸ਼ਨ ਤੇ ਪੁੱਜ ਗਏ। ਇਕ ਹਿੰਦੂ ਵਾਕਿਫ ਪਰਿਵਾਰ ਸਾਨੂੰ ਸਟੇਸ਼ਨ ਤੇ ਖਾਣਾ ਦੇਣ ਆਇਆ। ਜਦੋਂ ਸਾਡੀ ਗੱਡੀ ਚੱਲ ਪਈ, ਇਸ ਪਰਿਵਾਰ ਦੇ ਪਿਉ ਨੂੰ ਪਲੇਟਫਾਰਮ ਉਪਰ ਛੁਰਾ ਮਾਰ ਦਿੱਤਾ, ਮਰ ਗਿਆ ਹੋਣੈ। ਇਹ ਘਟਨਾ ਮੈਂ ਅੱਖੀਂ ਦੇਖੀ। ਪਰ ਮੇਰੇ ਪਿਤਾ ਦੇ ਮੁਸਲਮਾਨ ਦੋਸਤਾਂ ਨੇ ਸਾਨੂੰ ਹਿਫਾਜ਼ਿਤ ਨਾਲ ਪੁਚਾਇਆ, ਜਾਨਾਂ ਬਚਾਈਆਂ।

ਅਸੀਂ ਸ਼ਿਮਲੇ ਪੁੱਜ ਗਏ। ਕਈ ਦਿਨ ਆਪਣੇ ਘਰ ਅਸੀਂ ਇਕ ਜੁਆਨ ਮੁਸਲਮਾਨ ਨੌਕਰ ਛੁਪਾਈ ਰੱਖਿਆ। ਅਸੀਂ ਉਸਨੂੰ ਲਾਹੌਰ ਵੇਲੇ ਤੋਂ ਜਾਣਦੇ ਸਾਂ,

ਬਦਨਸੀਬ ਵੰਡ ਵੇਲੇ ਇਧਰ ਫਸ ਗਿਆ ਤੇ ਸਾਡੇ ਘਰ ਆ ਪੁੱਜਾ। ਉਸਦੀ ਹਾਜ਼ਰੀ ਨੂੰ ਆਖਰ ਕਿੰਨਾ ਅਰਸਾ ਛੁਪਾ ਕੇ ਰੱਖ ਸਕਦੇ ਸਾਂ ? ਸਾਨੂੰ ਆਖਣਾ ਪਿਆ ਕਿ ਚਲੇ ਜਾਣਾ ਠੀਕ ਰਹੇਗਾ। ਚੰਗੇ ਭਾਗੀਂ ਉਹ ਬਾਰਡਰ ਪਾਰ ਕਰਕੇ ਲਾਹੌਰ ਪੁੱਜ ਗਿਆ ਤੇ ਸਾਨੂੰ ਇਤਲਾਹ ਦਿੱਤੀ।

× × ×

ਸਾਡੀਆਂ ਲਾਹੌਰ ਮੁਲਾਕਾਤਾਂ ਦੀਆਂ 'ਦ ਟ੍ਰਿਬਿਊਨ ਨੇ ਤਿੰਨ ਕਿਸ਼ਤਾਂ ਵਿਚ 16, 23 ਤੇ 30 ਅਕਤੂਬਰ 2005 ਵਿਚ ਰਿਪੋਰਟਾਂ ਛਾਪੀਆਂ। ਵੰਡ ਪਿਛੋਂ ਟ੍ਰਿਬਿਊਨ ਲਾਹੌਰ ਤੋਂ ਅੰਬਾਲੇ ਆ ਗਿਆ ਸੀ, ਫਿਰ ਚੰਡੀਗੜ੍ਹ ਚਲਾ ਗਿਆ। ਇਹ ਅਖਬਾਰ ਨਵੀਂ ਦਿੱਲੀ ਵੀ ਆਉਂਦਾ ਹੈ, ਦਿੱਲੀ ਵੀ ਹੁਣ ਪੰਜਾਬੀ ਸ਼ਹਿਰ ਹੀ ਹੈ। ਸਾਡੀ ਰਿਪੋਰਟਿੰਗ ਦੇ ਪ੍ਰਤੀਕਰਮ ਵਜੋਂ ਕਈ ਖਤ ਆਏ, ਕੁਝ ਕੁ ਅਖਬਾਰ ਨੇ ਛਾਪੇ ਵੀ। ਇਨ੍ਹਾਂ ਖਤਾਂ ਵਿਚ 1947 ਦੇ ਹੋਰ ਵੇਰਵੇ ਸਨ ਜਿਨ੍ਹਾਂ ਵਿਚ ਦੂਜੀ ਧਿਰ ਵਲੋਂ ਮਦਦ ਦਾ ਜ਼ਿਕਰ ਸੀ। ਪੱਤਰ ਲੇਖਕਾਂ ਨੇ ਇਹ ਬਿਰਤਾਂਤ ਆਪਣੇ ਵਡੇਰਿਆਂ ਤੋਂ ਸੁਣੇ ਸਨ। ਇਨ੍ਹਾਂ ਖਤਾਂ ਨੇ ਸਾਬਤ ਕੀਤਾ ਕਿ ਦੋਹੀਂ ਪਾਸੀਂ ਹਮਦਰਦ, ਮਿਹਰਬਾਨ ਲੋਕ ਸਨ ਜਿਨ੍ਹਾਂ ਨੇ ਜਾਨਾਂ ਬਚਾਈਆਂ ਜਾਂ ਜਾਨਾਂ ਬਚਾਉਂਦੇ ਲੋਕਾਂ ਨੂੰ ਦੇਖਿਆ ਤੇ ਇਹ ਗੱਲਾਂ ਨਵੀਂ ਪੀੜ੍ਹੀ ਨੂੰ ਦੱਸੀਆਂ। ਜੇ ਇਸ ਤਰ੍ਹਾਂ ਦੇ ਵਿਸਤ੍ਰਿਤ ਵੇਰਵੇ ਮੁਲਾਕਾਤਾਂ ਕਰਕੇ ਇਕੱਠੇ ਕੀਤੇ ਜਾਣ ਤਾਂ 1947 ਦੀ ਉਸ ਇਨਸਾਨੀਅਤ ਦਾ ਪਤਾ ਲੱਗੇ ਜਿਹੜੀ ਨਜ਼ਰਅੰਦਾਜ਼ ਹੋਈ ਪਈ ਹੈ। ਇਹ ਰਿਕਾਰਡ ਦਰੁਸਤ ਕਰਨਾ ਜ਼ਰੂਰੀ ਹੈ।

# ਅਧਿਆਇ ਗਿਆਰਾਂ
# ਅਗਲਾ ਲੇਖਾ ਜੋਖਾ : ਵੰਡਿਆ ਪੰਜਾਬ ਅਤੇ ਪੰਜਾਬੀਅਤ ਦਾ ਭਵਿੱਖ

ਕੁਝ ਸਾਲਾਂ ਬਾਦ 1947 ਦੀ ਵੰਡ ਨੂੰ ਸੱਤਰ ਸਾਲ ਹੋ ਜਾਣਗੇ। ਨੌਂਵੇਂ ਅਧਿਆਇ ਵਿਚ ਅਸੀਂ ਆਪਣੀ ਮੰਜ਼ਲ ਤੇ ਪੁਜ ਕੇ ਰੁਕ ਗਏ ਸਾਂ, ਦਸਵੇਂ ਅਧਿਆਇ ਵਿਚ ਰੁਕੇ ਰਹੇ। ਇਹ ਵਾਧੂ ਅਧਿਆਇ ਅਗਲੇ ਸਮੇਂ ਉਪਰਲੀ ਪੰਛੀ ਝਾਤ ਹੈ। ਪਹਿਲੀ ਗੱਲ ਤਾਂ ਇਹ ਕਿ ਇਸ ਅਧਿਆਇ ਵਿਚ ਪੰਜਾਬ ਨੂੰ 1707-1947 ਦੀ ਸੁਰੰਗ ਵਿਚੋਂ ਬਾਹਰ ਕੱਢਣਾ ਹੈ। ਦੂਜਾ 1947 ਤੋਂ ਬਾਦ ਵੰਡੇ ਪੰਜਾਬ ਦੀ ਦਸ਼ਾ ਦੇਖਣੀ ਹੈ ਤੇ ਆਖਰੀ, ਅਣਵੰਡੇ ਪੰਜਾਬ ਦੇ ਇਤਿਹਾਸ ਦੀ ਵਿਰਾਸਤ ਦੇਖਣੀ ਹੈ, ਜਿਸ ਨੂੰ ਪੰਜਾਬੀਅਤ ਕਿਹਾ ਜਾਂਦਾ ਹੈ ਉਸ ਵਿਚ ਕੀ ਤਾਕਤ ਤੇ ਕੀ ਕਮਜ਼ੋਰੀ ਹੈ।

ਬਾਦਸ਼ਾਹ ਔਰੰਗਜ਼ੇਬ ਅਤੇ ਗੁਰੂ ਗੋਬਿੰਦ ਸਿੰਘ ਦੇ ਦੇਹਾਂਤ ਮਗਰੋਂ ਅਠਾਹਰਵੀਂ ਸਦੀ ਦੇ 70 ਸਾਲ ਪੰਜਾਬ ਨੇ ਹਨੇਰਗਰਦੀ ਦੇਖੀ। ਅਫਗਾਨ ਅਤੇ ਸਿਖ ਤਾਕਤਾਂ ਟਕਰਾਉਂਦੀਆਂ ਰਹੀਆਂ, ਫਲਸਰੂਪ ਅੰਤਿਮ ਵਿਜਈ ਸਿੱਖ ਹੋਏ ਤੇ ਸਦੀ ਦੇ ਅਖੀਰ ਵਿਚ ਮਹਾਰਾਜਾ ਰਣਜੀਤ ਸਿੰਘ ਲਾਹੌਰ ਦਾ ਕਿਲਾ ਸਰ ਕਰਨ ਵਿਚ ਕਾਮਯਾਬ ਹੋ ਗਿਆ।

900 ਸਾਲ ਦੇ ਲੰਮੇ ਅਰਸੇ ਬਾਦ ਪਹਿਲੀ ਵਾਰ ਪੰਜਾਬੀਆਂ ਦੀ ਦੇਸੀ ਹਕੂਮਤ ਕਾਇਮ ਹੋਈ ਤੇ ਪੰਜ ਦਹਾਕੇ ਕਾਇਮ ਰਹੀ। ਪਹਿਲਾਂ ਗਿਆਰਵੀਂ ਸਦੀ ਤੋਂ ਲੈਕੇ ਪੰਜਾਬ ਉਪਰ ਦਿੱਲੀ ਤੋਂ ਵੱਖ ਵੱਖ ਤੁਰਕ ਸਲਤਨਤਾਂ ਰਾਜ ਕਰਦੀਆਂ ਰਹੀਆਂ, ਕਦੀ ਅਫਗਾਨ ਆ ਜਾਂਦੇ। ਔਰੰਗਜ਼ੇਬ ਦੀ ਮੌਤ ਉਪਰੰਤ ਮੁਗਲ ਰਾਜ ਦਾ ਪਤਨ ਸ਼ੁਰੂ ਹੋਇਆ। ਜਦੋਂ 1849 ਦੇ ਅਖੀਰਲੇ ਦਿਨਾਂ ਵਿਚ ਸਿਖ ਰਾਜ ਖਤਮ ਹੋਇਆ, ਦੂਰੋਂ ਪਾਰੋਂ ਅੰਗਰੇਜ਼ ਆ ਕੇ ਸੌ ਸਾਲ ਪੰਜਾਬ ਦੇ ਹਾਕਮ ਰਹੇ।

ਪੰਜਾਬ ਦੇ ਜਿਸ ਦੌਰ ਦਾ ਅਸਾਂ ਅਧਿਐਨ ਕੀਤਾ ਹੈ ਪੰਜਾਬੀ ਸੁਸਾਇਟੀ ਨੇ ਦੋ ਟਕਰਾਉ ਦੇਖੇ, ਇਕ ਈਮਾਨ ਦੀ ਪਾਕੀਜ਼ਗੀ ਦੂਜਾ ਨਸਲ ਦੀ ਸ਼ੁੱਧਤਾ। ਮੁਸਲਮਾਨਾਂ ਲਈ ਪਹਿਲੀ ਅਤੇ ਹਿੰਦੂਆਂ ਲਈ ਦੂਜੀ ਪਾਕੀਜ਼ਗੀ ਅਹਿਮ ਸੀ। ਅਮਨ ਅਮਾਨ ਵਿਚ ਚੰਗੇ ਭਲੇ ਸਬੰਧਾਂ ਦੇ ਹੁੰਦਿਆਂ-ਸੁੰਦਿਆਂ ਮੁਸਲਮਾਨ ਇਸ ਕਰਕੇ ਹਿੰਦੂ ਨੂੰ ਨਾਪਸੰਦ ਕਰਦਾ ਸੀ ਕਿਉਂਕਿ ਉਹ ਬਹੁਦੇਵਵਾਦੀ ਹੈ, ਬੁੱਤ ਪੂਜ ਹੈ। ਜੇ ਹਿੰਦੂ ਦਾ ਬਰਤਨ ਮੁਸਲਮਾਨ ਵਰਤ ਲੈਂਦਾ, ਹਿੰਦੂ ਨੂੰ ਉਹ ਜ਼ਿਆਦਾ ਰਗੜ ਕੇ ਮਾਂਜਣਾ ਪੈਂਦਾ ਕਿਉਂਕਿ ਭਿੱਟਿਆ ਜਾਂਦਾ। ਏਕਤਾ ਦੇ ਮੁਦਈ, ਫਰਾਖਦਿਲ ਬੰਦੇ, ਹਿੰਦੂ ਮੁਸਲਮਾਨਾਂ ਦੀ ਇਸ ਜ਼ਹਿਨੀਅਤ ਕਾਰਨ ਦੁਖੀ ਹੋ ਜਾਂਦੇ।

ਮਾਰਚ 1948, ਚਿਟਾਗਾਂਗ ਵਿਚ ਇਕ ਤਕਰੀਰ ਦੌਰਾਨ ਪਾਕਿਸਤਾਨ ਲਹਿਰ

ਦੀ ਵਿਆਖਿਆ ਕਰਦਿਆਂ ਜਿਨਾਹ ਨੇ ਗ਼ੈਰ ਸਿਆਸੀ ਇਕ ਖਾਸ ਟਿਪਣੀ ਦਿਤੀ ਸੀ- ਪਾਕਿਸਤਾਨ ਬਣਾਉਣ ਵਾਸਤੇ ਸਾਨੂੰ ਇਸ ਕਰਕੇ ਲੜਨਾ ਪਿਆ ਕਿਉਂਕਿ ਡਰ ਸੀ ਕਿ ਜਾਤ ਆਧਾਰਿਤ ਸਮਾਜ ਵਿਚ ਮਨੁਖੀ ਰੂਹ ਗਰਕ ਨਾ ਜਾਵੇ।[1] ਜਿਨਾਹ ਦੇਖ ਰਿਹਾ ਸੀ ਕਿ ਦੇਸ ਵਿਚ, ਖਾਸ ਕਰਕੇ ਪੰਜਾਬ ਦੇ ਮੁਸਲਮਾਨਾਂ ਵਿਚ ਵੀ ਉੱਚੀ ਨੀਵੀਂ ਜਾਤ ਦੀ ਬਿਮਾਰੀ ਘਰ ਕਰ ਰਹੀ ਸੀ।

ਪੰਜਾਬੀ ਸਮਾਜ ਭਾਂਤ ਸੁਭਾਂਤਾ ਹੈ। ਅਠਾਰਵੀਂ ਸਦੀ ਨੂੰ ਛੱਡ ਕੇ ਇਥੇ ਲੰਮਾ ਅਮਨ ਅਮਾਨ ਦਾ ਸਮਾਂ ਰਿਹਾ। ਹਿੰਦੂ, ਮੁਸਲਮਾਨ, ਸਿੱਖ ਨਾਲ ਨਾਲ ਆਰਾਮ ਨਾਲ ਰਹਿੰਦੇ ਰਹੇ ਪਰ ਇਸ ਦਾ ਇਹ ਮਤਲਬ ਹਰਗਿਜ਼ ਨਹੀਂ ਕਿ ਪੰਜਾਬੀ ਸੁਸਾਇਟੀ ਇਕ ਕੌਮ ਦੀ ਤਰ੍ਹਾਂ ਰਹਿੰਦੀ ਰਹੀ ਹੋਵੇ।[2]

ਜਦੋਂ ਸੱਤਾ ਪ੍ਰਾਪਤੀ ਵਾਸਤੇ ਮੁਸਲਿਮ-ਸਿੱਖ ਟੱਕਰ ਜਾਰੀ ਸੀ ਉਦੋਂ ਵੀ ਪੰਜਾਬ ਦੇ ਪਿੰਡਾਂ ਵਿਚ ਗਵਾਂਢੀਆਂ ਵਿਚਕਾਰ ਦੁਸ਼ਮਣੀ ਨਹੀਂ ਸੀ। ਜਦੋਂ ਸਿੱਖਾਂ ਦੀ ਮੁਸਲਮਾਨਾਂ ਨਾਲ ਖ਼ੂਨੀ ਸੈਨਿਕ ਟੱਕਰ ਹੁੰਦੀ ਉਦੋਂ ਵੀ ਮਸ਼ਹੂਰ ਸ਼ਾਇਰ ਸਾਂਝੀਆਂ ਮਨੁੱਖੀ ਕਦਰਾਂ ਕੀਮਤਾਂ ਦੀ ਪ੍ਰੇਰਨਾ ਦਿੰਦੇ ਤੇ ਹੇਠਲੇ ਪੱਧਰ ਤੇ ਸੁਖਾਵਾਂ ਵਸੇਬਾ ਬਣਾਈ ਰਖਦੇ।

ਕਦੀ ਕਦੀ ਮੁਸਲਿਮ-ਸਿੱਖ ਸਬੰਧਾਂ ਵਿਚ ਡੂੰਘੇ ਜ਼ਖਮ ਪੁਰਾਣੀਆਂ ਯਾਦਾਂ ਕਰਕੇ ਹੋ ਜਾਂਦੇ, ਭੂਤਕਾਲ ਦੀ ਸ਼ਾਨ ਯਾਦ ਆਉਂਦੀ, ਬਦਲਾ ਲੈਣ ਦੀ ਇਛਾ ਪ੍ਰਬਲ ਹੋ ਜਾਂਦੀ, ਤਾਕਤ ਹਾਸਲ ਕਰਨ ਦਾ ਖਿਆਲ ਉਠਦਾ, ਯਾਦਾਂ ਤੇ ਉਮੀਦਾਂ ਕਾਰਨ ਟਕਰਾਉ ਹੁੰਦੇ।

ਬਰਿਟਿਸ਼ ਪੰਜਾਬ ਦੀ ਵੱਡੀ ਹਕੂਮਤ ਦਾ ਸਹੀ ਪ੍ਰਬੰਧ ਹੇਠਾਂ ਤੋਂ ਹੇਠਾਂ ਪਿੰਡ ਤੱਕ ਪੁੱਜ ਗਿਆ ਜੋ ਕਿ ਅੰਗਰੇਜ਼ਾਂ ਦੀ ਪ੍ਰਭਾਵਸ਼ਾਲੀ ਪ੍ਰਾਪਤੀ ਸੀ। ਲੰਮਾ ਸਮਾਂ ਹਕੂਮਤ ਕਰਦੇ ਰਹੇ ਇਸ ਵਾਸਤੇ ਸਾਮਰਾਜ ਨੇ ਪਾੜੋ ਤੇ ਰਾਜ ਕਰੋ ਦੀ ਨੀਤੀ ਘੜੀ। ਜਿਹੜਾ ਸੁਹਣਾ ਪੰਜਾਬ ਮਿਹਨਤ ਕਰਕੇ ਅੰਗਰੇਜ਼ਾਂ ਨੇ ਉੱਨਤ ਵਿਕਸਿਤ ਕੀਤਾ, ਇਸੇ ਪਾਲਸੀ ਨੇ ਪੰਜਾਬ ਵਿਚ ਤਬਾਹੀ ਮਚਾਈ। ਕੋਈ ਅਜਿਹੀ ਪਾਲਿਸੀ ਹੁੰਦੀ ਕਿ ਅੰਗਰੇਜ਼ ਪਹਿਲੋਂ ਹਕੂਮਤ ਵਿਚ ਪੰਜਾਬੀਆਂ ਨੂੰ ਭਾਈਵਾਲ ਬਣਾਉਂਦੇ, ਫਿਰ ਸਹਿਜੇ ਸਹਿਜੇ ਸਾਰਾ ਪ੍ਰਬੰਧ ਇਨ੍ਹਾਂ ਨੂੰ ਸੌਂਪ ਕੇ ਚਲੇ ਜਾਂਦੇ। ਇਸੇ ਤਰ੍ਹਾਂ ਅੰਗਰੇਜ਼ਾਂ ਅੱਗੇ ਮਦਦ ਲਈ ਹੱਥ ਫੈਲਾਣ ਦੀ ਥਾਂ ਹਿੰਦੂ ਮੁਸਲਮਾਨ ਤੇ ਸਿਖ ਇਕ ਦੂਜੇ ਤੋਂ ਮਦਦ ਮੰਗਦੇ ਤਾਂ ਵੀ 1947 ਦੇ ਨਤੀਜਿਆਂ ਤੋਂ ਬਚਿਆ ਜਾ ਸਕਦਾ ਸੀ। ਪਰ ਪੰਜਾਬੀ ਅੰਗਰੇਜ਼ਾਂ ਨੂੰ ਨਾਪਸੰਦ ਕਰਨ ਲੱਗ ਪਏ, ਅੰਦੋਲਨਾਂ ਕਾਰਨ ਅੰਗਰੇਜ਼ ਨਾਰਾਜ਼ ਸਨ, ਫਿਰ ਕੀ ਇਲਾਜ?

ਵੀਹਵੀਂ ਸਦੀ ਦੇ ਅੱਧ ਵਿਚ ਜਦੋਂ ਅੰਗਰੇਜ਼ ਗਏ, ਉਨ੍ਹਾਂ ਨੇ ਪੰਜਾਬ ਉਨ੍ਹਾਂ ਹਾਕਮਾਂ ਨੂੰ ਨਹੀਂ ਸੌਂਪਿਆ ਜਿਨ੍ਹਾਂ ਤੋਂ ਉਨ੍ਹਾਂ ਨੇ ਖੋਹਿਆ ਸੀ, ਯਾਨੀ ਕਿ ਸਿੱਖਾਂ ਨੂੰ। ਚਾਲੀਵਿਆਂ ਵਿਚ ਪੰਜਾਬ ਲੋਕਤੰਤਰ ਵੱਲ ਵੱਧ ਰਿਹਾ ਸੀ, ਇਥੇ ਹਥਿਆਰਾਂ ਦੀ ਗਿਣਤੀ ਨਾਲੋਂ ਵੋਟਾਂ ਦੀ ਗਿਣਤੀ ਮਹੱਤਵਪੂਰਨ ਸੀ। ਵੈਸੇ ਵੀ ਅਠਾਹਰਵੀਂ ਸਦੀ ਵਾਂਗ ਸਿਖਾਂ ਦੀ ਮਿਲਟਰੀ ਪ੍ਰਭੁਤਾ ਵੀ ਹੁਣ ਵੀਹਵੀਂ ਸਦੀ ਵਿਚ ਆਪਣੇ ਸ਼ਰੀਕਾਂ

ਨਾਲੋਂ ਵਧੀਕ ਨਹੀਂ ਸੀ। ਜੇ ਲੋਕਤੰਤਰ ਦਾ ਫਾਰਮੂਲਾ ਵਰਤੀਏ ਤਾਂ ਵੀ ਸਾਰੇ ਪੰਜਾਬ ਵਿਚ ਮੁਸਲਮਾਨਾਂ ਦੀ ਬਹੁਗਿਣਤੀ ਸੀ, ਸਾਰਾ ਪੰਜਾਬ ਮੁਸਲਮਾਨਾਂ ਨੂੰ ਨਹੀਂ ਮਿਲਿਆ। ਪੂਰਬੀ ਪੰਜਾਬ ਵਿਚ ਹਿੰਦੂ ਸਿਖਾਂ ਦੀ ਗਿਣਤੀ ਵੱਧ ਗਈ ਜਿਸ ਨਾਲ ਇਧਰ ਫਸਾਦ ਹੋਏ।

ਜਾਂਦੀ ਹਕੂਮਤ ਨੂੰ ਪੰਜਾਬ ਮਸਲੇ ਦਾ ਹੱਲ ਖੁਦ ਕਰਕੇ ਜਾਣਾ ਚਾਹੀਦਾ ਸੀ। ਉਹ ਆਪਣੇ ਫਰਜ਼ ਤੋਂ ਫੇਲ੍ਹ ਹੋਈ। ਅਖੀਰ ਗ਼ੈਰ ਪੰਜਾਬੀ ਹਸਤੀਆਂ ਜਿਵੇਂ ਸਾਮਰਾਜ, ਕਾਂਗਰਸ ਪਾਰਟੀ ਜਾਂ ਵਿਅਕਤੀ ਜਿਵੇਂ ਗਾਂਧੀ, ਨਹਿਰੂ ਜਾਂ ਜਿਨਾਹ, ਜਿੰਨਾ ਮਰਜ਼ੀ ਕਹੋ ਕਿ ਇਨ੍ਹਾਂ ਵਿਚ ਤਾਕਤ, ਸ਼ੁਹਰਤ ਤੇ ਪ੍ਰਭਾਵ ਸੀ, ਪੰਜਾਬ ਸਮੱਸਿਆ ਦਾ ਹੱਲ ਇਨ੍ਹਾਂ ਦੇ ਹੱਥ ਵਸ ਰਿਹਾ ਹੀ ਨਹੀਂ। ਪੰਜਾਬ ਦਾ ਮਸਲਾ ਹੱਲ ਕਰਨ ਲਈ ਪੰਜਾਬੀਆਂ ਨੂੰ ਅਗੇ ਆਉਣਾ ਚਾਹੀਦਾ ਸੀ, ਅਫਸੋਸ ਪੰਜਾਬ ਲਹੂ-ਲੁਹਾਣ ਹੋਣ ਲਈ ਤਿਆਰ ਹੋ ਗਿਆ।

ਪੰਜਾਬੀਆਂ ਦੇ ਗੁਣ- ਹਕੂਮਤ ਨਾਲ ਸਿਧੀ ਟੱਕਰ ਲੈਣ ਤੋਂ ਪਰਹੇਜ਼, ਹਵਾ ਦਾ ਰੁਖ ਦੇਖਣਾ, ਜੇਤੂ ਨਾਲ ਸਾਂਝ ਪਾਉਣੀ, ਸਵੈ ਰੱਖਿਆ, ਘਿਰਿਆਂ ਹੋਇਆਂ ਨੂੰ ਕੱਢਣਾ, ਮੌਜੂਦ ਸਨ ਪਰ ਚਾਲੀਵਿਆਂ ਵਿਚ ਅਕਲ ਨਾਲੋਂ ਭਾਵਨਾਵਾਂ ਅਗੇ ਲੰਘ ਗਈਆਂ। ਇਸ ਖਤਰਨਾਕ ਦੌਰ ਵਿੱਚ ਬੁਰਛਾਗਰਦੀ ਵਿਰੁੱਧ ਪੰਜਾਬ ਵਿਚ ਬਲਵਾਨ ਲੋਕਲ ਲੀਡਰਸ਼ਿਪ ਚਾਹੀਦੀ ਸੀ ਜੋ ਦਿੱਸੀ ਨਹੀਂ।

× × ×

27 ਸਤੰਬਰ 1947 ਨੂੰ ਲੰਡਨ ਵਿਚ ਇਕ ਭਾਸ਼ਣ ਦੌਰਾਨ ਵਿੰਸਟਨ ਚਰਚਿਲ ਨੇ ਕਿਹਾ- ਭਾਰਤ ਵਿਚ ਇਸ ਵਕਤ ਜਿਹੜਾ ਖਤਰਨਾਕ ਕਤਲਿਆਮ ਹੋ ਰਿਹਾ ਹੈ, ਮੇਰੇ ਲਈ ਹੈਰਾਨੀਜਨਕ ਨਹੀਂ। ਅਜੇ ਦੇਰ ਤੱਕ ਇਹ ਛੁਰੇਬਾਜ਼ੀ ਜਾਰੀ ਰਹੇਗੀ ਜਦੋਂ ਤੱਕ ਵਸੋਂ ਦਾ ਪੂਰਾ ਤਬਾਦਲਾ ਨਹੀਂ ਹੋ ਜਾਂਦਾ।[3] ਪਰ ਚਰਚਿਲ ਦਾ ਕਥਨ ਪੂਰਾ ਸਹੀ ਨਹੀਂ ਸੀ। ਪੂਰਬੀ ਪੰਜਾਬ ਦਾ ਹਿੰਦੂ ਸਿੱਖ ਤੇ ਪੱਛਮੀ ਪੰਜਾਬ ਦਾ ਮੁਸਲਮਾਨ ਰੁਕ ਗਿਆ, ਟੁੱਟੀਆਂ ਗੰਢਾਂ ਜੋੜਨ ਲੱਗਾ।

30 ਜਨਵਰੀ 1948 ਨੂੰ ਅੱਤਵਾਦੀ ਹਿੰਦੂਆਂ ਨੇ ਨਵੀਂ ਦਿੱਲੀ ਵਿਚ ਗਾਂਧੀ ਕਤਲ ਕਰ ਦਿੱਤਾ। ਲਾਹੌਰ ਦੇ ਬਹੁਤ ਘਰਾਂ ਦੇ ਚੁਲ੍ਹੇ ਨਹੀਂ ਬਲੇ ਸਨ। ਮੀਆਂ ਇਫਤਿਖਾਰੁੱਦੀਨ ਨੇ ਕਿਹਾ- ਸਾਡੇ ਵਿਚੋਂ ਜਿਸ ਕਿਸੇ ਨੇ ਕਦੀ ਮਾਸੂਮ ਬੰਦਿਆਂ, ਔਰਤਾਂ ਅਤੇ ਬੱਚਿਆਂ ਵਿਰੁੱਧ ਹੱਥ ਚੁਕਿਆ ਜਾਂ ਪਿਛਲੇ ਮਹੀਨਿਆਂ ਵਿਚ ਕਾਤਲਾਂ ਨਾਲ ਹਮਦਰਦੀ ਦਿਖਾਈ, ਉਹ ਸਾਰੇ ਮਹਾਤਮਾ ਗਾਂਧੀ ਦੇ ਇਸ ਕਤਲ ਵਿਚ ਹਿਸੇਦਾਰ ਹਨ।

1947 ਦੇ ਸਦਮੇ ਪਿਛੋਂ ਕਵੀਆਂ, ਲੇਖਕਾਂ, ਕਲਾਕਾਰਾਂ ਨੇ ਇਲਾਜ ਕਰਨ ਲਈ ਵਸੀਲੇ ਲੱਭਣੇ ਸ਼ੁਰੂ ਕੀਤੇ। ਇਕ ਕਵਿਤਾ ਜਿਹੜੀ ਬਾਰ ਬਾਰ ਪੜ੍ਹੀ ਗਈ, 1948 ਵਿਚ ਡੇਹਰਾਦੂਨ ਤੋਂ ਦਿੱਲੀ ਤੱਕ ਸਫਰ ਦੌਰਾਨ, ਗੁਜਰਾਂਵਾਲੇ ਜੰਮੀ 29 ਸਾਲਾ ਸਿਖ ਔਰਤ ਅੰਮ੍ਰਿਤਾ ਪ੍ਰੀਤਮ (1919-2005) ਨੇ ਲਿਖੀ। ਪੰਜਾਬੀ ਜ਼ੁਬਾਨ ਵਿਚ ਵਾਰਿਸ ਸ਼ਾਹ ਨੂੰ ਮੁਖਾਤਕ ਕਰਕੇ ਕਵਿਤਰੀ ਆਖਦੀ ਹੈ :

ਅੱਜ ਆਖਾਂ ਵਾਰਿਸ ਸ਼ਾਹ ਨੂੰ ਕਿਤੋਂ ਕਬਰਾਂ ਵਿਚੋਂ ਬੋਲ।
ਤੇ ਅਜ ਕਿਤਾਬੇ ਇਸ਼ਕ ਦਾ ਕੋਈ ਅਗਲਾ ਵਰਕਾ ਫੋਲ।
ਇਕ ਰੋਈ ਸੀ ਧੀ ਪੰਜਾਬ ਦੀ ਤੂੰ ਲਿਖ ਲਿਖ ਮਾਰੇ ਵੈਣ।
ਅੱਜ ਲੱਖਾਂ ਧੀਆਂ ਰੋਂਦੀਆਂ ਤੈਨੂੰ ਵਾਰਿਸ ਸ਼ਾਹ ਨੂੰ ਕਹਿਣ।
ਵੇ ਦਰਦਮੰਦਾਂ ਦਿਆ ਦਰਦੀਆਂ, ਉਠ ਤੱਕ ਆਪਣਾ ਪੰਜਾਬ।
ਜਿਥੇ ਬੇਲੇ ਲਾਸ਼ਾਂ ਵਿਛੀਆਂ ਤੇ ਲਹੂ ਦੀ ਭਰੀ ਚਨਾਬ।

ਰੇਲ ਗੱਡੀ ਪੰਜਾਬ ਸਦਮੇ ਦਾ ਚਿੰਨ੍ਹ ਬਣ ਗਈ ਸੀ, ਅੰਮ੍ਰਿਤਾ ਪ੍ਰੀਤਮ ਨੂੰ ਗੱਡੀ ਵਿਚ ਸਫਰ ਕਰਦਿਆਂ ਵਢਟੁੱਕ ਦਾ ਅਹਿਸਾਸ ਹੋਇਆ, ਦੁਖਦਾਈ ਭਾਵ ਉਤਰਦੇ ਗਏ, ਟੁਕੜਾ ਟੁਕੜਾ ਸ਼ਬਦ ਜੁੜਦੇ ਗਏ।

14-15 ਅਗਸਤ 1947 ਦੀ ਰਾਤ ਨੂੰ ਫੈਜ਼ ਅਹਿਮਦ ਫੈਜ਼ (1911-1984) ਨੇ ਉਰਦੂ ਨਜ਼ਮ **ਦਾਗਦਾਗ ਉਜਾਲਾ** ਲਿਖੀ ਸੀ :

ਯੇ ਦਾਗ਼ ਦਾਗ਼ ਉਜਾਲਾ ਯੇ ਸ਼ਬਗੁਜ਼ੀਦਾ ਸਹਰ
ਹਮੇ ਇੰਤਜ਼ਾਰ ਥਾ ਜਿਸਕਾ ਯੇ ਵੁ ਸਹਰ ਤੋ ਨਹੀਂ।
ਯੇ ਵੁ ਸਹਰ ਤੋ ਨਹੀਂ ਕਿ ਜਿਸਕੀ ਆਰਜ਼ੂ ਲੇਕਰ,
ਚਲੇ ਥੇ ਯਾਰ ਕਿ ਮਿਲ ਜਾਏਗੀ ਕਹੀਂ ਨ ਕਹੀਂ।

ਇਨ੍ਹਾਂ ਸਤਰਾਂ ਵਿਚ ਦੁੱਖ, ਸੱਟ, ਨਿਰਾਸਤਾ ਦਾ ਆਲਮ ਹੈ ਕਿ ਸਾਡਾ ਸਫਰ ਜਿਸ ਮੁਕਾਮ ਉਪਰ ਮੁੱਕਾ, ਉਥੇ ਤਾਂ ਅਸੀਂ ਜਾਣਾ ਹੀ ਨਹੀਂ ਸੀ।

ਸਿਆਲਕੋਟ, ਜੱਟ ਪਰਿਵਾਰ ਵਿਚ ਜੰਮਿਆਂ, ਪ੍ਰਤੀਬਧ ਕਮਿਊਨਿਸਟ ਹੋਣ ਤੋਂ ਪਹਿਲਾਂ ਦੂਜੀ ਸੰਸਾਰ ਜੰਗ ਵਿਚ ਅਫਸਰ, ਫੈਜ਼ ਹਿੰਦੁਸਤਾਨ ਅਤੇ ਪਾਕਿਸਤਾਨ ਦੋਹਾਂ ਦੇਸਾਂ ਵਿਚ ਵੱਡੀ ਪੱਧਰ ਤੇ ਪੜ੍ਹਿਆ ਅਤੇ ਗਾਇਆ ਜਾਂਦਾ ਹੈ।

ਉਮਰ ਦੇ ਚਾਲੀਵਿਆਂ ਵਿਚ, ਮਰਨ ਤੋਂ ਥੋੜਾ ਸਮਾਂ ਪਹਿਲਾਂ 1955 ਵਿਚ ਸਾਅਦਤ ਹਸਨ ਮੰਟੋ (1912-55) ਨੇ **ਟੋਬਾ ਟੇਕ ਸਿੰਘ** ਕਹਾਣੀ ਲਿਖੀ। ਇਹ ਹਿਰਦੇਵੇਧਕ ਕਹਾਣੀ 1947 ਦੀ ਬੇਦਲੀਲ ਹਿੰਸਾ ਦਾ ਤਰਜਮਾ ਕਰਦੀ ਹੈ। **ਟੋਬਾ ਟੇਕ ਸਿੰਘ** ਸੰਸਾਰ ਦੇ ਕਈ ਹਿਸਿਆਂ ਵਿਚ ਕਲਾਸਿਕ ਟੈਕਸਟ ਵਜੋਂ ਪੜ੍ਹੀ ਪੜ੍ਹਾਈ ਜਾਂਦੀ ਹੈ। ਕਸ਼ਮੀਰੀ ਮੁਸਲਮਾਨ ਦੇ ਘਰ ਲੁਧਿਆਣੇ ਜੰਮਿਆਂ ਮੰਟੋ ਬੰਬੇ ਫਿਲਮਾਂ ਦਾ ਸਕ੍ਰਿਪਟ ਰਾਈਟਰ ਸੀ, 1948 ਵਿਚ ਪਾਕਿਸਤਾਨ ਚਲਾ ਗਿਆ ਜਿਥੇ 1955 ਵਿਚ ਮੌਤ ਹੋਈ।

1955 ਵਿਚ ਖੁਸ਼ਵੰਤ ਸਿੰਘ ਨੇ ਅੰਗਰੇਜ਼ੀ ਕਲਾਸਿਕ **Train to Pakistan** ਨਾਵਲ ਦੀ ਰਚਨਾ ਕੀਤੀ, 2012 ਵਿਚ 97 ਸਾਲ ਦਾ ਖੁਸ਼ਵੰਤ ਸਿੰਘ ਦਹਾਕਿਆਂ ਤੋਂ ਨਵੀਂ ਦਿੱਲੀ ਰਹਿ ਰਿਹਾ ਹੈ। ਪੱਛਮੀ ਪੰਜਾਬ ਦੇ ਸ਼ਾਹਕੋਟ ਜ਼ਿਲੇ ਵਿਚ ਜੰਮਿਆ ਖੁਸ਼ਵੰਤ ਸਿੰਘ ਜੂਨ 1947 ਤੱਕ ਲਾਹੌਰ ਰਹਿੰਦਾ ਰਿਹਾ। **Train to Pakistan** ਪੂਰਬੀ ਪੰਜਾਬ ਦੇ ਇਕ ਪਿੰਡ ਉਪਰ ਆਧਾਰਿਤ ਹੈ ਜਿਥੇ ਸਿੱਖ ਤੇ ਮੁਸਲਮਾਨ ਕਿਸਾਨ ਆਰਾਮ ਨਾਲ ਰਹਿ ਰਹੇ, ਅਚਾਨਕ ਜ਼ਹਿਰੀਲੀ ਹਵਾ ਦਾ ਸ਼ਿਕਾਰ ਹੋ ਜਾਂਦੇ

ਹਨ। ਤਬਾਹੀ ਵੱਲ ਵਧਦੇ ਪਾਤਰ ਅਤੇ ਘਟਨਾਵਾਂ ਸੱਚੀਆਂ ਲਗਦੀਆਂ ਹਨ।

ਉਪਰ ਦਰਜ ਲਿਖਤਾਂ ਅਤੇ ਇਨ੍ਹਾਂ ਵਰਗੀਆਂ ਕਈ ਹੋਰ ਇਸ ਕਰਕੇ ਹਰਮਨ ਪਿਆਰੀਆਂ ਹੋਈਆਂ ਕਿਉਂਕਿ ਇਹ ਸਾਨੂੰ ਸਿੱਖ ਹਿੰਦੂ ਜਾਂ ਮੁਸਲਮਾਨ ਹੋਣ ਦੀ ਥਾਂ ਇਨਸਾਨ ਬਣਨਾ ਸਿਖਾਉਂਦੀਆਂ, ਇਨਸਾਨੀ ਦਰਦ ਦੀ ਬਾਤ ਪਾਉਂਦੀਆਂ ਹਨ।

ਕੁਝ ਪੰਜਾਬੀ ਜਿਹੜੇ 1947 ਵਿਚ ਬਾਰਡਰ ਪਾਰ ਕਰ ਗਏ ਸਨ, ਫਿਰ ਦੋ ਤਿੰਨ ਸਾਲ ਬਾਦ ਉਧਰ ਆਪਣਾ ਘਰ ਘਾਟ ਦੇਖਣ, ਗਵਾਂਢੀਆਂ ਨੂੰ ਮਿਲਣ ਗਏ, ਆਪਣਾ ਪਿੰਡ ਜਾਂ ਸ਼ਹਿਰ ਦੇਖਣ ਗਏ, ਡਾਕ ਰਾਹੀਂ ਖਤ ਲਿਖਕੇ ਆਪਣੀ ਖਬਰਸਾਰ ਦਿੰਦੇ ਲੈਂਦੇ, ਲਿਖਦੇ ਕਿ ਯਾਦ ਆਉਂਦੇ ਰਹਿੰਦੇ ਹੋ।

1955, ਜਦੋਂ ਪਾਕਿਸਤਾਨ ਨੇ ਐਲਾਨ ਕੀਤਾ ਕਿ ਲਾਹੌਰ ਕ੍ਰਿਕਟ ਮੈਚ ਦੇਖਣ ਲਈ ਜਿਹੜੇ ਬੰਦੇ ਪੂਰਬੀ ਪੰਜਾਬ ਵਿਚੋਂ ਆਉਣਾ ਚਾਹੁਣ ਉਨ੍ਹਾਂ ਦਾ ਸਵਾਗਤ ਹੈ, ਹਜ਼ਾਰਾਂ ਹਿੰਦੂ ਸਿੱਖ ਗਏ। ਇਹ ਦੱਸਣਾ ਮੁਸ਼ਕਿਲ ਹੈ ਕਿ ਇਧਰੋਂ ਉਧਰ ਗਏ ਮਹਿਮਾਨਾਂ ਦੇ ਦਿਲ ਵੱਧ ਦ੍ਰਵ ਗਏ ਕਿ ਉਧਰਲੇ ਮੇਜ਼ਬਾਨਾਂ ਦੇ। ਸ਼ਾਮ ਨੂੰ ਭਾਰਤੀ ਪੰਜਾਬੀਆਂ ਵਾਸਤੇ ਮੁਸ਼ਾਇਰੇ ਵਿਚ ਲੋਕ ਕਵੀ ਉਸਤਾਦ ਦਾਮਨ ਨੇ ਕਵਿਤਾ ਪੜ੍ਹੀ :

ਲਾਲੀ ਅੱਖੀਆਂ ਦੀ ਪਈ ਦਸਦੀ ਏ
ਰੋਏ ਤੁਸੀਂ ਵੀ ਹੋ ਰੋਏ ਅਸੀਂ ਵੀ ਹਾਂ।[5]

ਇਹ ਕਵਿਤਾ ਸੁਣਦਿਆਂ ਬਹੁਤੇ ਪੰਜਾਬੀ ਰੋਏ।[6]

ਪਰ ਹਿੰਦੁਸਤਾਨ-ਪਾਕਿਸਤਾਨ ਦੇ ਸਿਆਸੀ ਸੰਬੰਧ ਪੱਕੀ ਤਰ੍ਹਾਂ ਤਾਂ ਕੀ ਸੁਧਰਨੇ ਸਨ, ਆਰਜ਼ੀ ਤੌਰ ਤੇ ਵੀ ਠੀਕ ਨਹੀਂ ਹੋਏ। ਇਲਜ਼ਾਮਤ੍ਰਾਸ਼ੀ ਅਤੇ ਤਣਾਉ ਵਧਿਆ। ਕਦੀ ਕਸ਼ਮੀਰ ਕਰਕੇ, ਕਦੀ ਸਿੱਧਮ ਸਿੱਧਾ ਬਾਰਡਰਾਂ ਤੇ ਹੱਲਾ ਹੋ ਜਾਂਦਾ। ਸਾਲ 1947-48 ਦੀ ਟੱਕਰ ਜੰਮੂ ਕਸ਼ਮੀਰ ਕਰਕੇ ਹੋਈ ਤੇ ਉਸ ਇਲਾਕੇ ਤੱਕ ਸੀਮਤ ਰਹੀ ਪਰ 1965, ਫਿਰ 1971 ਦੀਆਂ ਜੰਗਾਂ ਦਾ ਤਾਂ ਜੰਮੂ-ਕਸ਼ਮੀਰ ਨਾਲ ਕੋਈ ਤਅਲੁਕ ਨਹੀਂ ਸੀ।

ਸ਼ੁਕਰ ਹੈ ਕਿ 1965 ਅਤੇ 1971 ਦੀਆਂ ਜੰਗਾਂ ਲਮਕੀਆਂ ਨਹੀਂ ਪਰ ਲਗਭਗ 90,000 ਪਾਕਿਸਤਾਨੀ ਜੰਗੀ ਸਿਪਾਹੀ ਭਾਰਤੀ ਫੌਜ ਦੇ ਕਬਜ਼ੇ ਵਿਚ ਸੱਤ ਮਹੀਨੇ ਰਹੇ ਜੋ ਤਕਰੀਬਨ ਸਾਰੇ ਪੰਜਾਬੀ ਸਨ। ਆਖਰ ਰੇੜਕਾ ਮੁੱਕਾ ਤੇ ਰਿਹਾਅ ਕਰ ਦਿੱਤੇ। ਸ਼ੱਕ ਅਤੇ ਜ਼ਬਰਦਸਤੀ ਕਰਨੀ ਦੋਹਾਂ ਦੇਸ਼ਾਂ ਦਾ ਕੌਮੀ ਵਰਤਾਰਾ ਬਣ ਗਿਆ, ਲੋਕਾਂ ਦਾ ਆਪਸ ਵਿਚ ਮੇਲ ਜੋਲ ਰੋਕਣ ਲਈ ਹਰ ਹਰਬਾ ਵਰਤਿਆ। ਬਹੁਤ ਥੋੜੇ ਜਿਹੇ ਮੌਕਿਆਂ ਨੂੰ ਛੱਡ ਕੇ ਉਨ੍ਹਾਂ ਲੋਕਾਂ ਵਾਸਤੇ ਬੂਹੇ ਬੰਦ ਕਰ ਲਏ ਜਿਹੜੇ ਆਪਣੇ ਪੁਰਾਣੇ ਘਰ ਦੇਖਣਾ ਚਾਹੁੰਦੇ ਸਨ, ਗਵਾਂਢੀਆਂ ਨੂੰ ਮਿਲਣਾ ਚਾਹੁੰਦੇ ਸਨ, ਆਪਣੇ ਮਾਪਿਆਂ, ਬੱਚਿਆਂ ਜਾਂ ਰਿਸ਼ਤੇਦਾਰਾਂ ਦੀ ਕਬਰ ਦੇਖਣਾ ਚਾਹੁੰਦੇ ਸਨ।

× × ×

ਪੱਛਮੀ ਪੰਜਾਬ ਵਿਚ 1947 ਦੀ ਮਮਦੋਟ ਵਜ਼ਾਰਤ ਵਿਚ ਇਫਤਿਖਾਰੁੱਦੀਨ,

ਦੌਲਤਾਨਾ ਅਤੇ ਸ਼ੌਕਤ ਹਯਾਤ ਮੰਤਰੀ ਸਨ। ਖਿਜ਼ਰ ਨੂੰ ਨਵਾਂ ਪਾਕਿਸਤਾਨ ਰਾਸ ਨਾ ਆਇਆ। ਪਹਿਲਾਂ ਆਪਣੇ ਬੇਟੇ ਕੋਲ ਇੰਗਲੈਂਡ ਰਹਿੰਦਾ ਰਿਹਾ ਫਿਰ ਅਮਰੀਕਾ ਵਿਚ। ਦੂਰ ਦੇਸਾਂ ਵਿਚ ਬੈਠਾ ਉਹ ਪੁਰਾਣਾ ਪੰਜਾਬ ਲੱਭਦਾ ਰਹਿੰਦਾ। ਉਸ ਦੀ ਮੌਤ 1975 ਕੈਲੀਫੋਰਨੀਆ ਵਿਚ ਹੋਈ ਤੇ ਕਾਲੜਾ ਪਿੰਡ ਵਿਚ ਦਫਨ ਕੀਤਾ।

ਪੂਰਬੀ ਪੰਜਾਬ ਦਾ ਮੰਤਰਾਲਾ ਗੋਪੀ ਚੰਦ ਭਾਰਗਵ ਦੀ ਲੀਡਰਸ਼ਿਪ ਅਧੀਨ ਬਣਿਆ, ਵਕਤੀ ਤੌਰ ਤੇ ਸ਼ਿਮਲੇ ਤੈਨਾਤ, ਭੀਮ ਸੈਨ ਸੱਚਰ ਅਤੇ ਸਵਰਨ ਸਿੰਘ ਵਜ਼ੀਰ। ਆਜ਼ਾਦੀ ਪਿਛੋਂ ਪੂਰਬੀ ਪੰਜਾਬ ਦਾ ਆਕਾਰ ਵਧ ਗਿਆ ਕਿਉਂਕਿ ਰਿਆਸਤਾਂ ਮਿਲਾ ਦਿੱਤੀਆਂ ਗਈਆਂ। ਪਰ ਸੱਠਵਿਆਂ ਵਿਚ ਪੂਰਬੀ ਪੰਜਾਬ ਫਿਰ ਵੰਡਿਆ ਗਿਆ, ਪੰਜਾਬ, ਹਰਿਆਣਾ ਤੇ ਹਿਮਾਚਲ। ਨਵਾਂ ਉਸਾਰਿਆ ਸ਼ਹਿਰ ਚੰਡੀਗੜ੍ਹ ਪੰਜਾਬ ਤੇ ਹਰਿਆਣਾ ਦੀ ਸਾਂਝੀ ਰਾਜਧਾਨੀ ਬਣਿਆ, ਹਿਮਾਚਲ ਦੀ ਰਾਜਧਾਨੀ ਸ਼ਿਮਲਾ ਹੋ ਗਈ। ਹਰਿਆਣਾ ਅਤੇ ਹਿਮਾਚਲ ਵਿਚ ਹਿੰਦੂ ਬਹੁਗਿਣਤੀ ਵਸੋਂ ਹਿੰਦੀ ਦੀਆਂ ਉਪਭਾਸ਼ਾਵਾਂ ਬੋਲਦੀ ਹੈ।

ਇਕ ਨੁਕਤੇ ਤੋਂ ਪੰਜਾਬ ਦੀ ਤਿੰਨ ਹਿਸਿਆਂ ਵਿਚ ਵੰਡ ਭਾਸ਼ਾ ਨੂੰ ਆਧਾਰ ਬਣਾ ਕੇ ਕੀਤੀ ਗਈ ਜਿਸ ਦੀ ਸੰਵਿਧਾਨ ਵਿਚ ਵਿਵਸਥਾ ਹੈ ਕਿ ਹਰੇਕ ਸੂਬੇ ਦੀ ਹੱਦਬੰਦੀ ਬੋਲੀ ਆਧਾਰਿਤ ਹੋਵੇਗੀ। ਵਰਤਮਾਨ ਪੰਜਾਬ ਪੰਜਾਬੀ ਬੋਲਦਾ ਪ੍ਰਾਂਤ ਤਾਂ ਬਣਿਆ ਹੀ, ਇਹ ਸਿਖ ਬਹੁਗਿਣਤੀ ਵਸੋਂ ਵਾਲਾ ਸੂਬਾ ਵੀ ਬਣ ਗਿਆ।

ਭਾਰਤ ਦਾ ਨਵਾਂ ਤੇ ਛੋਟਾ ਪੰਜਾਬ, ਪੁਰਾਣੇ 1947 ਤੋਂ ਪਹਿਲਾਂ ਅਣਵੰਡੇ ਪੰਜਾਬ ਦਾ ਸੱਤਵਾਂ ਹਿੱਸਾ ਹੈ। ਪਹਾੜੀ ਇਲਾਕੇ ਵੱਖ ਕਰ ਦੇਈਏ ਤਾਂ ਇਹ ਅੰਗਰੇਜ਼ ਦੀ ਜਲੰਧਰ ਡਿਵੀਜ਼ਨ ਹੈ ਬਸ। ਅੰਮ੍ਰਿਤਸਰ ਗੁਰਦਾਸਪੁਰ, ਲਾਹੌਰ ਡਿਵੀਜ਼ਨ ਵਿਚ ਸਨ, ਪਟਿਆਲਾ ਤੇ ਰਿਆਸਤਾਂ ਇਸ ਵਿਚ ਰਲ ਗਈਆਂ। ਅੰਗਰੇਜ਼ਾਂ ਦੇ ਪੂਰਬੀ ਪੰਜਾਬ ਦੀਆਂ ਪਹਾੜੀਆਂ ਤੇ ਜਲੰਧਰ ਡਿਵੀਜ਼ਨ ਵਿਚ ਪੈਂਦਾ ਉਦੋਂ ਦਾ ਪਹਾੜੀ ਇਲਾਕਾ ਮਿਲਾ ਕੇ ਹਿਮਾਚਲ ਬਣਾ ਦਿੱਤਾ। ਮੌਜੂਦਾ ਹਰਿਆਣਾ ਅੰਗਰੇਜ਼ ਰਾਜ ਦੀ ਪੂਰੀ ਅੰਬਾਲਾ ਡਿਵੀਜ਼ਨ ਹੈ।

ਭਾਰਤ ਵਿਚ ਪ੍ਰੋਵਿੰਸਾਂ ਨੂੰ ਸਟੇਟਸ ਕਿਹਾ ਜਾਣ ਲੱਗਾ ਪਰ ਪਾਕਿਸਤਾਨ ਵਿਚ ਅਜੇ ਵੀ ਪ੍ਰੋਵਿੰਸ ਹੀ ਕਹਿੰਦੇ ਹਨ। ਪੰਜਾਬ ਪ੍ਰੋਵਿੰਸ ਦੀ ਆਬਾਦੀ ਸਭ ਤੋਂ ਵੱਧ ਹੈ। ਸਰਾਇਕੀ ਬੋਲੀ ਬੋਲਦੇ ਲੋਕਾਂ ਦੀ ਦੇਰ ਤੋਂ ਮੰਗ ਉਠਦੀ ਆ ਰਹੀ ਹੈ ਕਿ ਸਰਾਇਕ ਪ੍ਰੋਵਿੰਸ ਪੰਜਾਬ ਤੋਂ ਵੱਖ ਕਰੋ। ਮੁਲਤਾਨ ਰਾਜਧਾਨੀ ਥਾਪ ਕੇ ਜੇ ਸਰਾਇਕ ਪ੍ਰੋਵਿੰਸ ਬਣਾ ਦਿਤੀ ਤਾਂ ਪੱਛਮੀ ਪੰਜਾਬ ਦੇ ਵੀ ਟੁਕੜੇ ਹੋ ਜਾਣਗੇ। ਉਨ੍ਹਾਂ ਦੀ ਦਲੀਲ ਵਿਚ ਵਜ਼ਨ ਹੈ ਜਦੋਂ ਉਹ ਕਹਿੰਦੇ ਹਨ ਕਿ ਸਰਾਇਕੀ ਪੰਜਾਬੀ ਦੀ ਕੋਈ ਉਪਭਾਸ਼ਾ ਨਹੀਂ, ਵੱਖਰੀ ਬੋਲੀ ਹੈ। ਦੇਖਦੇ ਹਾਂ ਲਹਿਰ ਕਦੋਂ ਜ਼ੋਰ ਫੜਦੀ ਹੈ।

ਉਨੀ ਸੌ ਪੰਜਾਹਵਿਆਂ ਵਿਚ ਮਮਦੋਟ ਪੰਜਾਬ ਦਾ ਮੁੱਖ ਮੰਤਰੀ ਰਿਹਾ ਤੇ ਉਸ ਪਿਛੋਂ, ਦੌਲਤਾਨਾ, ਉਪਰੰਤ ਨੂਨ ਮੁੱਖ ਮੰਤਰੀ ਰਹੇ। ਨੂਨ 1958 ਵਿਚ ਕੁਝ ਮਹੀਨਿਆਂ ਲਈ ਪ੍ਰਧਾਨ ਮੰਤਰੀ ਵੀ ਰਿਹਾ। ਡਾ. ਖਾਨ ਸਾਹਿਬ 1955 ਤੋਂ ਆਪਣੇ ਕਤਲ ਹੋਣ ਤੱਕ 1957 ਵਿੱਚ ਮੁੱਖ ਮੰਤਰੀ ਰਿਹਾ। ਖਾਨ ਪੁਰਾਣਾ ਕਾਂਗਰਸੀਆਂ

ਸੀ ਤੇ ਫਰੰਟੀਅਰ ਪ੍ਰੋਵਿੰਸ ਦਾ ਅੰਗਰੇਜ਼ਾਂ ਵੇਲੇ ਪ੍ਰਧਾਨ ਮੰਤਰੀ ਰਿਹਾ। ਪੰਜਾਬ ਨੂੰ ਇਹ ਇਕ ਯੂਨਿਟ ਵਜੋਂ ਮੰਨਕੇ ਲਾਹੌਰ ਤੋਂ ਸਰਕਾਰ ਚਲਾਉਂਦਾ ਸੀ ਪਰ 1969 ਵਿਚ ਪੁਰਾਣੇ ਇਲਾਕੇ ਫਿਰ ਇਸ ਵਿਚ ਮਿਲਾ ਦਿੱਤੇ।

ਪਾਕਿਸਤਾਨੀ ਪੰਜਾਬ ਦੇ ਜਾਣੇ ਪਛਾਣੇ ਚਿਹਰਿਆਂ ਵਿਚ 1980 ਦੇ ਅਖੀਰ ਦਾ ਨਵਾਜ਼ ਸ਼ਰੀਫ ਹੈ। ਉਦਯੋਗਪਤੀ ਸਿਆਸਤਦਾਨ ਸ਼ਰੀਫ 2013 ਦੀ ਨੈਸ਼ਨਲ ਅਸੈਂਬਲੀ ਚੋਣ ਜਿਤਣ ਤੋਂ ਪਹਿਲੋਂ ਦੋ ਵਾਰ ਪਾਕਿਸਤਾਨ ਦਾ ਪ੍ਰਧਾਨ ਮੰਤਰੀ ਰਹਿ ਚੁਕਾ ਹੈ। ਉਸਦੇ ਭਰਾ ਸ਼ਾਹਬਾਜ਼ ਸ਼ਰੀਫ ਨੇ ਪੰਜਾਬ ਦਾ ਮੁੱਖ ਮੰਤਰੀ ਬਣ ਜਾਣਾ ਹੈ। ਸ਼ਰੀਫ ਭਰਾਵਾਂ ਦਾ ਪਿਛੋਕੜ ਅੰਮ੍ਰਿਤਸਰ ਅਤੇ ਕਸ਼ਮੀਰ ਦਾ ਹੈ।

ਨਵਾਜ਼ ਸ਼ਰੀਫ ਦੀ ਦੂਜੀ ਵਾਰ ਅਉਧ ਮੁਕਣ ਪਿਛੋਂ 1999 ਵਿਚ ਪ੍ਰਵੇਜ ਮੁਸ਼ੱਰਫ ਨੇ ਸੱਤਾ ਸੰਭਾਲ ਕੇ ਸ਼ਰੀਫ ਭਰਾਵਾਂ ਨੂੰ ਦੇਸ ਨਿਕਾਲਾ ਦੇ ਦਿੱਤਾ। ਸ਼ਰੀਫ ਦੇ ਪਾਕਿਸਤਾਨ ਵਿਚ ਰਹਿੰਦੇ ਵਰਕਰਾਂ ਨੇ ਪਾਕਿਸਤਾਨ ਮੁਸਲਿਮ ਲੀਗ ਦੀ ਥਾਂ ਪਾਕਿਸਤਾਨ ਮੁਸਲਿਮ ਲੀਗ-ਕਿਊ ਨਵੀਂ ਪਾਰਟੀ ਬਣਾ ਲਈ ਜਿਸਨੇ ਜਨਰਲ ਮੁਸ਼ਰਫ ਦੀ ਹਮਾਇਤ ਕਰ ਦਿੱਤੀ, 2008 ਵਿਚ ਜਦੋਂ ਮੁੜ ਲੋਕਤੰਤਰ ਪਰਤਿਆ ਤਾਂ ਪਾਕਿਸਤਾਨ ਪੀਪਲਜ਼ ਪਾਰਟੀ ਜਿੱਤ ਗਈ। ਇਹ ਪਾਰਟੀ ਜ਼ੁਲਫਕਾਰ ਅਲੀ ਭੁੱਟੋ ਤੇ ਉਸਦੀ ਧੀ ਬੇਨਜ਼ੀਰ ਦੀ ਸੀ। ਸਾਲ 2013 ਵਿਚ ਹੋਣੀਆਂ ਚੋਣਾਂ ਵਿਚ PML-Q ਬੁਰੀ ਤਰ੍ਹਾਂ ਹਾਰੀ।

ਲਾਹੌਰ ਵਸਿਆ ਸਾਬਕ ਕ੍ਰਿਕਟ ਖਿਡਾਰੀ ਇਮਰਾਨ ਖਾਨ ਪਾਕਿਸਤਾਨੀ ਪੰਜਾਬੀਆਂ ਵਿਚ ਨਵਾਂ ਤੇ ਚਰਚਿਤ ਨਾਮ ਹੈ। ਉਸਦੀ ਪਾਰਟੀ ਪਾਕਿਸਤਾਨ ਤਹਿਰੀਕ-ਇ-ਇਨਸਾਫ (PTI) ਦੀ 2013 ਵਿਚ KPK (ਖੈਬਰ ਪਖਤੂਨਖਵਾ) ਪ੍ਰਾਂਤ ਵਿਚ ਕਾਰਗੁਜ਼ਾਰੀ ਚੰਗੀ ਰਹੀ ਪਰ ਪੰਜਾਬ ਜਾਂ ਪੂਰੇ ਪਾਕਿਸਤਾਨ ਵਿਚ ਉਹ ਪਛੜ ਗਿਆ।

ਭਾਰਤੀ ਪੰਜਾਬ ਵਿਚ ਗੋਪੀ ਚੰਦ ਭਾਰਗਵ ਤੇ ਭੀਮ ਸੈਨ ਸੱਚਰ ਜਿਹੜੇ ਵਾਰੋ ਵਾਰ ਮੁੱਖ ਮੰਤਰੀ ਦੀ ਕੁਰਸੀ ਸੰਭਾਲਦੇ ਰਹੇ ਦੋਵੇਂ ਪੱਛਮੀ ਪੰਜਾਬ ਤੋਂ ਸਨ। ਫਿਰ ਅੰਮ੍ਰਿਤਸਰ ਜ਼ਿਲੇ ਦੇ ਅਮਰੀਕਾ ਤੋਂ ਪੜ੍ਹ ਕੇ ਆਏ ਪ੍ਰਤਾਪ ਸਿੰਘ ਕੈਰੋਂ ਨੇ 1956 ਵਿਚ ਸੱਤਾ ਸੰਭਾਲੀ ਜੋ ਅੱਠ ਸਾਲ ਤੱਕ ਚੱਲੀ। ਗੱਦੀਓਂ ਲੱਥਿਆਂ ਅਜੇ ਕੁਝ ਮਹੀਨੇ ਹੋਏ ਸਨ ਕਿ ਕਾਂਗਰਸ ਦੇ ਇਸ ਲੀਡਰ ਨੂੰ ਉਸਦੀ ਕਾਰ ਵਿਚ ਨਿਜੀ ਦੁਸ਼ਮਣੀ ਕਾਰਨ ਕਤਲ ਕਰ ਦਿੱਤਾ।

ਜਦੋਂ 1966 ਵਿਚ ਪੰਜਾਬ ਹੋਰ ਛੋਟਾ ਹੋ ਗਿਆ ਤਦ ਕਦੀ ਕਾਂਗਰਸ ਦੀ ਸਰਕਾਰ ਬਣਦੀ ਕਦੀ ਸ਼੍ਰੋਮਣੀ ਅਕਾਲੀ ਦਲ ਦੀ। ਕਦੀ ਕਦਾਈਂ ਰਾਸ਼ਟਰਪਤੀ ਰਾਜ ਵੀ ਹੋ ਜਾਂਦਾ। ਪੰਜਾਬ ਦੀ ਸਿਆਸਤ ਵਿਚ ਕਾਂਗਰਸ ਅਤੇ ਅਕਾਲੀ ਦਲ ਦੋਵਾਂ ਪਾਰਟੀਆਂ ਨੂੰ ਹਿੰਦੂ ਸਿਖਾਂ ਦਾ ਸਹਾਰਾ ਲੈਣਾ ਪੈਂਦਾ। ਸ਼੍ਰੋਮਣੀ ਅਕਾਲੀ ਦਲ ਹਿੰਦੂ ਨੈਸ਼ਨਲਿਸਟ ਭਾਰਤੀ ਜਨਤਾ ਪਾਰਟੀ ਨਾਲ ਸਾਂਝ ਭਿਆਲੀ ਪਾਉਂਦਾ ਹੈ। ਨਵੰਬਰ 1966 ਤੋਂ ਬਾਦ ਹੁਣ ਤੱਕ ਪੰਜਾਬ ਦਾ ਮੁੱਖ ਮੰਤਰੀ ਹਮੇਸ਼ਾ ਸਿੱਖ ਰਿਹਾ ਹੈ।

ਹਰਿਆਣਾ ਦੀ ਸਿਆਸਤ ਜਾਟ ਬਨਾਮ ਗੈਰ-ਜਾਟ ਚਲਦੀ ਰਹੀ ਹੈ। ਕਾਂਗਰਸ

ਵਿਚ ਜਾਟ ਗੈਰਜਾਟ ਦੋਵੇਂ ਹਨ ਤੇ ਲੋਕ ਦਲ ਜਾਟਾਂ ਦੀ ਪਾਰਟੀ ਹੈ। ਹਿਮਾਚਲ ਪ੍ਰਦੇਸ਼ ਵਿਚ ਵਸੋਂ ਘੱਟ ਹੈ ਪਰ ਪੜ੍ਹਾਈ ਲਿਖਾਈ ਦੀ ਦਰ ਅਤੇ ਉਨਤੀ ਕਰਨ ਦੇ ਮੌਕੇ ਵਧੀਕ ਹਨ। ਇਥੇ ਮੁਕਾਬਲਾ ਕਾਂਗਰਸ ਅਤੇ ਭਾਰਤੀ ਜਨਤਾ ਪਾਰਟੀ ਵਿਚਕਾਰ ਹੁੰਦਾ ਹੈ। ਦੋਵੇਂ ਪਾਰਟੀਆਂ ਸਰਕਾਰਾਂ ਬਣਾਉਂਦੀਆਂ ਆ ਰਹੀਆਂ ਹਨ।

ਦੋਵੇਂ ਪੰਜਾਬਾਂ ਨੇ ਆਰਥਿਕ ਹਾਲਤ ਸੁਧਾਰੀ ਹੈ, ਪਾਕਿਸਤਾਨ ਵਿਚ ਉਦਯੋਗ ਦਾ ਧੁਰਾ ਫੈਸਲਾਬਾਦ (ਪਹਿਲਾ ਨਾਮ ਲਾਇਲਪੁਰ) ਅਤੇ ਭਾਰਤੀ ਪੰਜਾਬ ਵਿਚ ਜਨ ਸੰਖਿਆ ਅਤੇ ਉਦਯੋਗ ਦੀ ਪ੍ਰਗਤੀ ਦਰ ਸਭ ਤੋਂ ਵਧੀਕ ਲੁਧਿਆਣੇ ਵਿਚ ਹੈ।

× × ×

1947 ਤੋਂ ਲੈਕੇ 2000 ਤੱਕ ਜੇ ਮੌਤਾਂ ਦੀ ਗਿਣਤੀ ਦਾ ਹਿਸਾਬ ਲਾਇਆ ਜਾਵੇ ਤਾਂ ਪਾਕਿਸਤਾਨੀ ਪੰਜਾਬ ਨਾਲੋਂ ਭਾਰਤੀ ਪੰਜਾਬ ਵਿਚ ਵਧੀਕ ਹਿੰਸਾ ਹੋਈ। ਇਸ ਹਿੰਸਾ ਦਾ ਸਬੰਧ ਸਿਖ ਖਾੜਕੂਵਾਦ ਅਤੇ ਇਸ ਖਾੜਕੂਵਾਦ ਨੂੰ ਦਬਾਉਣ ਵਾਸਤੇ ਭਾਰਤੀ ਸਟੇਟ ਤੇ ਪੰਜਾਬ ਦੀਆਂ ਸਰਕਾਰਾਂ ਕਾਰਨ ਹੈ। ਸਿੱਖ ਖਾੜਕੂ ਲਹਿਰ ਕਦੀ ਉਪਰ ਚੜ੍ਹ ਜਾਂਦੀ ਕਦੀ ਹੇਠਾਂ ਆ ਜਾਂਦੀ, ਇਸ ਦੇ ਕਾਰਨ ਕਲਚਰਲ, ਆਰਥਿਕ ਅਤੇ ਇਲਾਕਿਆਂ ਦੀ ਮੰਗ, ਰਲੇ ਮਿਲੇ ਹੁੰਦੇ। ਚੰਡੀਗੜ੍ਹ ਦੀ ਮੰਗ ਦੇਰ ਤੋਂ ਹੁੰਦੀ ਆ ਰਹੀ ਹੈ ਤੇ ਵੱਖਰੀ ਸਿੱਖ ਸਟੇਟ ਖਾਲਿਸਤਾਨ ਦੀ ਮੰਗ ਵੀ ਉਠੀ।

1984 ਵਿਚ ਖਾੜਕੂ ਦੌਰ ਸਿਖਰ ਤੇ ਸੀ, ਪਹਿਲੇ ਪੰਜ ਮਹੀਨਿਆਂ ਵਿਚ 200 ਜਾਨਾਂ ਲਈਆਂ। ਪੰਜ ਛੇ ਜੂਨ ਨੂੰ ਰਾਤੀਂ ਭਾਰਤੀ ਸੈਨਾ ਅੰਮ੍ਰਿਤਸਰ ਦਰਬਾਰ ਸਾਹਿਬ ਉਤੇ ਚੜ੍ਹ ਗਈ ਤਾਂ ਕਿ ਉਥੇ ਮੌਜੂਦ ਹਜ਼ਾਰਾਂ ਖਾੜਕੂਆਂ ਨੂੰ ਦਬਾਇਆ ਜਾ ਸਕੇ। ਦੋ ਰਾਤਾਂ ਅਤੇ ਇਕ ਦਿਨ ਵਿਚ ਸਖਤ ਯੁੱਧ ਦੌਰਾਨ 576 ਦਰਬਾਰ ਸਾਹਿਬ ਵਿਚਲੇ ਤੇ 83 ਫੌਜੀ ਜਵਾਨ ਕਤਲ ਹੋਏ। ਇਹ ਸਰਕਾਰੀ ਗਿਣਤੀ ਹੈ ਜੋ ਅਸਲ ਨਾਲੋਂ ਘੱਟ ਲਗਦੀ ਹੈ। ਮ੍ਰਿਤਕਾਂ ਵਿਚ ਸੈਂਤੀ ਸਾਲ ਦਾ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਵੀ ਸੀ ਜੋ ਖਾੜਕੂ ਨੇਤਾ ਸੀ। ਉਹ ਜੱਟ ਸਿੱਖ ਪ੍ਰਚਾਰਕ ਸੀ ਤੇ ਸਿਖਾਂ ਦੇ ਇਕ ਹਿੱਸੇ ਦਾ ਨਾਇਕ ਬਣ ਗਿਆ ਪਰ ਦੂਜੇ ਆਖਦੇ ਸਨ ਕਿ ਉਹ ਪੰਜਾਬ ਵਿਚਲੇ ਕੁਝ ਕਤਲਾਂ ਲਈ ਜ਼ਿੰਮੇਵਾਰ ਸੀ।

ਸਟੇਟ ਦੀ ਫੌਜ ਸਭ ਤੋਂ ਪਵਿੱਤਰ ਸਥਾਨ ਉਪਰ ਚੜ੍ਹ ਆਏ, ਸਿੱਖ ਹਿੱਲ ਗਏ, ਫੌਜੀਆਂ ਨੇ ਭਾਰਤ ਦੇ ਵੱਖ ਵੱਖ ਇਲਾਕਿਆਂ ਵਿਚ ਬਗਾਵਤ ਕਰਕੇ ਅੰਮ੍ਰਿਤਸਰ ਵੱਲ ਕੂਚ ਕਰ ਦਿੱਤਾ। ਵਫਾਦਾਰ ਯੂਨਿਟਾਂ ਨਾਲ ਮੁਕਾਬਲੇ ਦੌਰਾਨ ਬਹੁਤ ਸਾਰੇ ਮਾਰੇ ਗਏ ਅਤੇ ਸੈਂਕੜੇ ਗ੍ਰਿਫਤਾਰ ਹੋਏ।

ਜਿਸ ਪ੍ਰਧਾਨ ਮੰਤਰੀ ਨੇ ਨਵੀਂ ਦਿਲੀ ਆਪਣੀ ਰਿਹਾਇਸ਼ ਤੋਂ ਫੌਜਾਂ ਨੂੰ ਦਰਬਾਰ ਸਾਹਿਬ ਐਕਸ਼ਨ ਕਰਨ ਦਾ ਹੁਕਮ ਦਿੱਤਾ, ਇਸ ਘਟਨਾ ਤੋਂ ਪੰਜ ਮਹੀਨੇ ਬਾਦ 31 ਅਕਤੂਬਰ 1984 ਨੂੰ ਉਸਦੇ ਸਿੱਖ ਅੰਗ ਰਖਿਅਕਾਂ ਨੇ ਮਾਰ ਦਿੱਤੀ। ਇਸ ਕਤਲ ਦਾ ਬਦਲਾ ਲੈਣ ਵਾਸਤੇ ਤਿੰਨ ਦਿਨ ਤੱਕ ਦੇਸ਼ ਦੀ ਰਾਜਧਾਨੀ ਵਿਚ ਮਾਸੂਮ ਸਿੱਖਾਂ ਦਾ ਕਤਲਿਆਮ ਹੋਇਆ ਜਿਸ ਵਿਚ ਤਿੰਨ ਹਜ਼ਾਰ ਸਿੱਖ ਕਤਲ ਹੋਏ। ਦਿੱਲੀ ਅੰਦਰ 1857 ਤੋਂ ਬਾਦ ਇਸ ਸ਼ਹਿਰ ਵਿਚਲਾ ਇਹ ਸਭ ਤੋਂ ਵੱਡਾ ਕਤਲਿਆਮ ਸੀ।

ਪੰਜਾਬ ਵਿਚਲੀ ਬਦਅਮਨੀ ਕਾਰਨ 1983 ਤੋਂ 1985 ਤੇ ਫਿਰ 1987 ਤੋਂ 1992 ਤੱਕ ਦੇ ਸਮੇਂ ਵਿੱਚ ਵੱਖ ਵੱਖ ਪ੍ਰਧਾਨ ਮੰਤਰੀਆਂ ਨੇ ਕਈ ਵਾਰ ਪੰਜਾਬ ਵਿਚ ਕੇਂਦਰ ਦਾ ਗਵਰਨਰੀ ਰਾਜ ਲਾਗੂ ਕੀਤਾ। ਪੰਜਾਬ ਕਾਂਗਰਸ ਦਾ ਮੁੱਖ ਮੰਤਰੀ ਬੇਅੰਤ ਸਿੰਘ 1992 ਵਿਚ ਖਾੜਕੂ ਸਿੱਖਾਂ ਨੇ ਕਤਲ ਕਰ ਦਿੱਤਾ। ਉਸ ਪਿਛੋਂ ਚੋਣਾਂ ਰਾਹੀਂ ਕਦੀ ਕਾਂਗਰਸ ਦੀ ਕਦੀ ਅਕਾਲੀਆਂ ਦੀ ਸਰਕਾਰ ਬਣੀ।

ਦੇਸ਼ ਭਰ ਵਿਚ ਤਿੰਨ ਲੰਮੇ ਮਿਲਟਰੀ ਰਾਜ (1958–71, 1977–88, 1999–2008) ਭੁਗਤਣ ਕਾਰਨ ਪਾਕਿਸਤਾਨੀ ਪੰਜਾਬ ਨੇ ਭਾਰਤੀ ਪੰਜਾਬ ਨਾਲੋਂ ਕੇਂਦਰ ਦਾ ਦਖਲ ਵਧੀਕ ਦੇਖਿਆ ਹੈ। ਭਾਰਤੀ ਪੰਜਾਬ ਨਾਲ ਮੁਕਾਬਲਾ ਕਰੀਏ ਤਾਂ ਪਾਕਿਸਤਾਨੀ ਪੰਜਾਬ ਵਿਚ ਧਾਰਮਿਕ ਮੂਲਵਾਦ ਅਤੇ ਮਿਲੀਟੈਂਸੀ ਵਧੀ ਹੈ।

1950 ਦੇ ਸ਼ੁਰੂ ਤੋਂ ਹੀ ਪਾਕਿਸਤਾਨੀ ਪੰਜਾਬ ਅਤੇ ਹੋਰਨਾਂ ਹਿੱਸਿਆਂ ਵਿਚ ਮੰਗ ਉਠਦੀ ਰਹੀ ਹੈ ਕਿ ਅਹਿਮਦੀਆ ਫਿਰਕੇ ਨੂੰ ਗ਼ੈਰ ਮੁਸਲਿਮ ਐਲਾਨਿਆ ਜਾਵੇ। ਪ੍ਰਧਾਨ ਮੰਤਰੀ ਜ਼ੁਲਫਕਾਰ ਅਲੀ ਭੁੱਟੋ ਨੇ ਦਬਾਅ ਅਧੀਨ 1974 ਵਿਚ ਕਾਨੂੰਨ ਬਣਾ ਦਿੱਤਾ ਕਿ ਜਿਹੜਾ ਅਹਿਮਦੀਆ ਆਪਣੇ ਆਪ ਨੂੰ ਮੁਸਲਮਾਨ ਕਹਾਵੇ, ਉਸ ਨੂੰ ਸਜ਼ਾ ਦਿੱਤੀ ਜਾਵੇ। ਭਾਰਤੀ ਪੰਜਾਬ ਵਿਚ ਕੁੱਝ ਸਿੱਖ ਧੜਿਆ ਵਲੋਂ ਨਿਰੰਕਾਰੀਆਂ ਨੂੰ ਪੰਥ ਵਿਚੋਂ ਛੇਕਣ ਦੀ ਮੰਗ ਸਦਕਾ ਪੱਛਮੀ ਪੰਜਾਬ ਦੇ ਅਹਿਮਦੀਆਂ ਬਾਰੇ ਗੱਲ ਯਾਦ ਆਈ।*

ਪਾਕਿਸਤਾਨ ਦਾ ਤੀਜਾ ਮਿਲਟਰੀ ਹਾਕਮ ਜ਼ਿਆ ਉਲ ਹੱਕ ਪੂਰਬੀ ਪੰਜਾਬ ਦੇ ਜਲੰਧਰ ਸ਼ਹਿਰ 1924 ਵਿਚ ਜੰਮਿਆ, ਦਿੱਲੀ ਦੇ ਸੇਂਟ ਸਟੀਫਨ ਕਾਲਜ ਵਿਚ ਪੜ੍ਹਿਆ। 1977 ਵਿਚ ਉਸਨੇ ਆਪਣੇ ਸਿਆਸੀ ਚੀਫ ਜ਼ੁਲਫਿਕਾਰ ਅਲੀ ਭੁਟੋ ਨੂੰ ਗੱਦੀਓਂ ਲਾਹ ਕੇ ਆਪ ਹਕੂਮਤ ਸੰਭਾਲੀ ਤੇ 1979 ਵਿਚ ਭੁਟੋ ਨੂੰ ਫਾਂਸੀ ਦਿੱਤੀ। ਸੋਵੀਅਤ ਦੇਸ ਨੇ 1979 ਵਿਚ ਅਫਗਾਨਿਸਤਾਨ ਤੇ ਹਮਲਾ ਕਰ ਦਿੱਤਾ ਸੀ ਜਿਸ ਸਦਕਾ ਜ਼ਿਆ ਨੇ ਅਮਰੀਕਾ ਅਤੇ ਸਾਊਦੀ ਅਰਬ ਨਾਲ ਸਬੰਧ ਸੁਖਾਵੇਂ ਬਣਾ ਲਏ, ਜਿਸ ਦੇਸ ਦੀ ਸੱਤਾ ਸੰਭਾਲੀ ਉਸਦਾ ਇਸਲਾਮੀਕਰਨ ਕਰਨ ਲੱਗ ਪਿਆ।

ਜਦੋਂ ਜ਼ਿਆ ਦੀ ਤੂਤੀ ਸਿਖਰ ਤੇ ਸੀ ਉਦੋਂ ਸਾਰੇ ਪ੍ਰਾਂਤਾਂ ਦੇ ਗਵਰਨਰ ਫੌਜੀ ਅਫਸਰ ਹੁੰਦੇ। ਇਸ ਸਮੇਂ ਫਰੰਟੀਅਰ ਪ੍ਰਾਂਤ (ਹੁਣ ਇਸ ਦਾ ਨਾਮ ਖੈਬਰ ਪਖਤੂਨਖਵਾ ਹੈ) ਵਿਚ ਹਥਿਆਰਾਂ ਅਤੇ ਨਸ਼ਿਆਂ ਦੀ ਭਰਮਾਰ ਹੋਈ ਤੇ ਇਸਲਾਮ ਦੇ ਨਾਮ ਤੇ ਨਵੇਂ ਕਾਨੂੰਨ ਲਾਗੂ ਹੋਏ। ਰਮਜ਼ਾਨ ਮਹੀਨੇ ਸ਼ਰੇਆਮ ਖਾਣ ਪੀਣ ਦੀ ਪਾਬੰਦੀ, ਟੀਵੀ ਐਂਕਰ ਔਰਤਾਂ ਸਿਰ ਢੱਕ ਕੇ ਰੱਖਣਗੀਆਂ, ਬਦਕਾਰੀ ਕਾਰਨ ਮੌਤ ਦੀ ਸਜ਼ਾ ਆਦਿਕ ਕਈ ਨਵੇਂ ਆਰਡੀਨੈਂਸ ਸ਼ਰਾਅ ਲਈ ਜਾਰੀ ਹੋਏ।

ਜ਼ਿਆ ਹਕੂਮਤ ਵਕਤ ਕੱਟੜਪੰਥੀਆਂ ਦੇ ਹੌਸਲੇ ਵਧੇ, ਸਰਕਾਰੀ ਮੁਲਾਜ਼ਮ ਮਰਦਾਂ ਨੇ ਪੱਛਮੀ ਪੈਂਟ ਸ਼ਰਟ ਪਹਿਨਣ ਦੀ ਥਾਂ ਸਲਵਾਰ ਕਮੀਜ਼ ਪਹਿਨਣੀ ਸ਼ੁਰੂ

*ਨਿਰੰਕਾਰੀਆਂ ਨੂੰ ਪੰਥ ਵਿਚੋਂ ਛੇਕਣ ਦੀ ਮੰਗ ਹੁਣ ਸਿੱਖ ਧੜਿਆਂ ਵਲੋਂ ਨਹੀਂ, ਪੂਰੇ ਖਾਲਸਾ ਪੰਥ ਵਲੋਂ ਸੀ ਤੇ ਹੁਣ ਇਹ ਮੰਗ ਨਹੀਂ ਰਹੀ ਕਿਉਂਕਿ ਅਕਾਲ ਤਖਤ ਵਲੋਂ ਉਹ ਪੰਥ ਵਿਚੋਂ ਛੇਕੇ ਜਾ ਚੁੱਕੇ ਹਨ।

ਕਰ ਦਿੱਤੀ, ਨਵੀਆਂ ਮਸਜਿਦਾਂ ਉਸਰੀਆਂ, ਸੁਨੀ-ਸ਼ੀਆ ਤਕਰਾਰ ਤੇ ਅਹਿਮਦੀਆ ਮਸਲੇ ਹੋਰ ਤਿੱਖੇ ਹੋਏ। ਜ਼ਿਆ ਦੀਆਂ ਨੀਤੀਆਂ ਸਦਕਾ ਪਾਕਿਸਤਾਨ ਦਾ ਪੰਜਾਬ ਖਾੜਕੂ ਰੁਝਾਣ ਵਾਲਾ ਹੋ ਗਿਆ। ਅਮਰੀਕਣ ਰਾਜਦੂਤ, ਪਾਕਿਸਤਾਨੀ ਫੌਜਾਂ ਦੇ ਚੀਫ ਅਤੇ ਹੋਰ ਕਈਆਂ ਸਮੇਤ ਬਹਾਵਲਪੁਰ ਨੇੜੇ ਜ਼ਿਆ 1988 ਵਿਚ ਜਹਾਜ਼ ਹਾਦਸੇ ਵਿਚ ਮਾਰਿਆ ਗਿਆ। ਵੀਡੀਓ ਸਟੋਰਾਂ, ਸੰਗੀਤ ਦੀਆਂ ਸੀਡੀਆਂ ਵਾਲੀਆਂ ਦੁਕਾਨਾਂ, ਨਾਈਆਂ ਦੀਆਂ ਦੁਕਾਨਾਂ ਉੱਤੇ ਇਸਲਾਮ ਦੇ ਨਾਂ ਤੇ ਹੱਲੇ ਹੋਏ। ਮਸਜਿਦਾਂ ਵਿਚ ਨਮਾਜ਼ੀਆਂ ਦੀ ਖਿਚ ਧੂਹ ਹੋ ਜਾਂਦੀ ਜੇ ਉਹ ਦੂਜੇ ਫਿਰਕੇ ਦੇ ਹੁੰਦੇ।

ਇਸਲਾਮਿਕ ਖਾੜਕੂਵਾਦ ਦੇ ਫੁੰਡੇ ਪਾਕਿਸਤਾਨੀ ਸ਼ਿਕਾਰਾਂ ਦੇ ਨਾਮ ਨਸ਼ਰ ਨਹੀਂ ਕੀਤੇ ਜਾਂਦੇ ਜਿਵੇਂ 1947 ਦੇ ਕਤਲ, ਇਹ ਹੁਣ ਦੇ ਕਤਲ ਵੀ ਗੁਮਨਾਮ ਲੋਕਾਂ ਦੀਆਂ ਮੌਤਾਂ ਹਨ ਪਰ ਉਨ੍ਹਾਂ ਵਿਚ ਪੰਜਾਬ ਦਾ ਗਵਰਨਰ 66 ਸਾਲਾ ਸਲਮਾਨ ਤਾਸੀਰ ਵੀ ਹੈ ਜਿਸ ਨੂੰ ਇਸਲਾਮਾਬਾਦ ਉਸਦੇ ਘਰ ਨੇੜੇ ਉਸਦੇ ਅੰਗ ਰਖਿਅਕ ਮੁਮਤਾਜ ਕਾਦਰੀ ਨੇ ਗੋਲੀਆਂ ਮਾਰ ਦਿੱਤੀਆਂ ਸਨ। ਕਾਦਰੀ ਅਨੁਸਾਰ ਗਵਰਨਰ ਇਸ ਲਈ ਦੋਸ਼ੀ ਸੀ ਕਿਉਂਕਿ ਉਸ ਨੇ ਇਕ ਈਸਾਈ ਔਰਤ ਆਸੀਆ ਬੀਬੀ ਨੂੰ ਬਦਕਾਰੀ ਰੋਕੂ ਕਾਨੂੰਨ ਤਹਿਤ ਫਾਂਸੀ ਦੀ ਸਜ਼ਾ ਵਿਰੁੱਧ ਕਿੰਤੂ ਪ੍ਰੰਤੂ ਕੀਤਾ ਸੀ। ਇਹ ਔਰਤ ਸ਼ੇਖੂਪੁਰਾ ਜ਼ਿਲੇ ਦੀ ਸੀ। ਅਕਤੂਬਰ 2012 ਵਿਚ ਰਾਵਲਪਿੰਡੀ ਅਦਾਲਤ ਨੇ ਕਾਦਰੀ ਨੂੰ ਮੌਤ ਦੀ ਸਜ਼ਾ ਦਿੱਤੀ। ਉਸਨੇ ਆਪਣੇ ਗੁਨਾਹ ਦਾ ਇਕਬਾਲ ਕਰ ਲਿਆ ਸੀ। ਗਵਰਨਰ ਤਾਸੀਰ ਦਾ ਅੱਬਾ ਅੰਮ੍ਰਿਤਸਰ ਵਿਚ ਪ੍ਰੋਫੈਸਰ ਰਿਹਾ ਸੀ।

ਤਾਸੀਰ ਦੇ ਕਤਲ ਤੋਂ ਦੋ ਮਹੀਨੇ ਬਾਦ ਪਾਕਿਸਤਾਨ ਵਿਚ ਘੱਟ ਗਿਣਤੀਆਂ ਦੇ ਮਾਮਲਿਆਂ ਦੇ ਵਜ਼ੀਰ, ਰੋਮਨ ਕੈਥੋਲਿਕ, ਸ਼ਾਹਬਾਜ਼ ਭੱਟੀ ਦੀ ਕਾਰ ਉਪਰ ਫੈਸਲਾਬਾਦ (ਪਹਿਲੋਂ ਨਾਮ ਲਾਇਲਪੁਰ) ਜ਼ਿਲੇ ਵਿਚ ਗੋਲੀਆਂ ਦੀ ਬੁਛਾੜ ਹੋਈ ਤੇ ਉਹ ਮਾਰਿਆ ਗਿਆ। ਤਹਿਰੀਕਿ ਤਾਲਿਬਾਨ ਪਾਕਿਸਤਾਨ ਨਾਮ ਦੀ ਖਾੜਕੂ ਜਥੇਬੰਦੀ ਨੇ ਇਸ ਕਤਲ ਦੀ ਜ਼ਿਮੇਵਾਰੀ ਚੁੱਕੀ। ਕਿਸੇ ਉਪਰ ਦੋਸ਼ ਆਇਦ ਨਹੀਂ ਹੋਇਆ।

ਕੁਝ ਸਾਲ ਪਹਿਲਾਂ 27 ਦਸੰਬਰ 2007 ਨੂੰ ਰਾਵਲਪਿੰਡੀ ਵਿਚ ਬੇਨਜ਼ੀਰ, ਪਾਕਿਸਤਾਨ ਦੀ ਭੂਤਪੂਰਵ ਪ੍ਰਧਾਨਮੰਤਰੀ ਨੂੰ ਕਤਲ ਕਰ ਦਿੱਤਾ। ਉਸਨੇ ਖਾੜਕੂਵਾਦ ਖਿਲਾਫ ਬਿਆਨ ਦਿੱਤਾ ਸੀ। ਬੇਨਜ਼ੀਰ ਭੁੱਟੋ ਦਾ ਖਾਵੰਦ ਪਾਕਿਸਤਾਨ ਦਾ ਰਾਸ਼ਟਰਪਤੀ ਰਿਹਾ, ਕਤਲ ਦੀ ਤਥ ਖੋਜ ਕਮੇਟੀ ਦੀ ਮਿਆਦ ਮਾਰਚ 2013 ਨੂੰ ਖਤਮ ਹੋ ਗਈ ਪਰ ਇਸ ਕਮੇਟੀ ਦੀ ਰਿਪੋਰਟ ਨਹੀਂ ਆਈ।

ਜੋ ਪਾਕਿਸਤਾਨੀ ਖਾੜਕੂ ਗਰੁੱਪ ਮੁੰਬਈ ਬੰਬ ਧਮਾਕਿਆਂ ਦਾ ਜ਼ਿਮੇਵਾਰ ਸੀ ਤੇ ਨਵੰਬਰ 2008 ਵਿਚ 170 ਲੋਕ ਮਾਰ ਦਿੱਤੇ ਸਨ ਉਸ ਦਾ ਕੇਵਲ ਇਕ ਮੈਂਬਰ ਅਜਮਲ ਕਸਾਬ ਬਚਿਆ ਹੈ। ਕਸਾਬ ਲਾਹੌਰ ਦੇ ਦੱਖਣ ਵੱਲ ਓਕਾੜੇ ਪਿੰਡ ਵਿੱਚ ਜੰਮਿਆ ਸੀ। ਨਵੰਬਰ 2012 ਵਿਚ ਉਸਨੂੰ ਪੂਨੇ ਫਾਂਸੀ ਦਿੱਤੀ ਗਈ। ਪ੍ਰਾਪਤ ਸਬੂਤਾਂ ਅਨੁਸਾਰ ਕਸਾਬ ਪਾਕਿਸਤਾਨੀ ਖਾੜਕੂ ਜਥੇਬੰਦੀ ਲਸ਼ਕਰਿ ਤਾਇਬਾ ਦਾ

ਮੈਂਬਰ ਸੀ। ਇਸ ਜਥੇਬੰਦੀ ਨਾਲ ਪਾਕਿਸਤਾਨ ਦੀ ਚੀਫ ਸੀਕਿਉਰਟੀ ਤੇ ਇੰਟੈਲੀਜੈਂਸ ਏਜੰਸੀ ਆਈ.ਐਸ.ਆਈ. ਨਾਲ ਸੰਬੰਧ ਹਨ। ਭਾਰਤ ਨੇ ਆਪਣੇ ਕਬਜ਼ੇ ਵਿਚਲੇ ਸਬੂਤਾਂ ਦੀ ਨਕਲ ਇਸਲਾਮਾਬਾਦ ਭੇਜ ਕੇ ਦੋਸ਼ੀਆਂ ਨੂੰ ਸਜ਼ਾ ਦੇਣ ਦੀ ਮੰਗ ਕੀਤੀ ਹੈ।

× × ×

ਇਕ ਦੂਜੇ ਉਪਰ ਇਲਜ਼ਾਮਤ੍ਰਾਸ਼ੀ ਤਾਂ ਦੋਵਾਂ ਵੱਲੋਂ ਹੁੰਦੀ ਹੀ ਰਹਿੰਦੀ ਹੈ, ਕਦੀ ਕਦਾਈਂ ਕੋਈ ਖੁਸ਼ਗਵਾਰ ਖਬਰ ਵੀ ਮਿਲਦੀ ਹੈ। ਸਾਲ 1965 ਵਿਚ ਜੰਗ ਮਗਰੋਂ ਸੋਵੀਅਤ ਯੂਨੀਅਨ ਦੇ ਉਜ਼ਬੇਕ ਇਲਾਕੇ ਵਿਚ ਤਾਸ਼ਕੰਤ ਸ਼ਹਿਰ ਭਾਰਤੀ ਪ੍ਰਧਾਨਮੰਤਰੀ ਲਾਲ ਬਹਾਦਰ ਸ਼ਾਸਤਰੀ ਅਤੇ ਪਾਕਿਸਤਾਨ ਦੇ ਹਾਕਮ ਜਨਰਲ ਅਯੂਬ ਖਾਨ ਨੇ ਸਮਝੌਤੇ ਤੇ ਦਸਖਤ ਕੀਤੇ। 1971 ਦੀ ਜੰਗ ਪਿਛੋਂ ਜੁਲਾਈ 1972 ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਅਤੇ ਪਾਕਿਸਤਾਨੀ ਰਾਸ਼ਟਰਪਤੀ ਜ਼ੁਲਫਿਕਾਰ ਅਲੀ ਭੁੱਟੋ ਨੇ ਸਮਝੌਤੇ ਤੇ ਦਸਖਤ ਕੀਤੇ।

ਜਦੋਂ ਦੋਵੇਂ ਦੇਸ਼ਾਂ ਨੇ ਐਟਾਮਿਕ ਧਮਾਕੇ ਕਰ ਲਏ, ਨੌਂ ਮਹੀਨਿਆਂ ਬਾਦ ਅਟਲ ਬਿਹਾਰੀ ਬਾਜਪੇਈ, ਭਾਰਤ ਦਾ ਪ੍ਰਧਾਨ ਮੰਤਰੀ ਬੱਸ ਵਿਚ ਬੈਠਾ ਤੇ ਪਾਕਿਸਤਾਨ ਚਲਾ ਗਿਆ ਜਿਥੇ ਪ੍ਰਧਾਨ ਮੰਤਰੀ ਨਵਾਜ਼ ਸ਼ਰੀਫ ਅਤੇ ਹਜ਼ਾਰਾਂ ਦੀ ਭੀੜ ਨੇ ਉਸ ਦਾ ਭਰਵਾਂ ਸਵਾਗਤ ਕੀਤਾ। ਸ਼ਰੀਫ ਵਲੋਂ ਦਾਅਵਤ ਦੌਰਾਨ ਬਾਜਪੇਈ ਨੇ ਕਿਹਾ:

> ਭਾਰਤ ਅਤੇ ਪਾਕਿਸਤਾਨ ਵਰਗੀਆਂ ਵਡ ਆਕਾਰੀ ਕੌਮਾਂ ਆਪਸੀ ਨਫਰਤ ਵਿਚ ਏਨਾ ਸਮਾਂ ਜ਼ਾਇਆ ਕਰਨ, ਸੋਭਾ ਨਹੀਂ ਦਿੰਦਾ। ਅਜਿਹਾ ਕੋਈ ਮਸਲਾ ਨਹੀਂ ਹੈ ਜਿਹੜਾ ਨੇਕ ਨੀਅਤ ਅਤੇ ਸਿਧੀ ਬਾਤਚੀਤ ਨਾਲ ਸੁਲਝ ਨਾ ਸਕੇ। ਸਾਡੇ ਦੁਪਾਸੀ ਸਬੰਧਾਂ ਵਿਚ ਅਜਿਹਾ ਕੁਝ ਵੀ ਨਹੀਂ ਜੋ ਹਿੰਸਾ ਨਾਲ ਸੁਲਝੇ। ਅਸੀਂ ਨਵੀਂ ਸਹੰਸ੍ਰਾਬਦੀ ਵੱਲ ਵਧ ਰਹੇ ਹਾਂ। ਭਵਿੱਖ ਸਾਥੋਂ ਮੰਗ ਕਰਦਾ ਹੈ ਕਿ ਸਾਡੇ ਬੱਚਿਆਂ ਦਾ ਭਲਾ ਹੋਵੇ, ਉਨ੍ਹਾਂ ਦੇ ਬੱਚਿਆਂ ਦਾ ਤੇ ਅਗੋਂ ਆਉਣ ਵਾਲੀਆਂ ਪੀੜ੍ਹੀਆਂ ਦਾ ਭਲਾ ਹੋਵੇ।[7]

ਲਾਹੌਰ ਵਿਚ ਬਾਜਪੇਈ ਦੇ ਸਵਾਗਤ ਨੂੰ ਅਜੇ ਤਿੰਨ ਮਹੀਨੇ ਨਹੀਂ ਹੋਏ ਸਨ ਜਦੋਂ ਪਾਕਿਸਤਾਨੀ ਫੌਜਾਂ ਭਾਰਤੀ ਕਸ਼ਮੀਰ ਦੇ ਹਿੱਸੇ ਕਾਰਗਿਲ ਉਤੇ ਚੜ੍ਹ ਆਈਆਂ ਜਿਸ ਨਾਲ ਇਸ ਭੂ ਖੰਡ ਵਿਚ ਯੁੱਧ ਛਿੜ ਗਿਆ ਪਰ ਸ਼ੁਕਰ ਹੈ, ਪਿਛਲੀਆਂ ਜੰਗਾਂ ਵਾਂਗ ਐਤਕਾਂ ਵੀ ਥੋੜ੍ਹ ਚਿਰੀ ਸੀ ਜੋ ਟੈਲੀਵਿਜ਼ਨ ਦੀ ਐਡਵਾਂਸ ਕਵਰੇਜ ਸਦਕਾ ਲੱਖਾਂ ਲੋਕਾਂ ਨੇ ਦੇਖੀ।

2004 ਤੋਂ ਲੈਕੇ 2014 ਤੱਕ ਰਿਹਾ ਭਾਰਤ ਦਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਰਾਵਲਪਿੰਡੀ ਦੇ ਦੱਖਣ ਵੱਲ ਚਕਵਾਲ ਜ਼ਿਲੇ ਦੇ ਪਿੰਡ ਗਾਹ ਵਿਚ 1932 ਨੂੰ ਜਨਮਿਆਂ ਸਿੱਖ ਹੈ। ਜਦੋਂ ਡਾ. ਸਿੰਘ ਨੇ ਪ੍ਰਧਾਨ ਮੰਤਰੀ ਵਜੋਂ ਹਲਫ ਲਿਆ ਉਦੋਂ ਪਾਕਿਸਤਾਨ ਦਾ ਮਿਲਟਰੀ ਹਾਕਮ ਰਾਸ਼ਟਰਪਤੀ ਪਰਵੇਜ਼ ਮੁਸ਼ੱਰਫ ਸੀ ਜੋ 1943 ਨੂੰ

---

*ਨਵੀਂ ਸਰਕਾਰ ਦੇ ਪ੍ਰਧਾਨ ਮੰਤਰੀ ਮੋਦੀ ਜੀ ਨੇ ਜਦੋਂ ਸਹੁੰ ਚੁਕ ਸਮਾਗਮ 2014 ਵਿਚ ਨਵਾਜ਼ ਸ਼ਰੀਫ ਨੂੰ ਭਾਰਤ ਆਉਣ ਦਾ ਸੱਦਾ ਦਿੱਤਾ ਤਾਂ ਪਾਕਿਸਤਾਨੀ ਫੌਜ ਨੂੰ ਇਹ ਫੈਸਲਾ ਕਰਨ ਵਿਚ ਕਈ ਦਿਨ ਲੱਗੇ ਕਿ ਭਾਰਤ ਜਾਣ ਦਿੱਤਾ ਜਾਵੇ ਜਾਂ ਨਹੀਂ। ਲੋਕਾਂ ਵਲੋਂ ਚੁਣੇ ਪ੍ਰਧਾਨ ਮੰਤਰੀ ਉਪਰ ਫੌਜ ਦਾ ਹੁਕਮ ਲਾਗੂ ਹੈ।ਅਨੁ.

ਦਿੱਲੀ ਵਿਚ ਜਨਮਿਆਂ। ਦੋਵੇਂ 2004-5 ਵਿਚ ਤਿੰਨ ਵਾਰ ਮਿਲੇ, ਦੋ ਵਾਰ ਅਮਰੀਕਾ ਵਿਚ ਇਕ ਵਾਰ ਦਿੱਲੀ ਵਿਚ। ਕਸ਼ਮੀਰ ਸਮੇਤ ਕਈ ਮਾਮਲਿਆਂ ਬਾਰੇ ਹੌਸਲਾ ਵਧਾਊ ਸਟੇਟਮੈਂਟਾਂ ਤੇ ਸਹੀ ਪਾਈ, ਭਾਰਤ ਦੇ ਪ੍ਰਧਾਨ ਮੰਤਰੀ ਨੇ ਕਿਹਾ- ਮੈਂ ਪਾਕਿਸਤਾਨ ਜਾਵਾਂਗਾ। ਪਾਕਿਸਤਾਨ ਡਾ. ਸਿੰਘ ਦੀ ਉਸੇ ਤਰ੍ਹਾਂ ਉਡੀਕ ਕਰਦਾ ਰਿਹਾ ਜਿਵੇਂ ਭਾਰਤ 2008 ਮੁੰਬਈ ਕਾਂਡ ਦੇ ਦੋਸ਼ੀਆਂ ਨੂੰ ਸਜ਼ਾ ਦੇਣ ਦੀ ਉਡੀਕ ਕਰ ਰਿਹਾ ਹੈ। ਨਵਾਜ਼ ਸ਼ਰੀਫ ਨੇ ਵੀ ਡਾ. ਮਨਮੋਹਨ ਸਿੰਘ ਨੂੰ ਮਿਲਣ ਦੀ ਇਛਾ ਪ੍ਰਗਟਾਈ ਸੀ।

× × ×

ਅਣਵੰਡੇ ਪੰਜਾਬ ਦਾ ਹੁਣ ਕੀ ਬਚਿਆ ਹੈ? ਨਕਸ਼ੇ ਉਪਰ ਚਾਰ ਟੁਕੜੇ ਹਨ, ਜੇ ਸਰਾਇਕੀ ਪ੍ਰਾਂਤ ਬਣਾ ਦਿੱਤਾ ਤਾਂ ਟੁਕੜਿਆਂ ਦੀ ਗਿਣਤੀ ਪੰਜ ਹੋ ਜਾਏਗੀ। 1940 ਤੋਂ ਪਹਿਲੋਂ ਜੰਮੇ ਪੰਜਾਬੀਆਂ ਦੀ ਯਾਦ ਵਿਚ ਪੁਰਾਣਾ ਪੰਜਾਬ ਘੁੰਮਦਾ ਹੈ, 1947 ਦੀਆਂ ਭਲੀਆਂ ਤੇ ਹੌਲਨਾਕ ਯਾਦਾਂ ਘੁੰਮਦੀਆਂ ਹਨ।

ਤੇ ਫਿਰ ਇਕ ਜ਼ਬਾਨ ਤੇ ਸਾਂਝਾ ਕਲਚਰ ਹੈ। ਪੰਜਾਬੀ ਸਾਹਿਤ, ਸੰਗੀਤ ਤੇ ਫਿਲਮਾਂ ਉਪਰ ਵਿਸ਼ਵ ਕਾਨਫਰੰਸਾਂ ਹੁੰਦੀਆਂ ਹਨ। ਕੁੱਝ ਮੈਗਜ਼ੀਨ ਪੰਜਾਬੀ ਦੀਆਂ ਦੋਵੇਂ ਲਿਪੀਆਂ ਵਿਚ ਛਪ ਰਹੇ ਹਨ। ਬਾਲੀਵੁਡ ਵਿਚ ਪੰਜਾਬੀ ਦੇ ਜਸ਼ਨ ਮਨਾਏ ਜਾਂਦੇ ਹਨ ਪੰਜਾਬੀ ਦੋਵੇਂ ਪਾਸੇ ਦੇ ਮੰਡੀਕਰਣ ਪ੍ਰਤੀ ਚੇਤੰਨ ਹਨ। ਪਾਕਿਸਤਾਨੀ ਪੰਜਾਬ ਦੇ ਫਿਲਮ ਸਾਜ਼ਾਂ ਨੇ ਮਉਲਾ ਜੱਟ ਵਰਗੀਆਂ ਮਿਆਰੀ ਫਿਲਮਾਂ ਬਣਾ ਕੇ ਪੈਸਾ ਕਮਾਇਆ ਹੈ। ਇਹ ਫਿਲਮ ਸਾਦਮੁਰਾਦੇ ਇਕ ਦੇਸੀ ਕਿਸਾਨ ਦੀ ਕਹਾਣੀ ਹੈ।[8]

ਜਿਹੜੇ 1947 ਤੋਂ ਬਾਦ ਪੈਦਾ ਹੋਏ, ਉਹ ਸਾਰੇ ਬੋਲਦੇ ਤਾਂ ਪੰਜਾਬੀ ਹਨ ਪਰ ਅੱਡੋ ਅੱਡ ਜਹਾਨਾਂ ਵਿਚ ਰਹਿ ਰਹੇ ਹਨ। ਉਨ੍ਹਾਂ ਦਾ ਪਾਲਣ ਪੋਸ਼ਣ ਵਖੋ ਵੱਖਰੀ ਤਰ੍ਹਾਂ ਹੋਇਆ, ਆਪੋ ਆਪਣੀਆਂ ਕਹਾਣੀਆਂ ਸੁਣੀਆਂ ਸੁਣਾਈਆਂ। ਪਿਉ ਦਾਦੇ ਕਦੀ ਕਦਾਈਂ 1947 ਦੇ ਦਰਦ ਦੀ ਕਹਾਣੀ ਦੋਵੇਂ ਪਾਸੇ ਛੇੜਕੇ ਆਪਣੇ ਬੱਚਿਆਂ ਨੂੰ ਸੁਣਾਉਂਦੇ ਹੋਏ ਇਹ ਵੀ ਦਸਦੇ ਹਨ ਕਿ ਇਸ ਤੋਂ ਪਹਿਲਾਂ ਇਕੋ ਪਿੰਡ ਵਿਚ ਕਿਵੇਂ ਸਦਭਾਵਨਾ ਨਾਲ ਇਕੱਠੇ ਰਿਹਾ ਕਰਦੇ ਸਾਂ। ਕੁਝ ਬਜ਼ੁਰਗ ਉਸ ਭਲੇ ਵੇਲੇ ਦੀ ਗੱਲ ਕਰਦੇ ਹਨ ਜਦੋਂ ਅਣਵੰਡੇ ਪੰਜਾਬ ਉਪਰ ਅੰਗਰੇਜ਼ੀ ਰਾਜ ਸੀ ਤੇ ਕਦੇ ਫਖਰ ਨਾਲ ਦਸਦੇ ਹਨ ਕਿ ਕਿਵੇਂ ਪੰਜਾਬੀ ਹਿੰਦੂ ਸਿੱਖ ਮੁਸਲਮਾਨਾਂ ਨੇ ਰਲ ਕੇ ਆਜ਼ਾਦੀ ਦੀ ਜੰਗ ਲੜੀ ਸੀ।

ਵਰਤਮਾਨ ਉਮੀਦਾਂ ਅਤੇ ਵਰਤਮਾਨ ਦੇ ਵਿਵਾਦ ਦੋਵੇਂ ਪੰਜਾਬਾਂ ਵਿਚ ਵੱਖ ਵੱਖ ਹਨ, ਇਸ ਵਖਰੇਵੇਂ ਨੇ ਇਤਿਹਾਸ ਦੀਆਂ ਯਾਦਾਂ ਨੂੰ ਕੂਹਣੀ ਮਾਰ ਕੇ ਪਰੇ ਧੱਕ ਦਿੱਤਾ। ਲਾਹੌਰ ਅਤੇ ਰਾਵਲਪਿੰਡੀ ਵਿਚ ਰੋਜਮੱਰਰਾ ਦੀ ਜੋ ਗੱਲਬਾਤ ਹੁੰਦੀ ਹੈ ਉਹ ਅੱਜ ਸਾਡੇ ਪਰਿਵਾਰਾਂ ਵਿਚ ਲੁਧਿਆਣੇ ਅੰਮ੍ਰਿਤਸਰ ਨਹੀਂ ਹੁੰਦੀ। ਭਾਰਤ ਪਾਕਿਸਤਾਨ ਵਿਚਲੇ ਤਣਾਉ ਅਤੇ ਟੱਕਰ ਨੇ ਬਦਸੂਰਤ ਘਟਨਾਵਾਂ ਯਾਦਾਂ ਵਿਚ ਮੜ੍ਹ ਦਿੱਤੀਆਂ ਜਿਨ੍ਹਾਂ ਸਦਕਾ ਪੰਜਾਬੀਅਤ ਪਿਛੇ ਰਹਿ ਜਾਂਦੀ ਹੈ, ਦੇਸ਼ ਭਗਤੀ

ਅੱਗੇ ਆ ਖਲੋਂਦੀ ਹੈ। ਜਦੋਂ ਭਲੇ ਵੇਲੇ ਹੁੰਦੇ ਹਨ ਉਦੋਂ ਸ਼ਾਇਰ, ਗੀਤ ਗਾਇਕ, ਆਰਟਿਸਟ ਦੋਵੇਂ ਪਾਸਿਓਂ ਬਾਰਡਰ ਲੰਘ ਕੇ ਆ ਜਾਂਦੇ ਹਨ, ਫਿਰ ਆਖਦੇ ਹਨ, ਪੰਜਾਬੀਅਤ ਜਿਉਂਦੀ ਹੈ, ਇਸ ਵਿਚ ਨਵੀਂ ਤਾਕਤ ਜੜ ਫੜਦੀ ਹੈ।

ਤਾਂ ਵੀ ਇਹ ਮੰਨਣਾ ਪਏਗਾ ਕਿ ਦੋਵਾਂ ਪੰਜਾਬਾਂ ਨੇ ਵਖਰੀਆਂ ਜ਼ਿੰਦਗੀਆਂ ਬਿਤਾਈਆਂ ਹਨ।

× × ×

ਅਠਾਰਾਂ ਸੌ ਚਾਲੀਵਿਆਂ ਦੇ ਅਖੀਰ ਵਿਚ ਅੰਗਰੇਜ਼ਾਂ ਨੇ ਸਾਰੇ ਪੰਜਾਬ ਵਿਚ ਵਸਤਾਂ, ਉਤਪਾਦਨ ਦੇ ਲਿਆਉਣ ਲਿਜਾਣ ਉਪਰੋਂ ਟੈਕਸ ਹਟਾ ਦਿੱਤਾ ਤਾਂ ਇਸ ਨਾਲ ਪੰਜਾਬੀਅਤ ਮਜ਼ਬੂਤ ਹੋਈ ਸੀ। ਸਿਖ ਰਾਜ ਵੇਲੇ ਟੈਕਸ ਦੀ ਦਰ ਬਹੁਤ ਜ਼ਿਆਦਾ ਸੀ। 21ਵੀਂ ਸਦੀ ਵਿਚ ਵਪਾਰ ਤੋਂ ਪਾਬੰਦੀਆਂ ਚੁਕਵਾਉਣ ਲਈ ਪੂਰਬੀ ਪੰਜਾਬ ਤੋਂ ਇਸ ਦਾ ਡਿਪਟੀ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ 45 ਵਪਾਰੀਆਂ ਅਤੇ ਰਾਜਨੀਤੀਵਾਨਾਂ ਦਾ ਤਾਕਤਵਰ ਵਫਦ ਲੈਕੇ ਨਵੰਬਰ 2012 ਵਿਚ ਲਾਹੌਰ ਗਿਆ ਸੀ।

ਬਾਦਲ ਦੇ ਇਸ ਯਤਨ ਕਾਰਨ ਅਗਲੇ ਸਾਲ ਪਾਕਿਸਤਾਨ ਨੇ ਫੈਸਲਾ ਲਿਆ ਕਿ ਇੰਡੀਆ ਨੂੰ **ਮੋਸਟ ਫੇਵਰਡ ਨੇਸ਼ਨ** (MFN) ਦਾ ਦਰਜਾ ਦਿੱਤਾ ਜਾਵੇ। ਪੰਦਰਾਂ ਸਾਲ ਪਹਿਲਾਂ ਭਾਰਤ ਨੇ ਆਪਣੇ ਗਵਾਂਢੀ ਨੂੰ ਇਹ ਦਰਜਾ ਦਿੱਤਾ ਸੀ। ਉਨ੍ਹਾਂ ਵਸਤਾਂ ਦੀ ਲਿਸਟ ਮੁੜ ਵਿਚਾਰੀ ਜਾਵੇ ਜਿਹੜੀਆਂ ਚੀਜ਼ਾਂ ਨੂੰ ਪਾਕਿਸਤਾਨ ਵਿਚ ਲਿਜਾਣ ਦੀ ਆਗਿਆ ਨਹੀਂ। ਦੋਵੇਂ ਪਾਸਿਉਂ ਆਯਾਤ ਨਿਰਯਾਤ ਉਪਰ ਟੈਕਸ ਘਟਾਉਣ ਦੀ ਗੱਲ ਹੋਈ। ਲਾਇਸੰਸ, ਕਲੀਅਰੈਂਸਾਂ ਜੋ ਦੂਰ ਦੇ ਅਧਿਕਾਰੀਆਂ ਤੋਂ ਲੈਣੇ ਪੈਂਦੇ ਹਨ ਬੰਦ ਕੀਤੇ ਜਾਣ। ਇਉਂ ਲੱਗਿਆ ਜਿਵੇਂ ਦੋਵਾਂ ਦੇਸਾਂ ਨੇ ਵੀਜ਼ਾ ਸ਼ਰਤਾਂ ਨਰਮ ਕਰਨ ਦੀ ਗੱਲ ਕੀਤੀ।

ਦੋਹਾਂ ਪੰਜਾਬਾਂ ਵਿਚ ਦਾਖਲ ਹੋਣ ਵਾਸਤੇ ਭਾਰਤੀ ਪੰਜਾਬ ਵੱਲ ਅਟਾਰੀ ਪਿੰਡ ਲਾਗੇ ਵਾਹਘਾ ਬਾਰਡਰ ਹੈ। ਇਥੋਂ ਦੀ ਰੇਲਵੇ ਲਾਈਨ ਅਤੇ ਸੜਕ ਦੋਵੇਂ ਲੰਘਦੀਆਂ ਹਨ। ਅਟਾਰੀ-ਵਾਹਘਾ ਰੇਲਵੇ ਸਟੇਸ਼ਨ ਆਪੋ ਵਿਚ ਦੋ ਕਿਲੋਮੀਟਰ ਦੀ ਦੂਰੀ ਤੇ ਹਨ, ਕੁਝ ਸਾਲ ਪਹਿਲਾਂ ਲਾਹੌਰੋਂ-ਦਿੱਲੀ ਸਮਝੌਤਾ ਐਕਸਪ੍ਰੈੱਸ ਰੇਲ ਚੱਲੀ ਸੀ, ਬਸ ਵੀ ਚਲਾਈ ਗਈ ਪਰ ਇਨ੍ਹਾਂ ਵਿਚ ਸਫਰ ਕਰਨਾ ਤੇ ਸਮਾਨ ਢੋਣਾ ਮਹਿੰਗਾ ਵੀ ਹੈ ਸਿਰਦਰਦੀ ਵਾਲਾ ਵੀ।

ਭਾਰਤੀ ਮੁਸਾਫਰ ਲਾਹੌਰ ਜਾਣ ਵੇਲੇ ਪਹਿਲਾਂ ਭਾਰਤੀ ਸਮਝੌਤਾ ਐਕਸਪ੍ਰੈੱਸ ਵਿਚੋਂ ਅਟਾਰੀ ਉਤਰ ਜਾਂਦੇ ਹਨ, ਉਥੋਂ ਅਟਾਰੀ-ਵਾਹਘਾ ਸਪੈਸ਼ਲ ਗੱਡੀ ਦੋ ਕਿਲੋਮੀਟਰ ਵਾਹਗੇ ਲੈਕੇ ਜਾਂਦੀ ਹੈ। ਵਾਹਘੇ ਤੋਂ ਪਾਕਿਸਤਾਨੀ ਸਮਝੌਤਾ ਐਕਸਪ੍ਰੈੱਸ ਗੱਡੀ ਵਿਚ ਬੈਠ ਕੇ ਲਾਹੌਰ ਜਾਉ। ਉਧਰੋਂ ਇਧਰ ਆਉਣ ਲਈ ਫਿਰ ਉਹੀ ਮਸ਼ਕ।

ਇਨ੍ਹਾਂ ਰੁਕਾਵਟਾਂ ਦੇ ਬਾਵਜੂਦ ਪਾਕਿਸਤਾਨ ਨਾਲ ਭਾਰਤ ਦਾ ਵਪਾਰ ਕਈ ਗੁਣਾ ਵਧਿਆ ਹੈ। ਸਰਕਾਰੀ ਅੰਕੜੇ ਅਨੁਸਾਰ 2010 ਵਿਚ ਦੁਹੀਂ ਪਾਸੀਂ 2.5 ਬਿਲੀਅਨ ਡਾਲਰ (25 ਕਰੋੜ) ਦਾ ਸਾਮਾਨ ਆਇਆ ਗਿਆ। ਜੇ ਇਸ ਵਿਚ ਗੈਰ

ਕਾਨੂੰਨੀ ਰਸਤਿਆਂ ਅਤੇ ਤੀਜੇ ਦੇਸਾਂ ਵਿਚੋਂ ਦੀ ਆਏ ਸਾਮਾਨ ਦੀ ਕੀਮਤ ਲਾਈਏ ਤਾਂ ਇਹ 100 ਕਰੋੜ ਡਾਲਰ (10 ਬਿਲੀਅਨ) ਤੱਕ ਪੁੱਜ ਜਾਂਦਾ ਹੈ।

ਪਾਕਿਸਤਾਨੋ ਵੇਚੇ ਜਾਂਦੇ ਗਲੋਬਲ ਮਾਲ ਵਿਚੋਂ ਭਾਰਤ ਦਾ ਹਿੱਸਾ 1948-49 23.6% ਤੋਂ ਘੱਟ ਕੇ 1975-76 ਵਿਚ 1.3% ਰਹਿ ਗਿਆ ਸੀ ਤੇ ਭਾਰਤ ਵਲੋਂ ਪਾਕਿਸਤਾਨ ਨੂੰ ਭੇਜਿਆ ਜਾਂਦਾ ਮਾਲ 1948.49 ਵਿਚ 50.6% ਤੋਂ ਘੱਟ ਕੇ 1975-76 ਵਿਚ 0.06% ਰਹਿ ਗਿਆ। ਭਾਰਤ ਵਿਚੋਂ ਦੁਨੀਆਂ ਨੂੰ ਸਪਲਾਈ ਕੀਤੇ ਜਾਣ ਵਾਲੇ ਮਾਲ ਵਿਚ 1951-52 ਵਿਚ ਪਾਕਿਸਤਾਨ ਦਾ ਹਿੱਸਾ 2.2% ਸੀ ਜੋ 2005-6 ਵਿਚ ਘੱਟ ਕੇ 0.7% ਰਹਿ ਗਿਆ ਤੇ ਪਾਕਿਸਤਾਨੋਂ ਜੋ ਮਾਲ ਦੁਨੀਆਂ ਨੂੰ ਜਾਂਦਾ ਭਾਰਤ ਵੱਲ 1951-52 ਵਿਚ 1.1% ਤੋਂ ਘੱਟ ਕੇ 2005-6 ਵਿਚ 0.13% ਰਹਿ ਗਿਆ। ਪਰ ਹੁਣ 2010 ਵਿਚ ਪਾਕਿਸਤਾਨੋਂ ਮੰਗਵਾਉਣ ਵਾਲੀਆਂ ਵਸਤਾਂ ਭਾਰਤ ਦੀ ਕੁੱਲ ਗਲੋਬਲ ਖਰੀਦ ਦਾ 6% ਹਿੱਸਾ ਹਨ।

2010 ਵਿਚ ਭਾਰਤ ਨੇ ਪਾਕਿਸਤਾਨ ਨੂੰ 22 ਕਰੋੜ ਡਾਲਰ ਦੀ ਖੰਡ, ਮਠਿਆਈਆਂ, ਕਪਾਹ, ਰਸਾਇਣ, ਕਾਫੀ, ਚਾਹ, ਰਬੜ ਭੇਜੀ। ਪਾਕਿਸਤਾਨ ਤੋਂ 24.8 ਕਰੋੜ ਡਾਲਰ ਦੇ ਸੁਕੇ ਮੇਵੇ, ਫਿਊਲ, ਤੇਲ, ਨਮਕ, ਸੀਮਿੰਟ, ਸਿੱਕਾ, ਖੱਲਾਂ ਆਦਿਕ ਭਾਰਤ ਵਿਚ ਆਏ।[11] ਕੁਝ ਪਾਕਿਸਤਾਨੀ ਉਦਯੋਗਪਤੀ ਅਤੇ ਕਿਸਾਨ ਫਿਕਰਮੰਦ ਹਨ ਕਿ ਭਾਰਤੋਂ ਆਇਆ ਉਤਪਾਦਨ ਉਨ੍ਹਾਂ ਦੇ ਕਾਰੋਬਾਰ ਨੂੰ ਹੂੰਝ ਦਏਗਾ ਪਰ ਇਹ ਖਦਸ਼ੇ ਨਿਰਮੂਲ ਹਨ ਕਿਉਂਕਿ ਭਾਰਤ ਬਹੁਤ ਵੱਡੀ ਖਪਤਕਾਰ ਮੰਡੀ ਹੈ, ਇਹ ਪਾਕਿਸਤਾਨੋ ਵਧੀਕ ਵਸਤਾਂ ਖਰੀਦੇਗਾ ਤਾਂ ਪਾਕਿਸਤਾਨ ਦਾ ਵਪਾਰ ਖੁਸ਼ਹਾਲ ਹੋਏਗਾ।

ਬੱਚਿਆਂ ਸਮੇਤ ਪਾਕਿਸਤਾਨੀ ਮਰੀਜ਼ਾਂ ਨੇ ਭਾਰਤੀ ਹਸਪਤਾਲਾਂ ਵਿਚ ਇਲਾਜ ਕਰਵਾਇਆ। ਬਾਦਲ ਸਾਹਿਬ ਦੱਸ ਕੇ ਆਏ ਹਨ ਕਿ ਲੋੜਵੰਦਾਂ ਨੂੰ ਇਲਾਜ ਦੀ ਸਹੂਲਤ ਅੰਮ੍ਰਿਤਸਰ ਵਿਚ ਵੀ ਵਧੀਆ ਮਿਲ ਸਕਦੀ ਹੈ। ਪੰਜਾਬ ਵਿਚ ਉਚਮਿਆਰੀ ਹਸਪਤਾਲ ਥਾਂ ਥਾਂ ਹਨ।

60 ਸਾਲ ਦਾ ਸਮਾਂ ਬੀਤ ਗਿਆ ਹੈ, ਲਾਹੌਰੋਂ ਅੰਮ੍ਰਿਤਸਰ ਵਪਾਰ ਜਾਂ ਇਲਾਜ ਵਾਸਤੇ ਆਉਣ ਜਾਣ ਨਾਲ 1947 ਦੇ ਜ਼ਖਮ ਫਿਰ ਹਰੇ ਤਾਂ ਨਹੀਂ ਹੋ ਜਾਣਗੇ? ਦੂਜੇ ਪਾਸੇ ਲੀਡਰਾਂ ਦੇ ਭੜਕਾਊ ਭਾਸ਼ਣਾਂ ਤੇ ਬਦਮਾਸ਼ਾਂ ਦੀਆਂ ਅਪਰਾਧਕ ਕਰਤੂਤਾਂ ਦੇ ਬਾਵਜੂਦ ਜਿਵੇਂ ਪੰਜਾਬੀਆਂ ਨੇ ਇਨਸਾਨੀਅਤ ਨਹੀਂ ਛੱਡੀ ਸੀ, ਘਿਰਿਆਂ ਹੋਇਆਂ ਮਾਸੂਮਾਂ ਨੂੰ ਬਚਾਇਆ ਸੀ ਉਸ ਸੁਭਾਅ ਕਾਰਨ ਹੁਣ ਸਾਂਝਾਂ ਪੀਡੀਆਂ ਹੋ ਜਾਣ। ਜ਼ੁਲਮੋ ਸਿਤਮ, ਪੰਜਾਬੀ ਯਾਦਦਾਸ਼ਤ ਦੀ ਓਪਰੀ ਓਪਰੀ ਤਹਿ ਉਤੇ ਹਨ, ਮਾਨਸਿਕਤਾ ਦੀਆਂ ਡੂੰਘੀਆਂ ਤਹਿਆਂ ਵਿਚ ਸੂਖਮ ਯਾਦਾਂ ਹਨ, ਨਵੇਂ ਸਿਰੇ ਤੋਂ ਸਾਂਝ ਪੌਣ ਦੀ ਇਛਾ ਮੌਜੂਦ ਹੈ। ਹੋਰ ਕੁਝ ਹੋਣ ਨਾ ਹੋਣ, ਪੰਜਾਬੀ ਵੱਡੇ ਉੱਦਮੀ ਹਨ, ਇਸ ਮਾਨਸਿਕਤਾ ਸਹਾਰੇ ਪੰਜਾਬੀ ਪੋਤੇ ਪੋਤੀਆਂ ਭਵਿੱਖ ਦੇ ਪੰਜਾਬ ਦਾ ਮੁਹਾਂਦਰਾ ਨਫਰਤ ਦੀ ਥਾਂ ਸਦਭਾਵਨਾ ਵਾਲਾ ਬਣਾ ਸਕਦੇ ਹਨ।

ਅਮਰੀਕਾ, ਇੰਗਲੈਂਡ, ਯੋਰਪ, ਕੈਨੇਡਾ ਅਤੇ ਆਸਟਰੇਲੀਆ ਵਿਚ ਜਦੋਂ ਪੰਜਾਬੀ

ਆਪਸ ਵਿਚ ਮਿਲਦੇ ਹਨ, ਬੀਤੇ ਦੀਆਂ ਯਾਦਾਂ ਘੇਰ ਲੈਂਦੀਆਂ ਹਨ ਪਰ ਹੌਸਲੇ ਵਿਚ ਹਨ, ਜੋਸ਼ ਹੈ। Academy of the Punjab in North America (APNA) ਦੀ ਵੈੱਬਸਾਈਟ ਉਤੇ ਦੋਹਾਂ ਲਿਪੀਆਂ ਦੀਆਂ ਕਿਤਾਬਾਂ, ਲੇਖ ਪਏ ਹਨ, ਉਰਦੂ, ਅੰਗਰੇਜ਼ੀ ਦੀਆਂ ਕਿਤਾਬਾਂ ਹਨ, ਸੂਫੀ, ਫੋਕ, ਫਿਲਮੀ ਸੰਗੀਤ ਅਤੇ ਭੰਗੜੇ ਦੀਆਂ ਐਲਬਮਾਂ ਹਨ। APNA ਗ਼ੈਰਮਜ਼੍ਹਬੀ, ਗੈਰ ਸਿਆਸੀ ਸਭਾ ਹੈ ਜਿਹੜੀ ਸਾਰੇ ਪੰਜਾਬੀਆਂ ਦੀ ਜ਼ਬਾਨ, ਸਾਹਿਤ ਅਤੇ ਕਲਚਰ ਉਸਾਰੀ ਲਈ ਯਤਨਸ਼ੀਲ ਹੈ।

ਜੇ APNA ਦੀ ਅਮੀਰ ਤੇ ਬਹੁਪੱਖੀ ਵੈਬਸਾਈਟ ਤੋਂ ਕੋਈ ਸੰਕੇਤ ਮਿਲਦਾ ਹੈ, ਉਹ ਇਹ ਕਿ ਪੰਜਾਬੀਅਤ ਪ੍ਰਫੁੱਲਤ ਹੋ ਰਹੀ ਹੈ, ਹੋਰ ਨਹੀਂ ਤਾਂ ਉਤਰੀ ਅਮਰੀਕਾ ਵਿਚ ਅਜਿਹਾ ਦੇਖਣ ਨੂੰ ਮਿਲਦਾ ਹੈ, ਇਸ ਸੰਸਥਾ ਦੇ ਸਮਰਥਕ ਭਾਰਤੀ ਪਾਕਿਸਤਾਨੀ ਪੰਜਾਬ ਵਿਚ ਬਥੇਰੇ ਹਨ। ਦੱਖਣੀ ਏਸ਼ੀਆ ਦੀਆਂ ਨੇਸ਼ਨ-ਸਟੇਟਸ ਵਿਚ ਵੈਰ ਵਿਰੋਧ ਦੀ ਭਾਵਨਾ ਥਿਰ ਹੋ ਗਈ ਹੈ, ਸੁਰੱਖਿਆ ਪ੍ਰਬੰਧ, ਸਿਆਸੀ ਲੀਡਰ, ਤਾਕਤਵਰ ਮੀਡੀਆ ਭੜਕਾਹਟ ਪੈਦਾ ਕਰਦਾ ਹੈ, ਦੁਸ਼ਮਣੀ ਵੱਲ ਉਕਸਾਉਂਦਾ ਹੈ ਕਿਉਂਕਿ ਅਜਿਹਾ ਕਰਨ ਨਾਲ ਸਰੋਤੇ, ਦਰਸ਼ਕ ਅਤੇ ਵੋਟਾਂ ਵਧ ਜਾਂਦੀਆਂ ਹਨ।

ਇਉਂ ਪੰਜਾਬੀਅਤ ਸਾਹਮਣੇ ਦਿਉ ਕੱਦ ਦੁਸ਼ਮਣ ਹਨ। ਇਸ ਦੀ ਖੁਸ਼ਹਾਲੀ ਨੂੰ ਚਾਰ ਚੰਦ ਕਿਵੇਂ ਲੱਗਣ? ਸਭ ਤੋਂ ਵਧੀਕ ਸਹਾਈ ਹੋ ਸਕਦਾ ਹੈ ਵਪਾਰ ਵਿਚ ਭਾਰੀ ਵਾਧਾ ਜਿਸ ਨਾਲ ਦੋਵੇਂ ਪੰਜਾਬ ਇਕ ਦੂਜੇ ਉਪਰ ਨਿਰਭਰ ਹੋ ਜਾਣ। ਦੂਜਾ ਨਵੀਂ ਦਿੱਲੀ ਜਾਂ ਇਸਲਾਮਾਬਾਦ ਤੋਂ, ਚੰਡੀਗੜ੍ਹ ਜਾਂ ਲਾਹੌਰ ਤੋਂ ਅਣਕਿਆਸੀ ਸੁਘੜ ਸੁਹਿਰਦ ਸਿਆਸਤ। ਤੀਜਾ ਅੱਤਵਾਦ, ਬਲੈਕਮੇਲ ਨੂੰ ਧਰਮ ਅਤੇ ਸਿਆਸਤ ਵਿਚੋਂ ਪੂਰੀ ਤਰ੍ਹਾਂ ਰੱਦ ਕਰਨਾ।

ਪੰਜਾਬੀਅਤ ਬੰਦਿਆਂ ਨਾਲ ਹੈ ਤੇ ਬੰਦੇ ਇਸ ਵਿਚ ਨਵੀਂ ਰੂਹ ਫੂਕ ਸਕਦੇ ਹਨ। 1760ਵਿਆਂ ਵਿਚ ਜਦੋਂ ਪੰਜਾਬ ਦਾ ਮਾਹੌਲ ਖ਼ੂੰਰੇਜ਼ ਸੀ ਵਾਰਿਸ ਸ਼ਾਹ ਨੇ ਕਲਮ ਦਵਾਤ ਚੁਕੀ ਤੇ ਪੰਜਾਬੀਅਤ ਦੇ ਭਾਂਤ ਸੁਭਾਂਤੀ ਪਿਛੋਕੜ ਵਿਚ ਲਿਜਾ ਕੇ ਸਾਡੇ ਦਿਲ ਟੁੰਬੇ। ਵਾਰਿਸ ਸ਼ਾਹ ਅੱਜ ਵੀ ਉੱਨਾ ਅਸਰਅੰਦਾਜ਼ ਹੈ ਜਿੰਨਾ 18ਵੀਂ ਸਦੀ ਵਿਚ। ਫਿਰ 1948 ਵਿਚ ਵਾਰਿਸ ਸ਼ਾਹ ਨੂੰ ਉਨ੍ਹਾਂ ਹੀ ਡੂੰਘਾਣਾਂ ਨਾਲ ਯਾਦ ਕੀਤਾ ਅੰਮ੍ਰਿਤਾ ਪ੍ਰੀਤਮ ਨੇ। ਰੱਬ ਕਰੇ ਵਾਰਿਸ ਸ਼ਾਹ ਦੇ ਵਾਰਸ ਅੱਜ ਉਹੋ ਜਿਹਾ ਕੁਝ ਫਿਰ ਕਰਨ, ਇਕ ਨਜ਼ਮ, ਗੀਤ, ਨਾਟਕ, ਜਾਂ ਕੁੱਝ ਹੋਰ, ਮਸਲਨ ਇਕ ਬਗੀਚਾ, ਕੁੱਝ ਵੀ ਜਿਹੜਾ ਭੂਤਕਾਲ ਦੇ ਜ਼ਖਮ ਰਾਜ਼ੀ ਕਰ ਸਕੇ, ਜਿਹੜਾ ਭਵਿੱਖ ਵੱਲ ਜਾਂਦਾ ਰੰਗੀਨ ਰਸਤਾ ਦਿਖਾ ਦਏ।

ਸਾਧਾਰਨ ਮਰਦਾਂ ਔਰਤਾਂ ਰਾਹੀਂ ਤੰਦਰੁਸਤੀ, ਨਵਾਂ ਜੀਵਨ ਮਿਲ ਸਕਦਾ ਹੈ। ਪੰਜਾਬੀ ਅਤੇ ਗ਼ੈਰ ਪੰਜਾਬੀ ਇਕ ਦੂਜੇ ਨਾਲ ਇਉਂ ਗੱਲ ਕਰਨ, ਇਉਂ ਸੋਚਣ ਕਿ ਆਪਣੇ ਪੁੱਤ ਪੋਤਿਆਂ ਦੀ ਬਿਹਤਰੀ ਲਈ, ਭਵਿੱਖ ਵਾਸਤੇ ਅਸੀਂ ਬੀਤੇ ਕੱਲ੍ਹ ਤੋਂ ਕੋਈ ਸਬਕ ਨਹੀਂ ਸਿੱਖ ਸਕਦੇ?

-o-

# NOTES

## Introduction

1 http://ireport.cnn.com/docs/DOC-825228

2 Grewal, *Sikhs*, p. 1.

## 1. Punjab Until Aurangzeb's Death

1. Dani, *History of Pakistan*, p. 178.
2. Sekhon, *A History of Panjabi Literature*, vol. 1, p. 3.
3. Dani, *History of Pakistan*, p. 180.
4. Quoted in Abdulla, *Historical Background*, p. 44.
5. Sekhon, A *History of Panjabi Literature*, vol. 1, pp. 2-3.
6. Chandra, *Medieval India*, pp. 31-32.
7. *Gazetteer of the Multan District*, 1923-24, pp. 32-33.
8. Shireen Moosvi in Grewal and Pall, *Precolonial and Colonial Punjab*, p. 99, citing Sujan Rai Bhandari, *Khulasat ut-Tawarikh*, 1918.
9. From Abdullah Yusuf Ali, *Three Travellers to India*, pp. 40-46.
10. See Dani, *History of Pakistan*, pp. 168-69; Abdulla, *Historical Background*, pp. 172-73; and Wikeley, *Punjabi Musalmans*, pp. 68, 118 & 142.
11. Abdulla, *Historical Background*, p. 130.
12. Abdulla, *Historical Background*, p. 179.
13. Reeti Grewal, 'Natural Vegetation and Wildlife in the Punjab', http://www.global.ucsb.edu/punjab/journal_l1_1/4_grewal_r.pdf
14. See, for example, Qureshi, *The Muslim Community*, pp. 51-59.
15. Sekhon, *A History of Panjabi Literature*, vol. 1, p. 5.
16. See, for example, the editor's Introduction in Richard Eaton, *India's Islamic Traditions*, p. 16 & p. 20.
17. See, for example, Ibbetson, *Panjab Castes*, Wikeley, *Panjabi*

*Musalmans* and Dani, *History of Pakistan.* Also J.S. Grewal on Punjab's historical geography, http://www. global.ucsb.edu/ punjab/journal_ll_l/2_grewal.pdf, p. 6.

18. Mujeeb quoted in Abdulla, *Historical Background*, p. 134.
19. Abdulla, *Historical Background*, pp. 172-9.
20. Contrast Abdulla, above, with Qureshi, *The Muslim Community*, pp. 82-85. See also Harbans Mukhia, *'Conversions to Islam in Punjab'* in Saleem, *Punjab Revisited*; and Grewal, *Sikhs of the Punjab,* pp. 12-13.
21. Ansari, *Life, Times and Works of Amir Khusrau Dehlavi*, p. 295.
22. Shireen Moosvi in Grewal and Pall, *Precolonial and Colonial Punjab*, p. 99.
23. See Buddha Prakash, 'People's Struggle against Political Tyranny', in Saleem, Punjab *Revisited*, pp. 220-27, and Sameer, 'A Forgotten Hero Named Jassa', *Chowk*, 6 January 2001. http://www.chowk.com/articles/4960.
24. See Wikeley, *Punjabi Musalmans*, p. 99.
25. Shireen Moosvi in Grewal and Pall, *Precolonial and Colonial Punjab*, p. 99.
26. Shireen Moosvi in Grewal and Pall, *Precolonial and Colonial Punjab*, p. 99.
27. Akbar, *Punjab under the Mughals*, pp. 25-26.
28. Irfan Habib, *An Atlas of the Mughal Empire*. Information found on this Atlas's map 4B: "Punjab (Economic), 1595".
29. S.M. Latif, *History of the Panjab,* p. 147.
30. Akbar, *Punjab under the Mughals*, p. 80.
31. Abdulla, *Historical Background*, p. 137.
32. Shireen Moosvi in Grewal and Pall, *Precolonial and Colonial Punjab*, p. 99.
33. Quoted by William Dalrymple in 'The Empire Strikes Back,' *Daily Telegraph,* London, 3 August 2007.
34. Latif, *Lahore*, p. xi.
35. Latif, *Lahore*, p. xi and p. 41.

36. Lafont, *Maharaja Ranjit Singh*, p. 23.
37. Akbar, *Punjab under the Mughals*, pp. 56-57.
38. Latif, *History*, p. 143.
39. Father Pierre du Jarric quoted in Burke, *Akbar*, p. 231.
40. Grewal, *Sikhs*, p. 6.
41. Uberoi, *Religion, Civil Society and the State*, pp. 90-91.
42. Lafont, *Maharaja Ranjit Singh*, p. 30.
43. Chetan Singh, 'Polity, Economy and Society under the Mughals,' in Banga, *Five Punjabi Centuries*, pp. 74-75.
44. Grewal,'Historical Geography of the Punjab,' http://www.global.ucsb.edu/punjab/ journal_l l_l/2_grewal.pdf, p. 6.
45. See, for example, Lafont, *Maharaja Ranjit Singh*, p. 24.
46. Quoted in Latif, *History*, p. 168.
47. H. Blochmann, 'Biographical Notices of Grandees of the Mughal Court,' in James Burgess, *The Indian Antiquary*, Vol. 1.
48. Latif, *Lahore*, pp. 214-16.
49. Latif, *Lahore*, p. 172.
50. Abdulla, *Historical Background*, p. 147
51. Latif, *Lahore*, p. 176.
52. Akbar, *Punjab under the Mughals*, p. 283.
53. Lafont, *Maharaja Ranjit Singh*, p. 27.
54. Quraeshi, *Lahore*, p. 291. Original Farsi verse presented as Poem 98 in Khan, *Diwan of Dara Shikoh*, p. 106.
55. Lafont, *Maharaja Ranjit Singh*, p. 27.
56. Latif, *Lahore*, p. 173.
57. Latif, *Lahore*, p. 174.
58. Uberoi, *Religion, Civil Society and the State*, pp. 89-90.
59. Fenech, *Darbar of the Sikh Gurus*, p. 38.
60. *History of the Sikhs*, vol. 1, p. 31
61. Lafont, *Maharaja Ranjit Singh*, p. 30.
62. Grewal, *Sikhs*, p. 54.
63. Grewal, *Sikhs*, pp. 54-55.
64. Grewal, *Sikhs*, pp. 63-64.
65. Grewal, *Sikhs*, p. 64.

66. Latif, *History*, pp. 255-56.
67. Grewal, *Sikhs*, pp. 65-66.
68. Grewal, *Sikhs*, p. 69.
69. Singh, *Guru Tegh Bahadur*, p. 41.
70. Latif, *History*, p. 259.
71. Latif, *History*, p. 260, and Gupta, *Later Mughal History*, p. 36.
72. Latif, *Lahore*, p. 176.
73. Grewal, *Sikhs*, p. 75.
74. Grewal, *Sikhs*, p. 75.
75. Gopal Singh, *Guru Gobind Singh*, p. 39.
76. Gopal Singh, *Guru Gobind Singh*, p. 38.
77. Gopal Singh, *Guru Gobind Singh*, p. 40.
78. See, for example, McLeod, *The Evolution of the Sikh Community*, p. 11.
79. A.H. Amin in http://www.defencejournal.com/2001/september/analysis.htm
80. See, for example, *www.sikhiwiki.org/index.php/Malerkotla*
81. Latif, *History*, p. 178.
82. Latif, *History*, p. 177.
83. Quoted in Malik, *Modern Nationalism*, p. 86.
84. J. S. Grewal, 'Batala as a Medieval Town', in Grewal and Pall, *Precolonial and Colonial Punjab*, p. 114.
85. Bhandari's text reproduced in Akbar, *Punjab under the Mughals*, pp. 285-311.

**2. 1707-1757: Collapse of Authority**

1. Latif, *History*, p. 268.
2. Grewal, *Sikhs*, p. 79.
3. Grewal, *Sikhs*, p. 79.
4. Gupta, Later *Mughal History*, p. 44.
5. Grewal, *Sikhs*, p. 82.
6. Gopal Singh, *Guru Gobind Singh*, p. 37.
7. Grewal, *Sikhs*, p. 79.

8. Gopal Singh, *Guru Gobind Singh*, p. 52fn.
9. Latif, *History*, p. 180.
10. Quoted in Gupta, *Later Mughal History*, p. 46fn.
11. Kazimi, A Concise History of *Pakistan*, p. 47.
12. Gupta, *Later Mughal History*, p. 19.
13. Gupta, *Later Mughal History*, p. 46.
14. Gupta, *Later Mughal History*, p. 46fn
15. Chetan Singh, 'Polity, Economy and Society under the Mughals,' in Banga, *Five Punjabi Centuries*, p. 51.
16. Malcolm quoted in Latif, *History*, p. 275fn
17. Irvine, quoted in Gupta, Later *Mughal History*, p. 47.
18. Khushwant Singh, *History of the Sikhs*, vol. 1, p. 118.
19. Communication to author from Ishtiaq Ahmed, 8 December 2012.
20. Gupta, *Later Mughal History*, p. 48, and Grewal, Sikhs, p. 83.
21. Grewal, *Sikhs*, p. 83.
22. Muzaffar Alam, 'Politics Under the Later Mughals,' in Banga, *Five Punjabi Centuries*, p. 77.
23. Gupta, Later Mughal History, p. 48.
24. Latif, *History*, p. 180.
25. Latif, *History*, p. 182.
26. Atam Singh, *Songs of Bullah*, p. 7.
27. Khushhal Chand quoted in Gupta, *Later Mughal History*, p. 15.
28. Latif's description. Lepel Griffin suggests that his family was for centuries based in Panipat. See Griffin, *Punjab Chiefs*, pp. 46-47.
29. Muzaffar Alam, 'Politics Under the Later Mughals', in Banga, *Five Punjabi Centuries*, p. 69.
30. Though an explicit statement is lacking, this seems to be the implication in Muzaffar Alam, 'Politics Under the Later Mughals', p. 70.
31. Gupta, *Later Mughal History*, p. 49.
32. LatiF, *History*, p. 279.

33. See Uberoi, *Religion, Civil Society, and the State*, p. 97.
34. Gupta, *Later Mughal History*, p. 50, quoting From Forster's *Journey*, vol. 1, pp, 312-13.
35. LatiF, *History*, p. 188.
36. LatiF, *History*, p. 188.
37. Gupta, *Later Mughal History*, p. 51.
38. Gupta, *Later Mughal History*, p. 51.
39. MuzafFar Alam in Indu Banga, *Five Punjabi Centuries*, p. 71.
40. Khafi Khan cited in Gupta, *Later Mughal History*, p. 52.
41. Gupta, *Later Mughal History*, p. 53,
42. Gupta, *Later Mughal History*, pp. 27-28fn.
43. Haroon Khalid in 'The Folklore oF Chunian', *Express Tribune*, Lahore, 28 October 2010.
44. Khaled Ahmad's introduction in Rafat, Bulleh Shah, p. 7.
45. Grewal, *Sikhs*, p. 89
46. Gupta, *Later Mughal History*, p. 53.
47. Gupta, *Later Mughal History*, p. 54.
48. Gupta, *Later Mughal History*, p. 55.
49. Muzaffar Alam in Banga, Five Punjabi Centuries, p. 71.
50. Gupta, *Later Mughal History*, p. 16.
51. Gupta, *Later Mughal History*, p. 17fn.
52. Gupta, *Later Mughal History*, pp. 17-18.
53. Quotation from unnamed historian in *Mirat-i-Waridat*, reproduced in Gupta, *Later Mughal History*, p. 20fn.
54. Latif, *History*, p. 193.
55. Latif, *History*, p. 193.
56. Latif, *History*, pp. 200-01.
57. Quoted in Gaur, *Society, Religion and Patriarchy*, p. 79.
58. Latif, *History*, p. 212.
59. Khaled Ahmads introduction in Rafat, Bulleh Shah, p. 22.
60. Gaur, *Society, Religion and Patriarchy*, p. 165.
61. Khaled Ahmad's introduction in Rafat, *Bulleh Shah*, p. 1.
62. Rafat, *Bulleh Shah*, p. 191.
63. Rafat, *Bulleh Shah*, p. 177.

64. Atam Singh, *Songs of Bullah*, p. 4.
65. Duggal, *Sain Bulleh Shah*, p. 11.
66. Rafat, *Bulleh Shah*, p. xvi.
67. Khaled Ahmad's introduction in Rafat, *Bulleh Shah*, p. 6.
68. Duggal, *Sain Bulleh* Shah, p. 8
69. Duggal, *Sain Bulleh* Shah, p. 9.
70. Sethi, *John Lawrence*, p. 15.
71. Gupta, *Later Mughal History*, pp. 62-63.
72. Khushwant Singh, *History of the Sikhs*, vol. 1, p. 127fn
73. Mukhlis, *Tazkira*, p. 139, quoted in Khushwant Singh, History of the Sikhs, vol. 1, p. 127fn
74. 'The Palace of Sharaf al-Nisa' in Iqbal's *Javid Nama*, tr. by Arthur J. Arberry, http:// www.allamaiqbal.com/works/poetry/persian/javidnama/translation/
75. Latif, *Lahore*, pp. 135-36.
76. In an email for the author, the historian, Ayesha Jalal, wrote (12 January 2011): 'The Afghan raids into Punjab, particularly those of Nadir Shah and Abdali, are supposed to have facilitated Sikh rule in Punjab. Other explanations point to the failure of the Mughal governor to declare independence, thus prompting the emergence of a warrior clan with a unique organization (Sikhs).' Similarly, writing on 'Punjab and the Retardation of Nationalism' in DA. Low (ed.), *The Political Inheritance of Pakistan* (London: Macmillan, 1991), historian Imran Ali states: 'In ex-Mughal provinces such as Awadh, Bengal and Hyderabad, Mughal viceroys became independent rulers…..Matters were quite different in the Punjab.'
77. Gupta, *Later Mughal History*, p. 68-69fn
78. Gupta, *Later Mughal History*, p. 68.
79. Gupta, *Later Mughal History*, quoting Alexander Dow, p. 225.
80. Latif, *History*, p. 219.
81. J.C. Dua, *British Historiography*, p. 7.
82. Latif, *History*, p. 220.
83. Gupta, *Later Mughal History*, p. 75.

84. Gupta, *Later Mughal History*, p. 76.
85. Gupta, *Later Mughal History*, p. 76.
86. Gupta, *Later Mughal History*, p. 77 and p. 77*fn*, citing the historians and works recording the conversation.
87. Gupta, *Later Mughal History*, p. 168.
88. Gupta, *Later Mughal History*, p. 78.
89. Gupta, *Later Mughal History*, quoting Malcolm, pp. 78-79.
*90. District and States Gazetteers of the Undivided Punjab,* vol. 2, p. 486.
91. Gupta, *Later Mughal History*, p. 79.
92. Gupta, *Later Mughal History*, p. 80.
93. Gupta, *Later Mughal History*, p. 122.
94. Gupta, *Later Mughal History*, p. 80.
95. Gupta, *Later Mughal History*, p. 82.
96. Muzaffar Alam in Banga, *Five Punjabi Centuries,* p. 80.
97. Gupta, *Later Mughal History*, p. 127fn.
98. Gupta, *Later Mughal History*, pp. 127-30.
99. Gupta, *Later Mughal History*, pp. 130-31.
100. Gupta, *Later Mughal History*, citing sources, p. 132.
101. Gupta, *Later Mughal History*, p. 134.
102. Gupta, *Later Mughal History*, p. 170.
103. Gupta, *Later Mughal History*, p. 170.
104. Latif, *History*, p. 228.
105. 105 Gupta, *Later Mughal History*, p. 173.
106. 106 Latif, *History*, pp. 228-29.
107. Alexander Dow quoted in Gupta, *Later Mughal History*, p. 225.

**3. 1757-1799: Adina Beg Khan, Afghans and The Sikhs**

1. Gupta, *Later Mughal History*, p. 137.
2. Gupta, *Later Mughal History*, p. 88.
3. Chaudhry, *Punjab*, pp. 185-86.
4. Gupta, *Later Mughal History*, p. 90.
5. Gupta, *Later Mughal History*, p. 91.

6. Gupta, *Later Mughal History*, pp. 90-91, citing several sources, including the anonymous writer, ‘probably a Panjabi Hindu’, of an 1806 biography (in Persian) oF Adina, *Ahwal-i-Adina Beg Khan*.
7. Gupta, *Later Mughal History*, citing sources, p. 94.
8. Gupta, *Later Mughal History*, p. 94.
9. See Gupta, *Later Mughal History*, p. 97fn.
10. Gupta, *Later Mughal History*, p. 103.
11. Latif, *History*, p. 232.
12. Gupta, *Later Mughal History*, p. 99.
13. See Gupta, *Later Mughal History*, p. 99, and Chaudhary, *Punjab*, pp. 185-86.
14. Gupta, *Later Mughal History*, p. 99.
15. See Gupta, *Later Mughal History*, p. 100fn.
16. Gupta, *Later Mughal History*, p. 100.
17. Ahmad Shah of Batala quoted in Gupta, *Later Mughal History*, pp. 100-01.
18. Gupta, *Later Mughal History*, p. 101.
19. Gupta, *Later Mughal History*, p. 106.
20. Gupta, *Later Mughal History*, p. 104.
21. Quoted in Gupta, *Later Mughal History*, p. 102.
22. Gupta, *Later Mughal History*, quoting Aliuddin, p. 103.
23. Gupta, *Later Mughal History*, p. 156.
24. Gupta, *Later Mughal History*, p. 177.
25. Gupta, *Later Mughal History*, p. 177.
26. Gupta, *Later Mughal History*, p. 177.
27. Gupta, *Later Mughal History*, p. 185.
28. McLeod, *Evolution of the Sikh Community*, p. 17.
29. See Gupta, *Later Mughal History*, pp. 308-17.
30. Gupta, *Later Mughal History*, p. 191.
31. Gupta, *Later Mughal History*, p. 192.
32. Gupta, *Later Mughal History*, p 192.
33. Gupta, *Later Mughal History*, p.192 fn.
34. Gupta, *Later Mughal History*, p. 194.

35. Gupta, *Later Mughal History*, p. 195.
36. Gupta, *Later Mughal History*, p. 196.
37. Gupta, *Later Mughal History*, p.197 *fn*
38. Gupta, *Later Mughal History,* p.214.
39. Gupta, Later *Mughal History*, pp. 210-12.
40. Indu Banga, 'Ala Singh: The Founder of Patiala State,' in Barrier and Singh, *Punjab Past and Present*, p. 152.
41. Salahuddin, *Tarikh-e-Punjab*, p. 358.
42. Lafont, *Maharaja Ranjit Singh*, p. 33.
43. Gupta*, Later Mughal History*, pp. 218-19.
44. Lafont, *Maharaja Ranjit Singh*, p. 28 & p. 32.
45. Allegation on Badshahi Mosque notice-boards seen by the author in the 1990s.
*46.* *Gujranwala District Gazetteer*, vol. xxiv A of Punjab District Gazetteers series (1935), pp. 15-17.
47. District officers in the later British period would run into the saying in different parts of the Punjab countryside. See, for example, *Montgomery District Gazetteer*, p. 30, and *Gujrat District Gazetteer*, p. 18.
48. A.H. Amin in http://www.defencejournal.com/2001/september/analysis.html
*49.* *Rawalpindi Gazetteer,* p. 264.
50. Sufi Muhammad-ud-Deen Zaar, *Tazkara-e-Jehlum*, pp. 35-36.
51. Talbot, *Punjab and the Raj*, p. 44
52. Kazimi, *A Concise History of Pakistan*, p. 49.
53. See a discussion of this in Gaur, *Society, Religion and Patriarchy*, pp. 150-82.
54. This observation is borrowed from A.H. Amin, http://www.defencejournal. com/2001/September/analysis.htm
55. Gaur, *Society, Religion and Patriarchy*, p. 91, citing Singh, *Studies in Punjabi History and Culture*, p. 201.
56. Gurcharan Singh, *Warris Shah*, pp. 30-33.
57. Gurcharan Singh*, Warris Shah*, p. 71 & p. 11.

